ਚਰਚਾ ਕੀਤੀ ਗਈ ਹੈ। ਇਹ ਪੁਸਤਕ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਵਲੋਂ ਮਾਨਤਾ ਪ੍ਰਾਪਤ ਪਾਠ-ਕ੍ਰਮ, ਜੋ ਭਾਰਤ ਦੀਆਂ ਯੂਨੀਵਰਸਿਟੀਆਂ ਵਿਚ ਲਾਗੂ ਹੈ, ਦੇ ਆਧਾਰ ਤੇ ਤਿਆਰ ਕੀਤੀ ਗਈ ਹੈ। ਇਸ ਦੀ ਵਿਸ਼ਾ ਵੰਡ ਇਸ ਪ੍ਰਕਾਰ ਕੀਤੀ ਗਈ ਹੈ ਕਿ 22 ਅਧਿਆਇਆਂ ਵਿਚ ਲਾਇਬ੍ਰੇਰੀ ਦੇ ਸੰਕਲਪ ਤੋਂ ਸ਼ੁਰੂ ਹੋ ਕੇ ਇਸ ਦੀ ਸਮਾਜਕ ਮਹੱਤਤਾ, ਵਿਭਿੰਨ ਲਾਇਬ੍ਰੇਰੀ ਪ੍ਰਣਾਲੀਆਂ, ਜਿਨ੍ਹਾਂ ਵਿਚ ਅਜੋਕੇ ਯੁਗ ਦੀਆਂ ਬਿਜਲਾਣਵੀ ਲਾਇਬ੍ਰੇਰੀਆਂ ਵੀ ਸ਼ਾਮਲ ਹਨ, ਬਾਰੇ ਚਰਚਾ ਕੀਤੀ ਗਈ ਹੈ। ਇਨ੍ਹਾਂ ਦੇ ਰਾਸ਼ਟਰੀ ਪੱਧਰ ਦੇ ਵਿਕਾਸ ਵਿਚ ਲਾਇਬ੍ਰੇਰੀ ਕਾਨੂੰਨ ਦੀ ਭੂਮਿਕਾ, ਮੌਜੂਦਾ ਸਥਿਤੀ ਤੋਂ ਅੰਤਰ ਰਾਸ਼ਟਰੀ ਪੱਧਰ ਦੀਆਂ ਲਾਇਬ੍ਰੇਰੀ ਸੰਸਥਾਵਾਂ ਤਕ ਦੇ ਰੋਲ ਨੂੰ ਧਿਆਨ ਕਰਨ ਵਿਚ ਸਹਾਇਤਾ ਕਰਦੀ ਹੈ।

ਇਸ ਤਰ੍ਹਾਂ ਇਹ ਪੁਸਤਕ ਵਿਦਿਆਰਥੀਆਂ ਦੀਆਂ ਪਾਠ-ਕ੍ਰਮ ਲੋੜਾਂ ਨੂੰ ਪੂਰਾ ਕਰਨ ਦਾ ਇਕ ਯਤਨ ਹੈ। ਫਿਰ ਵੀ ਇਸ ਵਿਚ ਅਨੇਕ ਕਮੀਆਂ ਰਹਿ ਗਈਆਂ ਹੋਣਗੀਆਂ ਜਿਨ੍ਹਾਂ ਨੂੰ ਪਾਠਕ ਵਰਗ ਸਾਹਮਣੇ ਲਿਆ ਸਕਦਾ ਹੈ, ਤਾਂ ਜੋ ਅੱਗੇ ਤੋਂ ਧਿਆਨ ਰਖਿਆ ਜਾ ਸਕੇ।

ਮੈਂ ਸ੍ਰੀ ਵਿਨੋਦ ਮਦਾਨ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਨੂੰ ਇਹ ਰੂਪ ਦੇਣ ਲਈ ਮੈਨੂੰ ਪ੍ਰੇਰਿਆ। ਮੈਂ ਆਭਾਰੀ ਹਾਂ ਉਨ੍ਹਾਂ ਸਭ ਲੇਖਕਾਂ ਦਾ, ਜਿਨ੍ਹਾਂ ਦੀਆਂ ਪੁਸਤਕਾਂ ਅਤੇ ਹੋਰ ਸਾਮੱਗਰੀ ਦੀ, ਮੈਂ ਇਸ ਪੁਸਤਕ ਦੀ ਤਿਆਰੀ ਲਈ ਵਰਤੋਂ ਕੀਤੀ। ਮੈਂ ਉਨ੍ਹਾਂ ਸਭ ਦੋਸਤਾਂ, ਸੱਜਣਾਂ ਦਾ ਰਿਣੀ ਹਾਂ, ਜਿਨ੍ਹਾਂ ਮੈਨੂੰ ਇਹ ਪੁਸਤਕ ਲਿਖਣ ਵਿਚ ਕਿਸੇ ਕਿਸਮ ਦਾ ਵੀ ਸਹਿਯੋਗ ਦਿੱਤਾ ਅਤੇ, ਮੈਂ ਧੰਨਵਾਦੀ ਹਾਂ ਉਨ੍ਹਾਂ ਸਭ ਵਿਦਿਆਰਥੀਆਂ ਦਾ ਜੋ ਸਮੇਂ ਸਮੇਂ ਇਸ ਪੁਸਤਕ ਦੀ ਪੰਜਾਬੀ ਵਿਚ ਮੰਗ ਬਾਰੇ ਮੈਨੂੰ ਦੱਸ ਕੇ ਉਤਸਾਹਿਤ ਕਰਦੇ ਰਹੇ।

ਅੰਮ੍ਰਿਤਸਰ

ਸੇਵਾ ਸਿੰਘ

# ਤਤਕਰਾ



Concept of lib, defi, Purpose & function.

Sec. A

Q. 1.

ਅਧਿਆਇ 1

# ਲਾਇਬ੍ਰੇਰੀ ਦਾ ਸੰਕਲਪ

## 1. ਭੂਮਿਕਾ

ਲਾਇਬ੍ਰੇਰੀ ਇਕ ਸਮਾਜਕ ਸੰਸਥਾ ਹੈ। ਪੱਥਰ ਯੁੱਗ ਤੋਂ ਪੁਲਾੜ ਯੁੱਗ ਤਕ ਮਨੁੱਖ ਨੇ ਜੋ ਉੱਨਤੀ ਅਤੇ ਵਿਕਾਸ ਕੀਤਾ ਹੈ ਲਾਇਬ੍ਰੇਰੀ ਉਸ ਦਾ ਸ਼ੀਸ਼ਾ ਹੈ। ਇਹ ਸ਼ਿਸ਼ਟ ਅਤੇ ਪੜ੍ਹੇ-ਲਿਖੇ ਸਮਾਜ ਦੀ ਉਪਜ ਹੈ, ਜੋ ਸਮਾਜਕ ਲੋੜਾਂ ਅਤੇ ਪਰਿਸਥਿਤੀਆਂ ਸਦਕਾ ਵਿਕਸਿਤ ਹੁੰਦੀ ਹੈ, ਤਾਂ ਕਿ ਇਕੱਤਰ ਕੀਤੇ ਗਿਆਨ ਭੰਡਾਰ ਵਿਚੋਂ ਕੁਝ ਹਿੱਸਾ ਇਸ ਸਮਾਜ ਦੇ ਨਾਗਰਿਕਾਂ ਨੂੰ ਵੰਡ ਕੇ ਉਨ੍ਹਾਂ ਨੂੰ ਵਧੇਰੇ ਵਿਦਵਾਨ ਅਤੇ ਸੂਝਵਾਨ ਬਣਾਇਆ ਜਾਵੇ। ਲਾਇਬ੍ਰੇਰੀ ਵਰਗੀ ਸਮਾਜਕ ਸੰਸਥਾ ਰਾਹੀਂ ਮਨੁੱਖ ਆਪਣੇ ਦ੍ਰਿਸ਼ਟੀਕੋਣ, ਆਪਣੇ ਵਿਚਾਰ, ਅਨੁਭਵ, ਸੁਪਨੇ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤਕ ਪਹੁੰਚਾਉਂਦਾ ਹੈ। ਭਵਿੱਖ ਸਿਰਜਣਾ ਕਰਨ ਵਿਚ ਲਾਇਬ੍ਰੇਰੀ ਪੌੜੀ ਦਾ ਕੰਮ ਕਰਦੀ ਹੈ, ਪਰ ਭੂਤ ਦੀ ਕੜੀ ਵੀ ਹੈ। ਇਸ ਦੇ ਨਾਲ ਹੀ ਭੂਤ ਨੂੰ ਵਰਤਮਾਨ ਨਾਲ ਜੋੜਦੀ ਹੈ ਅਤੇ ਵਰਤਮਾਨ ਤੋਂ ਭਵਿੱਖ ਤਕ ਦਾ ਪਿਛੋਕੜ ਸਾਹਮਣੇ ਲਿਆਉਂਦੀ ਹੈ। ਇਸ ਤਰ੍ਹਾਂ ਲਾਇਬ੍ਰੇਰੀ ਸਭਿਆਚਾਰਕ ਪਰਿਪੱਕਤਾ ਦੀ ਨਿਸ਼ਾਨੀ ਹੈ।

ਅਮਰੀਕਾ ਦੇ ਪ੍ਰਸਿੱਧ ਲਾਇਬ੍ਰੇਰੀ ਵਿਗਿਆਨੀ ਪੀਅਰਸ ਬਟਲਰ[1] ਨੇ ਬਹੁਤ ਪਹਿਲਾਂ ਕਿਹਾ ਸੀ : "ਲਾਇਬ੍ਰੇਰੀ ਦੀ ਸਿਰਜਣਾ ਆਧੁਨਿਕ ਸਭਿਅਤਾ ਦੀਆਂ ਵਾਸਤਵਿਕ ਲੋੜਾਂ ਨੇ ਕੀਤੀ ਹੈ। ਹੁਣ ਇਹ ਸਮਾਜਕ ਢਾਂਚੇ ਦਾ ਇਕ ਜ਼ਰੂਰੀ ਅੰਗ ਹੈ।" ਇਹ ਮਨੁੱਖੀ ਬੌਧਿਕ ਪ੍ਰਾਪਤੀਆਂ ਦਾ ਕੇਂਦਰ ਹੈ, ਪਰ ਇਸ ਸਭ ਕੁਝ ਵਾਸਤੇ ਲਾਇਬ੍ਰੇਰੀ ਨੂੰ ਸਦੀਆਂ ਦਾ ਸਮਾਂ ਲਗ ਗਿਆ ਤਾਂ ਕਿਤੇ ਜਾ ਕੇ ਇਹ ਸਮਾਜਕ ਗਤੀਵਿਧੀਆਂ ਦਾ ਧੁਰਾ ਬਣ ਸਕੀ।

## 2. ਅਰਥ ਅਤੇ ਪਰਿਭਾਸ਼ਾ

ਲਾਇਬ੍ਰੇਰੀ ਦਾ ਅਰਥ ਅਤੇ ਸੰਕਲਪ ਸਮੇਂ ਦੇ ਨਾਲ ਬਦਲਦਾ ਰਿਹਾ ਹੈ। ਇਸ ਲਈ ਸਾਨੂੰ ਇਹ ਦੇਖਣ ਦੀ ਜ਼ਰੂਰਤ ਹੈ ਕਿ "ਲਾਇਬ੍ਰੇਰੀ' ਦਾ ਸੰਕਲਪ ਸਮਾਜ ਵਿਚ ਕਿਸ ਤਰ੍ਹਾਂ ਪੈਦਾ ਹੋਇਆ ਅਤੇ ਉਸ ਨੇ ਕੀ ਅਰਥ ਧਾਰਨ ਕੀਤੇ ਅਤੇ ਕਿਸ ਤਰ੍ਹਾਂ ਆਧੁਨਿਕ ਦਿਸ਼ਾ ਵਿਚ ਵਿਕਾਸ ਕੀਤਾ।

2.1 ਜੇਕਰ ਲਾਇਬ੍ਰੇਰੀ ਸ਼ਬਦ ਨੂੰ ਸਾਧਾਰਨ ਰੂਪ ਵਿਚ ਦੇਖਿਆ ਜਾਵੇ ਤਾਂ ਕਿਸ ਦੇ ਅਰਥ ਬਣਦੇ ਹਨ 'ਪੁਸਤਕਾਂ ਦਾ ਸੰਗ੍ਰਹਿ ਜਾਂ ਭੰਡਾਰ', ਪਰ ਇਹ ਅੱਜ ਦੇ ਸੰਦਰਭ ਵਿਚ ਢੁਕਦੇ ਨਹੀਂ। ਪਰ ਜੇਕਰ ਇਸ ਨੂੰ ਇਤਿਹਾਸਕ ਪਰਿਪੇਖ ਵਿਚ ਦੇਖੀਏ ਤਾਂ ਇਹ ਅਰਥ ਉਸ ਸਮੇਂ ਅਨੁਸਾਰ ਠੀਕ ਹੀ ਜਾਪਦੇ ਹਨ। ਅੰਗਰੇਜ਼ੀ ਭਾਸ਼ਾ ਦੇ ਪ੍ਰਸਿੱਧ ਵੈਬਸਟਰ[2] ਸ਼ਬਦ ਕੋਸ਼ ਵਿਚ ਲਾਇਬ੍ਰੇਰੀ ਨੂੰ ਲਾਤੀਨੀ

ਅਤੇ ਫ਼੍ਰਾਂਸੀਸੀ ਭਾਸ਼ਾਵਾਂ ਤੋਂ ਬਣਿਆ ਦੱਸਿਆ ਹੈ, ਜਿਵੇਂ :

Liber-Liber (books)+ ius/ary

ਇਸ ਦੇ ਨਾਲ ਮਿਲਦੇ ਅਰਥ ਹੀ ਇਕ ਹੋਰ ਪ੍ਰਸਿੱਧ ਸ਼ਬਦ ਕੋਸ਼ ਆਕਸਫੋਰਡ[3] ਵਿਚ ਦੱਸੇ ਹਨ। ਇਥੇ ਕਿਹਾ ਗਿਆ ਹੈ ਕਿ ਲਿਬਰ ਦਾ ਅਰਥ ਰੁੱਖ ਦੇ ਛਿਲਕੇ ਤੋਂ ਹੈ, ਜਿਸ ਨੂੰ ਪੁਰਾਣੇ ਸਮੇਂ ਵਿਚ ਲਿਖਣ ਲਈ ਵਰਤਿਆ ਜਾਂਦਾ ਸੀ। ਇਸ ਤਰ੍ਹਾਂ ਹੌਲੀ ਹੌਲੀ ਇਸ ਦਾ ਅਰਥ ਪੁਸਤਕ ਹੋ ਗਿਆ ਅਤੇ ਲਾਇਬ੍ਰੇਰੀ ਦਾ ਅਰਥ ਉਹ ਸਥਾਨ, ਜਿਥੇ ਇਹ ਪੁਸਤਕਾਂ ਸਰੱਖਿਅਤ ਰੱਖੀਆਂ ਜਾਣ ਜਾਂ ਪੁਸਤਕ ਸੰਗ੍ਰਹਿ ਜਾਂ ਭੰਡਾਰ ਬਣ ਗਿਆ। ਇਸ ਕਰਕੇ ਪੁਰਾਣੇ ਸਮੇਂ ਵਿਚ ਲਾਇਬ੍ਰੇਰੀਅਨ ਨੂੰ ਨਿਗਰਾਨ ਜਾਂ ਰਖਵਾਲਾ (keeper or curator) ਕਿਹਾ ਜਾਂਦਾ ਸੀ। ਅੱਜ ਵੀ ਕੁਝ ਲਾਇਬ੍ਰੇਰੀਨਾਂ ਨੂੰ ਰੱਖਿਅਕ ਜਾਂ ਨਿਗਰਾਨ ਹੀ ਕਿਹਾ ਜਾਂਦਾ ਹੈ।

2.2 ਇਕ ਹੋਰ ਪਰਿਭਾਸ਼ਾ, ਜੋ ਲਾਇਬ੍ਰੇਰੀ ਦੇ ਅਰਥਾਂ ਨੂੰ ਲੰਬੇ ਸਮੇਂ ਤੋਂ ਦਰਸਾਉਂਦੀ ਆ ਰਹੀ ਹੈ ਅਤੇ ਪ੍ਰਚਲਿਤ ਹੈ, ਉਹ ਹੈ ਇਸ ਦੀ 'ਸੰਗ੍ਰਹਿ' ਜਾਂ 'ਇਕੱਤਰੀਕਰਣ' ਦੇ ਰੂਪ ਵਿਚ ਵਰਤੋਂ। ਵਿਦਵਾਨ ਅਤੇ ਹੋਰ ਗਿਆਨਵਾਨ ਵਰਤੋਂ ਵਾਸਤੇ ਆਪਣੇ ਕੋਲ ਪੁਸਤਕਾਂ ਦਾ ਸੰਗ੍ਰਹਿ ਇਕੱਤਰ ਕਰਦੇ, ਪਰ ਇਸ ਨੇ ਇਕ ਹੋਰ ਪ੍ਰਥਾ ਨੂੰ ਜਨਮ ਦੇ ਦਿੱਤਾ। ਅਮੀਰ ਲੋਕਾਂ, ਰਾਜਿਆਂ, ਵਜ਼ੀਰਾਂ ਆਦਿ ਨੇ ਵੀ ਪੁਸਤਕਾਂ ਇਕੱਤਰ ਕਰਨੀਆਂ ਸ਼ੁਰੂ ਕਰ ਦਿੱਤੀਆਂ- ਵਰਤੋਂ ਲਈ ਘੱਟ ਅਤੇ ਦਿਖਾਵੇ ਲਈ ਵੱਧ। ਪੁਸਤਕਾਂ ਦਾ ਇਕੱਤਰੀਕਰਣ ਗਿਆਨ ਦੇ ਇਕੱਤਰੀਕਰਣ ਦੇ ਤੁਲ ਮੰਨਿਆ ਜਾਣ ਲੱਗਾ ਅਤੇ ਲਾਇਬ੍ਰੇਰੀ ਕੁਲੀਨ ਵਰਗ ਵਾਸਤੇ ਆਦਰ ਸਤਿਕਾਰ ਦਾ ਚਿੰਨ੍ਹ ਗਿਣੀ ਜਾਣ ਲੱਗ ਪਈ[4], ਪਰ ਇਹ ਆਪਣੀਆਂ ਪੁਸਤਕਾਂ ਹੋਰਨਾਂ ਨੂੰ ਵਰਤੋਂ ਵਾਸਤੇ ਨਹੀਂ ਸਨ ਦੇਂਦੇ।

2.3 ਹੌਲੀ ਹੌਲੀ ਲਾਇਬ੍ਰੇਰੀ ਸ਼ਬਦ ਦੇ ਅਰਥ ਬਦਲਦੇ ਗਏ। ਇਥੋਂ ਤਕ ਕਿ ਚੌਂਦ੍ਹਵੀਂ ਸਦੀ ਦੇ ਦੂਸਰੇ ਮੱਧ ਵਿਚ ਲਾਇਬ੍ਰੇਰੀ ਉਹ ਸਥਾਨ ਕਹਿਲਾਉਂਦੀ ਸੀ, ਜਿਥੇ ਪੁਸਤਕਾਂ ਪੜ੍ਹਨ, ਅਧਿਐਨ ਜਾਂ ਹਵਾਲੇ ਲਈ ਰੱਖੀਆਂ ਜਾਂਦੀਆਂ ਸਨ।[5]

ਇਸ ਦੇ ਨਾਲ ਹੀ ਇਕ ਹੋਰ ਵੱਡੀ ਕ੍ਰਾਂਤੀ ਆਈ। ਪੰਦਰਵੀਂ ਸਦੀ ਦੇ ਮੱਧ ਵਿਚ ਛਾਪੇਖਾਨੇ ਦੀ ਈਜਾਦ ਨਾਲ ਪੁਸਤਕਾਂ ਹੱਥ ਲਿਖਤਾਂ ਜਿੰਨੀਆਂ ਦੁਰਲਭ ਨਹੀਂ ਸਨ ਰਹੀਆਂ। ਹੁਣ ਪੁਸਤਕਾਂ ਆਮ ਲੋਕਾਂ ਤਕ ਪਹੁੰਚ ਗਈਆਂ ਸਨ। ਇਸ ਨਾਲ ਲਾਇਬ੍ਰੇਰੀ ਦਾ ਸੰਕਲਪ ਅਤੇ ਅਰਥ ਵੀ ਕੁਝ ਬਦਲੇ ਅਤੇ ਸੰਗ੍ਰਹਿ ਦੀ ਵਰਤੋਂ ਉਪਰ ਜ਼ੋਰ ਪਾਇਆ ਗਿਆ। ਸੋ ਕੇਵਲ 'ਰੱਖਣ' ਤੋਂ 'ਇਕੱਤਰੀਕਰਣ' ਅਤੇ 'ਇਕੱਤਰੀਕਰਣ' ਤੋਂ 'ਵਰਤੋਂ ਲਈ ਇਕੱਤਰੀਕਰਣ' ਤਕ ਦਾ ਸਫ਼ਰ ਤਹਿ ਕਰ ਲਿਆ ਗਿਆ। ਇਥੇ ਪੁਸਤਕਾਂ ਦੀ ਵਰਤੋਂ ਕਰਨ ਦਾ ਭਾਵ ਦੁਕਾਨਦਾਰੀ ਦੇ ਤੌਰ ਤੇ 'ਵੇਚਣ' ਤੋਂ ਵਖਰਾ ਹੈ।

2.4 ਆਉਣ ਵਾਲੇ ਸਮੇਂ ਵਿਚ ਮਨੁੱਖੀ ਸਭਿਅਤਾ ਅਤੇ ਸਭਿਆਚਾਰ ਵਿਚ ਬਹੁਪੱਖੀ ਤਰੱਕੀ ਹੋਣ ਲੱਗੀ। ਮਨੁੱਖੀ ਵਿਚਾਰਾਂ ਅਤੇ ਤਜਰਬਿਆਂ ਦੇ ਦਸਤਾਵੇਜ਼ ਜੋ ਸਮਾਜਕ ਉਚਾਈਆਂ ਅਤੇ ਪ੍ਰਾਪਤੀਆਂ ਦੀ ਪ੍ਰਤੀਨਿਧਤਾ ਕਰਦੇ ਸਨ, ਤਿਆਰ ਹੋਣ ਲਗੇ। ਇਸ ਤਰ੍ਹਾਂ ਪੁਸਤਕ ਦੀ ਸੰਚਾਰ ਮਾਧਿਅਮ ਦੇ ਤੌਰ ਤੇ ਬਹੁਤ ਮਹੱਤਤਾ ਵੱਧ ਗਈ। ਇਸ ਮਹੱਤਤਾ ਨੂੰ ਬਟਲਰ ਨੇ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਦਰਸਾਇਆ ਹੈ ਕਿ ਕਿਸੇ ਸਮਾਜ ਦੀ "ਜਾਤੀਵਾਦ ਯਾਦ ਨੂੰ ਸੁਰੱਖਿਅਤ

ਰੱਖਣ ਲਈ ਪੁਸਤਕਾਂ ਇਕ ਸਮਾਜਕ ਰਚਨਾ ਅਤੇ ਜੀਊਂਦੇ ਵਿਅਕਤੀਆਂ ਦੀ ਚੇਤਨਤਾ ਤਕ ਇਸ ਯਾਦ ਨੂੰ ਸਥਾਨਾਂਅੰਤਰਣ ਕਰਨ ਲਈ ਲਾਇਬ੍ਰੇਰੀ ਇਕ ਸਮਾਜਕ ਸਾਧਨ ਹੈ।"[6] ਇਸ ਤਰ੍ਹਾਂ ਗਿਆਨ ਦਾ ਸਮਾਜਕ ਇਕੱਤਰੀਕਰਣ ਪੁਸਤਕਾਂ ਦੇ ਰੂਪ ਵਿਚ ਲਾਇਬ੍ਰੇਰੀ ਵਿਚ ਹੋਣ ਲੱਗਾ। ਚਹੁਤਰਫ਼ੀ ਵਿਕਾਸ ਦੇ ਨਾਲ ਨਾਲ ਪੁਸਤਕਾਂ ਦੀ ਵੀ ਵਧੇਰੇ ਰਚਨਾ ਹੋਣ ਲੱਗੀ, ਜਿਸ ਨਾਲ ਲਾਇਬ੍ਰੇਰੀ ਸੰਗ੍ਰਹਿ ਵਧਣ ਫੁੱਲਣ ਲੱਗਾ। ਇਸ ਨਾਲ ਹੀ ਲਾਇਬ੍ਰੇਰੀ ਦੇ ਅਰਥ, ਪਰਿਭਾਸ਼ਾ ਅਤੇ ਸੰਕਲਪ ਵਿਚ ਵੀ ਤਬਦੀਲੀ ਆਈ।

ਫਲਸਰੂਪ ਲਾਇਬ੍ਰੇਰੀ ਹੁਣ ਅਜਿਹਾ ਸਥਾਨ ਬਣ ਗਈ ਜਿਥੇ ਪੁਸਤਕਾਂ, ਹੱਥ ਲਿਖਤਾਂ ਆਦਿ ਉਚਿਤ ਤਰਤੀਬ ਵਿਚ ਵਰਤੋਂ ਲਈ ਰੱਖੀਆਂ ਜਾਣ ਲਗੀਆਂ। ਲਾਇਬ੍ਰੇਰੀ ਦੀ ਪਰਿਭਾਸ਼ਾ ਵਿਚ ਹੁਣ ਪੁਸਤਕਾਂ ਤੋਂ ਇਲਾਵਾ ਦੂਸਰੇ ਪ੍ਰਲੇਖ ਵੀ ਸ਼ਾਮਲ ਹੋਣ ਲਗੇ।

2.5 ਸਮਾਜ ਵਿਚ ਲਾਇਬ੍ਰੇਰੀਆਂ ਵਧੇਰੇ ਗਿਣਤੀ ਵਿਚ ਸਥਾਪਤ ਹੋਣ ਲੱਗ ਪਈਆਂ, ਜਿਥੇ ਜਾ ਕੇ ਸਮਾਜਕ ਪ੍ਰਾਣੀ ਆਪਣੀ ਗਿਆਨ ਤ੍ਰੇਹ ਬੁਝਾਉਂਦੇ ਸਨ। ਇਸ ਨਾਲ ਲਾਇਬ੍ਰੇਰੀ ਦੇ ਅਰਥਾਂ ਅਤੇ ਪਰਿਭਾਸ਼ਾ ਵਿਚ ਥੋੜ੍ਹੀ ਤਬਦੀਲੀ ਆਈ। ਹੁਣ ਇਸ ਨੂੰ "ਸਮਾਜਕ ਸੰਸਥਾ"[7] ਜਾਂ "ਸਮਾਜਕ ਏਜੰਸੀ"[8] ਕਿਹਾ ਜਾਣ ਲੱਗ ਪਿਆ। ਇਸ ਨਾਲ ਇਸ ਦੀ ਪਰਿਭਾਸ਼ਾ ਅਤੇ ਅਰਥ ਕਾਫ਼ੀ ਵਿਸਤ੍ਰਿਤ ਹੋ ਗਏ। ਇਸ ਦਾ ਪੁਰਾਣਾ 'ਇਕੱਤਰੀਕਰਣ' ਵਾਲਾ ਰੂਪ ਬਦਲ ਕੇ ਪੁਸਤਕ ਤੋਂ ਅੱਗੇ ਚਲ ਕੇ ਦੂਸਰੇ ਪ੍ਰਲੇਖ ਵੀ ਸ਼ਾਮਲ ਕਰਨ ਲੱਗਾ ਜੋ ਮਨੁੱਖੀ ਗਿਆਨ ਦਾ ਲਿਖਤੀ ਰੂਪ ਹਨ। ਇਕੱਤਰੀਕਰਣ ਜਾਂ ਸੰਗ੍ਰਹਿ ਦੇ ਇਸ ਵਿਕਾਸ ਦੇ ਨਾਲ ਹੀ ਲਾਇਬ੍ਰੇਰੀ ਤਕਨੀਕਾਂ, ਵਿਧੀਆਂ ਅਤੇ ਢੰਗਾਂ ਦਾ ਵੀ ਵਿਕਾਸ ਹੋਇਆ, ਜਿਸ ਨਾਲ ਸੰਗ੍ਰਹਿ ਨੂੰ ਤਰਤੀਬਿਆ ਜਾਣ ਲੱਗ ਪਿਆ। ਇਸ ਸੰਗ੍ਰਹਿ ਦੀ ਵਰਤੋਂ ਨਾਲ ਮਨੁੱਖੀ ਗਿਆਨ ਦਾ ਵਧੇਰੇ ਪਸਾਰ ਹੋਣ ਲੱਗ ਪਿਆ।

2.6 ਇਸ ਪ੍ਰਕਾਰ ਲਾਇਬ੍ਰੇਰੀ ਨੇ ਸਮਾਜ ਵਿਚ ਆਪਣਾ ਸਥਾਨ ਬਣਾਇਆ ਅਤੇ 'ਸਮਾਜਕ ਸੰਸਥਾ' ਕਹਿਲਾਈ। ਪਰ ਇਸ ਉਪਰੰਤ ਵੀ ਇਸ ਦੀ ਪਰਿਭਾਸ਼ਾ ਅਤੇ ਅਰਥ ਵਿਚ ਥੋੜ੍ਹਾ ਹੋਰ ਬਦਲਾਉ ਆਇਆ, ਜਿਸ ਨਾਲ ਇਸ ਦੇ ਕਰਤੱਵ ਦੀ ਸਹੀ ਨਿਸ਼ਾਨਦੇਹੀ ਹੁੰਦੀ ਹੈ। ਰੰਗਾਨਾਥਨ[9] ਨੇ ਕਿਹਾ ਕਿ ਲਾਇਬ੍ਰੇਰੀ ਅਜਿਹੀ ਸਮਾਜਕ ਸੰਸਥਾ ਹੈ, ਜਿਸ ਦੀ ਜ਼ਿੰਮੇਵਾਰੀ ਪੁਸਤਕਾਂ ਇਕੱਤਰ ਕਰਕੇ ਸੰਭਾਲ ਕਰਨਾ ਅਤੇ ਪਾਠਕਾਂ ਨੂੰ ਪ੍ਰਦਾਨ ਕਰਨਾ ਹੈ। ਇਸ ਤੋਂ ਦੋ ਕਰਤੱਵ ਸਪਸ਼ਟ ਹੁੰਦੇ ਹਨ : (ੳ) ਪੁਸਤਕ ਸੰਗ੍ਰਹਿ ਦੀ ਸੰਭਾਲ ਤਾਂ ਕਿ ਇਸ ਨੂੰ ਅੱਗ, ਪਾਣੀ, ਕੀੜਿਆਂ ਅਤੇ ਮਨੁੱਖ ਤੋਂ ਬਚਾਇਆ ਜਾ ਸਕੇ ਅਤੇ (ਅ) ਪਾਠਕਾਂ ਨੂੰ ਪੁਸਤਕਾਂ ਵਰਤੋਂ ਲਈ ਦੇਣੀਆਂ। ਇਥੇ ਜ਼ੋਰ ਪੁਸਤਕਾਂ ਦੀ ਵਰਤੋਂ ਉਪਰ ਹੈ ਤਾਂ ਕਿ ਉਹ ਅਲਮਾਰੀਆਂ ਵਿਚ ਹੀ ਬੰਦ ਨਾ ਪਈਆਂ ਰਹਿਣ। ਇਸ ਨਵੀਂ ਸਮਾਜਕ ਜ਼ਿੰਮੇਵਾਰੀ ਅਨੁਸਾਰ ਲਾਇਬ੍ਰੇਰੀ ਸੰਬੰਧੀ ਪੁਰਾਣਾ ਸੰਕਲਪ, ਅਰਥ ਅਤੇ ਪਰਿਭਾਸ਼ਾ ਬਹੁਤ ਪਿੱਛੇ ਰਹਿ ਗਏ।

2.7 ਆਧੁਨਿਕ ਲਾਇਬ੍ਰੇਰੀ ਤਾਂ ਹੈ ਹੀ ਸਮਾਜ ਦੀ ਸੇਵਾ ਦੀ ਸੰਸਥਾ। ਇਹ ਮਨੁੱਖੀ ਸਭਿਅਤਾ ਬਾਰੇ ਪ੍ਰਕਾਸ਼ਿਤ ਗਿਆਨ ਦੀ ਵਰਤੋਂ ਵਿਚ ਸਹਾਇਤਾ ਕਰਦੀ ਹੈ। ਇਸ ਸੰਬੰਧ ਵਿਚ ਹੀ ਬਟਲਰ[10] ਨੇ ਕਿਹਾ ਸੀ ਕਿ ਲਾਇਬ੍ਰੇਰੀ ਕਿੱਤੇ ਦਾ ਮੂਲ ਕ੍ਰਿਸ਼ਮਾ ਸਮਾਜਕ ਤਜਰਬਿਆਂ ਉਪਰ ਆਧਾਰਤ ਗਿਆਨ ਸੰਚਿਤ ਕਰਕੇ ਪੁਸਤਕ ਦੇ ਮਾਧਿਅਮ ਰਾਹੀਂ ਹਰੇਕ ਵਿਅਕਤੀ ਤਕ ਪਹੁੰਚਾਉਣਾ

ਹੈ। ਇਸ ਕਰਕੇ ਹੀ ਲਾਇਬ੍ਰੇਰੀ ਨੂੰ ਅਜਿਹਾ ਅਦਾਰਾ ਮੰਨਿਆ ਜਾਂਦਾ ਹੈ, ਜਿਥੇ ਪੁਸਤਕਾਂ ਵਰਤੋਂ ਲਈ ਪ੍ਰਾਪਤ ਕੀਤੀਆਂ ਜਾਂਦੀਆਂ ਹਨ ਅਤੇ ਵਰਤੋਂ ਹੀ ਲਾਇਬ੍ਰੇਰੀ ਦਾ ਮੁੱਖ ਮਨੋਰਥ ਹੈ।

ਇਸ ਨਾਲ ਮਿਲਦੇ ਜੁਲਦੇ ਵਿਚਾਰ ਬਰਾਡਫੀਲਡ[11] ਨੇ ਪ੍ਰਗਟ ਕੀਤੇ ਹਨ, ਜਿਸ ਰਾਹੀਂ ਆਧੁਨਿਕ ਯੁੱਗ ਵਿਚ ਲਾਇਬ੍ਰੇਰੀ ਦੇ ਕਰਤੱਵਾਂ ਦਾ ਗਿਆਨ ਹੁੰਦਾ ਹੈ। ਜਿਥੇ ਉਸ ਨੇ ਵਿਚਾਰਵਾਨ ਅਤੇ ਸੱਚ ਦੀ ਭਾਲ ਕਰਨ ਵਾਲੇ ਜਿਗਿਆਸੂ ਦੀਆਂ ਲੋੜਾਂ ਦੀ ਪੂਰਤੀ ਕਰਨੀ ਹੁੰਦੀ ਹੈ, ਉਥੇ ਅਜੇਹੇ ਗੁਣਾਂ ਵਾਲੇ ਪਾਠਕ ਤਿਆਰ ਵੀ ਕਰਨੇ ਹੁੰਦੇ ਹਨ। ਇਸ ਕੰਮ ਲਈ ਕਾਰਲ ਵਾਈਟ[12] ਦੇ ਸ਼ਬਦਾਂ ਵਿਚ ਆਧੁਨਿਕ ਲਾਇਬ੍ਰੇਰੀ ਨੂੰ, ਲਾਇਬ੍ਰੇਰੀ ਕਿੱਤੇ ਨੂੰ, ਮਨੁੱਖਤਾ ਅਤੇ ਮਨੁੱਖੀ ਸਭਿਅਤਾ ਦੇ ਸੰਚਿਤ ਗਿਆਨ ਨੂੰ ਸੰਭਾਲ ਕੇ ਹਰੇਕ ਦੀ ਵਰਤੋਂ ਲਈ ਮੁਹੱਈਆ ਕਰਨਾ ਹੈ। ਅਜੋਕੇ ਸਮੇਂ ਵਿਚ ਵਿਦਵਾਨ ਲੇਖਕ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨ ਲਈ ਪੁਸਤਕ ਤੋਂ ਇਲਾਵਾ ਹੋਰ ਸਾਧਨਾਂ ਦੀ ਵਰਤੋਂ ਵੀ ਕਰਦੇ ਹਨ। ਲਾਇਬ੍ਰੇਰੀ ਦਾ ਇਹ ਪਰਮ ਕਰਤੱਵ ਹੈ ਕਿ ਉਹ ਗਿਆਨ ਦੇ ਜਗਿਆਸੂਆਂ ਤਕ ਹਰੇਕ ਪ੍ਰਕਾਰ ਦੀ ਸਾਮੱਗਰੀ ਪਹੁੰਚਾਏ ਤਾਂ ਕਿ ਉਹ ਉਸ ਤੋਂ ਭਰਪੂਰ ਲਾਭ ਉਠਾ ਸਕਣ। ਆਧੁਨਿਕ ਲਾਇਬ੍ਰੇਰੀ ਵਿਚ ਪੁਸਤਕਾਂ ਅਤੇ ਰਸਾਲਿਆਂ ਤੋਂ ਇਲਾਵਾ ਹੋਰ ਅਜਿਹੀ ਸਾਮੱਗਰੀ ਜਿਵੇਂ ਹੱਥ ਲਿਖਤਾਂ, ਨਕਸ਼ੇ, ਅਖ਼ਬਾਰਾਂ, ਐਟਲਸ, ਲਘੂ ਫ਼ਿਲਮਾਂ, ਸਲਾਈਡਾਂ, ਗ੍ਰਾਮੋਫੋਨ ਰੀਕਾਰਡਾਂ, ਤਸਵੀਰਾਂ, ਟੇਪਾਂ, ਕੰਪਿਊਟਰ ਟੇਪਾਂ, ਸੀਡੀ, ਡਾਟਾ ਬੇਸਿਸ ਅਤੇ ਹੋਰ ਸ਼੍ਰਵਣਦਰਸ਼ੀ ਸਾਮੱਗਰੀ ਆਦਿ ਸੰਚਿਤ ਕੀਤੀ ਜਾਂਦੀ ਹੈ। ਇਸ ਤਰ੍ਹਾਂ ਲਾਇਬ੍ਰੇਰੀ ਸਭਿਆਚਾਰਕ ਅਤੇ ਵਿਦਿਅਕ ਕੇਂਦਰ ਦਾ ਰੂਪ ਧਾਰਨ ਕਰ ਸਕਦੀ ਹੈ।

### 3. ਲਾਇਬ੍ਰੇਰੀ ਇਕ ਤਿੱਕੜੀ

ਜਦ ਕੋਈ ਪਾਠਕ ਲਾਇਬ੍ਰੇਰੀ ਵਿਚ ਦਾਖ਼ਲ ਹੁੰਦਾ ਹੈ ਤਾਂ ਉਹ ਆਮ ਕਰਕੇ ਤਿੰਨ ਚੀਜ਼ਾਂ ਦੇਖਦਾ ਹੈ: (ੳ) ਪੁਸਤਕ ਸੰਗ੍ਰਹਿ, (ਅ) ਪੁਸਤਕਾਂ ਦੀ ਵਰਤੋਂ ਕਰਦੇ ਹੋਏ ਪਾਠਕ, ਅਤੇ (ੲ) ਕਰਮਚਾਰੀ। ਇਨ੍ਹਾਂ ਨੂੰ ਆਧਾਰ ਮੰਨ ਕੇ ਅਸੀਂ ਸਾਧਾਰਨ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਜਨਤਕ ਵਰਤੋਂ ਲਈ ਇਕੱਤਰ ਕੀਤਾ ਪੁਸਤਕ ਸੰਗ੍ਰਹਿ ਲਾਇਬ੍ਰੇਰੀ ਅਖਵਾਉਂਦਾ ਹੈ। ਇਸ ਪਰਿਭਾਸ਼ਾ ਵਿਚੋਂ ਵੀ ਲਾਇਬ੍ਰੇਰੀ ਦੇ ਹੇਠ ਲਿਖੇ ਤਿੰਨ ਤੱਤ ਹੀ ਪ੍ਰਮੁੱਖ ਤੌਰ ਤੇ ਸਾਹਮਣੇ ਆਉਂਦੇ ਹਨ :

1. ਪੁਸਤਕ
2. ਪਾਠਕ, ਅਤੇ
3. ਕਰਮਚਾਰੀ।




ਉਪਰੋਕਤ ਨੂੰ ਘੋਖਣ ਉਪਰੰਤ ਯੂਨੈਸਕੋ ਦੀ ਪਰਿਭਾਸ਼ਾ ਸਾਹਮਣੇ ਆਉਂਦੀ ਹੈ : ਪ੍ਰਕਾਸ਼ਿਤ ਪੁਸਤਕਾਂ, ਰਸਾਲੇ, ਹੋਰ ਪਾਠ ਸਾਮੱਗਰੀ ਅਤੇ ਸ਼੍ਰਵਣਦਰਸ਼ੀ ਸਾਮੱਗਰੀ ਦਾ ਇਕ ਸੰਗਠਿਤ ਸੰਗ੍ਰਹਿ ਅਤੇ ਕਰਮਚਾਰੀਆਂ ਦੀਆਂ ਉਨ੍ਹਾਂ ਸੇਵਾਵਾਂ ਨੂੰ ਜੋ ਅਜੇਹੀ ਸਾਮੱਗਰੀ ਨੂੰ, ਉਨ੍ਹਾਂ ਦੀ ਵਰਤੋਂ ਕਰਨ ਵਾਲਿਆਂ ਦੀ ਸੂਚਨਾ, ਖੋਜ, ਸਿਖਿਅਕ ਜਾਂ ਮਨੋਰੰਜਕ ਲੋੜਾਂ ਦੀ ਪੂਰਤੀ ਲਈ ਜ਼ਰੂਰੀ ਹੈ, ਪ੍ਰਦਾਨ ਕਰਨ ਅਤੇ ਵਿਆਖਿਆ ਕਰਨ ਵਿਚ ਸਮਰੱਥ ਹੈ, ਲਾਇਬ੍ਰੇਰੀ ਕਹਿਲਾਉਂਦੀ ਹੈ।[13]

ਇਨ੍ਹਾਂ ਤਿੰਨ ਤੱਤਾਂ ਦੀ ਮਹੱਤਤਾ ਇਸ ਵਿਚ ਹੈ ਕਿ ਇਨ੍ਹਾਂ ਬਿਨਾਂ ਲਾਇਬ੍ਰੇਰੀ ਬਿਲਕੁਲ ਅਧੂਰੀ ਹੈ। ਇਸ ਨੂੰ ਸਾਹਮਣੇ ਰਖਦੇ ਹੋਏ ਅਸੀਂ ਅਗਲੇ ਪੰਨਿਆਂ ਵਿਚ ਇਸ ਤ੍ਰਿੱਕੜੀ ਬਾਰੇ ਸੰਖੇਪ ਜਾਣਕਾਰੀ ਪੇਸ਼ ਕਰਦੇ ਹਾਂ।

3.1 ਪੁਸਤਕ : ਪੁਸਤਕ ਲਾਇਬ੍ਰੇਰੀ ਦੀ ਬੁਨਿਆਦ ਹੈ। ਇਹ ਵਿਚਾਰਾਂ ਦਾ ਸਾਕਾਰ ਰੂਪ ਹੈ। ਇਹ ਇਕ ਅਜਿਹੀ ਸਮਾਜਕ ਰਚਨਾ ਹੈ ਜਿਸ ਰਾਹੀਂ ਮਨੁੱਖੀ ਸਭਿਅਤਾ ਦੇ ਤਜਰਬੇ, ਗਿਆਨ ਅਤੇ ਹੋਰ ਪ੍ਰਾਪਤੀਆਂ ਦਾ ਪਤਾ ਲਗਾਇਆ ਜਾ ਸਕਦਾ ਹੈ। ਇਸ ਸਮਾਜਕ ਉਪਕਰਣ ਰਾਹੀਂ ਅਸੀਂ ਨਿੱਜੀ ਯਾਦ ਤੋਂ ਸਮਾਜਕ ਯਾਦ ਤਕ ਦਾ ਸਫ਼ਰ ਸਹਿਜੇ ਹੀ ਤਹਿ ਕਰ ਲੈਂਦੇ ਹਾਂ ਅਤੇ ਇਕ ਪੀੜ੍ਹੀ ਤੋਂ ਦੂਸਰੀ, ਦੂਸਰੀ ਤੋਂ ਤੀਸਰੀ ਆਦਿ ਪੀੜ੍ਹੀ ਨਾਲ ਗੱਲਬਾਤ ਕਰਦੇ ਹਾਂ ਕਿਉਂਕਿ ਪੁਸਤਕ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਤੋਂ ਮੁਕਤ ਹੁੰਦੀ ਹੈ। ਬੇਸ਼ਕ ਇਹ ਆਪ ਨਿਰਜੀਵ ਹੈ, ਪਰ ਇਸ ਵਿਚ ਜੀਵਨ ਦਾਨ ਸੰਬੰਧੀ ਅਨੇਕ ਸ਼ਕਤੀਆਂ ਮੌਜੂਦ ਹੁੰਦੀਆਂ ਹਨ। ਇਸ ਦੇ ਅਧਿਐਨ ਨਾਲ ਭੂਤ, ਵਰਤਮਾਨ ਅਤੇ ਭਵਿੱਖ ਬਾਰੇ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ। ਸ਼ਾਇਦ ਇਸ ਲਈ ਹੀ ਪੁਸਤਕ ਵਿਚ ਰਚੇ ਸਾਹਿਤ ਨੂੰ ਸਮਾਜ ਦਾ ਦਰਪਣ ਕਿਹਾ ਜਾਂਦਾ ਹੈ। ਪੁਸਤਕ ਹੀ ਮਨੁੱਖ ਦਾ ਸੱਚਾ ਅਤੇ ਚਿਰਕਾਲੀ ਦੋਸਤ ਹੈ, ਹਮਰਾਹੀ ਹੈ, ਗਾਈਡ ਹੈ। ਇਸ ਦੇ ਅਧਿਐਨ ਨਾਲ ਜੀਵਨ ਵਿਚ ਅਨੇਕ ਪਰਿਵਰਤਨ ਆ ਸਕਦੇ ਹਨ, ਮਨੁੱਖ ਚੰਗੇ ਅਤੇ ਸਮਾਜਕ ਭਲਾਈ ਦੇ ਕੰਮਾਂ ਵਿਚੋਂ ਸੰਤੁਸ਼ਟੀ ਪ੍ਰਾਪਤ ਕਰਦਾ ਹੈ। ਪੁਸਤਕ ਰਾਹੀਂ ਮਨੁੱਖ ਅਮਰ ਬਣ ਜਾਂਦਾ ਹੈ, ਕਿਉਂਕਿ ਇਸ ਵਿਚ ਸਮਾਜ ਨੂੰ ਬਦਲ ਦੇਣ ਦੀ ਅਪਾਰ ਸ਼ਕਤੀ ਸੰਗ੍ਰਹਿਤ ਹੁੰਦੀ ਹੈ। ਮਾਨਵ ਇਤਿਹਾਸ ਵਿਚ ਇਸ ਦੀਆਂ ਅਨੇਕ ਉਦਾਹਰਣਾਂ ਮਿਲਦੀਆਂਹਨ। ਵਿਦਿਆ ਦੇ ਅੱਜ ਤਕ ਦੇ ਇਤਿਹਾਸ ਵਿਚ ਪੁਸਤਕ ਦਾ ਕੋਈ ਹੋਰ ਢੁੱਕਵਾਂ ਬਦਲ ਅਜੇ ਸਾਹਮਣੇ ਨਹੀਂ ਆਇਆ, ਕਿਉਂਕਿ ਇਸ ਨੂੰ ਜਦੋਂ ਚਾਹੋ, ਜਿਸ ਤਰ੍ਹਾਂ ਤੇ ਜਿਥੇ ਚਾਹੋ, ਉਥੇ ਉਸ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ। ਇਹ ਵਿਦਿਆ, ਸੂਚਨਾ, ਪ੍ਰੇਰਨਾ, ਸਿੱਖਿਆ, ਮਨੋਰੰਜਨ ਆਦਿ ਦਾ ਆਸਾਨ ਅਤੇ ਸਭ ਤੋਂ ਉੱਤਮ ਸਾਧਨ ਹੈ।

3.2 ਪਾਠਕ : ਲਾਇਬ੍ਰੇਰੀ ਤ੍ਰਿੱਕੜੀ ਦਾ ਦੂਜਾ ਤੱਤ ਪਾਠਕ ਹਨ ਜੋ ਪੁਸਤਕ ਦੀ ਉਪਯੋਗਤਾ ਅਤੇ ਮਹੱਤਤਾ ਨੂੰ ਵਧਾਉਂਦੇ ਹਨ। ਪੁਸਤਕ ਸੰਗ੍ਰਹਿ ਲਾਇਬ੍ਰੇਰੀ ਵਿਚ ਪਾਠਕ ਦੀ ਵਰਤੋਂ ਲਈ ਹੀ ਇਕੱਤਰ ਕੀਤਾ ਜਾਂਦਾ ਹੈ। ਪਾਠਕ ਕਿਸੇ ਲਾਇਬ੍ਰੇਰੀ ਦੀਆਂ ਪੁਸਤਕਾਂ ਦੀ ਜਿਤਨੀ ਵੱਧ ਵਰਤੋਂ ਕਰਨਗੇ, ਉਤਨਾ ਹੀ ਵੱਧ ਉਸ ਲਾਇਬ੍ਰੇਰੀ ਦਾ ਨਾਂ ਸਾਰਥਕ ਹੋਵੇਗਾ।

ਲਾਇਬ੍ਰੇਰੀ ਵਿਕਾਸ ਦੇ ਮੁੱਢਲੇ ਦੌਰ ਵਿਚ ਤਾਂ ਪਾਠਕ ਇੱਕਾ-ਦੁੱਕਾ ਹੀ ਹੁੰਦੇ ਸਨ, ਪਰ ਜਿਉਂ ਜਿਉਂ ਲਾਇਬ੍ਰੇਰੀ ਦਾ ਸੰਕਲਪ ਬਦਲਦਾ ਗਿਆ ਅਤੇ ਪੁਸਤਕਾਂ ਵਰਤੋਂ ਲਈ ਹੁੰਦੀਆਂ ਗਈਆਂ, ਪਾਠਕਾਂ ਦੀ ਗਿਣਤੀ ਵਿਚ ਵਾਧਾ ਹੁੰਦਾ ਗਿਆ। ਅੱਜ ਦੀ ਲਾਇਬ੍ਰੇਰੀ ਵਿਚ ਨਾ ਕੇਵਲ ਪਾਠਕਾਂ, ਸਗੋਂ ਪੁਸਤਕਾਂ ਦੀ ਗਿਣਤੀ ਵਿਚ ਵੀ ਅਪਾਰ ਵਾਧਾ ਹੋਇਆ ਹੈ। ਅਨੇਕ ਪ੍ਰਕਾਰ ਦੇ ਪਾਠਕ ਜਿਵੇਂ ਵਿਦਿਆਰਥੀ, ਅਧਿਆਪਕ, ਗ੍ਰਹਿਣੀ, ਵਕੀਲ, ਡਾਕਟਰ, ਮਰੀਜ਼, ਵਪਾਰੀ, ਖਿਡਾਰੀ, ਕਰਮਚਾਰੀ, ਸਰਕਾਰੀ ਅਤੇ ਗ਼ੈਰ-ਸਰਕਾਰੀ ਅਫ਼ਸਰ, ਮਜ਼ਦੂਰ, ਅਮੀਰ-ਗਰੀਬ, ਬੁੱਢਾ-ਜਵਾਨ, ਬੱਚੇ, ਲੜਕੀਆਂ, ਇਸਤਰੀਆਂ ਆਦਿ ਲਾਇਬ੍ਰੇਰੀ ਵਿਚ ਆਉਣ ਲਗ ਪਏ। ਇਨ੍ਹਾਂ ਸਭ ਤਰ੍ਹਾਂ ਦੇ ਪਾਠਕਾਂ ਨੂੰ ਬਿਨਾਂ ਕਿਸੇ ਭੇਦ-ਭਾਵ ਉਨ੍ਹਾਂ ਦੀ ਮਨਭਾਉਂਦੀ ਪੁਸਤਕ ਜਾਂ ਹੋਰ ਸਾਮੱਗਰੀ

ਜਾਂ ਸੂਚਨਾ ਲਾਇਬ੍ਰੇਰੀ ਵਿਚੋਂ ਪ੍ਰਾਪਤ ਹੋ ਜਾਂਦੀ ਹੈ, ਜਿਸ ਨਾਲ ਉਹ ਆਪਣੇ ਗਿਆਨ ਵਿਚ ਵਾਧਾ ਕਰਦੇ ਹਨ। ਲਾਇਬ੍ਰੇਰੀ ਵਿਚੋਂ ਪ੍ਰਾਪਤ ਸੂਚਨਾ ਉਦਯੋਗ ਧੰਧੇ ਵਿਚ ਲਾਭ ਹਿਤ ਵਰਤੀ ਜਾ ਸਕਦੀ ਹੈ। ਘੱਟ ਪੜ੍ਹੇ ਲਿਖੇ ਪਾਠਕ ਲਗਾਤਾਰ ਅਧਿਐਨ ਨਾਲ ਵਧੇਰੇ ਪੜ੍ਹ ਲਿਖ ਸਕਦੇ ਹਨ ਅਤੇ ਅਨਪੜ੍ਹ ਪੜ੍ਹਨਾ ਲਿਖਣਾ ਸਿੱਖ ਕੇ ਆਪਣਾ ਜੀਵਨ ਚੰਗੇਰਾ ਬਣਾ ਸਕਦੇ ਹਨ। ਲਾਇਬ੍ਰੇਰੀ ਵਿਚ ਅਪੰਗ ਅਤੇ ਸੂਰਦਾਸ ਪਾਠਕਾਂ ਲਈ ਵੀ ਉਚੇਚਾ ਪ੍ਰਬੰਧ ਅਤੇ ਲੋੜੀਂਦੀ ਸਾਮੱਗਰੀ ਹੁੰਦੀ ਹੈ। ਪਾਠਕ ਬਿਨਾਂ ਲਾਇਬ੍ਰੇਰੀ ਬਿਲਕੁਲ ਸੁੰਞ-ਮਸਾਣ ਜਾਪੇਗੀ। ਇਹ ਕਥਨ ਠੀਕ ਹੈ ਕਿ ਪਾਠਕ ਲਾਇਬ੍ਰੇਰੀ ਰੂਪੀ ਇਮਾਰਤ ਦਾ ਦੂਜਾ ਮਹੱਤਵਪੂਰਣ ਥੰਮ੍ਹ ਹਨ। ਉਹ ਲਾਇਬ੍ਰੇਰੀ ਵਿਚ ਸਤਿਕਾਰਿਤ ਮਹਿਮਾਨ ਹੁੰਦੇ ਹਨ, ਜਿਨ੍ਹਾਂ ਦਾ ਪੁਸਤਕਾਂ ਅਤੇ ਸੂਚਨਾ ਰਾਹੀਂ ਢੁੱਕਵਾਂ ਆਦਰ ਮਾਣ ਕੀਤਾ ਜਾਂਦਾ ਹੈ ਤਾਂ ਕਿ ਉਹ ਹਮੇਸ਼ਾਂ ਆਉਂਦੇ ਰਹਿਣ।

3.3 ਕਰਮਚਾਰੀ : ਇਹ ਲਾਇਬ੍ਰੇਰੀ ਦਾ ਤੀਸਰਾ ਮੁੱਖ ਅੰਗ ਹਨ। ਸ਼ੁਰੂ ਵਿਚ ਇਨ੍ਹਾਂ ਦੀ ਲੋੜ ਮਹਿਸੂਸ ਨਹੀਂ ਸੀ ਕੀਤੀ ਜਾਂਦੀ ਤੇ ਲਾਇਬ੍ਰੇਰੀ ਵਿਚ ਕੋਈ ਉਚੇਚਾ ਕਰਮਚਾਰੀ ਨਹੀਂ ਸੀ ਹੁੰਦਾ। ਪਰ ਜਦ ਪੁਸਤਕਾਂ ਦੀ ਵਰਤੋਂ ਪ੍ਰਚਲਿਤ ਹੋਈ ਤਾਂ ਲਾਇਬ੍ਰੇਰੀਅਨ ਦੀ ਗੱਲ ਤੁਰੀ, ਜੋ ਇਸ ਵਰਤੋਂ ਵਿਚ ਅਤਿਅੰਤ ਸਹਾਈ ਹੁੰਦੇ ਹਨ। ਲਾਇਬ੍ਰੇਰੀ ਕਰਮਚਾਰੀਆਂ ਨੂੰ ਇਸ ਚੁਣੌਤੀ ਦਾ ਸਾਹਮਣਾ ਕਰਨ ਲਈ ਢੁੱਕਵੀਂ ਸਿੱਖਿਆ ਦਾ ਪ੍ਰਬੰਧ ਕੀਤਾ ਗਿਆ ਜਿਸ ਦੇ ਫਲਸਰੂਪ ਅੱਜ ਲਾਇਬ੍ਰੇਰੀਅਨ, ਸੂਚਨਾ ਵਿਗਿਆਨੀ, ਡਾਕੂਮੈਨਟਲਿਸਟ, ਲਾਇਬ੍ਰੇਰੀ ਵਿਗਿਆਨੀ ਆਦਿ ਮੌਜੂਦ ਹਨ। ਇਹ ਲਾਇਬ੍ਰੇਰੀਅਨ ਬੇਜ਼ਬਾਨ ਪੁਸਤਕਾਂ ਨੂੰ ਜਾਗ੍ਰਿਤ ਕਰਕੇ ਸਮਾਜਕ ਸ਼ਕਤੀਆਂ ਨੂੰ ਗਿਆਨ-ਸੇਵਾ ਪ੍ਰਦਾਨ ਕਰਦੇ ਹਨ। ਜੇਕਰ ਪੁਸਤਕਾਂ ਲਾਇਬ੍ਰੇਰੀ ਦੀ ਨੀਂਹ ਹਨ ਤਾਂ ਲਾਇਬ੍ਰੇਰੀ ਕਰਮਚਾਰੀ ਉਸ ਦੀ ਜਾਨ ਹਨ, ਜਿਵੇਂ ਅਧਿਆਪਕਾਂ ਤੋਂ ਬਿਨਾ ਸਕੂਲ ਅਤੇ ਡਾਕਟਰਾਂ ਤੋਂ ਬਗੈਰ ਹਸਪਤਾਲ ਨਹੀਂ ਹੋ ਸਕਦਾ, ਇਸ ਪ੍ਰਕਾਰ ਹੀ ਲਾਇਬ੍ਰੇਰੀਅਨ ਤੋਂ ਬਗੈਰ ਲਾਇਬ੍ਰੇਰੀ ਨਹੀਂ ਹੋ ਸਕਦੀ।

ਪੁਸਤਕਾਂ ਅਤੇ ਪਾਠਕਾਂ ਵਿਚ ਲਾਇਬ੍ਰੇਰੀਅਨ ਪੁਲ ਦਾ ਕੰਮ ਕਰਦਾ ਹੈ। ਅਨੇਕ ਵਿਸ਼ਿਆਂ ਤੇ ਇਕੱਤਰ ਕੀਤੀਆਂ ਭਿੰਨ ਭਿੰਨ ਪੱਧਰ ਦੀਆਂ ਪੁਸਤਕਾਂ ਨੂੰ ਲੋੜ ਅਨੁਸਾਰ ਠੀਕ ਪਾਠਕ ਨੂੰ ਪ੍ਰਦਾਨ ਕਰਨਾ ਹੀ ਲਾਇਬ੍ਰੇਰੀ ਸਟਾਫ਼ ਦਾ ਪ੍ਰਮੁੱਖ ਕੰਮ ਹੈ। ਲਾਇਬ੍ਰੇਰੀ ਵਿਚ ਪੁਸਤਕਾਂ ਦੀ ਗਿਣਤੀ ਵੱਧ ਜਾਣ ਕਰਕੇ ਪਾਠਕ ਲਈ ਇਹ ਸੰਭਵ ਨਹੀਂ ਹੁੰਦਾ ਕਿ ਸਾਰੇ ਤਰ੍ਹਾਂ ਦੇ ਸਾਹਿਤ ਦੀ ਪੁਣ-ਛਾਣ ਕਰ ਸਕੇ, ਸਗੋਂ ਇਹ ਕੰਮ ਲਾਇਬ੍ਰੇਰੀ ਕਰਮਚਾਰੀ ਵੱਧ ਕਾਰਜ-ਕੁਸ਼ਲਤਾ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੇ ਹਨ। ਜਿੰਨੀ ਅੱਛੀ ਕਿਸੇ ਲਾਇਬ੍ਰੇਰੀ ਦੀ ਸੇਵਾ ਹੋਵੇਗੀ, ਉਤਨੀ ਵੱਧ ਉਹ ਲਾਇਬ੍ਰੇਰੀ ਜਾਣੀ ਜਾਵੇਗੀ। ਲਾਇਬ੍ਰੇਰੀਅਨ ਦੀ ਅਜਿਹੀ ਭੂਮਿਕਾ ਨੂੰ ਮੁੱਖ ਰਖਦੇ ਹੋਏ ਰੰਗਾਨਾਥਨ[14] ਨੇ ਕਿਹਾ ਸੀ ਕਿ ਲੋੜੀਂਦੀ ਪੁਸਤਕ ਪ੍ਰਾਪਤ ਕਰਨ ਬਾਅਦ ਪਾਠਕ ਦੇ ਚਿਹਰੇ ਤੇ ਖੁਸ਼ੀ ਦੀ ਲਹਿਰ ਵੇਖ ਕੇ ਲਾਇਬ੍ਰੇਰੀਅਨ ਵੀ ਆਨੰਦ ਅਨੁਭਵ ਕਰਦਾ ਹੈ।

### 4. ਲਾਇਬ੍ਰੇਰੀ : ਬਦੇਲਦਾ ਸੰਕਲਪ ਅਤੇ ਵਿਸਤਾਰ

ਜਿਸ ਤਰ੍ਹਾਂ ਅਸੀਂ ਪਿਛਲੇ ਪੰਨਿਆਂ ਵਿਚ ਪੜ੍ਹ ਚੁੱਕੇ ਹਾਂ ਕਿ ਲਾਇਬ੍ਰੇਰੀ ਦਾ ਸੰਕਲਪ ਅਤੇ ਵਿਸਤਾਰ ਕਿਸ ਤਰ੍ਹਾਂ ਬਦਲਦਾ ਆਇਆ ਹੈ, ਅਸੀਂ ਕਹਿ ਸਕਦੇ ਹਾਂ ਕਿ ਪੁਰਾਣੇ ਸਮੇਂ ਦੀ ਉਹ

ਲਾਇਬ੍ਰੇਰੀ ਜੋ ਕੇਵਲ ਗ੍ਰੰਥਾਂ ਅਤੇ ਹੱਥ ਲਿਖਤਾਂ ਦੀ ਸੁਰੱਖਿਆ ਅਤੇ ਸੰਭਾਲ ਕਰਦੀ ਸੀ, ਅੱਜ ਸਾਡੇ ਸਭਿਆਚਾਰਕ ਵਿਰਸੇ ਦੀ ਸਮਾਜਕ ਯਾਦ ਹੈ। ਕੁਝ ਵਿਦਵਾਨਾਂ ਨੇ ਲਾਇਬ੍ਰੇਰੀ ਨੂੰ ਬੜੇ ਢੁੱਕਵੇਂ ਸ਼ਬਦਾਂ ਵਿਚ ਬੀਤ ਚੁੱਕੇ ਸਭਿਆਚਾਰ ਦੀ ਸਾਖਿਆਤ ਅਮਾਨਤੀਆ ਕਿਹਾ ਹੈ, ਜੋ ਭਵਿੱਖ ਦਾ ਪੂਰਵ ਅਨੁਮਾਨ ਲਾਉਂਦੀ ਹੈ।[15] ਗਿਆਨ ਦੀ ਰੱਖਿਆ ਅਤੇ ਸੰਭਾਲ ਲਾਇਬ੍ਰੇਰੀ ਦਾ ਮੁੱਢਲਾ ਅਤੇ ਬੁਨਿਆਦੀ ਕਰਤੱਵ ਹੈ। ਅੱਜ ਵੀ ਅਜਿਹੇ ਅਨੇਕ ਲਾਇਬ੍ਰੇਰੀਅਨ ਦੇਖਣ ਵਿਚ ਆਉਂਦੇ ਹਨ, ਜੋ ਆਪਣਾ ਮੁੱਢਲਾ ਕਰਤੱਵ ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਸੰਭਾਲ ਅਤੇ ਨਿਗਰਾਨੀ ਹੀ ਸਮਝਦੇ ਹਨ। ਇਹੀ ਕਾਰਣ ਹੈ ਕਿ ਭਾਰਤ ਸਮੇਤ ਕੁਝ ਹੋਰ ਵਿਕਾਸਸ਼ੀਲ ਦੇਸ਼ਾਂ ਵਿਚ ਲਾਇਬ੍ਰੇਰੀਅਨ ਨੂੰ ਅਜਿਹਾ ਵਿਅਕਤੀ ਸਮਝਿਆ ਜਾਂਦਾ ਹੈ, ਜਿਸ ਦਾ ਯਕੀਨ ਪੁਸਤਕਾਂ ਦੀ ਵਰਤੋਂ ਵਿਚ ਘੱਟ ਅਤੇ ਨਿਗਰਾਨੀ ਵਿਚ ਵਧੇਰੇ ਹੁੰਦਾ ਹੈ। ਪਰ ਇਹ ਬੜੇ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਸਭਿਆਚਾਰਕ ਵਿਰਸੇ ਦੀ ਸੰਭਾਲ ਵਰਗੇ ਮਹੱਤਵਪੂਰਣ ਸਮਾਜਕ ਕਰਤੱਵ ਨੂੰ ਪੁਸਤਕਾਂ ਦੀ ਖ਼ਬਤ ਦਾ ਰੂਪ ਦੇ ਦਿੱਤਾ ਜਾਂਦਾ ਹੈ। ਸ਼ੇਰਾ[16] ਦੇ ਅਨੁਸਾਰ ਗਿਆਨ ਦੀ ਰੱਖਿਆ ਅਤੇ ਸੰਭਾਲ ਨੂੰ ਇਥੋਂ ਤਕ ਹੀ ਸੀਮਤ ਰਹਿਣ ਦਿੱਤਾ ਜਾਣਾ ਚਾਹੀਦਾ ਹੈ ਅਤੇ ਇਸ ਨਾਲ ਜ਼ਿਆਦਤੀ ਨਹੀਂ ਕੀਤੀ ਜਾਣੀ ਚਾਹੀਦੀ, ਸਗੋਂ ਸਮੇਂ ਦੇ ਨਾਲ ਇਹ ਕਰਤੱਵ ਵੀ ਬਹੁਤ ਅਸਪਸ਼ਟ ਜਿਹਾ ਹੋ ਗਿਆ ਹੈ।

ਲਾਇਬ੍ਰੇਰੀ ਸਾਮੱਗਰੀ ਨੂੰ ਇਕੱਤਰ ਕਰਦੇ ਸਮੇਂ ਉਚੇਚਾ ਧਿਆਨ ਰੱਖਣਾ ਚਾਹੀਦਾ ਹੈ ਕਿ ਇਹ ਕੇਵਲ ਸੰਭਾਲ ਲਈ ਹੀ ਨਹੀਂ, ਸਗੋਂ ਲਾਇਬ੍ਰੇਰੀ ਦੇ ਬਦਲਦੇ ਸੰਕਲਪ ਅਨੁਸਾਰ ਸਮਾਜ ਅਤੇ ਸੰਪ੍ਰਦਾਇ ਦੇ ਵਰਤਮਾਨ ਅਤੇ ਭਵਿੱਖ ਵਿਚ ਕੰਮ ਆਉਣੀ ਚਾਹੀਦੀ ਹੈ। ਹੁਣ ਇਸ ਸਾਮੱਗਰੀ ਦੇ ਵਰਤੋਂ ਉਪਰ ਪਹਿਲਾਂ ਵਾਂਗ ਕੋਈ ਰੋਕ ਟੋਕ ਨਹੀਂ ਲਗਾਈ ਜਾਂਦੀ। ਲਾਇਬ੍ਰੇਰੀ ਵਾਸਤੇ ਸਭਿਆਚਾਰਕ ਵਿਰਸੇ ਦੀ ਅਮਾਨਤੀਆ ਬਣਨਾ ਹੀ ਕਾਫ਼ੀ ਨਹੀਂ ਹੈ, ਸਗੋਂ ਇਨ੍ਹਾਂ ਸਾਰੀਆਂ ਦਸਤਾਵੇਜ਼ਾਂ, ਜੋ ਕਾਫ਼ੀ ਸਾਵਧਾਨੀ ਨਾਲ ਪ੍ਰਾਪਤ ਕਰਕੇ ਤਰਤੀਬੀਆਂ ਜਾਂਦੀਆਂ ਹਨ, ਦੀ ਵੱਧ ਤੋਂ ਵੱਧ ਵਰਤੋਂ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਗਿਆਨ ਦਾ ਪਸਾਰ ਅਤੇ ਵਿਕਾਸ ਕੀਤਾ ਜਾ ਸਕੇ।

ਲਾਇਬ੍ਰੇਰੀ ਦੇ ਬਦਲਦੇ ਸੰਕਲਪ ਅਤੇ ਵਿਸਤਾਰ ਵਿਚ ਇਕ ਮੁਫ਼ਤ ਅਤੇ ਬੇਰੋਕ ਲਾਇਬ੍ਰੇਰੀ ਸੇਵਾ ਦਾ ਸੰਕਲਪ ਵੀ ਹੈ। ਪੁਰਾਣੇ ਸਮੇਂ ਦੀ ਮਹਾਨ ਅਲੇਗਜ਼ਾਂਡਰੀਆ ਲਾਇਬ੍ਰੇਰੀ ਅਤੇ ਹੋਰ ਲਾਇਬ੍ਰੇਰੀਆਂ ਇਕ ਅਜਿਹਾ ਠਿਕਾਣਾ ਸੀ, ਜਿਥੇ ਵਿਦਵਾਨ ਤਿਆਰ ਹੁੰਦੇ ਸਨ।[17] ਅਮੀਰ ਖਾਨਦਾਨ ਅਤੇ ਕੁਲੀਨ ਵਰਗ ਦੇ ਵਿਅਕਤੀ ਹੀ ਲਾਇਬ੍ਰੇਰੀ ਦੀ ਸਾਮੱਗਰੀ ਤਕ ਪਹੁੰਚ ਸਕਦੇ ਸਨ, ਪਰ ਜਿਨ੍ਹਾਂ ਦੇ ਵਸੀਲੇ ਇਤਨੇ ਨਹੀਂ ਸਨ ਹੁੰਦੇ ਅਤੇ ਬੇਸ਼ਕ ਉਹ ਪੜ੍ਹਨਾ ਵੀ ਚਾਹੁੰਦੇ ਸਨ, ਪਰ ਪੁਸਤਕਾਂ ਖਰੀਦ ਨਹੀਂ ਸਨ ਸਕਦੇ। ਇਸ ਸਮੇਂ ਵਿਚ ਲਾਇਬ੍ਰੇਰੀ ਸੇਵਾ ਬੇਰੋਕ ਅਤੇ ਮੁਫ਼ਤ ਮੁਹੱਈਆ ਨਹੀਂ ਸੀ ਕੀਤੀ ਜਾਂਦੀ। ਇਹ ਸੰਕਲਪ ਇਤਨਾ ਨਿੱਗਰ ਸੀ ਕਿ ਉਨ੍ਹੀਵੀਂ ਸਦੀ ਤਕ ਵੀ ਨਿਮਨ ਸ਼੍ਰੇਣੀ ਦੇ ਲੋਕ ਸਿੱਖਿਆ ਪ੍ਰਾਪਤ ਨਹੀਂ ਸਨ ਕਰ ਸਕਦੇ, ਇਸ ਲਈ ਉਨ੍ਹਾਂ ਨੂੰ ਪੁਸਤਕ ਪੜ੍ਹਨ ਦਾ ਕੋਈ ਅਧਿਕਾਰ ਨਹੀਂ ਸੀ। ਸ੍ਰੇਸ਼ਟ ਵਰਗ ਆਪਣੀ ਵਰਤੋਂ ਲਈ ਹੀ ਲਾਇਬ੍ਰੇਰੀ ਸਥਾਪਤ ਕਰਦਾ ਸੀ, ਜਿਸ ਦੇ ਦਰਵਾਜ਼ੇ ਕਦੇ ਕਦੇ ਹੀ ਖੁੱਲ੍ਹਦੇ ਸਨ, ਪਰ ਇਹ ਸੋਚ ਹੌਲੀ ਹੌਲੀ ਬਦਲਣ ਲੱਗੀ।

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਵਿਦਿਆ ਪ੍ਰਾਪਤੀ ਤੋਂ ਰੋਕ ਹਟਾਈ ਜਾਣ ਲੱਗੀ ਅਤੇ ਇਸ ਪ੍ਰਕਿਰਿਆ ਵਿਚ ਲਾਇਬ੍ਰੇਰੀ ਦੀ ਭੂਮਿਕਾ ਨੂੰ ਮੁੱਖ ਰਖਦੇ ਹੋਏ ਇੰਗਲੈਂਡ ਵਿਚ 1850 ਵਿਚ ਪਬਲਿਕ ਲਾਇਬ੍ਰੇਰੀ ਐਕਟ ਪਾਸ ਕੀਤਾ, ਜੋ ਲਾਇਬ੍ਰੇਰੀ ਇਤਿਹਾਸ ਵਿਚ ਮਹੱਤਵਪੂਰਣ ਮੀਲ-ਪੱਥਰ ਸਾਬਤ ਹੋਇਆ। ਬਰਤਾਨੀਆ ਦੀ ਪਾਰਲੀਮੈਂਟ ਵਿਚ ਇਸ ਦੇ ਹੱਕ ਵਿਚ ਬੜੀ ਜ਼ੋਰ ਸ਼ੋਰ ਨਾਲ ਆਵਾਜ਼ ਉਠਾਈ ਅਤੇ ਦੱਸਿਆ ਗਿਆ ਕਿ ਲਾਇਬ੍ਰੇਰੀ ਸਮਾਜਕ ਬੁਰਾਈ ਹਟਾਏਗੀ, ਸੁੱਤੀ ਪ੍ਰਤਿਭਾ ਜਗਾਏਗੀ, ਜਨਤਾ ਨੂੰ ਗਣਤੰਤਰੀ ਕੀਮਤਾਂ ਤੋਂ ਵਾਕਿਫ਼ ਬਣਾਏਗੀ, ਸਿੱਖਿਆ ਪਸਾਰ ਕਰਨ ਵਿਚ ਸਹਾਈ ਹੋਵੇਗੀ, ਲੋਕਾਂ ਨੂੰ ਚੰਗੇ ਨਾਗਰਿਕ ਬਣਨ ਵਿਚ ਮਦਦ ਕਰੇਗੀ, ਉਹਨਾਂ ਦੇ ਵਿਅਕਤੀਤਵ ਦਾ ਵਿਕਾਸ ਕਰੇਗੀ, ਇਤਿਆਦਿ। ਇਸ ਤਰ੍ਹਾਂ ਉਨ੍ਹੀਵੀਂ ਸਦੀ ਦੇ ਅੰਤ ਤਕ ਲਾਇਬ੍ਰੇਰੀ ਦੇ ਇਸ ਬਦਲੇ ਹੋਏ ਸੰਕਲਪ ਨੂੰ ਪਛਾਣ ਲਿਆ ਗਿਆ ਅਤੇ ਇਸ ਨੂੰ ਸਰਵ-ਵਿਦਿਆ ਦੀ ਕੁੰਜੀ ਸਮਝਿਆ ਜਾਣ ਲਗ ਪਿਆ। ਇਸ ਮਹੱਤਵਪੂਰਣ ਕਾਨੂੰਨ ਦੇ ਬਾਅਦ ਲਾਇਬ੍ਰੇਰੀ ਦੇ ਦਰਵਾਜ਼ੇ ਸਮਾਜ ਦੀ ਸਾਰੀਆਂ ਸ਼੍ਰੇਣੀਆਂ ਵਾਸਤੇ ਖੋਲ੍ਹ ਦਿੱਤੇ ਗਏ। ਲਾਇਬ੍ਰੇਰੀ ਸੇਵਾ ਬੇਰੋਕ ਟੋਕ ਅਤੇ ਮੁਫਤ ਪ੍ਰਦਾਨ ਕੀਤੀ ਜਾਣ ਲਗੀ, ਜੋ ਬਹੁਤ ਵੱਡਾ ਅਤੇ ਮਹੱਤਵਪੂਰਣ ਕਦਮ ਸੀ।

ਲੋਕਤੰਤਰ ਨੂੰ ਮਜ਼ਬੂਰਤ ਬਣਾਉਣ ਵਿਚ ਲਾਇਬ੍ਰੇਰੀ ਗਤੀਸ਼ੀਲ ਅਤੇ ਬਦਲਦੀ ਭੂਮਿਕਾ ਨਿਭਾਉਂਦੀ ਹੈ। ਗੇਸੇਤ[18] ਅਨੁਸਾਰ "ਲੋਕਤੰਤਰਿਕ ਸਮਾਜ ਪੁਸਤਕਾਂ ਦੀ ਧੀ ਹੈ, ਜੋ ਮਨੁੱਖ ਦੀ ਲਿਖੀ ਪੁਸਤਕ ਦੀ ਰੱਬੀ ਇਲਹਾਮ ਰਾਹੀਂ ਪ੍ਰਗਟ ਕੀਤੀ ਪੁਸਤਕ ਉਪਰ ਜਿੱਤ ਹੈ, ਨਿਰੰਕੁਸ਼ ਰਾਜ ਦੀ ਕਾਨੂੰਨੀ ਪੁਸਤਕ ਉਪਰ ਜਿੱਤ ਹੈ।" ਅੱਜ ਲਾਇਬ੍ਰੇਰੀ ਦੀ ਹੋਂਦ ਵਿਚਾਰਾਂ ਦੀ ਸੁਤੰਤਰਤਾ ਦੀ ਪ੍ਰਤੀਨਿਧਤਾ ਕਰਦੀ ਹੈ। ਇਸ ਦੀ ਭੂਮਿਕਾ ਦੀ ਮਹੱਤਤਾ ਇਸ ਗੱਲ ਵਿਚ ਹੈ ਕਿ ਇਹ ਲੋਕਾਂ ਨੂੰ ਵਿਚਾਰਵਾਨ, ਸਭਿਅ ਨਾਗਰਿਕ ਬਣਾਉਂਦੀ ਹੈ, ਉਨ੍ਹਾਂ ਦਾ ਨੈਤਿਕ ਅਤੇ ਬੌਧਿਕ ਪੱਧਰ ਉਪਰ ਉਠਾਉਂਦੀ ਹੈ, ਜਿਸ ਨਾਲ ਉਹ ਵਧੇਰੇ ਜ਼ਿੰਮੇਵਾਰ ਨਾਗਰਿਕ ਬਣਦੇ ਹਨ ਜੋ ਲੋਕਤੰਤਰੀ ਕੀਮਤਾਂ ਵਾਸਤੇ ਅਤਿ ਆਵੱਸ਼ਕ ਹੈ। ਲਾਇਬ੍ਰੇਰੀ ਆਪਣੇ ਸਮਾਜਕ ਕਰਤੱਵਾਂ ਨੂੰ ਨਿਭਾਉਣ ਵਾਲੀ, ਨਾਗਰਿਕਾਂ ਦੀ ਸਭਿਆਚਾਰਕ, ਨੈਤਿਕ, ਪਦਾਰਥਕ, ਸਮਾਜਕ ਉੱਨਤੀ ਵਾਸਤੇ ਉਨ੍ਹਾਂ ਦੀ ਬੁੱਧੀ ਅਤੇ ਉਤਸ਼ਾਹ ਦੀ ਸਾਧਨਾ ਪ੍ਰਤੀ ਕੰਮ ਕਰਦੀ ਹੈ।

ਲਾਇਬ੍ਰੇਰੀ ਬੁੱਧੀ ਅਤੇ ਵਿਵੇਚਨ ਲਈ ਵਿਦਮਾਨ ਹੈ। ਇਹ ਮਨੁੱਖ ਦਾ ਅਧਿਕਾਰ ਹੈ, ਜੋ ਬਾਕੀ ਅਧਿਕਾਰਾਂ ਨਾਲੋਂ ਭਿੰਨ ਹੈ। ਮਨੁੱਖ ਨੂੰ ਮੀਟਿੰਗ ਕਰਨ ਤੋਂ ਰੋਕਿਆ ਜਾ ਸਕਦਾ ਹੈ, ਵੋਟ ਪਾਉਣ ਤੋਂ ਵਰਜਿਤ ਕੀਤਾ ਜਾ ਸਕਦਾ ਹੈ, ਖਾਣ-ਪੀਣ ਤੇ ਵੀ ਪਾਬੰਦੀ ਲਗਾਈ ਜਾ ਸਕਦੀ ਹੈ, ਪਰ ਉਸ ਦੀ ਸੋਚ ਉਪਰ ਨਹੀਂ। ਸੋਚ ਵਿਚਾਰ ਨਾਲ ਮਨੁੱਖ ਦੀ ਸ਼ਕਤੀ ਪ੍ਰਬਲ ਹੁੰਦੀ ਹੈ, ਜੋ ਉੱਨਤੀ ਅਤੇ ਵਿਕਾਸ ਦੇ ਰਸਤੇ ਉਪਰ ਲੈ ਤੁਰਦੀ ਹੈ।[19] ਇਸ ਰਸਤੇ ਨੂੰ ਹੋਰ ਸੁਖਾਲਾ ਬਣਾਉਣ ਲਈ ਲਾਇਬ੍ਰੇਰੀ ਸਥਾਪਤ ਕੀਤੀ ਜਾਂਦੀ ਹੈ ਅਤੇ ਇਸ ਵਿਚ ਢੁੱਕਵੀਂ ਸਾਮੱਗਰੀ ਇਕੱਤਰ ਕਰਕੇ ਨਾਗਰਿਕਾਂ ਨੂੰ ਮੁਹੱਈਆ ਕੀਤੀ ਜਾਂਦੀ ਹੈ।

ਬਦਲਦੇ ਸਮੇਂ ਦੇ ਨਾਲ ਨਾਲ ਲਾਇਬ੍ਰੇਰੀ ਦਾ ਰਵਾਇਤੀ ਸੰਕਲਪ, ਜਿਵੇਂ ਕਿ ਉਪਰ ਦਰਸਾਇਆ ਗਿਆ ਹੈ, ਬਦਲ ਰਿਹਾ ਹੈ। ਆਧੁਨਿਕ ਸਮੇਂ ਵਿਚ ਲਾਇਬ੍ਰੇਰੀ ਦੀ ਭੂਮਿਕਾ ਰਵਾਇਤੀ

ਕਰੱਤਵ ਤੋਂ ਬਹੁਤ ਅੱਗੇ ਨਿਕਲ ਆਈ ਹੈ। ਹੁਣ ਇਹ ਸੂਚਨਾ ਅਤੇ ਹੋਰ ਜਾਣਕਾਰੀ ਸੰਬੰਧੀ ਸਾਮੱਗਰੀ ਤਕ ਬਹੁਤ ਮਹੱਤਵਪੂਰਣ ਪਹੁੰਚ-ਸਾਧਨ ਦੀ ਭੂਮਿਕਾ ਨਿਭਾਉਂਦੀ ਹੈ। ਇਸ ਤਰ੍ਹਾਂ ਲਾਇਬ੍ਰੇਰੀ ਕੇਵਲ ਭੌਤਿਕ ਵਜੂਦ ਤੋਂ ਅੱਗੇ ਨਿਕਲ ਕੇ ਆਪਣੀ ਭੂਮਿਕਾ ਦਾ ਵਿਸਤਾਰ ਬਦਲ ਰਹੀ ਹੈ। ਇਸ ਕਰੱਤਵ ਦੀ ਪੂਰਤੀ ਲਈ ਲਾਇਬ੍ਰੇਰੀ ਸਟਾਫ਼ ਹੋਰ ਲਾਇਬ੍ਰੇਰੀਆਂ ਨਾਲ ਸਾਮੱਗਰੀ ਸਾਂਝੀ ਕਰਨ ਦੀਆਂ ਵਿਉਂਤਾਂ ਤਿਆਰ ਕਰਦਾ ਹੈ। ਇਸ ਤਰ੍ਹਾਂ ਕਿਲ੍ਹਾ ਲਾਇਬ੍ਰੇਰੀ ਦੀ ਸੱਤਾ ਘੱਟ ਰਹੀ ਹੈ। ਇਨ੍ਹਾਂ ਲਾਇਬ੍ਰੇਰੀਆਂ ਦੀ ਵਿਸ਼ੇਸ਼ਤਾ ਇਹ ਹੁੰਦੀ ਸੀ ਕਿ ਇਹ ਹੋਰਨਾਂ ਲਾਇਬ੍ਰੇਰੀਆਂ ਨਾਲ ਕੋਈ ਮੇਲ-ਮਿਲਾਪ ਨਹੀਂ ਸਨ ਰਖਦੀਆਂ, ਸਮਾਜਕ ਸਮੁਦਾਇ ਨੂੰ ਯੋਗਦਾਨ ਦੀ ਘਾਟ ਸੀ ਅਤੇ ਪਾਠਕਾਂ ਪ੍ਰਤੀ ਇਨ੍ਹਾਂ ਦੀ ਪ੍ਰਕਿਰਿਆ ਸੀਮਤ ਸੀ।[20] ਅਜਿਹੀ ਸਥਿਤੀ ਤੋਂ ਹੁਣ ਦੀ ਸਥਿਤੀ ਤਕ ਪਹੁੰਚਦੇ ਬਹੁਤ ਸਮਾਂ ਲਗਾ, ਪਰ ਅੱਜ ਲਾਇਬ੍ਰੇਰੀਆਂ ਵਿਚ ਆਪਸੀ ਸਹਿਯੋਗ ਦੀ ਭਾਵਨਾ ਬਹੁਤ ਜ਼ਰੂਰੀ ਬਣ ਗਈ ਹੈ ਅਤੇ ਸੂਚਨਾ ਤਕ ਆਸਾਨ ਪਹੁੰਚ ਵਾਸਤੇ ਇਹ ਹੋਰ ਵੀ ਜ਼ਰੂਰੀ ਹੋ ਗਿਆ ਹੈ। ਇਸ ਕੰਮ ਨੂੰ ਹੋਰ ਸੁਖਾਲਾ ਬਣਾਇਆ ਹੈ, ਆਧੁਨਿਕ ਤਕਨਾਲੋਜੀ ਨੇ। ਕੰਪਿਊਟਰ ਦੀ ਵਰਤੋਂ ਸਦਕਾ ਲਾਇਬ੍ਰੇਰੀ ਨੈਟਵਰਕ ਸਥਾਪਤ ਕੀਤੇ ਗਏ ਹਨ, ਜਿਨ੍ਹਾਂ ਰਾਹੀਂ ਦੂਰ-ਦਰਾਡੇ ਦੀਆਂ ਲਾਇਬ੍ਰੇਰੀਆਂ ਵਿਚੋਂ ਵੀ ਸੂਚਨਾ ਉਪਲਬਧ ਕੀਤੀ ਜਾ ਸਕਦੀ ਹੈ।

ਇਸ ਨਵੇਂ ਰੋਲ, ਨਵੇਂ ਸੰਕਲਪ, ਨਵੀਂ ਭੂਮਿਕਾ, ਨਵੇਂ ਵਿਸਤਾਰ ਵਾਸਤੇ ਵੱਖਰੀ ਸ਼ੈਲੀ, ਵੱਖਰੇ ਰੰਗ-ਢੰਗ ਦੇ ਲਾਇਬ੍ਰੇਰੀਅਨ ਚਾਹੀਦੇ ਹਨ। ਸ਼ੇਰਾ[21] ਦੇ ਕਥਨ ਅਨੁਸਾਰ ਸਮਾਜਕ ਲੋੜ ਨੂੰ ਸਮਝ ਕੇ ਅੱਛੀ ਅਤੇ ਉੱਚਿਤ ਸੇਵਾ ਪ੍ਰਦਾਨ ਕਰਨ ਵਾਸਤੇ ਲਾਇਬ੍ਰੇਰੀਅਨ ਉਚੇਰੀ ਯੋਗਤਾ ਵਾਲਾ ਹੋਵੇ, ਕਿੱਤੇ ਵਿਚ ਮਾਹਿਰ ਹੋਵੇ ਅਤੇ ਅਜੋਕੇ ਸੰਚਾਰ ਪ੍ਰਕਿਰਿਆ ਵਿਚ ਮਹੱਤਵਪੂਰਣ ਭੂਮਿਕਾ ਨਿਭਾਉਣ ਦੀ ਯੋਗਤਾ ਰਖਦਾ ਹੋਵੇ।

ਸਮਾਜ ਵਿਚ ਲਾਇਬ੍ਰੇਰੀ ਦੀ ਭੂਮਿਕਾ ਦਾ ਡੂੰਘਾ ਵਿਵੇਚਨ ਕਰਦੇ ਹੋਏ ਸ਼ੇਰਾ[22] ਦਾ ਵਿਚਾਰ ਹੈ ਕਿ ਲਾਇਬ੍ਰੇਰੀ ਮੁੱਖ ਰੂਪ ਵਿਚ ਸੰਚਾਰਣ ਮਾਧਿਅਮ ਹੈ। ਅੱਜ ਦੇ ਇਸ ਵਿਸ਼ੇਸ਼ੱਗਤਾ ਅਤੇ ਸਮਾਜਕ ਵਿਘਟਨ ਦੇ ਯੁੱਗ ਵਿਚ ਸੰਬੰਧਤਾ ਵਾਸਤੇ ਲਾਇਬ੍ਰੇਰੀ ਦੀ ਬੜੀ ਸਮਰੱਥਾ ਹੈ। ਜਿਥੇ ਬਾਕੀ ਮਾਧਿਅਮ ਘੋਸ਼ਣਾਤਮਕ ਹਨ, ਲਾਇਬ੍ਰੇਰੀ ਪ੍ਰਸ਼ਨਵਾਚਕ ਹੈ। ਇਸ ਪ੍ਰਕਾਰ ਲਾਇਬ੍ਰੇਰੀ ਕੋਲ ਸਮਾਜਕ ਸੰਦਰਭ ਵਿਚ ਏਕੀਕਰਣ ਸ਼ਕਤੀ ਹੈ, ਜਿਸ ਦੀ ਅੱਜ ਦੇ ਯੁੱਗ ਵਿਚ ਬਹੁਤ ਲੋੜ ਹੈ। ਅੱਜ ਦੇ ਲਾਇਬ੍ਰੇਰੀਅਨ ਨੂੰ ਕੋਰਾਪਨ, ਖਰਵ੍ਹਾ ਅਤੇ ਰੁਖਾ ਸੁਭਾਅ ਛੱਡ ਕੇ ਸਨਿਮਰ ਅਤੇ ਸੁਹਿਰਦ ਹੋਣ ਦੀ ਲੋੜ ਹੈ ਤਾਂ ਕਿ ਵੱਧ ਤੋਂ ਵੱਧ ਲੋਕ ਲਾਇਬ੍ਰੇਰੀ ਵਿਚ ਆ ਕੇ ਇਸ ਦੀਆਂ ਸੇਵਾਵਾਂ ਤੋਂ ਲਾਭ ਉਠਾ ਸਕਣ।

ਲਾਇਬ੍ਰੇਰੀ ਸਮਾਜਕ ਸੰਚਾਰਣ ਦਾ ਸਾਧਨ ਹੈ, ਇਸ ਦਾ ਰਸਮੀ ਅਤੇ ਗ਼ੈਰ-ਰਸਮੀ ਵਿਦਿਆ ਵਿਚ ਯੋਗਦਾਨ ਹੈ, ਇਹ ਪੁਸਤਕਾਂ ਦੀ ਆਉਣ ਵਾਲੀਆਂ ਨਸਲਾਂ ਲਈ ਸਮਾਜਕ ਵਿਰਸੇ ਨੂੰ ਸੰਭਾਲਦੀ, ਪ੍ਰਫੁੱਲਤ ਕਰਦੀ ਅਤੇ ਲੋਕਾਂ ਦੀਆਂ ਪੜ੍ਹਨ ਰੁਚੀਆਂ ਨੂੰ ਸੂਚਨਾ ਅਤੇ ਜਾਣਕਾਰੀ ਰੂਪੀ ਪਾਣੀ ਦਿੰਦੀ ਹੈ। ਆਧੁਨਿਕ ਸਮਾਜ ਦੇ ਸੰਚਾਰਣ ਢਾਂਚੇ ਦਾ ਲਾਇਬ੍ਰੇਰੀ ਢੁੱਕਵਾਂ ਹੁੰਗਾਰਾ ਹੈ। ਇਸ ਲਈ ਇਸ ਦਾ ਪੁਰਾਤਨ ਅਮਾਨਤੀਆ ਵਾਲਾ ਸੰਕਲਪ ਹੁਣ ਸਾਧਨ ਸਾਮੱਗਰੀ ਕੇਂਦਰ ਨੇ ਲੈ ਲਿਆ ਹੈ। ਇਹ ਸਭ ਕੁਝ ਨਤੀਜਾ ਹੈ ਨਵੇਂ ਢੰਗਾਂ, ਤਕਨੀਕਾਂ ਦਾ, ਜਿਨ੍ਹਾਂ ਨਾਲ ਸੂਚਨਾ ਦਾ

ਪ੍ਰਬੰਧ ਅਤੇ ਪਸਾਰ ਕੀਤਾ ਜਾਂਦਾ ਹੈ। ਸਿੱਖਿਆ ਦੇ ਵਿਕਾਸ ਦੇ ਨਾਲ ਨਾਲ ਇਨ੍ਹਾਂ ਦਾ ਵਿਕਾਸ ਹੋਇਆ ਹੈ, ਸਿਖਲਾਈ ਦਾ ਮਾਧਿਅਮ ਵੀ ਬਦਲ ਰਿਹਾ ਹੈ, ਜਿਸ ਅਨੁਸਾਰ ਹੁਣ ਲਾਇਬ੍ਰੇਰੀ ਦੀ ਵਰਤੋਂ ਵੱਧ ਰਹੀ ਹੈ। ਨਵੀਂ ਤਕਨਾਲੋਜੀ ਨੇ ਸੂਚਨਾ ਦੀ ਮੁੜ-ਪ੍ਰਾਪਤੀ ਪ੍ਰਣਾਲੀ ਵਿਚ ਸੁਧਾਰ ਲਿਆਂਦੇ ਹਨ, ਜਿਸ ਨਾਲ ਮੈਗਨੇਟਿਕ ਟੇਪਾਂ, ਲਘੂ ਦਸਤਾਵੇਜ਼ਾਂ, ਫਲਾਪੀਆਂ, ਕੰਪਿਊਟਰ ਆਦਿ ਰਾਹੀਂ ਸੂਚਨਾ ਤੁਰੰਤ ਪ੍ਰਾਪਤ ਕਰਕੇ ਵਰਤੋਂ ਯੋਗ ਬਣਾਈ ਜਾ ਸਕਦੀ ਹੈ। ਆਧੁਨਿਕ ਲਾਇਬ੍ਰੇਰੀ ਦਾ ਸੰਕਲਪ ਏਨਾ ਬਦਲ ਗਿਆ ਹੈ ਕਿ ਇਸ ਨੂੰ ਬਹੁਤੀ ਵੇਰ "ਵਿਦਿਆਤਮਕ ਸਾਮੱਗਰੀ ਕੇਂਦਰ" ਜਾਂ "ਹਦਾਇਤ ਸਾਮੱਗਰੀ ਕੇਂਦਰ" ਜਾਂ "ਵਿਦਵਤਾ ਸਾਧਨ ਕੇਂਦਰ" ਜਾਂ "ਏਕੀਕ੍ਰਿਤ ਸਾਧਨ ਸੇਵਾ"[23], ਆਦਿ ਦੇ ਵਿਸ਼ੇਸ਼ਣ ਨਾਲ ਪੁਕਾਰਿਆ ਜਾਂਦਾ ਹੈ। ਅਜਿਹੇ ਕੇਂਦਰ ਵਿਚ ਹਰ ਪ੍ਰਕਾਰ ਦੇ ਸਾਧਨ, ਸਾਮੱਗਰੀ, ਵਸੀਲੇ ਇਕੱਤਰ ਕੀਤੇ ਜਾਂਦੇ ਹਨ, ਜੋ ਵਿਦਵਤਾ ਦਾ ਸਮਾਜ ਦੇ ਕਲਿਆਣ ਵਾਸਤੇ ਪ੍ਰਸਾਰ ਕਰਦੇ ਹਨ। ਲਾਇਬ੍ਰੇਰੀ ਦੀ ਭੂਮਿਕਾ ਦਾ ਗਤੀ ਵਿਗਿਆਨ ਬਦਲ ਗਿਆ ਹੈ, ਇਸ ਲਈ ਲੋੜ ਹੈ ਹੁਣ ਅਜਿਹੇ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਕਰਮਚਾਰੀਆਂ ਦੀ, ਜੋ ਪੁਸਤਕਾਂ ਬਾਰੇ ਅਤੇ ਸਾਧਨ ਸਾਮੱਗਰੀ ਬਾਰੇ ਕਾਫ਼ੀ ਵਾਕਿਫ਼ ਹੋਣ ਅਤੇ ਉਨ੍ਹਾਂ ਦੇ ਚੰਗੇ ਪੜ੍ਹੇ-ਲਿਖੇ ਹੋਣ ਦੀ ਲੋੜ ਹੈ। ਇਕ ਮੱਤ ਅਨੁਸਾਰ ਲਾਇਬ੍ਰੇਰੀਅਨ ਨੂੰ ਤਕਨੀਕੀ ਮਾਹਿਰ ਦੀ ਭੂਮਿਕਾ ਕੰਪਿਊਟਰ ਵਾਸਤੇ ਛੱਡ ਕੇ ਆਪ ਪਾਠਕ ਅਤੇ ਅਧਿਆਪਕ ਦੀ ਭੂਮਿਕਾ ਨਿਭਾਉਣੀ ਚਾਹੀਦੀ ਹੈ।[24] ਇਸ ਕਰਕੇ ਹੀ ਡਾਲਟਨ ਨੇ ਬਹੁਤ ਹੀ ਖੂਬਸੂਰਤ ਸੁਝਾਅ ਦਿੱਤਾ ਹੈ ਕਿ "ਸ਼ਾਇਦ ਆਉਣ ਵਾਲੇ ਕੁਝ ਸਾਲਾਂ ਵਿਚ ਲਾਇਬ੍ਰੇਰੀ ਸਕੂਲਾਂ ਵਾਸਤੇ ਸਭ ਤੋਂ ਮਹੱਤਵਪੂਰਣ ਕੰਮ ਵਿਦਿਆਰਥੀਆਂ ਨੂੰ ਸਿੱਖਿਆ ਪ੍ਰਦਾਨ ਕਰਨਾ ਨਹੀਂ, ਸਗੋਂ ਉਨ੍ਹਾਂ ਦੇ ਰੋਲ ਅਤੇ ਨਿਸ਼ਾਨੇ ਪ੍ਰਭਾਸ਼ਿਤ ਕਰਨ ਦੀ ਲੋੜ ਹੋਵੇਗਾ।"[25] ਇਸ ਨਾਲ ਉਹ ਸਮਾਜ ਵਿਚ ਲਾਇਬ੍ਰੇਰੀ ਦੀ ਭੂਮਿਕਾ ਨੂੰ ਬੇਹਤਰ ਸਮਝ ਸਕਣਗੇ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਨਿਭਾ ਸਕਣਗੇ।

ਕੁੱਲ ਮਿਲਾ ਕੇ ਲਾਇਬ੍ਰੇਰੀ ਆਪਣੇ ਸਮਾਜਕ ਕਰਤੱਵ ਦੀ ਪਾਲਣਾ ਕਰਦੇ ਹੋਏ ਮਨੁੱਖੀ ਜੀਵਨ ਦੇ ਵਿਦਿਅਕ, ਆਰਥਕ, ਉਦਯੋਗਕ, ਵਿਗਿਆਨਕ ਅਤੇ ਸਭਿਆਚਾਰਕ ਪੱਖਾਂ ਦੀ ਉੱਨਤੀ ਵਿਚ ਸਹਾਈ ਹੋ ਸਕੇਗੀ ਅਤੇ ਇਨ੍ਹਾਂ ਗੁਣਾਂ ਵਿਚ ਵਾਧਾ ਕਰਕੇ ਮਾਨਵ ਕਲਿਆਣ ਹਿੱਤ ਕਾਇਮ ਰਖ ਸਕੇਗੀ। ਲੋਕਤੰਤਰੀ ਸਮਾਜ ਦੇ ਸੰਕਲਪ ਨੂੰ ਉਪਰ ਚੁੱਕ ਕੇ ਅਗੇ ਵਧਾਉਣ ਵਿਚ ਮਦਦ ਕਰ ਸਕੇਗੀ, ਜਿਸ ਨਾਲ ਸਾਰਿਆਂ ਵਾਸਤੇ ਸੱਚੇ ਨਾਗਰਿਕ ਬਣਨ ਦੇ ਬਰਾਬਰ ਮੌਕੇ ਪੈਦਾ ਹੋ ਸਕਣਗੇ। ਇਸ ਤਰ੍ਹਾਂ ਮਨੁੱਖ ਆਪਣੇ ਸੰਤੁਲਿਤ ਵਿਅਕਤੀਤਵ ਦੀ ਟੇਕ ਨਾਲ ਮਨੁੱਖਤਾ ਵਾਸਤੇ ਖ਼ੁਸ਼ੀ, ਸੁਖ ਅਤੇ ਆਨੰਦ ਵਿਚ ਵਾਧਾ ਕਰ ਸਕੇਗਾ ਅਤੇ ਆਪਣੇ ਆਪ ਬਾਰੇ, ਆਪਣੇ ਆਲੇ-ਦੁਆਲੇ ਬਾਰੇ ਉਸਾਰੂ ਜਾਣਕਾਰੀ ਪ੍ਰਾਪਤ ਕਰਕੇ ਆਨੰਦਿਤ ਹੋ ਉਠੇਗਾ।

## ਹਵਾਲੇ

1. Pierce Butler, *An Introduction to Library Science*, Chicago : University of Cbicago Press, 1933 (Phoenix edition, 1961), p. XI.

2. *Webster's Third New International Dictionary of the English Language*, Springfield, Mass : G&C Merriam Co., 1966, Vol. II, P. 1304, Col. I.
3. *The Oxford English Dictionary*, 2nd ed., prepared by J.A.Simpson and E.S.C. Weioner. Oxford : Clarendon Press, 1989, Vol. VIII, p. 888, Col. II.
4. S.R.Ranganathan, *Reference Service*, 2nd ed. Bomaby : Asia Publishing House, 1961, p. 62.
5. Jean Kay Gates, *Introduction to Librarianship*, New York : McGraw Hill, 1968, p. XI.
6. Butler, Op. cit., p XI.
7. B.Landheer, *Social Functions of Libraries*, New York : Scarecrow Press, 1957.
8. J.H.Shera, *Sociological Foundations of Library,* Bomaby : Asia Publishing House, 1970, p. 60.
9. Ranganathan, op.cit., p. 63.
10. Butler, op.cit., p. 29.
11. A. Broadfield, *A Philosophy of Librarianship,* London : Grafton, 1949, pp. 10-34.
12. Carl M. White, ed., *Bases of Modern Librarianship,* New York: Macmillan, 1964, p. 10.
13. W.J.Murison, *The Public Library : Its Origin, Purpose and Significance*, 2nd ed. London : George & Harrop. 1971, p. 15.
14. Ranganathan, op.cit.
15. Ralph W.Conant, "Sociological and Institutional Changes in American Life", *ALA Bulletin*, 58, 1964.
16. J.H.Shera, *Foundations of Education for Librarianship,* New York : Becker & Hayes, 1972.
17. Ibid.
18. Ortega y Gasset, quoted in James Thompson, *Library Power : A New Philosophy of Librarianship,* London : Clive Bingley, 1974, p. 10.

19. A. Broadfield, *A Philosophy of Librarianship,* London : Grafton & Co. 1949, pp. 11-12.

20. Michal Goreman, "Laying Siege to the Fortress", *American Libraries*, 17, May 1986, p. 325.

21. Shera, op.cit.

22. Ibid.

23. B.J.Enright, *New Media and the Library in Education*, London : Clive Bingley, 1972.

24. Jacques Barzun, "The New Librarian to the Reserve", *Library Journal*, 1 Nov. 1969.

25. J. Dalton, "Library Education", In : J.Orne (Ed.) : *Research Librarianship: Essays in Honour of Robert B.Downs*, New York: R.R.Bowker, 1971.

ਅਧਿਆਇ 2

# ਲਾਇਬ੍ਰੇਰੀ ਦੇ ਮਨੋਰਥ ਅਤੇ ਕਰਤੱਵ

## 1. ਭੂਮਿਕਾ

ਮਨੁੱਖੀ ਸਭਿਅਤਾ ਦੇ ਨਾਲ ਨਾਲ ਲਾਇਬ੍ਰੇਰੀ ਸੰਕਲਪ ਦਾ ਵਿਕਾਸ ਹੋਇਆ ਅਤੇ ਹੌਲੀ ਹੌਲੀ ਇਸ ਨੇ ਸਮਾਜਕ ਸੰਸਥਾ ਦਾ ਰੂਪ ਧਾਰਣ ਕਰ ਲਿਆ। ਇਸ ਵਿਚ ਇਕੱਤਰ ਕੀਤੀਆਂ ਪੁਸਤਕਾਂ ਸਭਿਅਤਾ ਅਤੇ ਸਭਿਆਚਾਰਕ ਵਿਕਾਸ ਦਾ ਸਾਧਨ ਹਨ। ਪੁਸਤਕਾਂ ਰਾਹੀਂ ਸਮਾਜ ਆਪਣੀਆਂ ਨੀਹਾਂ ਪੱਕੀਆਂ ਕਰਦਾ ਹੈ ਅਤੇ ਨਾਗਰਿਕਾਂ ਦੇ ਜੀਵਨ ਵਿਚ ਖੇਡਾਂ, ਜੀਵਨ-ਜਾਂਚ ਅਤੇ ਅਧਿਆਤਮਿਕਤਾ ਲਿਆਉਂਦਾ ਹੈ। ਇਸੇ ਲਈ ਹਰ ਸਭਿਅ ਦੇਸ਼ ਵਿਚ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਂਦੀਆਂ ਹਨ ਅਤੇ ਪੁਸਤਕਾਂ ਪੜ੍ਹਨ ਉਪਰ ਜ਼ੋਰ ਦਿੱਤਾ ਜਾਂਦਾ ਹੈ। ਇਨ੍ਹਾਂ ਦੇਸ਼ਾਂ ਵਿਚ ਹਰ ਨਾਗਰਿਕ ਨੂੰ ਵੱਧ ਤੋਂ ਵੱਧ ਪੁਸਤਕਾਂ ਪੜ੍ਹਨ ਲਈ ਪ੍ਰੇਰਿਆ ਜਾਂਦਾ ਹੈ ਅਤੇ ਪੁਸਤਕਾਂ ਪੜ੍ਹਨ ਦੇ ਸਾਧਨ ਲਾਇਬ੍ਰੇਰੀਆਂ ਸਮਾਜ ਦੇ ਹਰ ਸੰਪ੍ਰਦਾਇ ਵਿਚ ਪਹੁੰਚਾਏ ਜਾਂਦੇ ਹਨ। ਗਿਆਨ ਪ੍ਰਾਪਤ ਕਰਕੇ ਨਾਗਰਿਕ ਨਿੱਜੀ ਜੀਵਨ ਸੁਧਾਰਨ, ਸਮਾਜਕ ਜੀਵਨ ਦੀ ਪੱਧਰ ਨੂੰ ਉਤਾਂਹ ਚੁੱਕਣ ਅਤੇ ਮਨੁੱਖੀ ਜੀਵਨ ਦੇ ਮੂਲ ਅਰਥਾਂ ਨੂੰ ਸਪਸ਼ਟ ਕਰਨ ਦੇ ਉਪਰਾਲੇ ਕਰਦੇ ਹਨ। ਇਹ ਹੀ ਕਾਰਣ ਹੈ ਕਿ ਇਨ੍ਹਾਂ ਦੇਸ਼ਾਂ ਦੇ ਨਾਗਿਰਕਾਂ ਦਾ ਆਮ ਜੀਵਨ ਸਾਡੇ ਨਾਗਰਿਕਾਂ ਨਾਲੋਂ ਚੰਗੇਰਾ ਅਤੇ ਵਧੇਰੇ ਖੁਸ਼ਹਾਲ ਹੈ।

## 2. ਮਨੋਰਥ Purpose

ਆਧੁਨਿਕ ਲਾਇਬ੍ਰੇਰੀ ਦੇ ਸਮਾਜ ਵਿਚ ਨਿਮਨ-ਲਿਖਤ ਮਨੋਰਥ ਹੁੰਦੇ ਹਨ :

**2.1 ਗਿਆਨ ਸਾਮੱਗਰੀ ਦੀ ਸੰਭਾਲ ਤੇ ਸੁਰੱਖਿਆ** : ਗਿਆਨ ਮਨੁੱਖ ਦਾ ਸਭਿਆਚਾਰਕ ਵਿਰਸਾ ਹੈ। ਇਸ ਦੀ ਸੰਭਾਲ ਅਤੇ ਸੁਰੱਖਿਆ ਆਵੱਸ਼ਕ ਹੈ। ਇਸ ਲਈ ਪੜ੍ਹਨ-ਸਾਮੱਗਰੀ ਇਕੱਤਰ ਕਰਨਾ, ਉਸ ਦਾ ਸੰਗ੍ਰਹਿ ਕਰਨਾ ਲਾਇਬ੍ਰੇਰੀ ਦਾ ਪਹਿਲਾ ਮਨੋਰਥ ਹੈ। ਲਾਇਬ੍ਰੇਰੀ ਹੀ ਸਭਿਆਚਾਰਕ ਵਿਰਸੇ ਦੀਆਂ ਵੰਨਗੀਆਂ ਪ੍ਰਾਪਤ ਕਰਦੀ ਹੈ ਅਤੇ ਸੰਭਾਲਦੀ ਹੈ ਤਾਂ ਜੋ ਆਉਣ ਵਾਲੀ ਸੰਤਾਨ ਇਸ ਵਿਰਸੇ ਤੋਂ ਪੂਰਾ ਲਾਭ ਉਠਾਉਣ ਦੇ ਕਾਬਲ ਬਣ ਸਕੇ ਅਤੇ ਆਪਣੇ ਬੀਤੇ ਕੱਲ੍ਹ ਬਾਰੇ ਜਾਣਕਾਰੀ ਹਾਸਲ ਕਰ ਸਕੇ, ਇਸ ਦੀਆਂ ਪ੍ਰਾਪਤੀਆਂ, ਊਣਤਾਈਆਂ ਜਾਣ ਸਕੇ। ਬੀਤੇ ਹੋਏ ਕੱਲ੍ਹ ਦੇ ਜੀਵਨ ਦਾ ਆਦਰਸ਼, ਉਸ ਦੀ ਅੱਜ ਦੇ ਸੰਦਰਭ ਵਿਚ ਵਿਆਖਿਆ ਅਤੇ ਉਸ ਅਨੁਸਾਰ ਆਪਣੀਆਂ ਕਦਰਾਂ ਕੀਮਤਾਂ ਨੂੰ ਢਾਲਦੇ ਹੋਏ ਹੀ ਅੱਜ ਦਾ ਮਨੁੱਖ ਬੇਹਤਰ ਜੀਵਨ ਬਤੀਤ ਕਰ ਸਕਦਾ ਹੈ ਅਤੇ ਸਮਾਜਕ, ਰਾਜਨੀਤਕ, ਆਰਥਕ, ਸਭਿਆਚਾਰਕ ਅਤੇ ਵਿਗਿਆਨਕ ਉੱਨਤੀ ਦੇ ਰਾਹ ਤੇ ਵੱਧ ਸਕਦਾ ਹੈ। ਇਸ ਲਈ ਇਹ ਅਤਿ ਆਵੱਸ਼ਕ ਹੈ ਕਿ

ਗਿਆਨ ਸਾਮੱਗਰੀ ਦੀ ਸੰਭਾਲ ਅਤੇ ਸੁਰੱਖਿਆ ਕੌਮੀ ਪੱਧਰ ਤੇ ਕੀਤੀ ਜਾਵੇ ਤਾਂ ਕਿ ਭੂਤਕਾਲ ਦੀਆਂ ਬੀਤੀਆਂ ਦੁਖਦਾਈ ਘਟਨਾਵਾਂ ਕਰਕੇ ਇਸ ਸਭਿਆਚਾਰ ਅਤੇ ਬੌਧਿਕ ਵਿਰਸੇ ਦਾ ਵਿਨਾਸ਼ ਨਾ ਹੋਵੇ। ਸਾਡੇ ਇਤਿਹਾਸ ਵਿਚ ਅਜਿਹੀਆਂ ਅਨੇਕ ਉਦਾਹਰਣਾਂ ਹਨ, ਜਦੋਂ ਲਾਇਬ੍ਰੇਰੀ ਰੂਪੀ ਸਭਿਆਚਾਰਕ ਕੇਂਦਰਾਂ ਨੂੰ ਅਗਨ-ਭੇਂਟ ਕਰ ਦਿੱਤਾ ਗਿਆ। ਇਹ ਅਤਿ ਜ਼ਰੂਰੀ ਹੈ ਕਿ ਇਸ ਸਭਿਆਚਾਰਕ ਵਿਰਸੇ ਨੂੰ ਬਚਾਉਣ ਖਾਤਰ ਜਾਂ ਤਾਂ ਭੂਮੀਗਤ ਲਾਇਬ੍ਰੇਰੀ ਬਣਾ ਲਈ ਜਾਵੇ, ਜਿਥੇ ਅੱਜ ਦੇ ਬੰਬ ਵੀ ਮਾਰ ਨਾ ਕਰ ਸਕਣ ਤੇ ਜਾਂ ਫਿਰ ਇਸ ਸੰਗ੍ਰਹਿ ਦੀਆਂ ਲਘੂ ਫਿਲਮਾਂ ਤਿਆਰ ਕਰਕੇ ਇਸ ਅਮੁੱਲ ਗਿਆਨ ਦੀ ਹਿਫ਼ਾਜ਼ਤ ਕੀਤੀ ਜਾਵੇ।

**2.2 ਸੂਚਨਾ, ਤੱਥ ਅਤੇ ਗਿਆਨ ਲਈ ਪੜ੍ਹਨ ਸਾਮੱਗਰੀ ਦਾ ਪ੍ਰਬੰਧ ਕਰਨਾ :** ਲਾਇਬ੍ਰੇਰੀ ਮਨੁੱਖ ਦੁਆਰਾ ਰਚੇ ਗਏ ਲਿਖਤੀ ਗਿਆਨ ਨੂੰ ਇਕੱਤਰ ਕਰਦੀ ਹੈ ਤਾਂ ਜੋ ਦੇਸ਼ ਦੀ ਉੱਨਤੀ ਅਤੇ ਸਿਖਿਆ ਪ੍ਰਣਾਲੀ ਵਿਚ ਗਿਆਨ ਅਤੇ ਤੱਥਾਂ ਦੀ ਲੋੜ ਨੂੰ ਪੂਰਾ ਕਰ ਸਕੇ। ਸੰਸਾਰ ਵਿਚ ਨਵੀਆਂ ਪੁਰਾਣੀਆਂ ਅਣਗਿਣਤ ਲਿਖਤਾਂ ਦਾ ਭੰਡਾਰ ਹੈ, ਜੋ ਲਗਾਤਾਰ ਹੋਰ ਤੇਜ਼ੀ ਨਾਲ ਵੱਧ ਰਿਹਾ ਹੈ। ਇਕ ਅਨੁਮਾਨ ਅਨੁਸਾਰ ਇਸ ਸਮੇਂ ਹਰ ਸਾਲ 12 ਲੱਖ ਤੋਂ ਵੱਧ ਨਵੀਆਂ ਪੁਸਤਕਾਂ ਪ੍ਰਕਾਸ਼ਿਤ ਹੁੰਦੀਆਂ ਹਨ ਅਤੇ ਡੇਢ ਲੱਖ ਰਸਾਲੇ ਛਪਦੇ ਹਨ ਅਤੇ ਹੋਰ ਅਣਗਿਣਤ ਕਿਸਮ ਦੀ ਸਾਮੱਗਰੀ ਰਚੀ ਜਾਂਦੀ ਹੈ। ਅਜਿਹੇ ਭੰਡਾਰ ਵਿਚੋਂ ਸਾਰੀ ਲੋੜੀਂਦੀ ਸੂਚਨਾ, ਤੱਥ ਅਤੇ ਗਿਆਨ ਨੂੰ ਠੀਕ ਸਮੇਂ ਪ੍ਰਾਪਤ ਕਰਨ ਲਈ ਲਾਇਬ੍ਰੇਰੀ ਹਰ ਸੰਭਵ ਕੋਸ਼ਿਸ਼ ਕਰਦੀ ਹੈ, ਤਾਂ ਜੋ ਪਾਠਕਾਂ ਨੂੰ ਹਮੇਸ਼ਾਂ ਨਵੀਂ ਸੂਚਨਾ ਅਤੇ ਲੋੜੀਂਦਾ ਗਿਆਨ ਉਪਲਬਧ ਕਰ ਸਕੇ। ਇਸ ਮਨੋਰਥ ਨਾਲ ਇਹ ਗਿਆਨ ਦੇ ਪਸਾਰ ਅਤੇ ਇਸ ਦੇ ਖੇਤਰ ਨੂੰ ਵਧਾਉਣ ਵਾਸਤੇ ਵਿਦਵਾਨ ਅਤੇ ਬੁੱਧੀਜੀਵੀਆਂ ਦਾ ਪੱਥ-ਪ੍ਰਦਰਸ਼ਨ ਕਰਦੀ ਹੈ।

ਆਧੁਨਿਕ ਸਮਾਜ ਦੀ ਲਾਇਬ੍ਰੇਰੀ ਸੂਚਨਾ, ਤੱਥ ਅਤੇ ਗਿਆਨ ਬਰਾਬਰੀ ਦੇ ਆਧਾਰ ਤੇ ਬਿਨਾਂ ਕਿਸੇ ਭੇਦ ਭਾਵ ਦੇ ਸਮਾਜ ਦੇ ਹਰ ਵਿਅਕਤੀ ਨੂੰ ਪ੍ਰਦਾਨ ਕਰਦੀ ਹੈ। ਇਸ ਨਾਲ ਨਾ ਕੇਵਲ ਦੇਸ਼ ਦੀ ਆਰਥਕ, ਵਿਗਿਆਨਕ, ਸਭਿਆਚਾਰਕ, ਰਾਜਨੀਤਕ ਉੱਨਤੀ ਹੀ ਸੰਭਵ ਹੈ, ਸਗੋਂ ਮਨੁੱਖ ਆਪਣੇ ਜੀਵਨ ਦੇ ਸਥਾਈ ਆਦਰਸ਼ਾਂ ਨੂੰ ਪੂਰਾ ਕਰ ਸਕਦਾ ਹੈ ਅਤੇ ਆਪਣੇ ਵਿਅਕਤੀਤਵ ਦਾ ਵਿਕਾਸ ਕਰ ਸਕਦਾ ਹੈ।

ਇਸ ਪ੍ਰਕਾਰ ਸਮਾਜ ਦੀ ਬੁਨਿਆਦ ਨੂੰ ਮਜ਼ਬੂਤ ਬਣਾ ਕੇ ਉਸ ਨੂੰ ਸੰਗਠਿਤ ਰਾਸ਼ਟਰ ਅਤੇ ਵਿਸ਼ਵ ਦੇ ਰੂਪ ਵਿਚ ਪੇਸ਼ ਕਰਨ ਦੀ ਦਿਸ਼ਾ ਵਲ ਲਾਇਬ੍ਰੇਰੀ ਰੂਪੀ ਗਿਆਨ ਦੇ ਦੀਪਕ ਦਾ ਮਹੱਤਵਪੂਰਣ ਯੋਗਦਾਨ ਹੈ। ਸਮਾਜ ਦੀ ਬਹੁਪੱਖੀ ਉੱਨਤੀ ਹੀ ਇਸ ਦਾ ਮਨੋਰਥ ਹੈ।

**2.3 ਸਦੀਵੀ ਸਵੈ-ਸਿੱਖਿਆ ਦਾ ਸਾਧਨ :** ਲਾਇਬ੍ਰੇਰੀ ਜਨਤਾ ਲਈ ਸਦੀਵੀ ਸਵੈ-ਸਿੱਖਿਆ ਦਾ ਮਹੱਤਵਪੂਰਨ ਸਾਧਨ ਹੈ। ਮਨੁੱਖ ਦੀ ਉੱਨਤੀ ਉਸ ਦੀ ਸਿੱਖਿਆ ਅਤੇ ਬੌਧਿਕ ਵਿਕਾਸ ਉਪਰ ਨਿਰਭਰ ਕਰਦੀ ਹੈ। ਸਿੱਖਿਆ ਮਨੁੱਖੀ ਵਿਅਕਤੀਤਵ ਦੇ ਵਿਕਾਸ ਦੀ ਇਕ ਪ੍ਰਕ੍ਰਿਆ ਹੈ, ਇਸ ਲਈ ਮਨੁੱਖ ਸਕੂਲਾਂ ਅਤੇ ਕਾਲਜਾਂ ਵਿਚ ਸਿੱਖਿਆ ਪ੍ਰਾਪਤ ਕਰਦਾ ਹੈ। ਸਕੂਲ ਅਤੇ ਕਾਲਜ ਦਾ ਮੁੱਖ ਮਨੋਰਥ ਵਿਦਿਆਰਥੀਆਂ ਨੂੰ ਪੁਸਤਕਾਂ ਤੋਂ ਗਿਆਨ ਪ੍ਰਾਪਤ ਕਰਨ ਦੀ ਜਾਂਚ ਸਿਖਾਉਣਾ ਹੁੰਦਾ ਹੈ ਜਿਸ ਦਾ ਅਮਲ ਪੂਰੀ ਤਰ੍ਹਾਂ ਲਾਇਬ੍ਰੇਰੀ ਵਿਚ ਹੀ ਹੋ ਸਕਦਾ ਹੈ।

ਲਾਇਬ੍ਰੇਰੀ ਵਿਚ ਸਕੂਲ ਤੇ ਕਾਲਜਾਂ ਦੇ ਮਨੋਰਥਾਂ ਦੀ ਪੂਰਤੀ ਹੁੰਦੀ ਹੈ ਕਿਉਂਕਿ ਸਵੈ-ਸਿੱਖਿਆ ਅਸਲ ਵਿਚ ਰਸਮੀ ਸਿੱਖਿਆ ਦੇ ਬਾਅਦ ਸ਼ੁਰੂ ਹੁੰਦੀ ਹੈ। ਕਲਾਸ ਵਿਚ ਦੱਸੀ ਗਈ ਗੱਲ ਨੂੰ ਵਿਆਪਕ ਰੂਪ ਵਿਚ ਸਮਝਣ ਵਾਸਤੇ, ਉਸ ਦਾ ਪ੍ਰਯੋਗ ਕਰਨ ਵਾਸਤੇ ਲਾਇਬ੍ਰੇਰੀ ਜਾ ਕੇ ਅਧਿਐਨ ਕਰਨਾ ਜ਼ਰੂਰੀ ਹੈ।

ਰਸਮੀ ਸਿੱਖਿਆ ਵਾਂਗ ਸਵੈ-ਸਿੱਖਿਆ ਸਮਾਂ-ਬੱਧ ਨਹੀਂ ਹੁੰਦੀ, ਸਗੋਂ ਇਹ ਸਦੀਵੀ ਅਤੇ ਚਿਰਕਾਲੀ ਹੁੰਦੀ ਹੈ, ਜੋ ਸਾਰੀ ਉਮਰ ਜਾਰੀ ਰਹਿੰਦੀ ਹੈ। ਇਥੇ ਉਮਰ ਦਾ ਜਾਂ ਕੋਈ ਹੋਰ ਭੇਦ ਭਾਵ ਨਹੀਂ ਹੁੰਦਾ, ਕਿਉਂਕਿ ਲਾਇਬ੍ਰੇਰੀ ਦੇ ਦਰਵਾਜ਼ੇ ਸਭ ਲਈ ਖੁੱਲ੍ਹੇ ਰਹਿੰਦੇ ਹਨ। ਇਥੇ ਕੋਈ ਫ਼ੀਸ ਇਤਿਆਦਿ ਵੀ ਨਹੀਂ ਲਈ ਜਾਂਦੀ। ਲਾਇਬ੍ਰੇਰੀ ਅਤੇ ਸਕੂਲ ਕਾਲਜ ਵਿਚ, ਹੋਰਨਾਂ ਤੋਂ ਇਲਾਵਾ, ਦੋ ਮੁੱਖ ਭੇਦ ਹੁੰਦੇ ਹਨ :

(ੳ) ਲਾਇਬ੍ਰੇਰੀ ਵਿਚ ਕਿਸੇ ਅਧਿਆਪਕ ਦੀ ਲੋੜ ਨਹੀਂ ਪੈਂਦੀ। ਪੁਸਤਕ ਰਾਹੀਂ ਲੇਖਕ ਅਤੇ ਪਾਠਕ ਦਾ ਸਿੱਧਾ ਮੇਲ ਹੁੰਦਾ ਹੈ। ਸਵੈ-ਸਿੱਖਿਆ ਪਾਠਕ ਨੂੰ ਸਵੈ-ਮਾਣ ਅਤੇ ਸਵੈ-ਸੰਤੁਸ਼ਟਤਾ ਪ੍ਰਦਾਨ ਕਰਦੀ ਹੈ।

(ਅ) ਲਾਇਬ੍ਰੇਰੀ ਸਵੈ-ਸਿੱਖਿਆ ਦਾ ਅਜਿਹਾ ਸਾਧਨ ਹੈ ਜੋ ਸਮੇਂ ਜਾਂ ਸਥਾਨ ਦੀਆਂ ਸੀਮਾਵਾਂ ਤੋਂ ਰਹਿਤ ਹੈ। ਇਸ ਵਿਚ ਪਾਠਕ ਕਿਸੇ ਵੇਲੇ ਅਤੇ ਕਿਸੇ ਥਾਂ ਸਿੱਖਿਆ ਜਾਂ ਜਾਣਕਾਰੀ ਜਾਂ ਤੱਥ ਆਪਣੇ ਆਪ ਪ੍ਰਾਪਤ ਕਰ ਸਕਦਾ ਹੈ।

2.4 **ਰਸਮੀ ਸਿੱਖਿਆ ਵਿਚ ਸਹਾਇਕ :** ਸਵੈ-ਸਿੱਖਿਆ ਦੇ ਨਾਲ ਨਾਲ ਲਾਇਬ੍ਰੇਰੀ ਸਕੂਲ ਜਾਂ ਕਾਲਜ ਦੇ ਵਿਦਿਆਰਥੀਆਂ ਲਈ ਵੀ ਸਹਾਇਕ ਹੁੰਦੀ ਹੈ। ਲਾਇਬ੍ਰੇਰੀ ਦੀ ਵਰਤੋਂ ਕਰਨ ਵਾਲੇ ਵਿਦਿਆਰਥੀ ਦੀ ਗਿਆਨ-ਸੀਮਾ ਦਾ ਪਸਾਰ ਹੁੰਦਾ ਹੈ ਅਤੇ ਗਿਆਨ ਦੇ ਰਸਤੇ ਨੂੰ ਲੱਭਣ ਵਿਚ ਸਫ਼ਲਤਾ ਪ੍ਰਾਪਤ ਕਰਦਾ ਹੈ। ਪਰ ਜਿਉਂ ਜਿਉਂ ਉਹ ਸਿੱਖਦਾ ਹੈ, ਵਿਕਸਿਤ ਹੁੰਦਾ ਹੈ, ਉਸ ਦੀ ਜਗਿਆਸਾ ਉਸ ਨੂੰ ਨਵੀਂ ਜਾਣਕਾਰੀ, ਨਵੇਂ ਗਿਆਨ ਦੀ ਖੋਜ ਲਈ ਪ੍ਰੇਰਿਤ ਕਰਦੀ ਹੈ।

2.5 **ਵਿਉਪਾਰ ਅਤੇ ਉਦਯੋਗ ਵਿਚ ਸਹਾਇਕ :** ਅਜੋਕੇ ਯੁਗ ਵਿਚ ਅਨੇਕ ਪ੍ਰਕਾਰ ਦੇ ਉਦਯੋਗ ਅਤੇ ਵਿਉਪਾਰ ਨੂੰ ਆਧੁਨਿਕ ਢੰਗਾਂ ਨਾਲ ਚਲਾਉਣ ਖ਼ਾਤਰ ਲਾਇਬ੍ਰੇਰੀ ਦੀ ਵਰਤੋਂ ਕੀਤੀ ਜਾਂਦੀ ਹੈ। ਆਧੁਨਿਕ ਮਸ਼ੀਨਰੀ ਦੀ ਵਰਤੋਂ ਉੱਪਰ ਅਨੇਕ ਪ੍ਰਕਾਰ ਦੀ ਸਾਮੱਗਰੀ ਉਪਲਬੱਧ ਕੀਤੀ ਜਾਂਦੀ ਹੈ। ਉਦਯੋਗ ਦੇ ਘੇਰੇ ਨੂੰ ਵੇਖਦੇ ਹੋਏ ਪੁਸਤਕਾਂ, ਰਸਾਲੇ ਆਦਿ ਇਕੱਤਰ ਕਰਕੇ ਮੁਹੱਈਆ ਕੀਤੇ ਜਾਂਦੇ ਹਨ। ਭਿੰਨ ਭਿੰਨ ਪੇਸ਼ਿਆਂ ਜਿਵੇਂ ਡਾਕਟਰੀ, ਇੰਜੀਨੀਅਰੀ, ਆਰਕੀਟੈਕਚਰ, ਵਕਾਲਤ ਅਤੇ ਹੋਰ ਪੇਸ਼ਿਆਂ ਵਿਚ ਕੰਮ ਕਰਨ ਵਾਲਿਆਂ ਨੂੰ ਆਪਣੇ ਕੰਮ ਨੂੰ ਸਫ਼ਲਤਾ ਪੂਰਵਕ ਨੇਪਰੇ ਚਾੜ੍ਹਨ ਲਈ ਜਾਂ ਉਸ ਵਿਚ ਨਵੀਨਤਾ ਲਿਆਉਣ ਲਈ, ਉਸ ਦੇ ਪਾਸਾਰ ਲਈ ਲਾਇਬ੍ਰੇਰੀ ਸਾਮੱਗਰੀ ਦੀ ਵਰਤੋਂ ਬਹੁਤ ਜ਼ਰੂਰੀ ਹੁੰਦੀ ਹੈ। ਅਖ਼ਬਾਰ ਦੇ ਪੱਤਰਕਾਰਾਂ ਨੂੰ, ਸੰਪਾਦਕਾਂ ਨੂੰ, ਕਾਲਮ ਲਿਖਾਰੀਆਂ ਨੂੰ, ਦੂਰਦਰਸ਼ਨ ਦੇ ਸੰਪਾਦਕਾਂ ਨੂੰ, ਰਸਾਲੇ ਅਤੇ ਹੋਰ ਪੱਤਰਾਂ ਦੇ ਸੰਪਾਦਕਾਂ ਨੂੰ, ਲਾਇਬ੍ਰੇਰੀ ਪੁਸਤਕਾਂ ਅਤੇ ਦੂਸਰੀ ਸਾਮੱਗਰੀ ਦੀ ਵਰਤੋਂ ਲਾ-ਜ਼ਰੂਰੀ ਕਰਨੀ ਪੈਂਦੀ ਹੈ। ਆਮ ਕਰਕੇ ਇਨ੍ਹਾਂ ਅਦਾਰਿਆਂ ਦੀਆਂ ਆਪਣੀਆਂ ਲਾਇਬ੍ਰੇਰੀਆਂ ਹੁੰਦੀਆਂ ਹਨ।

ਵਿਉਪਾਰ ਨੂੰ ਹੋਰ ਅਗੇ ਵਧਾਉਣ ਵਿਚ ਵੀ ਲਾਇਬ੍ਰੇਰੀ ਸਹਾਇਕ ਹੋ ਸਕਦੀ ਹੈ। ਨਵੇਂ ਵਿਉਪਾਰ ਸੰਬੰਧੀ ਚੋਣ ਅਤੇ ਜਾਣਕਾਰੀ ਹਾਸਲ ਕਰਨ ਲਈ, ਮੰਡੀ ਸੰਬੰਧੀ ਜਾਣਕਾਰੀ ਪ੍ਰਾਪਤ ਕਰਨ ਲਈ, ਵਿਉਪਾਰ ਦੇ ਪਸਾਰ ਲਈ, ਢੁਕਵੀਂ ਮੰਡੀ ਦੀ ਚੋਣ ਲਈ, ਵਿਉਪਾਰ ਵਿਚ ਕਾਰਜ ਕੁਸ਼ਲਤਾ ਵਧਾਉਣ ਲਈ, ਮਸ਼ੀਨਾਂ ਲਈ ਲਾਇਬ੍ਰੇਰੀ ਦੀ ਵਰਤੋਂ ਬਹੁਤ ਜ਼ਰੂਰੀ ਹੈ। ਵਿਉਪਾਰ ਅਤੇ ਉਦਯੋਗ ਵਿਚ ਖੋਜ ਅਤੇ ਵਿਕਾਸ (R&D) ਦੇ ਕੰਮਾਂ ਵਿਚ ਅਨੇਕ ਪ੍ਰਕਾਰ ਦੀ ਸਾਮੱਗਰੀ ਉਪਲਬਧ ਕਰਨ ਵਾਸਤੇ ਲਾਇਬ੍ਰੇਰੀ ਦਾ ਯੋਗਦਾਨ ਕਾਫ਼ੀ ਸ਼ਲਾਘਾਯੋਗ ਹੈ।

**2.6 ਮਨੋਰੰਜਨ ਦਾ ਸਾਧਨ :** ਵਿਹਲ ਮਨੁੱਖੀ ਜੀਵਨ ਦੀ ਲੋੜ ਹੈ ਅਤੇ ਉਸ ਦੀ ਮੁੱਖ ਸਮੱਸਿਆ ਵੀ। ਵਿਹਲ ਨੂੰ ਲਾਭਦਾਇਕ ਢੰਗ ਨਾਲ ਵਰਤਣ ਲਈ ਸਮਾਜ ਵਿਚ ਵਾਜਬ ਸਾਧਨਾਂ ਦੀ ਲੋੜ ਪੈਂਦੀ ਹੈ। ਲਾਇਬ੍ਰੇਰੀ ਅਜਿਹੇ ਸਾਧਨਾਂ ਵਿਚੋਂ ਇਕ ਹੈ ਜੋ ਵਿਹਲ ਨੂੰ ਵਿਅਰਥ ਜਾਣ ਤੋਂ ਬਚਾਉਂਦੀ ਹੈ। ਵਿਹਲ ਦੇ ਸਮੇਂ ਲਾਇਬ੍ਰੇਰੀ ਵਿਚ ਹਲਕੀ ਫੁਲਕੀ ਸਾਮੱਗਰੀ ਦਾ ਅਧਿਐਨ ਨਾ ਕੇਵਲ ਆਨੰਦਦਾਇਕ ਹੁੰਦਾ ਹੈ, ਸਗੋਂ ਜਾਣਕਾਰੀ ਭਰਪੂਰ ਵੀ ਹੁੰਦਾ ਹੈ। ਲਾਇਬ੍ਰੇਰੀ ਵਿਚ ਬੱਚਿਆਂ, ਯੁਵਕਾਂ, ਬਾਲਕਾਂ ਅਤੇ ਬਜ਼ੁਰਗਾਂ ਦੇ ਵਰਤੋਂ ਲਈ ਆਨੰਦਦਾਇਕ ਸਾਮੱਗਰੀ ਮਿਲ ਜਾਂਦੀ ਹੈ। ਇਸ ਨਾਲ ਉਨ੍ਹਾਂ ਦੀ ਦਿਨ ਭਰ ਦੀ ਥਕਾਣ ਦੂਰ ਹੋ ਜਾਂਦੀ ਹੈ ਅਤੇ ਉਹ ਹਲਕੇ ਫੁਲਕੇ ਮਹਿਸੂਸ ਕਰਦੇ ਹਨ। ਇਸ ਤਰ੍ਹਾਂ ਹੌਲੀ ਹੌਲੀ ਉਹ ਪਾਠਕ ਹਲਕੇ ਫੁਲਕੇ ਅਤੇ ਮਨੋਰੰਜਨ ਲਈ ਸਾਹਿਤ ਦੀ ਵਰਤੋਂ ਤੋਂ ਗੰਭੀਰ ਸਾਹਿਤ ਦੀ ਵਰਤੋਂ ਵਲ ਆ ਸਕਦੇ ਹਨ ਅਤੇ ਜੀਵਨ ਨੂੰ ਚੰਗੀ ਸੇਧ ਦੇ ਸਕਦੇ ਹਨ। ਜਿਥੇ ਹੋਰਨਾਂ ਲੋਕਾਂ ਦਾ ਵਿਹਲ ਦਾ ਸਮਾਂ ਸੁਸਤੀ, ਵਿਹਲੇ ਕੰਮਾਂ, ਕਲ੍ਹਾ-ਕਲੇਸ਼, ਤਾਸ਼, ਜੂਆ ਆਦਿ ਮਾੜੇ ਕੰਮਾਂ ਵਿਚ ਗੁਜ਼ਰਦਾ ਹੈ, ਸਮਝਦਾਰ ਵਿਅਕਤੀ ਵਿਹਲੇ ਸਮੇਂ ਵਿਚ ਲਾਇਬ੍ਰੇਰੀ ਜਾਣਾ ਆਪਣਾ ਸ਼ੁਗਲ ਬਣਾ ਲੈਂਦੇ ਹਨ। ਉਹ ਚੰਗੇ ਨਾਵਲ, ਕਹਾਣੀਆਂ, ਨਾਟਕ, ਕਵਿਤਾ, ਜੀਵਨੀਆਂ, ਸਵੈ-ਜੀਵਨੀਆਂ, ਇਤਿਹਾਸ, ਭੂਗੋਲ ਆਦਿ ਦੇ ਅਧਿਐਨ ਵਿਚੋਂ ਮਨੋਰੰਜਨ ਪ੍ਰਾਪਤ ਕਰਦੇ ਹਨ। ਆਧੁਨਿਕ ਲਾਇਬ੍ਰੇਰੀ ਅੱਜ ਕਲ੍ਹ ਫੋਨੋਗ੍ਰਾਫ਼ ਰੀਕਾਰਡ, ਲਘੂ-ਫ਼ਿਲਮਾਂ, ਸ੍ਰਵਣ-ਦਰਸ਼ੀ ਸਾਮੱਗੀ, ਮਲਟੀ ਮੀਡੀਆ ਨਾਲ ਨਾਗਰਿਕਾਂ ਦੇ ਮਨੋਰੰਜਨ ਅਤੇ ਜਾਣਕਾਰੀ ਵਿਚ ਵਾਧਾ ਕਰ ਸਕਦੀ ਹੈ।

**2.7 ਲੋਕਤੰਤਰ ਦੇ ਮਨੋਰਥਾਂ ਦੀ ਪੂਰਤੀ ਵਿਚ ਸਹਿਯੋਗ :** ਯੂਰਪ ਅਤੇ ਅਮਰੀਕਾ ਵਿਚ ਆਧੁਨਿਕ ਲਾਇਬ੍ਰੇਰੀ ਲੋਕਤੰਤਰ ਲਹਿਰ ਦੀ ਅਦੁੱਤੀ ਦੇਣ ਹੈ। ਲਾਇਬ੍ਰੇਰੀ ਵਿਚ ਹਰ ਤਰ੍ਹਾਂ ਦਾ ਸਮਾਜਕ ਵਿਤਕਰਾ ਮਿਟ ਜਾਂਦਾ ਹੈ ਤੇ ਮਨੁੱਖੀ ਗਿਆਨ ਸਮਾਜ ਦੀ ਸਾਂਝੀ ਮਲਕੀਅਤ ਬਣ ਜਾਂਦਾ ਹੈ। ਲੋੜਵੰਦ ਪਾਠਕਾਂ ਨੂੰ ਇਹ ਗਿਆਨ ਮੁਫ਼ਤ ਅਤੇ ਬਰਾਬਰ ਪ੍ਰਾਪਤ ਹੁੰਦਾ ਹੈ। ਲੋਕਤੰਤਰ ਸਮਾਜ ਦਾ ਹਰ ਨਾਗਰਿਕ ਹਰ ਪ੍ਰਕਾਰ ਦੀ ਸਾਮੱਗਰੀ ਦੀ ਵਰਤੋਂ ਕਰਕੇ ਹਰ ਤਰ੍ਹਾਂ ਦਾ ਗਿਆਨ, ਤੱਥ ਅਤੇ ਜਾਣਕਾਰੀ ਹਾਸਲ ਕਰ ਸਕਦਾ ਹੈ।

ਲੋਕਤੰਤਰ ਦੇ ਪਸਾਰ ਤੋਂ ਪਹਿਲਾਂ ਗਿਆਨ ਮੁੱਠੀ-ਭਰ ਰਾਜ ਕਰਨ ਵਾਲੇ ਵਿਅਕਤੀਆਂ ਦੀ ਸੰਪਤੀ ਮੰਨਿਆ ਜਾਂਦਾ ਸੀ, ਅਤੇ ਉਸੇ ਗਿਆਨ ਦੇ ਆਧਾਰ ਤੇ ਉਹ ਵਿਅਕਤੀ ਜਾਂ ਸ਼੍ਰੇਣੀਆਂ ਜਨਤਾ ਨੂੰ ਆਪਣੇ ਅਧੀਨ ਰਖਦੇ ਸਨ। ਹੌਲੀ ਹੌਲੀ ਲੋਕਤੰਤਰ ਦੇ ਪਸਾਰ ਨਾਲ ਪ੍ਰਭਾਵਸ਼ਾਲੀ ਵਿਅਕਤੀਆਂ/ਸ਼੍ਰੇਣੀਆਂ ਦਾ ਰਾਜ ਸਮਾਪਤ ਹੁੰਦਾ ਗਿਆ ਅਤੇ ਗਿਆਨ ਉਪਰ ਕਬਜ਼ਾ ਖਤਮ

ਹੋਣ ਨਾਲ ਗਿਆਨ ਲੋਕਾਂ ਦੀ ਸੰਪਤੀ ਬਣ ਗਿਆ। ਇਸ ਸਮੇਂ ਵਿਚ ਹੀ ਲਾਇਬ੍ਰੇਰੀ ਦਾ ਆਧੁਨਿਕ ਰੂਪ ਸਾਡੇ ਸਾਹਮਣੇ ਆਇਆ, ਜਿਥੇ ਇਸ ਨੇ ਹਰ ਮਨੁੱਖ ਨੂੰ ਗਿਆਨ ਦੇ ਸਮਾਜਕ ਵਿਰਸੇ ਦਾ ਬਰਾਬਰ ਦਾ ਹਿੱਸੇਦਾਰ ਬਣਾ ਦਿੱਤਾ। ਇਹ ਹੀ ਕਾਰਣ ਹੈ ਕਿ ਅੱਜ ਦੁਨੀਆਂ ਦੀ ਹਰ ਲੋਕਤੰਤਰੀ ਸਰਕਾਰ ਆਪਣੇ ਦੇਸ਼ ਵਿਚ ਅਜਿਹੀਆਂ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਆਪਣਾ ਮਾਣ ਸਮਝਦੀ ਹੈ ਜਿਸ ਨਾਲ ਲੋਕ ਗਿਆਨ ਪ੍ਰਾਪਤੀ ਦੇ ਇਸ ਸਸਤੇ ਪਰ ਮਹੱਤਵਪੂਰਣ ਸਾਧਨ ਦਾ ਪ੍ਰਯੋਗ ਕਰ ਸਕਣ। ਇਸ ਤਰ੍ਹਾਂ ਇਹ ਲਾਇਬ੍ਰੇਰੀ ਲੋਕਤੰਤਰ ਦੇ ਮਨੋਰਥਾਂ ਦੀ ਪੂਰਤੀ ਵਿਚ ਪੂਰਾ ਪੂਰਾ ਸਹਿਯੋਗ ਪ੍ਰਦਾਨ ਕਰਦੀ ਹੈ।

2.8 **ਸਮਾਜਕ ਉੱਨਤੀ ਵਿਚ ਯੋਗਦਾਨ :** ਅਜੋਕੇ ਸੂਚਨਾ ਯੁਗ ਵਿਚ ਜਿਥੇ ਅਸੀਂ ਸੂਚਨਾ ਸਮਾਜ ਵਿਚ ਵਿਚਰ ਰਹੇ ਹਾਂ, ਲਾਇਬ੍ਰੇਰੀ ਆਪਣੇ ਤਰੀਕੇ ਨਾਲ ਸਮਾਜਕ ਉੱਨਤੀ ਵਿਚ ਯੋਗਦਾਨ ਪਾਉਂਦੀ ਹੈ। ਇਹ ਸੂਚਨਾ ਦੇ ਪਾਸਾਰ ਦਾ ਕੇਂਦਰ ਬਿੰਦੂ ਬਣ ਗਈ ਹੈ, ਜਿਸ ਨਾਲ ਸਮਾਜਕ ਵਿਕਾਸ ਹੁੰਦਾ ਹੈ। ਗਿਆਨ ਵਰਤਣ ਨਾਲ ਹੋਰ ਵੱਧਦਾ ਅਤੇ ਇਸ ਵਰਤੋਂ ਵਿਚ ਲਾਇਬ੍ਰੇਰੀ ਪੁਸਤਕਾਂ, ਸੂਚਨਾ ਅਤੇ ਹੋਰ ਸੁਵਿਧਾਵਾਂ ਦੇ ਕੇ ਯੋਗਦਾਨ ਪਾਉਂਦੀ ਹੈ। ਇਸ ਪ੍ਰਕਾਰ ਇਹ ਗਿਆਨ ਅਤੇ ਸੂਚਨਾ ਦੇ ਪ੍ਰਸਾਰ ਲਈ ਯਤਨ ਕਰਕੇ ਇਸ ਵਿਚ ਵਾਧਾ ਕਰਨ ਵਿਚ ਹੱਥ ਵੰਡਾਉਂਦੀ ਹੈ।

2.9 **ਵਿਅਕਤੀਤੱਵ ਦੇ ਵਿਕਾਸ ਵਿਚ ਯੋਗਦਾਨ :** ਲਾਇਬ੍ਰੇਰੀ ਮਨੁੱਖ ਦੇ ਵਿਅਕਤੀਤੱਵ ਦੇ ਵਿਕਾਸ ਵਿਚ ਮਹੱਤਵਪੂਰਣ ਭੂਮਿਕਾ ਨਿਭਾਉਂਦੀ ਹੈ। ਲਾਇਬ੍ਰੇਰੀ ਵਿਚ ਉਹ ਸੱਚ ਦੀ ਭਾਲ ਵਿਚ ਆਉਂਦੇ ਹਨ। ਹਰ ਵਿਅਕਤੀ ਆਪਣੇ ਢੰਗ ਨਾਲ, ਆਪਣੇ ਮਨੋਰਥਾਂ ਦੀ ਪੂਰਤੀ ਹਿਤ ਆਉਂਦਾ ਹੈ। ਲਾਇਬ੍ਰੇਰੀ ਵਿਚ ਪਾਠਕ ਨੂੰ ਇਹ ਨਹੀਂ ਦੱਸਿਆ ਜਾਂਦਾ ਕਿ ਉਸ ਨੇ ਕੀ ਸੋਚਣਾ ਹੈ, ਕਦੋਂ ਸੋਚਣਾ ਹੈ, ਸਗੋਂ ਭਾਲ ਦੇ ਦੌਰਾਨ ਦੂਸਰਿਆਂ ਦੇ ਵਿਚਾਰਾਂ ਅਤੇ ਵਿਸ਼ਵਾਸ ਬਾਰੇ ਜਾਣਕਾਰੀ ਮਿਲਦੀ ਹੈ ਜਿਨ੍ਹਾਂ ਨੂੰ ਉਹ ਸਮਝਦਾ ਹੈ, ਕਦਰ ਕਰਦਾ ਹੈ, ਭਾਵੇਂ ਉਨ੍ਹਾਂ ਨੂੰ ਮੰਨੇ ਜਾਂ ਨਾ ਮੰਨੇ।[1] ਇਸ ਪ੍ਰਕਾਰ ਲਾਇਬ੍ਰੇਰੀ ਸੁਤੰਤਰ ਤੌਰ ਤੇ ਸੋਚਣ-ਪ੍ਰਕਿਰਿਆ ਦੀ ਸ਼ਰਨਗਾਹ ਜਾਂ ਪਵਿੱਤਰ ਸਥਾਨ ਹੈ। ਵਿਚਾਰਾਂ ਦੀ ਸੁਤੰਤਰਤਾ ਵਿਚ ਲਾਇਬ੍ਰੇਰੀ ਤੋਂ ਇਲਾਵਾ ਹੋਰ ਅਦਾਰੇ ਵੀ ਯੋਗਦਾਨ ਪਾਉਂਦੇ ਹਨ, ਪਰ ਲਾਇਬ੍ਰੇਰੀ ਦੀ ਇਨ੍ਹਾਂ ਤੋਂ ਵਧੇਰੇ ਮਹੱਤਤਾ ਬਣਦੀ ਹੈ। ਇਹ ਇਸ ਲਈ ਕਿਉਂਕਿ ਪੁਸਤਕਾਂ ਬਾਕੀ ਜਨਤਕ ਮਾਧਿਅਮ ਦੇ ਮੁਕਾਬਲੇ ਬੁੱਧੀ ਉੱਪਰ ਵਧੇਰੇ ਅਸਰ ਕਰਦੀਆਂ ਹਨ। ਜਿਤਨੀ ਦੇਰ ਨਾਗਰਿਕ ਆਪਣੀ ਮਨ ਮਰਜ਼ੀ ਨਾਲ ਲਾਇਬ੍ਰੇਰੀ ਵਿਚੋਂ, ਸੱਚ ਦੀ ਭਾਲ ਖਾਤਰ, ਪੁਸਤਕਾਂ ਦੀ ਚੋਣ ਕਰ ਸਕਦੇ ਹਨ ਉਤਨੀ ਦੇਰ "ਬੌਧਿਕ ਸੁਤੰਤਰਤਾ ਦਾ ਕੋਈ ਅੰਤਿਮ ਖੁਲਾਸਾ ਨਹੀਂ ਹੋ ਸਕਦਾ।"[2] ਨਿੱਗਰ ਬੌਧਿਕ ਮਾਹੌਲ ਵਾਸਤੇ ਅਸਹਿਮਤੀ ਨੂੰ ਵੀ ਉਕਸਾਉਣਾ ਚਾਹੀਦਾ ਹੈ, ਜੋ ਬਹੁਤ ਜ਼ਰੂਰੀ ਹੈ। ਅਸਲ ਵਿਚ ਗਿਆਨ ਦੀ ਉੱਨਤੀ, ਵਿਕਾਸ ਅਤੇ ਮਨੁੱਖੀ ਪ੍ਰਾਪਤੀਆਂ, ਮਤਭੇਦ ਅਤੇ ਸਹਿਯੋਗ, ਧਰਮਾਂ, ਵਿਸ਼ਵਾਸਾਂ ਵਿਚ ਸੰਘਰਸ਼ ਅਤੇ ਉਨ੍ਹਾਂ ਵਿਚ ਸਹਿਯੋਗ ਦਾ ਨਤੀਜਾ ਹਨ।[3] ਇਨ੍ਹਾਂ ਗੱਲਾਂ ਸਦਕਾ ਹੀ ਵਿਅਕਤੀਤੱਵ ਦਾ ਸਹੀ ਵਿਕਾਸ ਸੰਭਵ ਹੋ ਸਕਦਾ ਹੈ ਜੋ ਕਿਸੇ ਵੀ ਲੋਕਰਾਜੀ ਗਣਤੰਤਰ ਲਈ ਜ਼ਰੂਰੀ ਹੈ।

### 3. ਲਾਇਬ੍ਰੇਰੀ ਦੇ ਕਰਤੱਵ :

ਲਾਇਬ੍ਰੇਰੀ ਦਾ ਪ੍ਰਮੁੱਖ ਮਨੋਰਥ ਗਿਆਨ, ਤੱਥ ਅਤੇ ਜਾਣਕਾਰੀ ਪਾਠਕਾਂ ਤਕ ਪਹੁੰਚਾਣਾ

ਹੈ। ਗਿਆਨ ਪਾਸਾਰ ਰਾਹੀਂ ਲਾਇਬ੍ਰੇਰੀ ਮਨੁੱਖ ਦੇ ਵਿਅਕਤੀਗਤ, ਸਮਾਜਕ ਅਤੇ ਰਾਸ਼ਟਰੀ ਜੀਵਨ ਨੂੰ ਖੁਸ਼ਹਾਲ ਅਤੇ ਆਨੰਦਮਈ ਬਣਾਉਂਦੀ ਹੈ। ਇਨ੍ਹਾਂ ਮਨੋਰਥਾਂ ਦੀ ਪੂਰਤੀ ਹਿੱਤ, ਲਾਇਬ੍ਰੇਰੀ ਕੁਝ ਕਰਤੱਵ ਨਿਭਾਉਂਦੀ ਹੈ ਜਿਨ੍ਹਾਂ ਰਾਹੀਂ ਉਹ ਆਪਣੇ ਸਮਾਜਕ ਕਾਰਜ ਕਰਦੀ ਹੈ। ਇਸ ਸੰਦਰਭ ਵਿਚ ਲਾਇਬ੍ਰੇਰੀ ਦੇ ਨਿਮਨ-ਲਿਖਤ ਕਰਤੱਵ ਹੁੰਦੇ ਹਨ:

1. ਪੁਸਤਕਾਂ, ਰਸਾਲੇ, ਹੋਰ ਲਿਖਤ ਅਤੇ ਸ੍ਰਵਣ-ਦਰਸ਼ੀ ਸਾਮੱਗਰੀ ਨੂੰ ਚੁਣਨਾ, ਇਕੱਤਰ ਕਰਨਾ, ਸੰਗਠਨ ਕਰਨਾ ਅਤੇ ਇਸ ਦੀ ਲੋੜ ਅਨੁਸਾਰ ਸੰਭਾਲ ਤੇ ਸੁਰੱਖਿਆ ਕਰਨੀ ਤਾਂ ਕਿ ਉਸ ਨੂੰ ਵਰਤਮਾਨ ਪਾਠਕ ਹੀ ਨਹੀਂ ਸਗੋਂ ਆਉਣ ਵਾਲੀ ਪੀੜ੍ਹੀ ਵੀ ਪ੍ਰਯੋਗ ਕਰ ਸਕੇ।
2. ਇਸ ਪਾਠ-ਸਾਮੱਗਰੀ ਨੂੰ ਅਜਿਹੇ ਢੰਗ ਨਾਲ ਤਰਤੀਬ ਦੇਣਾ ਕਿ ਪਾਠਕ ਲੋੜ ਪੈਣ ਤੇ ਆਸਾਨੀ ਨਾਲ ਲੱਭ ਕੇ ਉਸ ਦੀ ਢੁਕਵੀਂ ਵਰਤੋਂ ਕਰ ਸਕਣ।
3. ਮੰਗ ਅਨੁਸਾਰ ਪਾਠਕਾਂ ਨੂੰ ਸਾਮੱਗਰੀ ਉਪਲਬਧ ਕਰਨਾ। ਉਨ੍ਹਾਂ ਨੂੰ ਲਾਇਬ੍ਰੇਰੀ ਵਿਚ ਬੈਠ ਕੇ ਪੁਸਤਕਾਂ ਪੜ੍ਹਨ ਅਤੇ ਜਾਣਕਾਰੀ ਪ੍ਰਾਪਤ ਕਰਨ ਦੀ ਸੁਵਿਧਾ ਪ੍ਰਦਾਨ ਕਰਨੀ ਅਤੇ ਲਾਇਬ੍ਰੇਰੀ ਤੋਂ ਬਾਹਰ ਪੜ੍ਹਨ ਲਈ ਪੁਸਤਕਾਂ ਜਾਰੀ ਕਰਨੀਆਂ।
4. ਪਾਠਕਾਂ ਵਿਚ, ਆਮ ਲੋਕਾਂ ਵਿਚ, ਲਾਇਬ੍ਰੇਰੀ ਦੇ ਆਸ-ਪੜੋਸ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨਾ, ਜਨਤਾ ਦੀ ਪਾਠ ਸਾਮੱਗਰੀ ਨਾਲ ਜਾਣ-ਪਛਾਣ ਕਰਾਉਣੀ, ਉਨ੍ਹਾਂ ਬਾਰੇ ਗਿਆਨ ਦੇਣਾ ਤਾਂ ਕਿ ਉਹ ਪੁਸਤਕਾਂ ਵੱਲ ਪ੍ਰੇਰਿਤ ਹੋ ਕੇ ਉਨ੍ਹਾਂ ਨੂੰ ਰੁਚੀ ਨਾਲ ਪੜ੍ਹ ਸਕਣ। ਇਸ ਤਰ੍ਹਾਂ ਉਹ ਲਾਇਬ੍ਰੇਰੀ ਦੇ ਪੱਕੇ ਪਾਠਕ ਬਣ ਸਕਣਗੇ।
5. ਜਨਤਾ ਦੀਆਂ ਸਮਾਜਕ, ਸਭਿਆਚਾਰਕ, ਰਾਜਸੀ, ਆਰਥਕ ਅਤੇ ਵਿਗਿਆਨਕ ਲੋੜਾਂ ਨੂੰ ਪੂਰਾ ਕਰਨ ਹਿੱਤ ਢੁਕਵੀਆਂ ਪੁਸਤਕਾਂ ਅਤੇ ਹੋਰ ਸਾਮੱਗਰੀ ਪ੍ਰਾਪਤ ਕਰਨ ਦਾ ਪ੍ਰਬੰਧ ਕਰਨਾ।
6. ਸਿਖਿਆ ਅਤੇ ਖੋਜ ਸਮਾਜ ਵਿਚ ਬਹੁਤ ਮਹੱਤਵਪੂਰਣ ਕਾਰਜ ਹਨ। ਇਨ੍ਹਾਂ ਦੀ ਪੂਰਤੀ ਹਿਤ ਪੁਸਤਕਾਂ, ਰਸਾਲੇ, ਹਥ-ਲਿਖਤਾਂ, ਲਘੂ ਫ਼ਿਲਮਾਂ ਅਤੇ ਹੋਰ ਸਾਮੱਗਰੀ ਉਪਲਬਧ ਕਰਨਾ।
7. ਗਿਆਨ ਜਾਂ ਮਨੋਰੰਜਨ ਦੇ ਲੋੜਵੰਦਾਂ ਲਈ ਪਾਠ ਸਾਮੱਗਰੀ ਦਾ ਢੁਕਵਾਂ ਪ੍ਰਬੰਧ ਕਰਨਾ।
8. ਪੜ੍ਹਾਈ ਅਤੇ ਗਿਆਨ ਪ੍ਰਾਪਤੀ ਲਈ ਲੋੜੀਂਦਾ ਵਾਤਾਵਰਣ ਬਣਾਉਣਾ।

ਉਪਰੋਕਤ ਦਿੱਤੇ ਕਰਤੱਵਾਂ ਦੀ ਪੂਰਤੀ ਲਈ ਸੰਤੋਖਜਨਕ ਅਤੇ ਪ੍ਰਭਾਵਸ਼ਾਲੀ ਲਾਇਬ੍ਰੇਰੀ ਪ੍ਰਬੰਧ ਦੀ ਲੋੜ ਪੈਂਦੀ ਹੈ। ਪ੍ਰਬੰਧਕੀ ਪੱਖ ਤੋਂ ਲਾਇਬ੍ਰੇਰੀ ਨੂੰ ਕੁਝ ਢੁਕਵੇਂ/ ਲੋੜੀਂਦੇ ਵਿਭਾਗਾਂ ਵਿਚ ਵੰਡ ਲਿਆ ਜਾਂਦਾ ਹੈ, ਜਿਵੇਂ :

ੳ) **ਤਕਨੀਕੀ ਸੇਵਾਵਾਂ :** ਇਸ ਵਿਚ ਪੁਸਤਕ ਚੋਣ, ਪੁਸਤਕ ਖ਼ਰੀਦ, ਪੁਸਤਕ-ਪ੍ਰਾਪਤੀ ਅਤੇ ਤਕਨੀਕੀ ਪ੍ਰਕਿਰਿਆ ਵਿਭਾਗ ਸ਼ਾਮਿਲ ਕੀਤੇ ਜਾਂਦੇ ਹਨ।

ਅ) **ਪਾਠਕ ਸੇਵਾਵਾਂ :** ਇਸ ਵਿਚ ਪੁਸਤਕਾਂ ਜਾਰੀ ਕਰਨੀਆਂ, ਦੇਖਭਾਲ, ਸੰਦਰਭ ਸੇਵਾ ਆਦਿ ਵਿਭਾਗ ਸ਼ਾਮਲ ਕੀਤੇ ਜਾਂਦੇ ਹਨ।

ਇਸ ਤੋਂ ਇਲਾਵਾ ਲੋਕ ਲਾਇਬ੍ਰੇਰੀ ਵਿਚ ਬਾਲ ਵਿਭਾਗ, ਅਕਾਦਮਿਕ ਲਾਇਬ੍ਰੇਰੀ ਵਿਚ ਪਾਠ-ਪੁਸਤਕ ਅਤੇ ਲੇਖ-ਸੂਚੀ ਵਿਭਾਗ, ਰਸਾਲਾ ਵਿਭਾਗ ਆਦਿ ਵੀ ਹੁੰਦੇ ਹਨ।

ਇਸ ਤਰ੍ਹਾਂ ਦੀ ਵੰਡ ਕਰਨ ਨਾਲ ਲਾਇਬ੍ਰੇਰੀ ਆਪਣੇ ਕਰਤੱਵ ਪ੍ਰਭਾਵਸ਼ਾਲੀ ਢੰਗ ਨਾਲ ਨਿਭਾ ਸਕਦੀ ਹੈ।

ਇਕ ਹੋਰ ਮਤ ਅਨੁਸਾਰ ਲਾਇਬ੍ਰੇਰੀ ਦੇ ਹੇਠ ਲਿਖੇ ਕਰਤੱਵ ਹੋਣੇ ਚਾਹੀਦੇ ਹਨ :

1. ਸਮੇਂ ਅਤੇ ਸਥਾਨ ਦਾ ਵਿਚਾਰ ਨ ਕਰਦੇ ਹੋਏ ਅੱਛੀ ਅਤੇ ਉਪਯੋਗੀ ਸਾਮੱਗਰੀ ਇਕੱਤਰ ਕਰਨਾ ਅਤੇ ਉਸ ਨੂੰ ਪੜ੍ਹਨ ਲਈ ਮੁਹੱਈਆ ਕਰਨਾ। ਇਸ ਢੰਗ ਨਾਲ ਗਿਆਨ, ਵਿਚਾਰ ਅਤੇ ਸੰਸਕ੍ਰਿਤੀ ਦੀ ਰੱਖਿਆ, ਸੰਭਾਲ ਅਤੇ ਪਸਾਰ ਕਰਨਾ।
2. ਇਕੱਤਰ ਪੁਸਤਕਾਂ ਅਤੇ ਹੋਰ ਸਾਮੱਗਰੀ ਰਾਹੀਂ ਸਿਖਿਆ ਅਤੇ ਸਾਖਰਤਾ ਵਿਚ ਵਾਧਾ ਕਰਨਾ।
3. ਵਿਅਕਤੀਤੱਵ ਦੇ ਵਿਕਾਸ ਲਈ ਸਵੈ-ਅਧਿਐਨ ਉਪਰ ਜ਼ੋਰ ਦੇਣਾ।
4. ਭਿੰਨ ਭਿੰਨ ਪਾਠ-ਸਾਮੱਗਰੀ ਰਾਹੀਂ ਜਨਤਾ ਦੇ ਸਾਹਮਣੇ ਸੰਤੁਲਿਤ ਵਿਚਾਰ ਪੇਸ਼ ਕਰਨਾ।
5. ਜਨਤਾ ਨੂੰ ਵਿਹਲੇ ਸਮੇਂ ਦਾ ਸਦ-ਉਪਯੋਗ ਕਰਨ ਸੰਬੰਧੀ ਢੁਕਵੀਂ ਜਾਣਕਾਰੀ ਦੇਣਾ।
6. ਖੋਜ ਸ਼ਕਤੀ ਦੀ ਸੰਭਾਲ ਕਰਕੇ ਖੋਜ ਕਾਰਜ ਨੂੰ ਸੰਗਠਿਤ ਅਤੇ ਨਿਰੰਤਰ ਰੂਪ ਦੇਣਾ।
7. ਉਦਯੋਗ ਧੰਧੇ ਵਿਚ ਰੁੱਝੇ ਕਾਮੇ ਅਤੇ ਅਧਿਕਾਰੀਆਂ ਨੂੰ ਨਵੀਨ ਅਤੇ ਸੱਜਰੀ ਸੂਚਨਾ, ਤੱਥ ਅਤੇ ਗਿਆਨ ਸੰਬੰਧੀ ਜਾਣਕਾਰੀ ਪ੍ਰਦਾਨ ਕਰਕੇ ਹਰ ਖੇਤਰ ਦੀ ਉਪਜ ਵਿਚ ਵਾਧਾ ਕਰਨਾ।
8. ਸਮਾਜਕ ਵਿਕਾਸ ਅਤੇ ਭਲਾਈ ਵਾਸਤੇ ਭਿੰਨ ਭਿੰਨ ਕੰਮ ਕਰਨਾ ਅਤੇ ਇਸ ਤਰ੍ਹਾਂ ਕਰਦੇ ਹੋਏ ਲਾਇਬ੍ਰੇਰੀ ਨੂੰ ਇਕ ਸਮਾਜਕ ਕੇਂਦਰ ਅਤੇ ਸੰਸਕ੍ਰਿਤੀ ਦਾ ਭੰਡਾਰ ਬਣਾਉਣਾ।
9. ਖੁਸ਼ਹਾਲ ਜ਼ਿੰਦਗੀ ਜਿਊਣ ਸੰਬੰਧੀ ਅਤੇ ਬੇਹਤਰ ਨਾਗਰਿਕ ਬਣਨ ਵਾਸਤੇ ਰਹਿਨੁਮਾਈ ਕਰਨਾ ਅਤੇ ਚਹੁੰਪਾਸੀ ਸ਼ਾਂਤੀ, ਸਹਿਯੋਗ ਅਤੇ ਕੌਮਾਂਤਰੀ ਭਾਈਚਾਰੇ ਦੀ ਭਾਵਨਾ ਪੈਦਾ ਕਰਨਾ।
10. ਸਵੈ-ਅਧਿਐਨ ਰਾਹੀਂ ਜੀਵਨ ਨੂੰ ਸੰਪੂਰਨ ਅਤੇ ਬੇਹਤਰ ਬਣਾਉਣਾ।

ਇਨ੍ਹਾਂ ਕਰਤੱਵਾਂ ਨੂੰ ਮੁੱਖ ਰਖਦੇ ਹੋਏ ਡਾ. ਰੰਗਾਨਾਥਨ[4] ਅਨੁਸਾਰ ਲਾਇਬ੍ਰੇਰੀ ਨੂੰ ਸਮਾਜਕ ਸੰਸਥਾ ਅਤੇ ਇਨ੍ਹਾਂ ਨੂੰ ਸਮਾਜਕ ਕਰਤੱਵ ਕਿਹਾ ਜਾ ਸਕਦਾ ਹੈ।

## ਹਵਾਲੇ


1. J.H. Shera, *Foundations of Education for Librarianship*, New York : Becker & Hayes, 1972.
2. F.A. Sharr, "Silent Upon a Peak in Darien", *Library Association Record*, 72 (1) 1948, p.2.
3. B.C.Swank, "Six Items for Exports : International Values in American Librarinship", *Library Journal*, 88, Feb. 1963, p. 715.
4. S.R.Ranganathan, *Library Manual*, 2nd Ed., Bomaby : Asia Publishing House, 1966, p. 21.

ਅਧਿਆਇ 3

# ਲਾਇਬ੍ਰੇਰੀ ਵਿਗਿਆਨ ਦੇ ਪੰਜ ਮੂਲ ਨਿਯਮ

## 1. ਉਤਪਤੀ ਤੇ ਵਿਕਾਸ

ਲਾਇਬ੍ਰੇਰੀ ਵਿਗਿਆਨ ਦੇ ਮੂਲ ਨਿਯਮਾਂ ਦੇ ਜਨਮਦਾਤਾ ਡਾ. ਸ਼ਿਆਲੀ ਰਾਮ ਅੰਮ੍ਰਿਤ ਰੰਗਾਨਾਥਨ ਮਦਰਾਸ ਯੂਨੀਵਰਸਿਟੀ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਨਿਯੁਕਤ ਹੋਣ ਉਪਰੰਤ 1924 ਵਿਚ ਲਾਇਬ੍ਰੇਰੀ ਵਿਗਿਆਨ ਵਿਸ਼ੇ ਦੀ ਸਿੱਖਿਆ ਪ੍ਰਾਪਤ ਕਰਨ ਵਾਸਤੇ ਇੰਗਲੈਂਡ ਗਏ। ਉਥੇ ਨਾ ਕੇਵਲ ਉਨ੍ਹਾਂ ਨੇ ਯੂਨੀਵਰਸਿਟੀ ਕਾਲਜ ਲੰਡਨ ਵਿਚ ਆਪਣੇ ਵਿਸ਼ੇ ਦਾ ਹੀ ਅਧਿਐਨ ਕੀਤਾ, ਸਗੋਂ ਲਗਭਗ 100 ਯੂਨੀਵਰਸਿਟੀ, ਕਾਲਜ ਅਤੇ ਲੋਕ ਲਾਇਬ੍ਰੇਰੀਆਂ ਦੇ ਪ੍ਰਬੰਧਕੀ ਢਾਂਚੇ, ਕਾਰਜ ਪ੍ਰਣਾਲੀਆਂ ਅਤੇ ਸੇਵਾਵਾਂ ਦਾ ਬਰੀਕੀ ਨਾਲ ਅਧਿਐਨ ਕੀਤਾ, ਜਿਸ ਨਾਲ ਲਾਇਬ੍ਰੇਰੀ ਦੇ ਉੱਦੇਸ਼ਾਂ ਪ੍ਰਤੀ ਉਨ੍ਹਾਂ ਦੇ ਵਿਚਾਰਾਂ ਉਪਰ ਕਾਫ਼ੀ ਡੂੰਘਾ ਅਸਰ ਪਿਆ। ਉਨ੍ਹਾਂ ਦੀ ਧਾਰਣਾ ਬਣ ਗਈ ਕਿ:

(ੳ) ਉਹ ਸਮਾਜਕ ਵਿਕਾਸ ਅਤੇ ਪ੍ਰਗਤੀ ਵਾਸਤੇ ਲਾਇਬ੍ਰੇਰੀ ਦਾ ਯੋਗਦਾਨ ਵਧਾਏਗਾ।

(ਅ) ਉਹ ਆਪਣੇ ਦੇਸ਼ ਦੀ ਸਮਾਜਕ ਪ੍ਰਗਤੀ ਲਾਇਬ੍ਰੇਰੀ ਸੇਵਾ ਨੂੰ ਸਾਧਨ ਬਣਾ ਕੇ ਪ੍ਰਾਪਤ ਕਰੇਗਾ।

(ੲ) ਲਾਇਬ੍ਰੇਰੀ ਕਾਰਜਾਂ ਦੇ ਕੁਝ ਪਹਿਲੂਆਂ ਬਾਰੇ ਤਾਂ ਮਾਰਗਦਰਸ਼ੀ ਨਿਯਮਾਂ ਦਾ ਸੂਤਰੀਕਰਣ ਕੀਤਾ ਗਿਆ ਸੀ, ਜਿਵੇਂ ਸੂਚੀਕਰਣ ਵਾਸਤੇ ਸੀ.ਏ.ਕੱਟਰ ਨੇ, ਵਰਗੀਕਰਣ ਵਾਸਤੇ ਈ.ਸੀ. ਰਿਚਰਡਸਨ ਅਤੇ ਡਬਲਿਯੂ ਬਰਵਿਕ ਸੇਅਰਜ਼ ਨੇ ਕੁਝ ਨਿਯਮ ਤਿਆਰ ਕੀਤੇ ਸਨ, ਪਰ ਇਹ ਨਾਕਾਫ਼ੀ ਸਨ।

(ਸ) ਲਾਇਬ੍ਰੇਰੀ ਵਿਧੀਆਂ ਅਤੇ ਸੇਵਾਵਾਂ ਵਾਸਤੇ ਸਮੁੱਚੇ ਤੌਰ ਤੇ ਕੋਈ ਵੀ ਮਾਰਗਦਰਸ਼ੀ ਨਿਯਮ ਨਹੀਂ ਸਨ।

(ਹ) ਲਾਇਬ੍ਰੇਰੀ ਦੇ ਕਾਰਜਾਂ ਵਾਸਤੇ ਏਕੀਕਰਣ ਸਿਧਾਂਤਾਂ ਦੀ ਲੋੜ ਹੈ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਪੁਰਾਣੀਆਂ ਤਕਨੀਕਾਂ ਅਤੇ ਪ੍ਰਯੋਗਾਂ ਦੇ ਪਰਸਪਰ ਸੰਬੰਧਾਂ ਨੂੰ ਦੱਸਣ ਵਾਸਤੇ ਕੋਈ ਸਿਧਾਂਤ ਜਾਂ ਨਿਯਮ ਨਹੀਂ ਸਨ, ਸਿਰਜੇ ਗਏ, ਜਿਸ ਕਰਕੇ ਇਨ੍ਹਾਂ ਤਕਨੀਕਾਂ ਅਤੇ ਪ੍ਰਣਾਲੀਆਂ ਵਿਚ ਇਕਸੁਰਤਾ ਅਤੇ ਇਕਰੂਪਤਾ ਸਥਾਪਤ ਨਹੀਂ ਸੀ ਹੋ ਸਕੀ।

ਉੱਥੇ ਹਰ ਲਾਇਬ੍ਰੇਰੀ ਵਿਚ ਰੋਜ਼ਾਨਾ ਕੰਮ-ਕਾਜ ਵਾਸਤੇ ਅਲੱਗ ਅਲੱਗ ਪੱਧਤੀਆਂ ਅਤੇ ਪ੍ਰਣਾਲੀਆਂ ਪ੍ਰਚਲਿਤ ਸਨ, ਜਿਨ੍ਹਾਂ ਤੋਂ ਰੰਗਾਨਾਥਨ ਕੋਈ ਬਹੁਤੇ ਪ੍ਰਭਾਵਿਤ ਨਹੀਂ ਹੋਏ। ਇਸ ਕਰਕੇ ਉਨ੍ਹਾਂ ਦੇ ਮਨ ਵਿਚ ਏਕੀਕਰਣ ਸਿਧਾਂਤਾਂ ਦੀ ਸਿਰਜਣਾ ਦੀ ਲੋੜ ਜਾਗੀ। ਇਹੀ ਕਾਰਣ ਸੀ

ਕਿ ਜਦੋਂ ਉਹ ਵਾਪਸ ਦੇਸ਼ ਪਰਤੇ ਅਤੇ ਮਦਰਾਸ ਯੂਨੀਵਰਸਿਟੀ ਲਾਇਬ੍ਰੇਰੀ ਦੇ ਪੁਨਰ-ਗਠਨ ਵੇਲੇਂ ਇੰਗਲੈਂਡ ਦੀਆਂ ਲਾਇਬ੍ਰੇਰੀਆਂ ਵਿਚ ਪ੍ਰਚਲਿਤ ਪ੍ਰਣਾਲੀਆਂ ਵਿਚ ਲੋੜੀਂਦੀ ਸੋਧ ਕਰਕੇ ਉਨ੍ਹਾਂ ਨੂੰ ਅਮਲੀ ਰੂਪ ਦਿੱਤਾ। ਮਾਰਗ ਦਰਸ਼ਨ ਲਈ ਪਾਠਕਾਂ ਦੇ ਸੁਝਾਅ ਸਿਰ ਮੱਥੇ ਮੰਨ ਕੇ ਤਕਨੀਕਾਂ, ਪ੍ਰਣਾਲੀਆਂ ਅਤੇ ਪ੍ਰਯੋਗਾਂ ਵਿਚ ਸੋਧ ਕਰਦੇ ਰਹੇ ਤਾਂ ਕਿ ਨਾ ਕੇਵਲ ਪੜ੍ਹਨ ਸਾਮੱਗਰੀ ਨੂੰ ਹੀ ਤਰਤੀਬ ਦੇਣ ਲਈ, ਸਗੋਂ ਪਾਠਕਾਂ ਨੂੰ ਚੰਗੇਰੀ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਲਈ ਨਕਸ਼ਾ ਉਲੀਕਿਆ।

ਲਾਇਬ੍ਰੇਰੀ ਤਕਨੀਕਾਂ ਅਤੇ ਕਾਰਜਾਂ ਵਿਚ ਇਕਰੂਪਤਾ ਅਤੇ ਸਮਤਾ ਲਿਆਉਣ ਵਾਸਤੇ ਕੁਝ ਮੁੱਢਲੇ ਨਿਯਮ ਜ਼ਰੂਰ ਹੋਣੇ ਚਾਹੀਦੇ ਹਨ। ਜਿਨ੍ਹਾਂ ਦੇ ਆਧਾਰ ਤੇ ਲਾਇਬ੍ਰੇਰੀ ਦੇ ਸਾਰੇ ਕੰਮ ਨੂੰ ਸੂਤਰਬੱਧ ਕੀਤਾ ਜਾ ਸਕੇ ਤਾਂ ਕਿ ਸਮੇਂ ਅਤੇ ਸਥਾਨ ਤੋਂ ਮੁਕਤ ਹੋ ਕੇ ਇਹ ਪ੍ਰਣਾਲੀਆਂ, ਤਕਨੀਕਾਂ ਪ੍ਰਯੋਗ ਹੁੰਦੀਆਂ ਰਹਿਣ। ਇਸ ਤਰ੍ਹਾਂ ਉਹ ਨਿਯਮਾਂ ਦੀ ਮਦਦ ਦੇ ਨਾਲ ਲਾਇਬ੍ਰੇਰੀ ਗਿਆਨ ਨੂੰ ਲਾਇਬ੍ਰੇਰੀ ਵਿਗਿਆਨ ਰੂਪ ਦੇਣ ਲਈ ਨਿਯਮਾਂ ਦੀ ਖੋਜ ਵਿਚ ਲਗ ਪਏ।

ਫਿਰ ਇਕ ਸ਼ੁਭ ਅਵਸਰ ਆਇਆ। ਦੱਖਣ ਭਾਰਤ ਅਧਿਆਪਕ ਸੰਘ ਨੇ ਉਨ੍ਹਾਂ ਨੂੰ 1928 ਵਿਚ ਇਕ ਭਾਸ਼ਣ ਦੇਣ ਵਾਸਤੇ ਸੱਦਾ-ਪੱਤਰ ਦਿੱਤਾ। ਭਾਸ਼ਣ ਵਾਸਤੇ ਉਨ੍ਹਾਂ ਲਾਇਬ੍ਰੇਰੀ ਵਿਗਿਆਨ, ਲਾਇਬ੍ਰੇਰੀ ਸੇਵਾ ਅਤੇ ਲਾਇਬ੍ਰੇਰੀ ਵਿਧੀਆਂ ਦਾ ਵਿਸ਼ਾ ਚੁਣਿਆ ਅਤੇ ਇਸ ਵਿਸ਼ੇ ਬਾਰੇ ਗੰਭੀਰਤਾ ਨਾਲ ਸੋਚਣਾ ਸ਼ੁਰੂ ਕੀਤਾ। ਫਲਸਰੂਪ ਰੰਗਾਨਾਥਨ ਨੇ ਦੂਸਰੇ ਅਤੇ ਤੀਸਰੇ ਨਿਯਮ ਨੂੰ ਇਕ ਹੀ ਨਿਯਮ ਦੇ ਤੌਰ ਤੇ ਜਨਮ ਦਿੱਤਾ। ਇਸ ਦੇ ਬਾਅਦ ਹੋਂਦ ਵਿਚ ਆਏ ਚੌਥਾ ਅਤੇ ਪੰਜਵਾਂ ਨਿਯਮ। ਪਰ ਅਜੇ ਉਨ੍ਹਾਂ ਨੂੰ ਕੁਝ ਗੁਆਚਿਆ ਲਗਦਾ ਸੀ, ਪਹਿਲਾ ਨਿਯਮ ਅਜੇ ਨੇੜੇ ਤੇੜੇ ਨਹੀਂ ਸੀ। ਉਹ ਸੋਚ ਵਿਚ ਮਗਨ ਸਨ ਅਤੇ ਚਿੰਤਿਤ ਵੀ ਕਿ ਜੋ ਕੁਝ ਸੋਚ ਵਿਚ ਹੈ, ਉਹ ਮੂਰਤੀਮਾਨ ਕਿਉਂ ਨਹੀਂ ਹੋ ਰਿਹਾ। ਉਧਰ ਸਮਾਂ ਖੰਭ ਲਾ ਕੇ ਉੱਡਦਾ ਜਾ ਰਿਹਾ ਸੀ।

ਉਸ ਦਿਨ ਸ਼ਾਮ ਨੂੰ ਰੰਗਾਨਾਥਨ ਲਾਇਬ੍ਰੇਰੀ ਵਿਚ ਆਪਣੇ ਕਮਰੇ ਵਿਚ ਬੈਠੇ ਸਨ—ਚਿੰਤਾ ਮਗਨ, ਆਪਣੀ ਹੀ ਖ਼ਬਤ ਵਿਚ। ਇੰਨੇ ਨੂੰ ਉਨ੍ਹਾਂ ਦੇ ਇਕ ਪ੍ਰੋਫੈਸਰ ਐਡਵਰਡ ਬੀ ਰਾਸ ਮਿਲਣ ਆਏ। ਉਦਾਸੀ ਦਾ ਕਾਰਣ ਦੱਸੇ ਜਾਣ ਤੇ ਉਹ ਵੀ ਵਿਚਾਰ ਮਗਨ ਹੋ ਗਏ। ਥੋੜ੍ਹੀ ਦੇਰ ਬਾਅਦ ਪ੍ਰੋ. ਰਾਸ ਜਾਣ ਲੱਗੇ ਤਾਂ ਉਸ ਨੇ ਮੁਸਕਰਾਉਂਦੇ ਹੋਏ ਰੰਗਾਨਾਥਨ ਨੂੰ ਕਿਹਾ ਕਿ 'ਕੀ ਤੁਸੀਂ ਇਹ ਤਾਂ ਨਹੀਂ ਖੋਜ ਰਹੇ ਕਿ ਪੁਸਤਕਾਂ ਵਰਤਣ ਲਈ ਹੁੰਦੀਆਂ ਹਨ।' ਉਹ ਤਾਂ ਚਲੇ ਗਏ ਪਰ ਰੰਗਾਨਾਥਨ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਉਹ ਪ੍ਰੋ. ਦੇ ਉੱਤਰ ਤੋਂ ਬਹੁਤ ਖੁਸ਼ ਅਤੇ ਸੰਤੁਸ਼ਟ ਹੋਏ ਅਤੇ ਇਸ ਤਰ੍ਹਾਂ ਪਹਿਲੇ ਨਿਯਮ "ਪੁਸਤਕਾਂ ਵਰਤਣ ਲਈ ਹੁੰਦੀਆਂ ਹਨ" ਦਾ ਜਨਮ ਹੋਇਆ। ਇਸ ਦੇ ਨਾਲ ਹੀ ਨਿਯਮਾਂ ਦੀ ਲੜੀ ਪੂਰੀ ਹੋ ਗਈ।

ਹੁਣ ਇਹ ਨਿਯਮ ਚਾਰ ਹੋ ਗਏ ਸਨ, ਪਰ ਰੰਗਾਨਾਥਨ ਪੰਜ ਚਾਹੁੰਦੇ ਸਨ ਕਿਉਂਕਿ ਪੰਜ ਸ਼ਕਤੀ ਦਾ ਪ੍ਰਤੀਕ ਹੈ। ਥੋੜ੍ਹੀ ਹੋਰ ਸੋਚ ਦੇ ਬਾਅਦ ਉਨ੍ਹਾਂ ਨੇ ਦੂਸਰੇ ਅਤੇ ਤੀਸਰੇ ਨਿਯਮ ਨੂੰ, ਜੋ ਪਹਿਲਾਂ ਇਕੱਠੇ ਹੀ ਸਨ, ਅਲੱਗ ਅਲੱਗ ਕਰਕੇ ਗਿਣਤੀ ਪੰਜ ਕਰ ਲਈ। ਇਸ ਪ੍ਰਕਾਰ ਇਨ੍ਹਾਂ ਪੰਜ ਨਿਯਮਾਂ ਦਾ ਜਨਮ ਦਸੰਬਰ 1928 ਵਿਚ ਹੋਇਆ।

ਫਿਰ ਇਨ੍ਹਾਂ ਨਿਯਮਾਂ ਦੀ ਵਰਤੋਂ ਉਹ ਮਦਰਾਸ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਕਰਦੇ

ਰਹੇ ਅਤੇ ਲੈਕਚਰਾਂ ਰਾਹੀਂ ਵਿਦਿਆਰਥੀਆਂ ਨਾਲ ਚਰਚਾ ਚਲਦੀ ਰਹੀ। ਲਾਇਬ੍ਰੇਰੀ ਪ੍ਰਕ੍ਰਿਆਵਾਂ ਅਤੇ ਸੇਵਾਵਾਂ ਰੂਪੀ ਪ੍ਰਯੋਗਸ਼ਾਲਾ ਦੀ ਭੱਠੀ ਵਿਚ ਪਰਖੇ ਇਹ ਨਿਯਮ ਵਿਸਤ੍ਰਿਤ ਰੂਪ ਵਿਚ 1931 ਵਿਚ ਪੁਸਤਕ[1] ਦੇ ਰੂਪ ਵਿਚ ਸਾਹਮਣੇ ਆਏ। ਇਸ ਤਰ੍ਹਾਂ ਲਾਇਬ੍ਰੇਰੀ ਵਿਗਿਆਨ ਦੇ ਪੰਜ ਨਿਯਮਾਂ ਨੂੰ ਰੰਗਾਨਾਥਨ ਦੀ ਪਲੇਠੀ ਦੀ ਪੁਸਤਕ ਦਾ ਦਰਜਾ ਹਾਸਲ ਹੈ।

ਇਹ ਪੰਜ ਨਿਯਮ ਹੇਠ ਲਿਖੇ ਅਨੁਸਾਰ ਹਨ :

1. ਪੁਸਤਕਾਂ ਵਰਤੋਂ ਲਈ ਹਨ।
2. ਹਰ ਪਾਠਕ ਨੂੰ ਲੋੜੀਂਦੀ ਪੁਸਤਕ ਮਿਲੇ।
3. ਹਰ ਪੁਸਤਕ ਨੂੰ ਉਸ ਦਾ ਪਾਠਕ ਮਿਲੇ।
4. ਪਾਠਕ ਦਾ ਸਮਾਂ ਬਚਾਉ।

ਉਪ-ਨਿਯਮ

ਕਰਮਚਾਰੀਆਂ ਦਾ ਸਮਾਂ ਬਚਾਉ।

5. ਲਾਇਬ੍ਰੇਰੀ ਇਕ ਵਿਕਾਸਸ਼ੀਲ ਸੰਸਥਾ ਹੈ।

2. ਨਿਯਮਾਂ ਦੀਆਂ ਵਿਸ਼ੇਸ਼ਤਾਵਾਂ :

2.1 ਲਾਇਬ੍ਰੇਰੀ ਵਿਗਿਆਨ ਦੇ ਇਹ ਪੰਜ ਨਿਯਮ ਰੰਗਾਨਾਥਨ ਦੀ ਅਨੂਠੀ ਦੇਣ ਹਨ। ਇਨ੍ਹਾਂ ਨਿਯਮਾਂ ਨੇ ਲਾਇਬ੍ਰੇਰੀ ਵਿਚ ਪ੍ਰਯੋਗ ਕੀਤੀਆਂ ਜਾਂਦੀਆਂ ਤਕਨੀਕਾਂ ਨੂੰ ਸੁਧਾਰਿਆ, ਨਿਖਾਰਿਆ ਅਤੇ ਏਕੀਕਰਨ ਕਰਕੇ ਸੰਗਠਿਤ ਕਰਨ ਵਿਚ ਮਦਦ ਕੀਤੀ।

2.2 ਇਨ੍ਹਾਂ ਨਿਯਮਾਂ ਨੇ ਅਨੇਕ ਉਪ-ਨਿਯਮਾਂ ਅਤੇ ਸਿਧਾਂਤਾਂ ਨੂੰ ਜਨਮ ਦਿੱਤਾ, ਜੋ ਲਾਇਬ੍ਰੇਰੀ ਤਕਨੀਕਾਂ, ਪ੍ਰਣਾਲੀਆਂ ਵਿਚ ਸੁਧਾਰ ਲਿਆਉਣ ਵਿਚ ਸਫ਼ਲ ਹੋਏ ਅਤੇ ਔਖੇ ਵੇਲੇ ਪਥ-ਪ੍ਰਦਰਸ਼ਨ ਕਰਦੇ ਰਹੇ ਹਨ। ਲਾਇਬ੍ਰੇਰੀ ਵਿਚ ਵਰਤਮਾਨ ਅਤੇ ਭਵਿੱਖ ਦੀਆਂ ਸਾਰੀਆਂ ਲੋੜਾਂ ਅਤੇ ਸੂਚਨਾ ਕੇਂਦਰ ਦੇ ਪ੍ਰਯੋਗ ਵਾਸਤੇ ਇਹ ਨਿਯਮ ਖਰੇ ਉਤਰਦੇ ਹਨ।

2.3 ਪੁਸਤਕਾਂ ਲਾਇਬ੍ਰੇਰੀ ਵਿਚ ਆਉਣ ਤੋਂ ਲੈ ਕੇ ਪਾਠਕਾਂ ਤਕ ਪਹੁੰਚਣ ਲਈ ਜਿੰਨੇ ਸਾਧਨ ਪ੍ਰਯੋਗ ਵਿਚ ਆਉਂਦੇ ਹਨ ਉਨ੍ਹਾਂ ਸਭ ਬਾਰੇ ਇਹ ਨਿਯਮ ਪਥ-ਪ੍ਰਦਰਸ਼ਕ ਦਾ ਕੰਮ ਕਰਦੇ ਹਨ। ਇਨ੍ਹਾਂ ਦੀ ਸ਼ਕਤੀ ਬੇਸ਼ੁਮਾਰ ਹੈ ਕਿਉਂਕਿ ਇਹ ਲਾਇਬ੍ਰੇਰੀ ਦੀ ਹਰ ਸਮੱਸਿਆ ਦ ਢੁੱਕਵਾਂ ਹੱਲ ਦੱਸਦੇ ਹਨ। ਹਰ ਨਿਯਮ ਆਪਣੇ ਭਾਵ ਅਰਥ ਨੂੰ ਹੌਲੀ ਹੌਲੀ ਸਪਸ਼ਟ ਕਰਦਾ ਜਾਂਦਾ ਹੈ, ਜਿਸ ਕਰਕੇ ਇਸ ਦੇ ਅਮਲ ਵਿਚ ਕੋਈ ਮੁਸ਼ਕਿਲ ਨਹੀਂ ਆਉਂਦੀ। ਇਸ ਕਰਕੇ ਹੀ ਇਹ ਮੁੱਢਲੇ ਨਿਯਮ ਬਣਨ ਦਾ ਦਰਜਾ ਹਾਸਲ ਕਰਦੇ ਹਨ।

2.4 ਲਾਇਬ੍ਰੇਰੀ ਜਗਤ ਵਿਚ ਇਨ੍ਹਾਂ ਨਿਯਮਾਂ ਸਦਕਾ ਆਈ ਕ੍ਰਾਂਤੀ ਕਾਰਣ ਜੋ ਲਾਇਬ੍ਰੇਰੀ ਸਦੀਆਂ ਤੋਂ ਕੇਵਲ ਪੁਸਤਕ ਭੰਡਾਰ ਹੀ ਹੁੰਦੀਆਂ ਸਨ, ਹੁਣ ਉਹ ਪਾਠਕਾਂ ਵਾਸਤੇ ਸੂਚਨਾ ਸੰਚਾਰ ਕੇਂਦਰ ਬਣ ਗਈਆਂ ਹਨ, ਜਿਸ ਤਕ ਹਰੇਕ ਦੀ ਪਹੁੰਚ ਹੈ।

2.5 ਇਨ੍ਹਾਂ ਨਿਯਮਾਂ ਸਦਕਾ ਲਾਇਬ੍ਰੇਰੀ ਦੀ ਸਾਮੱਗਰੀ ਨੂੰ ਵਿਗਿਆਨਕ ਢੰਗ ਨਾਲ ਵਿਸ਼ੇਸ਼ ਵਰਗਾਂ ਵਿਚ ਤਰਤੀਬਿਆ ਜਾਣ ਲਗ ਪਿਆ ਹੈ। ਇਸ ਨਾਲ ਪਾਠਕਾਂ ਨੂੰ ਮਨ ਚਾਹੀ ਪੁਸਤਕ ਬਿਨਾ ਵਾਧੂ ਸਮਾਂ ਗੁਆਏ ਜਲਦੀ ਮਿਲ ਜਾਂਦੀ ਹੈ।

ਲਾਇਬ੍ਰੇਰੀ ਦੇ ਹਰ ਕਾਰਜ ਵਿਚ ਇਨ੍ਹਾਂ ਨਿਯਮਾਂ ਨੇ ਸੁਧਾਰ ਅਤੇ ਤਬਦੀਲੀਆਂ ਪ੍ਰਚਲਿਤ ਕੀਤੀਆਂ ਹਨ। ਡਾ. ਰੰਗਾਨਾਥਨ ਆਪ ਸਾਰੀ ਉਮਰ ਵੱਖ ਵੱਖ ਲਾਇਬ੍ਰੇਰੀਆਂ ਵਿਚ ਇਨ੍ਹਾਂ ਨਿਯਮਾਂ ਨੂੰ ਵਰਤੋਂ ਵਿਚ ਲਿਆਉਂਦੇ ਰਹੇ ਹਨ। ਲਾਇਬ੍ਰੇਰੀ ਪੱਧਤੀਆਂ ਵਿਚ ਆਈਆਂ ਤਬਦੀਲੀਆਂ ਸਮਾਜ ਦੀਆਂ ਸੂਚਨਾ ਲੋੜਾਂ ਦਾ ਹੀ ਨਤੀਜਾ ਹਨ ਅਤੇ ਹਰ ਲਾਇਬ੍ਰੇਰੀ ਪੱਧਤੀ ਦੀ ਪ੍ਰਭਾਵਕਤਾ ਪੰਜ ਨਿਯਮਾਂ ਦੇ ਭਾਵ-ਅਰਥਾਂ ਦੇ ਪਿਛੋਕੜ ਵਿਚ ਪਰਖੀ ਜਾ ਸਕਦੀ ਹੈ। ਦੂਜੇ ਪਾਸੇ, ਲਾਇਬ੍ਰੇਰੀ ਅਰਥ-ਪ੍ਰਬੰਧ ਨਾਂ ਦਾ ਇਹ ਵਿਸ਼ਾ ਵਿਗਿਆਨਕ ਵਿਧੀ ਦੀ ਕੁੰਡਲੀ ਪੂਰੀ ਕਰਕੇ 'ਲਾਇਬ੍ਰੇਰੀ ਵਿਗਿਆਨ' ਦਾ ਦਰਜਾ ਹਾਸਲ ਕਰ ਚੁੱਕਾ ਹੈ।[2]

### 3. ਪਹਿਲਾ ਨਿਯਮ : ਪੁਸਤਕਾਂ ਵਰਤੋਂ ਲਈ ਹਨ

ਲਾਇਬ੍ਰੇਰੀ ਵਿਗਿਆਨ ਦਾ ਇਹ ਪਹਿਲਾ ਨਿਯਮ ਹੈ ਜਿਸ ਦੀ ਪ੍ਰਤੱਖ ਅਤੇ ਵਿਆਪਕ ਸੱਚਾਈ ਬਾਰੇ ਸ਼ਕ ਦੀ ਕੋਈ ਗੁੰਜਾਇਸ਼ ਨਹੀਂ।

ਇਥੇ ਇਹ ਸਪਸ਼ਟ ਕਰ ਦੇਣਾ ਅਨੁਚਿਤ ਨਹੀਂ ਹੋਵੇਗਾ ਕਿ ਇਸ ਨਿਯਮ ਵਿਚ 'ਪੁਸਤਕ' ਸ਼ਬਦ ਦਾ ਪ੍ਰਯੋਗ ਕੇਵਲ ਪੁਸਤਕਾਂ ਹੀ ਨਹੀਂ, ਸਗੋਂ ਇਹ ਇਸ ਦੇ ਵਿਆਪਕ ਅਰਥ ਹਨ। ਇਸ ਲਈ ਪੁਸਤਕ ਤੋਂ ਭਾਵ ਪੁਸਤਕ, ਦੁਰਲਭ ਪੁਸਤਕ, ਹਥਲਿਖਤ, ਰਸਾਲਾ, ਅਖ਼ਬਾਰ, ਥੀਸਿਸ, ਲਘੂ ਫ਼ਿਲਮ, ਟੇਪ, ਐਟਲਸ, ਗਲੋਬ, ਨਕਸ਼ੇ, ਸਲਾਈਡਾਂ ਅਤੇ ਅਨੇਕਾਂ ਹੋਰ ਦਸਤਾਵੇਜ਼ਾਂ ਜਿਨ੍ਹਾਂ ਰਾਹੀਂ ਗਿਆਨ ਦਾ ਪ੍ਰਸਾਰ ਕੀਤਾ ਜਾ ਸਕੇ।

ਪੁਸਤਕਾਂ ਦਾ ਸਹੀ ਉਪਯੋਗ ਉਨ੍ਹਾਂ ਦੀ ਵਰਤੋਂ ਕਰਨ ਯਾਨੀ ਪੜ੍ਹਨ ਨਾਲ ਹੀ ਹੁੰਦਾ ਹੈ। ਪਾਠਕ ਇਸ ਸਾਮੱਗਰੀ ਨੂੰ ਵਿਦਿਆ, ਗਿਆਨ, ਸੂਚਨਾ, ਪ੍ਰੇਰਣਾ ਅਤੇ ਮਨੋਰੰਜਨ ਵਾਸਤੇ ਪੜ੍ਹਦੇ ਹਨ। ਇਸ ਤਰ੍ਹਾਂ ਦੇ ਉਪਯੋਗ ਨਾਲ ਉਨ੍ਹਾਂ ਦਾ ਮਾਨਸਕ ਅਤੇ ਵਿਅਕਤਿਤਵ ਵਿਕਾਸ ਹੁੰਦਾ ਹੈ। ਪੁਸਤਕਾਂ ਅਤੇ ਹੋਰ ਦਸਤਾਵੇਜ਼ ਬੁੱਧੀ, ਯਾਦ-ਸ਼ਕਤੀ ਅਤੇ ਵਿਚਾਰ ਸ਼ਕਤੀ ਨੂੰ ਤੇਜ਼ ਅਤੇ ਵਿਆਪਕ ਬਣਾਉਂਦੀਆਂ ਹਨ।

ਲਾਇਬ੍ਰੇਰੀ ਦਾ ਉਦੇਸ਼ ਹੈ ਕਿ ਪੁਸਤਕਾਂ ਦੀ ਵਰਤੋਂ ਵਧਾਉਣ ਅਤੇ ਇਸ ਵਾਸਤੇ ਜੋ ਵੀ ਸਾਧਨ ਪ੍ਰਯੋਗ ਕਰਨ ਦੀ ਲੋੜ ਹੋਵੇ ਕਰੇ, ਕਿਉਂਕਿ ਤਾਂ ਹੀ ਲਾਇਬ੍ਰੇਰੀ ਨੂੰ ਇਕ ਸਮਾਜਕ ਅਤੇ ਸੰਸਕ੍ਰਿਤਕ ਕੇਂਦਰ ਬਣਾਇਆ ਜਾ ਸਕਦਾ ਹੈ।

### 3.1 ਇਤਿਹਾਸਕ ਪਰਿਪੇਖ

ਪੰਦਰਵੀਂ ਸਦੀ ਦੇ ਮੱਧ ਵਿਚ ਛਾਪੇਖਾਨੇ ਦੀ ਈਜਾਦ ਤੋਂ ਪਹਿਲਾਂ ਪੁਸਤਕਾਂ ਹੱਥ ਲਿਖਤਾਂ ਦੇ ਰੂਪ ਵਿਚ ਹੁੰਦੀਆਂ ਸਨ, ਜੋ ਬਹੁਤ ਵਡਮੁਲੀਆਂ ਅਤੇ ਦੁਰਲੱਭ ਹੁੰਦੀਆਂ ਸਨ। ਉਨ੍ਹਾਂ ਦੀ ਵਰਤੋਂ ਨਾ ਦੇ ਬਰਾਬਰ ਸੀ, ਕਿਉਂਕਿ ਸਿੱਖਿਆ ਅਤੇ ਪਰੀਖਿਆ ਮੂੰਹ-ਜ਼ਬਾਨੀ ਹੁੰਦੀ ਸੀ, ਜਿਸ ਲਈ ਗ੍ਰੰਥਾਂ ਦੀ ਇੰਨੀ ਲੋੜ ਮਹਿਸੂਸ ਨਹੀਂ ਸੀ ਹੁੰਦੀ। ਪਰ ਵਡਮੁਲੀਆਂ ਅਤੇ ਦੁਰਲੱਭ ਹੋਣ ਕਰਕੇ ਉਨ੍ਹਾਂ ਦੀ ਸੰਭਾਲ ਅਤੇ ਸੁਰੱਖਿਆ ਦਾ ਪ੍ਰਬੰਧ ਕਰਨ ਲਈ ਉਨ੍ਹਾਂ ਦੀ ਵਰਤੋਂ ਉਤੇ ਪਾਬੰਦੀਆਂ ਲਾਈਆਂ ਜਾਂਦੀਆਂ ਸਨ।

ਮੱਧਕਾਲੀ ਯੂਰਪ ਅਤੇ ਹੋਰਨਾਂ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿਚ ਪੁਸਤਕਾਂ ਨੂੰ ਧਾਤੂ

ਦੀਆਂ ਜੰਜ਼ੀਰਾਂ ਨਾਲ ਬੰਨ੍ਹ ਦਿੱਤਾ ਜਾਂਦਾ ਸੀ। ਨਤੀਜੇ ਵਜੋਂ ਪੁਸਤਕਾਂ ਸ਼ੈਲਫ ਤੋਂ ਉਨੀ ਦੂਰ ਹੀ ਜਾ ਸਕਦੀਆਂ ਸਨ, ਜਿੰਨੀ ਜੰਜ਼ੀਰ ਦੀ ਲੰਬਾਈ ਹੁੰਦੀ ਸੀ। ਇਹ ਜ਼ਮਾਨਾ 'ਕੈਦੀ' ਪੁਸਤਕਾਂ ਦਾ ਹੁੰਦਾ ਸੀ, ਜਿਥੇ ਜ਼ੋਰ ਵਰਤੋਂ ਤੇ ਨਹੀਂ, ਸੁਰੱਖਿਆ ਅਤੇ ਸੰਭਾਲ ਉਪਰ ਹੁੰਦਾ ਸੀ।

ਛਾਪੇਖਾਨੇ ਦੀ ਈਜਾਦ ਦੇ ਬਾਅਦ ਪੁਸਤਕਾਂ ਦੀਆਂ ਅਣਗਿਣਤ ਪ੍ਰਤੀਆਂ ਥੋੜ੍ਹੇ ਖਰਚ ਨਾਲ ਤਿਆਰ ਹੋਣ ਲਗ ਪਈਆਂ। ਇਸ ਨਾਲ ਪੁਸਤਕਾਂ ਨੇ ਹੱਥ ਲਿਖਤਾਂ ਦੀ ਜਗ੍ਹਾ ਵੀ ਲੈ ਲਈ ਅਤੇ ਕਾਫ਼ੀ ਸਸਤੀਆਂ ਹੋਣ ਕਾਰਣ ਆਮ ਲੋਕਾਂ ਦੀ ਪਹੁੰਚ ਵਿਚ ਆ ਗਈਆਂ।

ਦੂਸਰੇ, ਇਸ ਸਮੇਂ ਹੀ ਯੂਰਪ ਦੇ ਦੇਸ਼ਾਂ ਵਿਚ ਲੋਕਤੰਤਰ ਦੀ ਲਹਿਰ ਆਰੰਭ ਹੋਣ ਨਾਲ ਲੋਕਾਂ ਦੀ ਸਮਾਜਕ, ਰਾਜਨੀਤਕ ਅਤੇ ਆਰਥਕ ਚੇਤਨਾ ਵਿਚ ਵਾਧਾ ਹੋਇਆ ਜਿਸ ਨਾਲ ਉਹ ਪੁਸਤਕਾਂ ਅਤੇ ਲਾਇਬ੍ਰੇਰੀਆਂ ਦੀ ਲੋੜ ਮਹਿਸੂਸ ਕਰਨ ਲਗੇ।

ਤੀਸਰੇ, ਇਸ ਅਰਸੇ ਵਿਚ ਵਿਦਿਆ ਦਾ ਪਸਾਰ ਹੋਣਾ ਸ਼ੁਰੂ ਹੋ ਗਿਆ। ਅਨੇਕਾਂ ਹੀ ਉੱਚ-ਵਿਦਿਆ ਦੇ ਅਦਾਰੇ ਸਥਾਪਤ ਕੀਤੇ ਗਏ। ਇਸ ਨਾਲ ਆਮ ਜਨਤਾ ਦਾ ਬੌਧਿਕ ਅਤੇ ਮਾਨਸਕ ਵਿਕਾਸ ਹੋਇਆ ਅਤੇ ਉਨ੍ਹਾਂ ਨੇ ਵਧੇਰੇ ਪੁਸਤਕਾਂ ਅਤੇ ਲਾਇਬ੍ਰੇਰੀਆਂ ਦੀ ਲੋੜ ਮਹਿਸੂਸ ਕੀਤੀ। ਹੌਲੀ ਹੌਲੀ ਵਿਦਿਅਕ ਪਸਾਰ ਹੁੰਦਾ ਰਿਹਾ ਅਤੇ 18ਵੀਂ ਅਤੇ 19ਵੀਂ ਸਦੀ ਵਿਚ ਵਿਦਿਆ ਵਿਆਪਕ ਹੋ ਗਈ। ਫ਼ਲਸਰੂਪ ਯੂਰਪ ਅਤੇ ਅਮਰੀਕਾ ਵਿਚ ਲਾਇਬ੍ਰੇਰੀਆਂ ਦੀ ਸਥਾਪਨਾ ਦਾ ਕੰਮ ਵੀ ਵਧਿਆ ਕਿਉਂਕਿ ਵਿਦਿਆ ਨੂੰ ਆਮ ਜਨਤਾ ਤਕ ਪਹੁੰਚਾਉਣ ਵਾਸਤੇ ਲਾਇਬ੍ਰੇਰੀਆਂ ਦੀ ਵੱਡੀ ਲੋੜ ਸੀ।

ਇਸ ਤਰ੍ਹਾਂ ਲਾਇਬ੍ਰੇਰੀ ਨੂੰ ਸਮਾਜਕ ਢਾਂਚੇ ਦਾ ਅਟੁੱਟ ਅੰਗ ਸਮਝਿਆ ਜਾਣ ਲਗ ਪਿਆ। ਸਮਾਜ ਵਿਚ ਹੋਈਆਂ ਇਨ੍ਹਾਂ ਤਬਦੀਲੀਆਂ ਦੇ ਕਾਰਣ ਪੁਸਤਕਾਂ ਦੀਆਂ ਜੰਜ਼ੀਰਾਂ ਟੁੱਟ ਗਈਆਂ ਅਤੇ ਉਨ੍ਹਾਂ ਦੀ ਵਰਤੋਂ ਦਾ ਘੇਰਾ ਵਧਣ ਲੱਗਾ। ਲਾਇਬ੍ਰੇਰੀਆਂ ਦੇ ਦਰਵਾਜ਼ੇ ਜੋ ਸਦੀਆਂ ਤੋਂ ਬੰਦ ਪਏ ਸਨ, ਆਮ ਲੋਕਾਂ ਲਈ ਖੋਲ੍ਹ ਦਿੱਤੇ ਗਏ। ਸਪਸ਼ਟ ਹੈ ਲਾਇਬ੍ਰੇਰੀ ਦੀਆਂ ਪੁਸਤਕਾਂ ਦੀ ਵਰਤੋਂ ਵਧ ਗਈ। ਯੂਰਪ ਵਿਚ ਚੰਦਾ ਲਾਇਬ੍ਰੇਰੀਆਂ ਹੋਂਦ ਵਿਚ ਆਈਆਂ ਜਿਸ ਵਿਚ ਲੋਕ ਕੁਝ ਰਕਮ ਚੰਦੇ ਵਜੋਂ ਦੇ ਕੇ ਲਾਇਬ੍ਰੇਰੀ ਦੇ ਮੈਂਬਰ ਬਣ ਸਕਦੇ ਸਨ ਅਤੇ ਪੁਸਤਕਾਂ ਦੀ ਖੁਲ੍ਹੀ ਵਰਤੋਂ ਕਰ ਸਕਦੇ ਸਨ। ਇਸ ਪ੍ਰਕਾਰ ਹੌਲੀ ਹੌਲੀ ਆਧੁਨਿਕ ਪੁਸਤਕਾਂ ਪੜ੍ਹਨ ਦਾ ਅਧਿਕਾਰ ਪ੍ਰਾਪਤ ਹੋਇਆ। ਇਹ ਅਜੋਕੇ ਸਮਾਜ ਦੀ ਇਕ ਬਹੁਤ ਵੱਡੀ ਪ੍ਰਾਪਤੀ ਸੀ।

ਜੇਕਰ ਅੱਜ ਦੀ ਸਮਾਜਕ ਵਿਵਸਥਾ ਵਿਚ ਕੋਈ ਲਾਇਬ੍ਰੇਰੀਅਨ ਇਨ੍ਹਾਂ ਪੁਸਤਕਾਂ ਨੂੰ ਵਡਮੁੱਲੀਆਂ ਵਸਤੂਆਂ ਸਮਝ ਕੇ ਪਾਠਕਾਂ ਤੋਂ ਬਚਾਉਣ ਦਾ ਯਤਨ ਕਰਦਾ ਹੈ ਤਾਂ ਉਹ ਪੁਰਾਣੀ ਮੱਧ-ਕਾਲੀ ਰੀਤ ਦੀ ਹਾਨੀਕਾਰਕ ਚਾਲ ਚਲ ਰਿਹਾ ਹੈ। ਪਰ ਅਸਲ ਵਿਚ ਇਸ ਰੀਤ ਦਾ ਪ੍ਰਭਾਵ ਅਜੇ ਵੀ ਏਨਾ ਡੂੰਘਾ ਹੈ ਕਿ ਆਮ ਲਾਇਬ੍ਰੇਰੀਆਂ ਵਿਚ ਪੁਸਤਕਾਂ ਅਤੇ ਪਾਠਕਾਂ ਵਿਚਲੀ ਦੂਰੀ ਯਤਨਾਂ ਦੇ ਬਾਵਜੂਦ ਵੀ ਘਟ ਨਹੀਂ ਸਕੀ। ਇਸ ਹਾਨੀਕਾਰਕ ਰੀਤ ਤੋਂ ਲਾਇਬ੍ਰੇਰੀ ਨੂੰ ਮੁਕਤ ਕਰਾਉਣਾ ਆਵੱਸ਼ਕ ਹੈ ਅਤੇ ਇਹ ਹੀ ਪਹਿਲੇ ਨਿਯਮ ਦਾ ਸਹੀ ਅਰਥ ਅਤੇ ਆਦੇਸ਼ ਹੈ ਜੋ ਸਾਨੂੰ ਸਭ ਨੂੰ ਮੰਨਣਾ ਚਾਹੀਦਾ ਹੈ। ਇਸ ਪ੍ਰਕਾਰ ਹੀ ਪੁਸਤਕਾਂ ਦੀ ਵੱਧ ਤੋਂ ਵੱਧ ਵਰਤੋਂ ਕੀਤੀ ਜਾ ਸਕਦੀ ਹੈ।



### 4. ਪਹਿਲੇ ਨਿਯਮ ਦੇ ਸੰਕੇਤ

ਡਾ. ਰੰਗਾਨਾਥਨ ਨੇ ਆਪਣੀ ਉਪਰ ਚਰਚਿਤ ਪ੍ਰਸਿੱਧ ਪੁਸਤਕ ਵਿਚ ਪੁਸਤਕਾਂ ਦੀ ਵਰਤੋਂ ਵਧਾਉਣ ਵਾਸਤੇ ਹੇਠ ਲਿਖੇ ਸੁਝਾਅ ਪੇਸ਼ ਕੀਤੇ ਹਨ :

### 4.1 ਲਾਇਬ੍ਰੇਰੀ ਦਾ ਸਥਾਨ

ਲਾਇਬ੍ਰੇਰੀ ਵਿਗਿਆਨ ਦੇ ਪਹਿਲੇ ਨਿਯਮ ਦੀ ਪੂਰਤੀ ਲਈ ਪੁਸਤਕਾਂ ਅਤੇ ਹੋਰ ਪੜ੍ਹਨ-ਸਾਮੱਗਰੀ ਦੀ ਵਧ ਤੋਂ ਵਧ ਵਰਤੋਂ ਕੀਤੀ ਜਾਵੇ। ਇਹ ਤਾਂ ਹੀ ਹੋ ਸਕਦਾ ਹੈ ਜੇਕਰ ਲਾਇਬ੍ਰੇਰੀ ਦੀ ਸਥਾਪਨਾ ਅਜਿਹੇ ਥਾਂ ਕੀਤੀ ਜਾਵੇ ਜਿੱਥੇ ਪਾਠਕ ਵੱਧ ਤੋਂ ਵੱਧ ਪਹੁੰਚ ਸਕਣ, ਜਿਵੇਂ ਨਿਵਾਸ ਘਰਾਂ ਦੇ ਵਿਚਕਾਰ। ਇਸ ਤਰ੍ਹਾਂ ਕਰਨ ਨਾਲ ਹਰ ਨਾਗਰਿਕ ਬਿਨਾ ਕਿਸੇ ਮੁਸ਼ਕਲ ਦੇ ਪੁਸਤਕਾਂ ਦੀ ਵਰਤੋਂ ਕਰ ਸਕੇਗਾ ਅਤੇ ਲਾਇਬ੍ਰੇਰੀ ਨੂੰ ਇਕ ਭਾਈਚਾਰਕ ਕੇਂਦਰ ਬਣਾਉਣ ਵਿਚ ਯੋਗਦਾਨ ਪਾਵੇਗਾ।

ਕਿਸੇ ਨਗਰ ਵਿਚ ਲੋਕ ਲਾਇਬ੍ਰੇਰੀ ਦੀ ਸਥਾਪਨਾ ਵੇਲੇ ਧਿਆਨ ਰਖਿਆ ਜਾਵੇ ਕਿ ਉਹ ਨਗਰ ਦੇ ਜਾਂ ਸ਼ਹਿਰ ਦੇ ਲਗਭਗ ਵਿਚਕਾਰ ਹੋਵੇ ਜਿਥੇ ਹਰ ਨਾਗਰਿਕ ਨੂੰ ਪਹੁੰਚਣਾ ਸੁਖਾਲਾ ਅਤੇ ਸੁਵਿਧਾਜਨਕ ਹੋਵੇ। ਇਹ ਸਥਾਨ ਅਜਿਹਾ ਹੋਵੇ, ਜਿਥੇ ਨਾਗਰਿਕਾਂ ਦਾ ਆਮ ਆਉਣਾ ਜਾਣਾ ਬਣਿਆ ਰਹਿੰਦਾ ਹੈ, ਜਿਵੇਂ ਕੋਈ ਪ੍ਰਸਿੱਧ ਮਾਰਕੀਟ, ਪ੍ਰਸਿੱਧ ਧਾਰਮਕ ਸਥਾਨ, ਟਾਊਨ ਹਾਲ, ਆਦਿ। ਜੇਕਰ ਵੱਡੇ ਸ਼ਹਿਰਾਂ ਵਿਚ ਅਜਿਹਾ ਸਥਾਨ ਨਾ ਮਿਲੇ ਤਾਂ ਉਸ ਸਥਿਤੀ ਵਿਚ ਵੱਧ ਤੋਂ ਵੱਧ ਸ਼ਾਖ਼ਾ ਲਾਇਬ੍ਰੇਰੀਆਂ ਸਥਾਪਤ ਕਰਕੇ ਇਹ ਘਾਟ ਪੂਰੀ ਕਰ ਲੈਣੀ ਚਾਹੀਦੀ ਹੈ। ਧਿਆਨ ਰਖਿਆ ਜਾਵੇ ਕਿ ਲਾਇਬ੍ਰੇਰੀ ਸ਼ੋਰ-ਸ਼ਰਾਬੇ ਵਾਲੀ ਥਾਂ ਤੇ ਨਾ ਹੋਵੇ ਤਾਂ ਅੱਛਾ ਹੈ।

ਅਕਾਦਮਿਕ ਲਾਇਬ੍ਰੇਰੀ ਦੀ ਸਥਾਪਨਾ ਵਾਸਤੇ ਸਥਾਨ-ਨਿਰਧਾਰਣ ਸਕੂਲ, ਕਾਲਜ ਜਾਂ ਯੂਨੀਵਰਸਿਟੀ ਦੇ ਵਿਚਕਾਰ ਹੋਣਾ ਚਾਹੀਦਾ ਹੈ ਤਾਂ ਕਿ ਵਿਦਿਆਰਥੀ ਅਤੇ ਅਧਿਆਪਕ ਦੂਰੀ ਮਹਿਸੂਸ ਨਾ ਕਰਦਿਆਂ ਹੋਇਆਂ, ਲਾਇਬ੍ਰੇਰੀ ਵਿਚ ਪਹੁੰਚ ਸਕਣ।

ਇਸੇ ਤਰ੍ਹਾਂ ਵਿਸ਼ੇਸ਼ ਲਾਇਬ੍ਰੇਰੀ ਵੀ ਜਿਥੋਂ ਤਕ ਸੰਭਵ ਹੋ ਸਕੇ, ਕਿਸੇ ਕੇਂਦਰੀ ਸਥਾਨ ਤੇ ਹੀ ਸਥਾਪਤ ਕਰਨੀ ਚਾਹੀਦੀ ਹੈ। ਇਸ ਨਾਲ ਲਾਇਬ੍ਰੇਰੀ ਸਾਮੱਗਰੀ ਦੀ ਵੱਧ ਤੋਂ ਵੱਧ ਵਰਤੋਂ ਹੋ ਸਕਦੀ ਹੈ।

### 4.2 ਲਾਇਬ੍ਰੇਰੀ ਦਾ ਸਮਾਂ

ਸੁਰੱਖਿਆ ਕਰਕੇ ਪਹਿਲਾਂ ਲਾਇਬ੍ਰੇਰੀਆਂ ਬੰਦ ਹੀ ਰਖੀਆਂ ਜਾਂਦੀਆਂ ਸਨ ਅਤੇ ਬਹੁਤ ਹੀ ਘੱਟ ਸਮੇਂ ਖੁਲ੍ਹਦੀਆਂ ਸਨ। ਨਤੀਜੇ ਵਜੋਂ ਨਿਯਮ ਦੀ ਪਾਲਣਾ ਨਾ ਹੋਣ ਕਰਕੇ ਪੁਸਤਕਾਂ ਦੀ ਵਰਤੋਂ ਬਹੁਤੀ ਨਹੀਂ ਸੀ ਹੁੰਦੀ। ਇਸ ਨਿਯਮ ਨੂੰ ਅਮਲੀ ਰੂਪ ਦੇਣ ਦੇ ਬਾਅਦ ਦੇਖਣ ਵਿਚ ਆਇਆ ਹੈ ਕਿ ਲਾਇਬ੍ਰੇਰੀਆਂ ਦਾ ਕਾਰਜ-ਸਮਾਂ ਵਧਾ ਦਿੱਤਾ ਗਿਆ ਹੈ।

ਕੁਝ ਵਿਕਸਿਤ ਦੇਸ਼ਾਂ ਵਿਚ ਅਜਿਹੀਆਂ ਲਾਇਬ੍ਰੇਰੀਆਂ ਵੀ ਹਨ, ਜੋ 18 ਘੰਟੇ ਰੋਜ਼ਾਨਾ ਖੁੱਲ੍ਹੀਆਂ ਰਹਿੰਦੀਆਂ ਹਨ। ਇਸ ਤਰ੍ਹਾਂ ਲਾਇਬ੍ਰੇਰੀਅਨ ਪਹਿਲੇ ਨਿਯਮ ਦੀ ਭਰਪੂਰ ਇੱਜ਼ਤ ਕਰਦੇ ਹੋਏ ਪੁਸਤਕਾਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਅਤੇ ਕਰਵਾਉਣ ਵਿਚ ਸਹਾਈ ਹੁੰਦੇ ਹਨ।

ਸਨਅਤੀ ਸ਼ਹਿਰਾਂ ਵਿਚ ਲਾਇਬ੍ਰੇਰੀ ਦੇ ਖੁੱਲ੍ਹਣ ਦਾ ਸਮਾਂ ਉਥੇ ਕੰਮ ਕਰਦੇ ਮਜ਼ਦੂਰ ਵਰਗ ਅਤੇ ਹੋਰ ਕਰਮਚਾਰੀਆਂ ਦੀ ਸੁਵਿਧਾ ਅਨੁਸਾਰ ਰਖਿਆ ਜਾਣਾ ਚਾਹੀਦਾ ਹੈ ਤਾਂ ਕਿ ਉਹ

ਲਾਇਬ੍ਰੇਰੀ ਸਾਮੱਗਰੀ ਪੜ੍ਹ ਸਕਣ ਅਤੇ ਆਪਣਾ ਬੌਧਿਕ ਅਤੇ ਤਕਨੀਕੀ ਵਿਕਾਸ ਕਰ ਸਕਣ।

ਸਪਸ਼ਟ ਹੈ ਕਿ ਇਸ ਨਿਯਮ ਦੀ ਮੰਗ ਮੁਤਾਬਿਕ ਲਾਇਬ੍ਰੇਰੀ ਨੂੰ ਵੱਧ ਤੋਂ ਵੱਧ ਸਮਾਂ ਖੁਲ੍ਹਾ ਰਖਣਾ ਚਾਹੀਦਾ ਹੈ ਤਾਂ ਜੋ ਪਾਠਕ ਜਦੋਂ ਜੀਅ ਆਵੇ, ਲਾਇਬ੍ਰੇਰੀ ਵਿਚ ਚਲੇ ਆਉਣ। ਇਕ ਆਦਰਸ਼ ਲਾਇਬ੍ਰੇਰੀ ਤਾਂ 24 ਘੰਟੇ ਹੀ ਖੁੱਲ੍ਹੀ ਰਖਣੀ ਚਾਹੀਦੀ ਹੈ ਤਾਂ ਕਿ ਪਾਠਕ ਆਪੋ-ਆਪਣੇ ਢੁੱਕਵੇਂ ਸਮੇਂ ਅਨੁਸਾਰ ਲਾਇਬ੍ਰੇਰੀ ਵਿਚ ਆ ਕੇ ਸਾਮੱਗਰੀ ਦਾ ਪ੍ਰਯੋਗ ਕਰ ਸਕਣ। ਕੁਝ ਦੇਸ਼ਾਂ ਵਿਚ ਤਾਂ ਹੁਣ ਲਾਇਬ੍ਰੇਰੀਆਂ ਛੁੱਟੀ ਵਾਲੇ ਦਿਨ ਸਮੇਤ ਹਰ ਸਮੇਂ ਖੁੱਲ੍ਹੀਆਂ ਰਖੀਆਂ ਜਾਂਦੀਆਂ ਹਨ।

### 4.3 ਲਾਇਬ੍ਰੇਰੀ ਇਮਾਰਤ ਅਤੇ ਫ਼ਰਨੀਚਰ

4.3.1 ਪਹਿਲੇ ਨਿਯਮ ਦੇ ਭਾਵ-ਅਰਥ ਨੇ ਲਾਇਬ੍ਰੇਰੀ ਇਮਾਰਤ, ਫ਼ਰਨੀਚਰ ਅਤੇ ਹੋਰ ਸਾਜ਼ੋ-ਸਮਾਨ ਬਾਰੇ ਸੋਚ ਵਿਚ ਬਹੁਤ ਤਬਦੀਲੀ ਕੀਤੀ ਹੈ। ਜਦੋਂ ਪੁਸਤਕਾਂ ਕੇਵਲ ਸੰਭਾਲੇ ਲਈ ਹੀ ਹੁੰਦੀਆਂ ਸਨ ਤਾਂ ਲਾਇਬ੍ਰੇਰੀ ਦੀਆਂ ਉੱਚੀਆਂ-ਉੱਚੀਆਂ ਅਲਮਾਰੀਆਂ ਵਿਚ ਤੂੜ ਦਿੱਤੀਆਂ ਜਾਂਦੀਆਂ ਸਨ। ਪਰ ਪਹਿਲੇ ਨਿਯਮ ਦੇ ਅਮਲ ਨੇ ਇਹ ਸਭ ਕੁਝ ਬਦਲ ਦਿੱਤਾ ਹੈ।

ਹੁਣ ਪੁਸਤਕਾਂ ਦੀਆਂ ਅਲਮਾਰੀਆਂ ਛੱਤਾਂ ਤਕ ਨਹੀਂ ਪਹੁੰਚਾਈਆਂ ਜਾਂਦੀਆਂ, ਸਗੋਂ ਆਮ ਆਦਮੀ ਦੇ ਕਦ ਅਨੁਸਾਰ ਸਟੈਕ ਦੀ ਉੱਚਾਈ 7 ਫੁੱਟ ਤਕ ਹੀ ਰਖੀ ਜਾਂਦੀ ਹੈ ਤਾਂ ਜੋ ਪਾਠਕ ਹੇਠਾਂ ਖੜ੍ਹੇ-ਖੜ੍ਹੇ ਉਪਰਲੀ ਫ਼ਲਕ ਤੋਂ ਪੁਸਤਕਾਂ ਉਤਾਰ ਕੇ ਪੜ੍ਹ ਸਕਣ। ਸਟੈਕ ਨਾਲ ਜਗ੍ਹਾ ਜਗ੍ਹਾ ਸੰਕੇਤਕ ਜਾਂ ਸੂਚਕ-ਚਿੰਨ੍ਹ ਲਗੇ ਹੁੰਦੇ ਹਨ, ਜਿਸ ਨਾਲ ਪਾਠਕਾਂ ਨੂੰ ਪੁਸਤਕਾਂ ਲੱਭਣ ਵਿਚ ਆਸਾਨੀ ਹੁੰਦੀ ਹੈ।

4.3.2. ਹੁਣ ਦੋ ਸਟੈਕਾਂ ਵਿਚਕਾਰ ਖੁੱਲ੍ਹਾ ਰਸਤਾ ਰਖਿਆ ਜਾਂਦਾ ਹੈ ਤਾਂ ਜੋ ਇਕ ਦੂਸਰੇ ਵਲ ਪਿੱਠ ਕਰਕੇ ਖੜ੍ਹੇ ਪੁਸਤਕਾਂ ਲੱਭਦੇ ਪਾਠਕਾਂ ਨੂੰ ਕੋਈ ਪ੍ਰੇਸ਼ਾਨੀ ਨਾ ਹੋਵੇ।

4.3.3. ਲਾਇਬ੍ਰੇਰੀ ਇਮਾਰਤ ਬਾਹਰੋਂ ਤੇ ਅੰਦਰੋਂ ਦਿਲ-ਖਿਚਵੀਂ ਹੋਣੀ ਚਾਹੀਦੀ ਹੈ ਤਾਂ ਕਿ ਪਾਠਕ ਲਾਇਬ੍ਰੇਰੀ ਵਿਚ ਬੈਠ ਕੇ ਪੁਸਤਕਾਂ ਪੜ੍ਹਨ। ਲਾਇਬ੍ਰੇਰੀ ਇਮਾਰਤ ਦਾ ਅੰਦਰੂਨੀ ਢਾਂਚਾ, ਆਕਾਰ, ਦੀਵਾਰ ਦਾ ਰੰਗ ਆਦਿ ਨੀਰਸਤਾ ਅਤੇ ਉਕਤਾਹਟ ਵਾਲੇ ਨਹੀਂ ਹੋਣੇ ਚਾਹੀਦੇ, ਸਗੋਂ ਮਨਮੋਹਕ, ਸੁਹਾਵਣੇ ਅਤੇ ਅਧਿਐਨ ਦੇ ਅਨੁਕੂਲ ਹੋਣੇ ਚਾਹੀਦੇ ਹਨ।

4.3.4. ਲਾਇਬ੍ਰੇਰੀ ਫ਼ਰਨੀਚਰ, ਮੇਜ਼-ਕੁਰਸੀਆਂ, ਠੀਕ ਅਤੇ ਪ੍ਰਮਾਣਿਤ ਆਕਾਰ ਦੇ ਹੋਣੇ ਚਾਹੀਦੇ ਹਨ। ਇਹ ਮਜ਼ਬੂਤ, ਟਿਕਾਊ ਅਤੇ ਵੱਧ ਤੋਂ ਵੱਧ ਉਪਯੋਗੀ ਹੋਣੇ ਚਾਹੀਦੇ ਹਨ ਤਾਂ ਕਿ ਪਾਠਕਾਂ ਨੂੰ ਬੈਠੇ ਰਹਿਣ ਨਾਲ ਥਕਾਵਟ ਨਾ ਹੋਵੇ। ਇਨ੍ਹਾਂ ਦਾ ਰੰਗ ਵੀ ਆਕਰਸ਼ਕ ਹੋਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਪੁਸਤਕਾਂ ਲੈਣ-ਦੇਣ ਦਾ ਕਾਊਂਟਰ, ਕਰਮਚਾਰੀਆਂ ਦੇ ਮੇਜ਼-ਕੁਰਸੀਆਂ, ਪੁਸਤਕ ਪ੍ਰਦਰਸ਼ਨੀ ਵਾਸਤੇ ਲੋੜੀਂਦੇ ਸ਼ੋ-ਕੇਸ, ਰਸਾਲੇ ਸਟੈਂਡ ਨਕਸ਼ੇ, ਤਸਵੀਰਾਂ, ਫ਼ਿਲਮਾ ਆਦਿ ਲਈ ਵਿਸ਼ੇਸ਼ ਕੈਬਨਿਟ ਅਤੇ ਹੋਰ ਫ਼ਰਨੀਚਰ ਵੀ ਉਪਯੋਗੀ ਅਤੇ ਮਜ਼ਬੂਤ ਹੋਣਾ ਚਾਹੀਦਾ ਹੈ।

4.3.5. ਗੰਭੀਰ ਪਾਠਕਾਂ ਵਾਸਤੇ ਲਾਇਬ੍ਰੇਰੀ ਇਮਾਰਤ ਵਿਚ ਜੇਕਰ ਹੋ ਸਕੇ ਕੈਬਿਨਾਂ ਦੀ ਵਿਵਸਥਾ

ਕਰਨੀ ਚਾਹੀਦੀ ਹੈ ਜਿਥੇ ਉਹ ਬਿਨਾ ਕਿਸੇ ਬਾਹਰੀ ਸ਼ੋਰ-ਸ਼ਰਾਬੇ ਦੇ ਆਰਾਮ ਨਾਲ ਪੁਸਤਕਾਂ ਦੀ ਵਰਤੋਂ ਕਰ ਸਕਣ।

4.3.6. ਇਮਾਰਤ ਵਿਚ ਕੁਦਰਤੀ ਰੋਸ਼ਨੀ ਅਤੇ ਹਵਾ ਵਾਸਤੇ ਖਿੜਕੀਆਂ ਅਤੇ ਰੋਸ਼ਨਦਾਨ ਲੋੜ ਅਨੁਸਾਰ ਹੋਣੇ ਚਾਹੀਦੇ ਹਨ। ਅੱਜ ਕੱਲ੍ਹ ਅਨੇਕ ਲਾਇਬ੍ਰੇਰੀ ਇਮਾਰਤਾਂ ਏਅਰ-ਕੰਡੀਸ਼ਨਰ ਬਣਾਈਆਂ ਜਾਂਦੀਆਂ ਹਨ, ਪਰ ਜੇ ਨਾ ਬਣ ਸਕਣ ਤਾਂ ਬਿਜਲੀ ਦੇ ਪੱਖੇ ਅਤੇ ਟਿਊਬਾਂ ਕਾਫ਼ੀ ਮਾਤਰਾ ਵਿਚ ਲਗਾਈਆਂ ਜਾਣ, ਜਿਸ ਨਾਲ ਲੋੜੀਂਦੀ ਰੋਸ਼ਨੀ ਦਾ ਪ੍ਰਬੰਧ ਕੀਤਾ ਜਾ ਸਕੇ।

4.3.7. ਇਮਾਰਤ ਦਾ ਆਲਾ-ਦੁਆਲਾ ਸਾਫ਼-ਸੁਥਰਾ ਹੋਣਾ ਚਾਹੀਦਾ ਹੈ ਅਤੇ ਫੁੱਲ ਬੂਟੇ ਲਗਾਏ ਜਾਣੇ ਚਾਹੀਦੇ ਹਨ। ਜੇ ਸੰਭਵ ਹੋ ਸਕੇ ਤਾਂ ਲਾਇਬ੍ਰੇਰੀ ਦੇ ਨੇੜੇ-ਤੇੜੇ ਕੈਨਟੀਨ ਵੀ ਹੋਣੀ ਚਾਹੀਦੀ ਹੈ।

4.3.8. ਲਾਇਬ੍ਰੇਰੀ ਇਮਾਰਤ ਦੇ ਅੰਦਰ ਪੀਣ ਦੇ ਪਾਣੀ ਅਤੇ ਗੁਸਲਖਾਨੇ ਆਦਿ ਦਾ ਵੀ ਉੱਚਿਤ ਪ੍ਰਬੰਧ ਕਰਨਾ ਚਾਹੀਦਾ ਹੈ।

4.3.9. ਹੋਰ ਸਾਜ਼ੋ-ਸਾਮਾਨ ਵਿਚ ਆਧੁਨਿਕ ਉਪਕਰਣਾਂ ਦਾ ਹੋਣਾ ਜ਼ਰੂਰੀ ਹੈ। ਘੱਟ ਤੋਂ ਘੱਟ ਇਕ ਫ਼ੋਟੋਸਟੈਟ ਮਸ਼ੀਨ ਹਰ ਲਾਇਬ੍ਰੇਰੀ ਵਿਚ ਹੋਣੀ ਚਾਹੀਦੀ ਹੈ। ਇਸ ਨਾਲ ਸਾਮੱਗਰੀ ਦੀ ਵਰਤੋਂ ਵਿਚ ਕਾਫ਼ੀ ਵਾਧਾ ਹੋ ਸਕਦਾ ਹੈ।

4.4 ਪੁਸਤਕ ਚੋਣ

ਪਹਿਲੇ ਨਿਯਮ ਦੇ ਅਮਲ ਨੇ ਪੁਸਤਕ ਚੋਣ ਪ੍ਰਕ੍ਰਿਆ ਵਿਚ ਕਾਫ਼ੀ ਤਬਦੀਲੀ ਲਿਆਂਦੀ ਹੈ। ਇਸ ਨਿਯਮ ਅਨੁਸਾਰ ਉਹ ਪੁਸਤਕਾਂ ਲਾਇਬ੍ਰੇਰੀ ਲਈ ਖਰੀਦੀਆਂ ਜਾਣ, ਜੋ ਵਰਤੋਂ ਦੇ ਯੋਗ ਹੋਣ। ਇਸ ਲਈ ਪੁਸਤਕ ਚੋਣ ਵਖ ਵਖ ਪਾਠਕਾਂ ਦੀਆਂ ਲੋੜਾਂ ਦੇ ਆਧਾਰ ਤੇ ਕੀਤੀ ਜਾਣੀ ਚਾਹੀਦੀ ਹੈ। ਜਿਨ੍ਹਾਂ ਪੁਸਤਕਾਂ ਦੀ ਚੋਣ ਲਾਇਬ੍ਰੇਰੀ ਵਾਸਤੇ ਕੀਤੀ ਜਾਵੇ, ਉਹ ਪਾਠਕ ਦੀਆਂ ਵਰਤਮਾਨ ਲੋੜਾਂ ਦੇ ਨਾਲ ਨਾਲ ਭਾਵੀ ਲੋੜਾਂ ਦੀ ਪੂਰਤੀ ਵਾਸਤੇ ਵੀ ਹੋਣ।

ਆਮ ਕਰਕੇ ਪਾਠਕ ਲੋਕ ਲਾਇਬ੍ਰੇਰੀ ਵਿਚ ਗਿਆਨ, ਸੂਚਨਾ, ਜੀਵਨੀ, ਮਨੋਰੰਜਨ, ਨਾਵਲ, ਕਹਾਣੀਆਂ, ਧਰਮ, ਦਰਸ਼ਨ ਆਦਿ ਦੀਆਂ ਪੁਸਤਕਾਂ ਦੀ ਵਧੇਰੇ ਵਰਤੋਂ ਕਰਦੇ ਹਨ। ਅੱਜ ਕਲ੍ਹ ਕੰਪਿਊਟਰ ਦਾ ਯੁੱਗ ਹੈ। ਇਸ ਲਈ ਕੰਪਿਊਟਰ ਬਾਰੇ ਕੁਝ ਆਮ ਪੱਧਰ ਦੀਆਂ ਪੁਸਤਕਾਂ ਜ਼ਰੂਰ ਖਰੀਦ ਕਰਨੀਆਂ ਚਾਹੀਦੀਆਂ ਹਨ। ਪਾਠਕ ਇਨਾਂ ਨੂੰ ਦਿਲਚਸਪੀ ਨਾਲ ਪੜ੍ਹਨਗੇ।

ਬੱਚਿਆਂ ਵਾਸਤੇ ਰੰਗੀਨ ਤਸਵੀਰਾਂ ਵਾਲੀਆਂ ਪੁਸਤਕਾਂ ਖਰੀਦੀਆਂ ਜਾਣ ਤਾਂ ਕਿ ਪੜ੍ਹਨ ਵਿਚ ਖਿੱਚ ਪੈਦਾ ਹੋਵੇ। ਉਨ੍ਹਾਂ ਲਈ ਪਰੀ ਕਹਾਣੀਆਂ, ਵੀਰਤਾ ਕਹਾਣੀਆਂ ਅਤੇ ਹੋਰ ਦਿਲਚਸਪ, ਪਰ ਹਲਕਾ-ਫੁਲਕਾ ਸਾਹਿਤ ਖਰੀਦਣਾ ਚਾਹੀਦਾ ਹੈ।

ਔਰਤ ਪਾਠਕਾਂ ਵਾਸਤੇ ਰਸੋਈ ਸਿੱਖਿਆ, ਸਿਲਾਈ-ਕਢਾਈ, ਘਰਾਂ ਦੀ ਅੰਦਰੂਨੀ ਸਜਾਵਟ, ਫੁੱਲ ਬੂਟੇ ਉਗਾਉਣੇ, ਆਦਿ ਵਿਸ਼ਿਆਂ ਉਪਰ ਪੁਸਤਕਾਂ ਖਰੀਦੀਆਂ ਜਾਣੀਆਂ ਚਾਹੀਦੀਆਂ ਹਨ।

ਉਹ ਪੁਸਤਕਾਂ, ਜਿਨ੍ਹਾਂ ਦੀ ਵਰਤੋਂ ਨਾ ਹੁੰਦੀ ਹੋਵੇ, ਲਾਇਬ੍ਰੇਰੀ ਵਿਚੋਂ ਵਾਪਸ ਲੈ ਲੈਣੀਆਂ

ਚਾਹੀਦੀਆਂ ਹਨ ਅਤੇ ਉਨ੍ਹਾਂ ਦੀ ਜਗ੍ਹਾ ਵਰਤੋਂ ਵਿਚ ਆਉਣ ਵਾਲੀ ਸਾਮੱਗਰੀ ਰਖੀ ਜਾਣੀ ਚਾਹੀਦੀ ਹੈ। ਕੁਲ ਮਿਲਾ ਕੇ ਪੁਸਤਕਾਂ ਸੂਚਨਾ ਸਿਖਿਆ ਅਤੇ ਪ੍ਰੋਤਸਾਹਨ ਦੇਣ ਵਾਲੀਆਂ ਹੋਣੀਆਂ ਚਾਹੀਦੀਆਂ ਹਨ।

ਪੁਸਤਕ ਚੋਣ ਸਮੇਂ ਲਾਇਬ੍ਰੇਰੀਅਨ ਨੂੰ ਪੁਸਤਕਾਂ ਦੀ ਬਾਹਰੀ ਦਿੱਖ ਦਾ ਵੀ ਧਿਆਨ ਰਖਣਾ ਚਾਹੀਦਾ ਹੈ। ਪੁਸਤਕਾਂ ਦੀ ਨੁਹਾਰ ਦਿਲ-ਖਿਚਵੀਂ, ਜਿਲਦ ਸੁੰਦਰ ਤੇ ਪੱਕੀ ਹੋਣੀ ਚਾਹੀਦੀ ਹੈ, ਕਾਗ਼ਜ਼ ਅਤੇ ਛਪਾਈ ਅੱਛੀ ਹੋਣੀ ਚਾਹੀਦੀ ਹੈ, ਭਾਸ਼ਾ ਤੇ ਸ਼ੈਲੀ ਸਰਲ ਅਤੇ ਜਲਦੀ ਸਮਝ ਵਿਚ ਆਉਣ ਵਾਲੀ ਹੋਣੀ ਚਾਹੀਦੀ ਹੈ, ਜਿਸ ਨਾਲ ਪਾਠਕ ਪੜ੍ਹਦੇ ਸਮੇਂ ਥਕਾਵਟ ਮਹਿਸੂਸ ਨਾ ਕਰਨ।

### 4.5. ਲਾਇਬ੍ਰੇਰੀ ਕਰਮਚਾਰੀ

ਪੁਸਤਕਾਂ ਅਤੇ ਪਾਠਕਾਂ ਤੋਂ ਇਲਾਵਾ ਕਰਮਚਾਰੀ ਹੀ ਅਸਲ ਵਿਚ ਲਾਇਬ੍ਰੇਰੀ ਦਾ ਅਕਸ ਬਣਾ ਜਾਂ ਵਿਗਾੜ ਸਕਦੇ ਹਨ। ਸਟਾਫ਼ ਜਾਂ ਕਰਮਚਾਰੀਆਂ ਦੀਆਂ ਕੋਸ਼ਿਸ਼ਾਂ ਸਦਕਾ ਹੀ ਪੁਸਤਕਾਂ ਵਿਚਲਾ ਗਿਆਨ ਅਤੇ ਸੂਚਨਾ ਦਾ ਪ੍ਰਸਾਰ ਸੰਭਵ ਹੁੰਦਾ ਹੈ।

ਪੁਰਾਣੇ ਸਮੇਂ ਵਿਚ ਜਦੋਂ 'ਪੁਸਤਕਾਂ ਦੀ ਸੰਭਾਲ' ਤੇ ਜ਼ੋਰ ਦਿੱਤਾ ਜਾਂਦਾ ਸੀ ਤਾਂ ਲਾਇਬ੍ਰੇਰੀਅਨ ਦੇ ਨਾਮ ਤੇ ਸਿਰਫ਼ ਇਕ ਨਿਗਰਾਨ ਹੁੰਦਾ ਸੀ, ਜੋ ਪੁਸਤਕਾਂ ਦੇ ਨਾਮ, ਲੇਖਕ ਆਦਿ ਪੜ੍ਹ ਸਕਦਾ ਸੀ ਅਤੇ ਪੁਸਤਕਾਂ ਦੀ ਸੰਭਾਲ ਵਿਚ ਸਿਆਣਾ ਹੁੰਦਾ ਸੀ। ਪਰ ਪਹਿਲੇ ਨਿਯਮ ਦੇ ਲਾਗੂ ਹੋਣ ਨਾਲ ਇਹ ਸਥਿਤੀ ਕਾਫ਼ੀ ਬਦਲ ਗਈ ਹੈ। ਪਹਿਲੇ ਨਿਯਮ ਦੀ ਮੰਗ ਹੈ ਕਿ ਲਾਇਬ੍ਰੇਰੀ ਕਰਮਚਾਰੀ ਕਾਫ਼ੀ ਅੱਛੀ ਯੋਗਤਾ ਵਾਲੇ ਹੋਣ। ਉਚੇਰੀ ਪੇਸ਼ਾਵਰ ਯੋਗਤਾ ਪ੍ਰਾਪਤ ਕਰਮਚਾਰੀ ਹੀ ਲਾਇਬ੍ਰੇਰੀ ਦੇ ਕੰਮ-ਕਾਜ ਨੂੰ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੇ ਹਨ।

ਲਾਇਬ੍ਰੇਰੀ ਕਰਮਚਾਰੀ ਵਿਦਵਤਾ ਭਰਪੂਰ ਹੋਣੇ ਚਾਹੀਦੇ ਹਨ, ਅਰਥਾਤ ਉਹ ਵਿਵੇਕਸ਼ੀਲ ਹੋਣ, ਅਨੁਸ਼ਾਸਨ ਅਤੇ ਵਿਗਿਆਨਕ ਨਿਪੁੰਨਤਾ ਵਿਚ ਪਰਬੀਣ ਹੋਣ। ਉਹ ਗਿਆਨਵਾਨ ਹੋਣੇ ਚਾਹੀਦੇ ਹਨ, ਜਿਸ ਨਾਲ ਉਹ ਤਮਾਮ ਵਿਸ਼ਿਆਂ ਬਾਰੇ ਸੰਬੰਧਤ ਪਾਠਕਾਂ ਨੂੰ ਥੋੜ੍ਹੀ ਬਹੁਤੀ ਜਾਣਕਾਰੀ ਦੇ ਸਕਣ। ਵਿਸ਼ਿਆਂ ਬਾਰੇ ਲੋੜੀਂਦਾ ਗਿਆਨ ਹੋਣ ਨਾਲ ਉਹ ਸੂਚਨਾ, ਗਿਆਨ ਅਤੇ ਪ੍ਰਸਾਰ ਕਰਨ ਵਾਸਤੇ ਢੁੱਕਵੀਆਂ ਪੁਸਤਕਾਂ ਦਾ ਪ੍ਰਯੋਗ ਕਰ ਸਕਣਗੇ।

ਕਰਮਚਾਰੀ ਜਿੰਨੇ ਯੋਗ, ਲਾਇਕ, ਮਿਹਨਤੀ, ਮਨੁੱਖਤਾ ਲਈ ਪਿਆਰ ਅਤੇ ਸੇਵਾ ਭਾਵ ਵਾਲੇ ਹੋਣਗੇ, ਲਾਇਬ੍ਰੇਰੀ ਦਾ ਨਾਮ ਉਤਨਾ ਹੀ ਰੌਸ਼ਨ ਹੋਵੇਗਾ, ਉਥੇ ਵਧੇਰੇ ਪਾਠਕ ਆਉਣਗੇ, ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਵਰਤੋਂ ਵਧੇਗੀ। ਇਸ ਤਰ੍ਹਾਂ ਲਾਇਬ੍ਰੇਰੀ ਇਕ ਭਾਈਚਾਰਕ ਅਤੇ ਬੌਧਿਕ ਕੇਂਦਰ ਬਣ ਸਕਦੀ ਹੈ।

### 4.5.1. ਅਕਾਦਮਿਕ ਪਦਵੀ ਅਤੇ ਤਨਖ਼ਾਹ

ਉਚੇਰੀ ਯੋਗਤਾ ਪ੍ਰਾਪਤ ਲਾਇਬ੍ਰੇਰੀ ਕਰਮਚਾਰੀਆਂ ਨੂੰ ਉਚਿਤ ਅਕਾਦਮਿਕ ਪਦਵੀ ਅਤੇ ਢੁੱਕਵੀਂ ਤਨਖ਼ਾਹ ਮਿਲਣੀ ਚਾਹੀਦੀ ਹੈ। ਚੰਗੇਰੀ ਤਨਖ਼ਾਹ ਪਦਵੀ ਪ੍ਰਾਪਤ ਕਰਨ ਵਿਚ ਸਹਾਇਕ ਹੁੰਦੀ ਹੈ। ਪਦਵੀ ਅਤੇ ਅੱਛੀ ਤਨਖਾਹ ਨਾ ਮਿਲਣ ਕਰਕੇ ਪੈਦਾ ਹੋਈ ਹੀਨ-ਭਾਵਨਾ ਸਦਕਾ ਅੱਛੀ ਸੇਵਾ ਵੀ ਪ੍ਰਦਾਨ ਨਹੀਂ ਕਰ ਸਕਣਗੇ। ਜਿਸ ਤਰ੍ਹਾਂ ਪੁਸਤਕਾਂ ਅਤੇ ਪਾਠਕਾਂ ਦੀ ਘਾਟ ਪਹਿਲੇ ਨਿਯਮ ਦੇ ਮਿਸ਼ਨ ਨੂੰ ਅੱਗੇ ਨਹੀਂ ਤੋਰ ਸਕਦੀ, ਉਸ ਪ੍ਰਕਾਰ ਹੀ ਘੱਟ ਤਨਖ਼ਾਹ ਅਤੇ ਛੋਟਾ

ਰੁਤਬਾ ਵੀ ਇਸ ਵਿਚ ਰੁਕਾਵਟ ਪਾ ਸਕਦਾ ਹੈ। ਇਸ ਲਈ ਲਾਇਬ੍ਰੇਰੀ ਰੂਪੀ ਤਿਕੜੀ ਵਿਚੋਂ ਕਰਮਚਾਰੀਆਂ ਦੀ ਪਦਾਰਥਕ ਅਮੀਰੀ ਉਤਨੀ ਹੀ ਜ਼ਰੂਰੀ ਹੈ, ਜਿਤਨੀ ਕਿ ਪੁਸਤਕਾਂ ਦੀ ਬਹੁਲਤਾ ਅਤੇ ਪਾਠਕਾਂ ਦੀ ਭਰਪੂਰਤਾ।

### 4.5.2. ਲਾਇਬ੍ਰੇਰੀ ਕਰਮਚਾਰੀਆਂ ਦੀਆਂ ਜ਼ਿੰਮੇਵਾਰੀਆਂ

ਪਹਿਲਾ ਨਿਯਮ ਜਿਥੇ ਕਰਮਚਾਰੀਆਂ ਲਈ ਤਨਖ਼ਾਹ ਅਤੇ ਪਦਵੀ ਦੀ ਮੰਗ ਕਰਦਾ ਹੈ, ਉਥੇ ਲਾਇਬ੍ਰੇਰੀ ਵਿਚ ਕਰਮਚਾਰੀਆਂ ਦੀਆਂ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਦੀ ਆਸ ਰਖਦਾ ਹੈ। ਸਭ ਤੋਂ ਵੱਡੀ ਜ਼ਿੰਮੇਵਾਰੀ ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਵਰਤੋਂ ਵਧਾਉਣੀ ਅਤੇ ਇਸ ਕੰਮ ਲਈ ਲਾਇਬ੍ਰੇਰੀ ਵਿਚ ਵੱਧ ਤੋਂ ਵੱਧ ਪਾਠਕਾਂ ਨੂੰ ਪ੍ਰੇਰਿਤ ਕਰਨਾ ਹੈ। ਕਰਮਚਾਰੀ ਵਰਗ ਜੇਕਰ ਲਾਇਬ੍ਰੇਰੀ ਵਾਸਤੇ ਪੁਸਤਕ ਚੋਣ ਕਰਦੇ ਹਨ ਤਾਂ ਵਰਤਣ ਵਾਸਤੇ, ਪੁਸਤਕਾਂ ਤਿਆਰ ਕਰਦੇ ਹਨ ਤਾਂ ਵਰਤਣ ਵਾਸਤੇ, ਪੁਸਤਕਾਂ ਸਟੈਕਾਂ ਉਪਰ ਰਖਦੇ ਹਨ ਤਾਂ ਵਰਤਣ ਵਾਸਤੇ, ਅਤੇ ਪੁਸਤਕਾਂ ਪਾਠਕਾਂ ਨੂੰ ਦਿੰਦੇ ਹਨ ਤਾਂ ਵਰਤਣ ਵਾਸਤੇ। ਇਸ ਲਈ ਉਨ੍ਹਾਂ ਦੇ ਸਾਰੇ ਪ੍ਰਸ਼ਾਸਨਿਕ, ਤਕਨੀਕੀ ਅਤੇ ਪੇਸ਼ਾਵਰ ਕੰਮਾਂ ਦਾ ਅੰਤਿਮ ਫਲ ਪੁਸਤਕਾਂ ਦੀ ਵਰਤੋਂ ਨੂੰ ਵਧਾਉਣਾ ਹੈ। ਲਾਇਬ੍ਰੇਰੀ ਕਰਮਚਾਰੀ ਹੀ ਆਪਣੇ ਯਤਨਾਂ ਸਦਕਾ ਲਾਇਬ੍ਰੇਰੀ ਵਿਚ ਇਕਤਰ ਕੀਤੇ ਲਿਖਤੀ ਰਿਕਾਰਡ ਅਤੇ ਪ੍ਰਲੇਖਾਂ ਦੇ ਸਮਾਜੀਕਰਣ ਕਰਨ ਵਿਚ ਸਹਾਈ ਹੋ ਸਕਦੇ ਹਨ ਅਤੇ ਇਹ ਹੀ ਲਾਇਬ੍ਰੇਰੀ ਦਾ ਅਸਲੀ ਉੱਦੇਸ਼ ਹੈ।

### 4.5.3. ਲਾਇਬ੍ਰੇਰੀ ਕਰਮਚਾਰੀ ਅਤੇ ਪਾਠਕ

ਪਹਿਲੇ ਨਿਯਮ ਦੇ ਆਦੇਸ਼ ਅਨੁਸਾਰ ਕਰਮਚਾਰੀਆਂ ਦੇ ਅਨੇਕ ਗੁਣਾਂ ਵਿਚੋਂ ਸਭ ਤੋਂ ਮਹੱਤਵਪੂਰਣ ਹੁੰਦਾ ਹੈ ਉਨ੍ਹਾਂ ਦਾ ਪਾਠਕਾਂ ਪ੍ਰਤੀ ਵਤੀਰਾ। ਕਰਮਚਾਰੀ ਇਨਸਾਨੀਅਤ ਪਖੋਂ ਚੰਗੇ ਹੋਣ, ਵਤੀਰਾ ਅੱਛਾ ਹੋਵੇ, ਮਿੱਠ-ਬੋਲੜੇ ਹੋਣ, ਉਨ੍ਹਾਂ ਨਾਲ ਗੱਲਬਾਤ ਕਰਨ ਵਿਚ ਕੋਈ ਝਿਜਕ ਨਾ ਹੋਵੇ, ਸਹਾਇਤਾ ਲਈ ਸਦਾ ਤਤਪਰ ਰਹਿਣ, ਆਦਿ।

ਇਸ ਨਿਯਮ ਅਨੁਸਾਰ ਕਰਮਚਾਰੀ ਪਾਠਕਾਂ ਨੂੰ ਖਿੜੇ-ਮੱਥੇ ਜੀ ਆਇਆਂ ਆਖਣ, ਉਸ ਨਾਲ ਦੋਸਤਾਨਾ ਵਤੀਰਾ ਕਰਨ। ਪਾਠਕਾਂ ਦੇ ਮਨ ਵਿਚ ਲਾਇਬ੍ਰੇਰੀ ਪ੍ਰਤੀ, ਕਰਮਚਾਰੀਆਂ ਪ੍ਰਤੀ ਜੋ ਝਿਜਕ ਹੁੰਦੀ ਹੈ ਉਹ ਦੋਸਤਾਨਾ ਵਤੀਰੇ ਨਾਲ ਅਤੇ ਲੋੜੀਂਦੀ ਪੁਸਤਕ ਜਾਂ ਸੂਚਨਾ ਲੱਭ ਕੇ ਦੂਰ ਕੀਤੀ ਜਾ ਸਕਦੀ ਹੈ।

ਪਾਠਕਾਂ ਨੂੰ ਲਾਇਬ੍ਰੇਰੀ ਵਿਚ ਦਾਖ਼ਲ ਹੁੰਦੇ ਵੇਖ ਕੇ ਉਨ੍ਹਾਂ ਦੇ ਚਿਹਰੇ ਤੇ 'ਮੋਨਾਲਿਜ਼ਾ' ਮੁਸਕਰਾਹਟ ਆ ਜਾਣੀ ਚਾਹੀਦੀ ਹੈ ਜਿਸ ਨਾਲ ਪਾਠਕਾਂ ਨੂੰ ਮਹਿਸੂਸ ਹੋਵੇ ਕਿ ਉਹ ਇਥੇ ਅਣਚਾਹੇ ਵਿਅਕਤੀ ਨਹੀਂ ਹਨ ਸਗੋਂ ਉਨ੍ਹਾਂ ਦਾ ਧਿਆਨ ਰਖਿਆ ਜਾ ਰਿਹਾ ਹੈ। ਕੁਝ ਪਾਠਕ ਲਾਇਬ੍ਰੇਰੀ ਵਿਚ ਕਿਸ ਮਨੋਰਥ ਨਾਲ ਆਏ ਹਨ, ਦੱਸਣ ਤੋਂ ਘਬਰਾਉਂਦੇ ਹਨ। ਗੱਲਬਾਤ ਰਾਹੀਂ ਉਨ੍ਹਾਂ ਦੀਆਂ ਲੋੜਾਂ ਦਾ ਪਤਾ ਕਰਕੇ ਲੋੜੀਂਦੀਆਂ ਪੁਸਤਕਾਂ ਜਾਂ ਸੂਚਨਾ ਲੱਭ ਕੇ ਦੇਣੇ ਚਾਹੀਦੇ ਹਨ।

### 4.5.4. ਲਾਇਬ੍ਰੇਰੀ ਕਰਮਚਾਰੀ ਅਤੇ ਨਿੱਜੀ ਸੇਵਾ

ਪਹਿਲੇ ਨਿਯਮ ਦੀ ਮੰਗ ਹੈ ਕਿ ਪੁਸਤਕਾਂ ਦੀ ਵੱਧ ਤੋਂ ਵੱਧ ਵਰਤੋਂ ਕੀਤੀ ਜਾਣੀ ਚਾਹੀਦੀ ਹੈ। ਲਾਇਬ੍ਰੇਰੀ ਵਿਚ ਪੁਸਤਕਾਂ ਦਾ ਸੰਗ੍ਰਹਿ ਵਰਤੋਂ ਲਈ ਹੀ ਇਕੱਤਰ ਕੀਤਾ ਜਾਂਦਾ ਹੈ ਅਤੇ ਲਾਇਬ੍ਰੇਰੀਅਨ ਪੁਸਤਕਾਂ ਅਤੇ ਪਾਠਕਾਂ ਦਾ ਮਿਲਾਪ ਕਰਾਉਂਦਾ ਹੈ। ਇਹ ਮਿਲਾਪ ਕਰਾਉਣਾ ਹੀ

ਨਿੱਜੀ ਸੇਵਾ ਹੈ। ਇਸ ਲਈ ਲਾਇਬ੍ਰੇਰੀਅਨ ਦਾ ਅਸਲੀ ਜੀਵਨ ਪਾਠਕਾਂ ਨੂੰ ਨਿੱਜੀ ਸੇਵਾ ਦੇਣ ਵਿਚ ਹੈ। ਇਹ ਨਿੱਜੀ ਸੇਵਾ ਸੰਦਰਭ ਸੇਵਾ ਵੀ ਅਖਵਾਉਂਦੀ ਹੈ, ਕਿਉਂਕਿ ਇਹ "ਪਾਠਕ ਅਤੇ ਪ੍ਰਲੇਖ ਵਿਚਕਾਰ ਸਿੱਧਾ ਸੰਪਰਕ" ਕਰਾਉਂਦੀ ਹੈ।[3]

ਅੱਜ ਦੇ ਸੂਚਨਾ ਭਰਪੂਰ ਯੁੱਗ ਵਿਚ ਜਦ ਸੂਚਨਾ ਦਾ ਜ਼ੋਰਦਾਰ ਉਤਪਾਨ ਹੋ ਰਿਹਾ ਹੈ ਅਤੇ ਪਾਠਕਾਂ ਲਈ ਇਸ ਤਕ ਪਹੁੰਚਣਾ ਸੰਭਵ ਨਹੀਂ, ਲਾਇਬ੍ਰੇਰੀ ਕਰਮਚਾਰੀਆਂ ਨੂੰ ਇਹ ਸੂਚਨਾ ਪੁਸਤਕਾਂ ਅਤੇ ਹੋਰ ਪ੍ਰਲੇਖਾਂ ਵਿਚੋਂ ਲੱਭ ਕੇ ਪਾਠਕਾਂ ਦੀ ਲੋੜ ਅਨੁਸਾਰ ਪ੍ਰਦਾਨ ਕਰਨਾ ਨਿੱਜੀ ਸੇਵਾ ਹੈ। ਅਜਿਹੀ ਨਿੱਜੀ ਸੇਵਾ ਦਾ ਲਾਇਬ੍ਰੇਰੀ ਦੇ ਸੰਦਰਭ ਵਿਚ ਕੋਈ ਬਦਲ ਨਹੀਂ ਹੈ। ਪਾਠਕਾਂ ਨੂੰ ਇਹ ਕਹਿ ਕੇ ਛੁਟਕਾਰਾ ਨਹੀਂ ਪਾਉਣਾ ਚਾਹੀਦਾ ਕਿ ਉਹ ਆਪਣੀ ਸਹਾਇਤਾ ਆਪ ਕਰ ਲੈਣ। ਅਜਿਹਾ ਕਰਨਾ ਪਹਿਲੇ ਨਿਯਮ ਦੀ ਉਲੰਘਣਾ ਹੋਵੇਗੀ। ਲਾਇਬ੍ਰੇਰੀਅਨ ਦਾ ਪਾਠਕਾਂ ਦੀਆਂ ਲੋੜਾਂ ਨੂੰ ਸਮਝ ਕੇ ਸੂਚਨਾ ਲੱਭਣ ਦੀ ਵਿਧੀ ਦੱਸਣਾ ਸੰਦਰਭ ਸੇਵਾ ਦਾ ਹੀ ਅੰਸ਼ ਹੈ। ਪਾਠਕਾਂ ਨੂੰ ਪ੍ਰਲੇਖ ਸੂਚੀ ਸੇਵਾਵਾਂ ਅਤੇ ਹੋਰ ਵਿਧੀਆਂ ਰਾਹੀਂ ਮੌਜੂਦਾ ਸਾਹਿਤ ਤੇ ਝਾਤ ਪੁਆਉਣਾ ਵੀ ਇਸ ਸੇਵਾ ਦਾ ਹੀ ਉਦੇਸ਼ ਹੈ। ਇਹ ਸੇਵਾ ਤਮਾਮ ਲਾਇਬ੍ਰੇਰੀ ਸੇਵਾਵਾਂ ਦਾ ਸਿਰਤਾਜ ਹੈ। ਇਸ ਸੇਵਾ ਵੱਲ ਧਿਆਨ ਦੇਣ ਅਤੇ ਇਸ ਨੂੰ ਉਤਸਾਹਿਤ ਕਰਨ ਦੀ ਲੋੜ ਹੈ।

4.6 ਖੁਲ੍ਹੀ ਪਹੁੰਚ

ਪਹਿਲੇ ਨਿਯਮ ਦੇ ਭਾਵ-ਅਰਥ ਨੂੰ ਉਤਸ਼ਾਹਿਤ ਕਰਨ ਲਈ ਲਾਇਬ੍ਰੇਰੀ ਵਿਚ ਪੁਸਤਕਾਂ ਤਕ ਪਾਠਕਾਂ ਦੀ ਪਹੁੰਚ ਖੁਲ੍ਹੀ ਅਤੇ ਆਸਾਨ ਹੋਣੀ ਚਾਹੀਦੀ ਹੈ। ਬੇਸ਼ਕ ਅਜੇ ਵੀ ਸਾਡੇ ਦੇਸ਼ ਵਿਚ ਕਿਤੇ ਕਿਤੇ ਬੰਦ ਪਹੁੰਚ ਅਪਣਾਈ ਜਾਂਦੀ ਹੈ, ਪਰ ਹੁਣ ਇਸ ਦਾ ਸਮਾਂ ਨਹੀਂ ਰਿਹਾ। ਖੁਲ੍ਹੇ ਸ਼ੈਲਵਾਂ ਤੇ ਪੁਸਤਕਾਂ ਰੱਖਣ ਨਾਲ ਪਾਠਕ ਇਨ੍ਹਾਂ ਦੀ ਵਰਤੋਂ ਜਲਦੀ ਕਰ ਸਕਦੇ ਹਨ।

4.7 ਸ਼ੈਲਫ਼ ਤਰਤੀਬ

ਲਾਇਬ੍ਰੇਰੀ ਵਿਚ ਪੁਸਤਕਾਂ ਨੂੰ ਤਰਤੀਬ ਕਰਨ ਲਈ ਕਈ ਤਰੀਕੇ ਵਰਤੇ ਜਾਂਦੇ ਸਨ, ਜਿਵੇਂ ਲੇਖਕ, ਪੁਸਤਕ ਦਾ ਸਿਰਲੇਖ, ਪ੍ਰਕਾਸ਼ਨ ਸਾਲ, ਰੰਗ, ਆਕਾਰ ਆਦਿ। ਪਰ ਇਹ ਪੁਸਤਕਾਂ ਦੀ ਵੱਧ ਤੋਂ ਵੱਧ ਵਰਤੋਂ ਵਿਚ ਸਹਾਈ ਨਹੀਂ ਹੁੰਦੇ। ਆਮ ਕਰਕੇ ਪਾਠਕ ਪੁਸਤਕਾਂ ਦੀ ਮੰਗ ਵਿਸ਼ੇ ਅਨੁਸਾਰ ਕਰਦਾ ਹੈ। ਇਸ ਲਈ ਵਿਸ਼ਾ ਤਰਤੀਬ ਹੀ ਸਭ ਤੋਂ ਵੱਧ ਸਹਾਇਕ ਹੁੰਦੀ ਹੈ। ਇਸ ਨਾਲ ਪਹਿਲੇ ਨਿਯਮ ਦੀ ਪੂਰਤੀ ਵੀ ਹੁੰਦੀ ਹੈ।

4.8 ਲਾਇਬ੍ਰੇਰੀ ਤਕਨੀਕ

ਸੂਚਨਾ ਯੁਗ ਦੇ ਪ੍ਰਭਾਵ ਸਦਕਾ ਪੁਸਤਕਾਂ ਅਤੇ ਹੋਰ ਪ੍ਰਲੇਖਾਂ ਵਿਚ ਬਹੁਤ ਵਾਧਾ ਹੋਇਆ ਹੈ। ਇਨ੍ਹਾਂ ਦੇ ਸੁਨਿਯੋਜਨ ਵਾਸਤੇ ਢੁਕਵੀਂ ਵਰਗੀਕਰਨ ਅਤੇ ਸੂਚੀਕਰਨ ਪ੍ਰਣਾਲੀ ਦਾ ਹੋਣਾ ਜ਼ਰੂਰੀ ਹੈ। ਇਸ ਨਾਲ ਸਾਰੀ ਸਾਮੱਗਰੀ ਸੁਵਿਧਾਜਨਕ ਢੰਗ ਨਾਲ ਤਰਤੀਬ ਵਿਚ ਆ ਜਾਏਗੀ। ਫਲਸਰੂਪ ਪੁਸਤਕਾਂ ਦੀ ਵਰਤੋਂ ਵਿਚ ਵਾਧਾ ਹੋਵੇਗਾ।

4.9 ਪ੍ਰਚਾਰ

ਲਾਇਬ੍ਰੇਰੀ ਵਿਚ ਖਰੀਦੇ ਗਏ ਹਰ ਪ੍ਰਲੇਖ ਦਾ ਪਾਠਕਾਂ ਵਿਚ ਠੀਕ ਪ੍ਰਚਾਰ ਕਰਨ ਦੀ ਲੋੜ ਹੁੰਦੀ ਹੈ। ਨਵੀਆਂ ਖਰੀਦੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਉਣੀ ਚਾਹੀਦੀ ਹੈ। ਇਸ ਨਾਲ ਉਹ

ਪਾਠਕਾਂ ਦੀ ਨਜ਼ਰ ਵਿਚ ਆ ਜਾਂਦੀਆਂ ਹਨ ਅਤੇ ਵਰਤੋਂ ਵਿਚ ਵਾਧਾ ਹੁੰਦਾ ਹੈ।

ਇਸ ਤਰ੍ਹਾਂ ਲਾਇਬ੍ਰੇਰੀ ਵਿਗਿਆਨ ਦੇ ਪਹਿਲੇ ਨਿਯਮ ਨੂੰ ਅਮਲੀ ਰੂਪ ਦੇਣ ਨਾਲ ਲਾਇਬ੍ਰੇਰੀਆਂ ਦੀ ਨੁਹਾਰ ਬਦਲ ਗਈ ਹੈ। ਲਾਇਬ੍ਰੇਰੀ ਕਰਮਚਾਰੀਆਂ ਦਾ ਨਜ਼ਰੀਆ ਵੀ ਬਦਲ ਗਿਆ ਹੈ ਅਤੇ ਉਹ ਪਹਿਲਾਂ ਨਾਲੋਂ ਵੱਧ ਸੇਵਾ ਪ੍ਰਦਾਨ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ ਹਨ। ਲਾਇਬ੍ਰੇਰੀਆਂ ਵਿਚ ਦਸਤਾਵੇਜ਼ਾਂ ਦੀ ਵਰਤੋਂ ਪਹਿਲਾਂ ਨਾਲੋਂ ਬਹੁਤ ਵੱਧ ਗਈ ਹੈ। ਇਹ ਕਰਾਮਾਤ ਪਹਿਲੇ ਨਿਯਮ ਦੀ ਹੈ।

ਇਸ ਨਿਯਮ ਦੇ ਸੁਨੇਹੇ ਨਾਲ ਮਨੁੱਖ ਦੇ ਸਮਾਜਕ ਜੀਵਨ ਦੀ ਭਲਾਈ ਵਾਸਤੇ ਪੁਸਤਕਾਂ ਅਤੇ ਹੋਰ ਪ੍ਰਲੇਖਾਂ ਵਿਚ ਅੰਕਿਤ ਸੂਚਨਾ ਦੇ ਗਹਿਰੇ ਅਰਥਾਂ ਦੇ ਮਹੱਤਵ ਉਪਰ ਰੋਸ਼ਨੀ ਪਾਈ ਜਾਂਦੀ ਹੈ। ਲਾਇਬ੍ਰੇਰੀਅਨ ਦੇ ਯਤਨਾਂ ਸਦਕਾ ਛੋਟੀ ਤੋਂ ਛੋਟੀ ਸਾਹਿਤਿਕ ਦਸਤਾਵੇਜ਼, ਨਿਗੂਣੀ ਤੋਂ ਨਿਗੂਣੀ ਸੂਚਨਾ ਕਈ ਵੱਡੇ ਕੰਮਾਂ ਲਈ ਉਪਯੋਗੀ ਸਿੱਧ ਹੋ ਸਕਦੀ ਹੈ। ਪਹਿਲੇ ਨਿਯਮ ਦਾ ਇਹ ਹੀ ਮੰਤਵ ਹੈ।

5. ਦੂਸਰਾ ਨਿਯਮ: ਹਰ ਪਾਠਕ ਨੂੰ ਲੋੜੀਂਦੀ ਪੁਸਤਕ ਦਿਉ

ਲਾਇਬ੍ਰੇਰੀ ਵਿਗਿਆਨ ਦਾ ਦੂਸਰਾ ਨਿਯਮ ਪਹਿਲੇ ਨਿਯਮ ਦੇ ਸੁਨੇਹੇ ਰੂਪੀ ਲੜੀ ਨੂੰ ਅਗੇ ਤੋਰਦਾ ਹੈ। ਜੇਕਰ ਪਹਿਲਾ ਨਿਯਮ ਵਿਦਿਆ, ਸੂਚਨਾ ਅਤੇ ਗਿਆਨ ਦੇ ਸ੍ਰੋਤ ਅਤੇ ਲਾਇਬ੍ਰੇਰੀ ਦੀ ਨੀਂਹ ਪੁਸਤਕ ਦੀ ਉਪਯੋਗਤਾ ਸਿੱਧ ਕਰਦਾ ਹੈ, ਤਾਂ ਦੂਸਰਾ ਨਿਯਮ ਪਾਠਕਾਂ ਦੇ ਬੌਧਿਕ ਵਿਕਾਸ ਅਤੇ ਵਿਕਾਸ ਦੇ ਅਧਿਕਾਰ ਦੀ ਰਖਿਆ ਕਰਦਾ ਹੈ। ਇਸ ਲਈ ਇਹ ਹਰ ਪਾਠਕ ਨੂੰ ਪੁਸਤਕ ਦੇਣ ਦੀ ਅਪੀਲ ਕਰਦਾ ਹੈ।

ਪਹਿਲੇ ਨਿਯਮ ਨੇ 'ਪੁਸਤਕਾਂ ਸੰਭਾਲ ਕਰਨ ਲਈ ਹਨ' ਨੂੰ ਬਦਲ ਕੇ ਨਵਾਂ ਕ੍ਰਾਂਤੀਕਾਰੀ ਨਾਅਰਾ 'ਪੁਸਤਕਾਂ ਵਰਤਣ ਲਈ ਹਨ' ਪ੍ਰਸਿੱਧ ਕੀਤਾ, ਤਾਂ ਦੂਸਰੇ ਨਿਯਮ ਨੇ 'ਪੁਸਤਕਾਂ ਕੁਝ ਗਿਣੇ-ਚੁਣੇ ਵਿਅਕਤੀਆਂ ਲਈ ਹਨ' ਨੂੰ ਹੋਰ ਵਿਕਸਿਤ ਕਰਕੇ 'ਪੁਸਤਕਾਂ ਸਭ ਲਈ ਹਨ' ਦਾ ਨਾਅਰਾ ਬੁਲੰਦ ਕੀਤਾ। ਪਹਿਲਾਂ ਨਿਯਮ ਪੁਸਤਕਾਂ ਦੀ ਵਰਤੋਂ ਦੀ ਵਕਾਲਤ ਕਰਦਾ ਹੈ, ਜਦ ਕਿ ਦੂਸਰਾ ਨਿਯਮ ਪਾਠਕਾਂ ਦੇ ਹੱਕਾਂ ਦੀ ਰਾਖੀ ਕਰਦਾ ਹੈ। ਪਹਿਲੇ ਨਿਯਮ ਨੇ ਪੁਸਤਕਾਂ ਦੀ ਵਰਤੋਂ ਲਈ ਲਾਇਬ੍ਰੇਰੀ ਦੇ ਦਰਵਾਜ਼ੇ ਆਮ ਜਨਤਾ ਲਈ ਖੋਲ੍ਹ ਦਿੱਤੇ, ਤਾਂ ਦੂਸਰੇ ਨਿਯਮ ਨੇ ਹੋਰ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਸਹਾਇਤਾ ਕੀਤੀ।

ਦੂਸਰੇ ਨਿਸਮ ਦਾ ਉੱਦੇਸ਼ ਮਾਨਵ ਜਾਤੀ ਨੂੰ ਅੱਖਰ-ਗਿਆਨ ਦੇ ਕੇ, ਸਿਖਿਅਤ ਕਰਕੇ ਵਧੇਰੇ ਯੋਗ ਬਣਾਉਣਾ ਹੈ। ਜਦੋਂ ਤਕ ਵਿਦਿਆ ਅਤੇ ਗਿਆਨ ਨੂੰ ਆਮ ਵਿਅਕਤੀ ਤਕ ਪਹੁੰਚਾਇਆ ਨਹੀਂ ਜਾਂਦਾ, ਵਿਅਕਤੀ ਵਿਸ਼ੇਸ਼, ਸਮਾਜ ਅਤੇ ਦੇਸ਼ ਦੀ ਉੱਨਤੀ ਨਹੀਂ ਹੋ ਸਕਦੀ। ਜਨਤਾ ਹੀ ਅਸਲ ਵਿਚ ਦੇਸ਼ ਦੀ ਪੂੰਜੀ ਹੈ। ਦੇਸ਼ ਦੀ ਜਨਤਾ ਪੜ੍ਹ ਲਿਖ ਕੇ ਭਿੰਨ ਭਿੰਨ ਧੰਦਿਆਂ ਵਿਚ ਜਿੰਨਾ ਆਪਣਾ ਯੋਗਦਾਨ ਪਾਵੇਗੀ, ਦੇਸ਼ ਉਤਨਾ ਹੀ ਵਧੇਰੇ ਉੱਨਤੀ ਦੀਆਂ ਸਿਖਰਾਂ ਛੂਹੇਗਾ। ਇਸ ਲਈ ਦੂਸਰੇ ਨਿਯਮ ਦਾ ਭਾਵ ਅਰਥ ਇਹ ਬਣਦਾ ਹੈ ਕਿ ਵਿਦਿਆ ਅਤੇ ਗਿਆਨ ਰੂਪੀ ਲਾਇਬ੍ਰੇਰੀ ਦੇ ਦਰਵਾਜ਼ੇ ਸਮਾਜ ਦੇ ਸਾਰੇ ਵਿਅਕਤੀਆਂ ਲਈ ਬਿਨਾ ਕਿਸੇ ਊਚ-ਨੀਚ ਦੇ, ਅਮੀਰ ਗਰੀਬ ਦੇ, ਰੰਗ, ਨਸਲ, ਧਰਮ, ਉਮਰ, ਲਿੰਗ ਆਦਿ ਦੇ ਭੇਦ ਤੋਂ ਸਭ ਲਈ ਨਿਰੰਤਰ ਖੁਲ੍ਹੇ ਹਨ।

### 5.1 ਕਾਰਜ-ਖੇਤਰ

ਦੂਸਰੇ ਨਿਯਮ ਦਾ ਕਾਰਜ-ਖੇਤਰ 'ਹਰ ਪਾਠਕ' ਅਤੇ 'ਉਸ ਦੀ ਪੁਸਤਕ' ਦੀ ਵਿਆਖਿਆ ਹੈ, ਜਿਸ ਵਿਚ ਸਮਾਜ ਦੇ ਸਾਰੇ ਖੇਤਰਾਂ ਦੇ ਵਿਅਕਤੀ ਆਉਂਦੇ ਹਨ। ਇਸ ਦਾ ਸੰਖੇਪ ਵਿਵਰਣ ਹੇਠ ਲਿਖੇ ਅਨੁਸਾਰ ਹੈ :

### 5.1.1. ਦਿਹਾਤੀ ਖੇਤਰ ਲਈ ਪੁਸਤਕਾਂ

ਭਾਰਤ ਪਿੰਡਾਂ ਦਾ ਦੇਸ਼ ਹੈ ਜਿੱਥੇ ਤਿੰਨ-ਚੌਥਾਈ ਵਸੋਂ ਪਿੰਡਾਂ ਵਿਚ ਵੱਸਦੀ ਹੈ। ਉਨ੍ਹਾਂ ਸਭ ਤਕ ਲਾਇਬ੍ਰੇਰੀ ਦੀਆਂ ਪੁਸਤਕਾਂ ਨਹੀਂ ਪਹੁੰਚਦੀਆਂ। ਪਰ ਇਸ ਤੋਂ ਵੀ ਪਹਿਲਾਂ ਸਕੂਲ ਜ਼ਰੂਰੀ ਹਨ, ਤਾਂ ਕਿ ਪਿੰਡਵਾਸੀ ਪੜ੍ਹ ਲਿਖ ਕੇ ਪੁਸਤਕਾਂ ਵਰਤਣਯੋਗ ਹੋ ਜਾਣ।

ਦੂਸਰੇ ਨਿਯਮ ਦੀ ਮੰਗ ਹੈ ਕਿ ਦਿਹਾਤੀ ਖੇਤਰਾਂ ਵਿਚ ਪੁਸਤਕਾਂ ਪਹੁੰਚਾਈਆਂ ਜਾਣ ਤਾਂ ਕਿ ਉਹ ਆਪਣਾ ਜੀਵਨ ਬੇਹਤਰ ਬਣਾ ਕੇ ਸਾਫ਼-ਸੁਥਰੀ ਜ਼ਿੰਦਗੀ ਬਿਤਾ ਸਕਣ। ਦਿਹਾਤੀਆਂ ਦੀਆਂ ਲੋੜਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੇ ਹੱਕ ਵੀ ਸ਼ਹਿਰੀਆਂ ਦੇ ਬਰਾਬਰ ਹਨ। ਇਸ ਲਈ ਉਨ੍ਹਾਂ ਦਾ ਲਾਇਬ੍ਰੇਰੀਆਂ ਅਤੇ ਪੁਸਤਕਾਂ ਉਪਰ ਹੱਕ ਬਣਦਾ ਹੈ। ਵੱਧ ਤੋਂ ਵੱਧ ਪੱਛੜੇ ਇਲਾਕਿਆਂ ਵਿਚ ਪੁਸਤਕਾਂ ਪਹੁੰਚਾਉਣ ਲਈ ਹੇਠ ਲਿਖੇ ਕੁਝ ਉਪਰਾਲੇ ਕੀਤੇ ਜਾ ਸਕਦੇ ਹਨ:

**5.1.1.1. ਦਿਹਾਤੀ ਲਾਇਬ੍ਰੇਰੀ ਸੇਵਾ :** ਇਸ ਕੰਮ ਵਾਸਤੇ ਸਭ ਤੋਂ ਪਹਿਲਾਂ ਜ਼ਿਲ੍ਹਾ ਲਾਇਬ੍ਰੇਰੀ ਸਥਾਪਤ ਕਰਨੀ ਚਾਹੀਦੀ ਹੈ, ਜਿਥੇ ਲਗਭਗ ਹਰ ਤਰ੍ਹਾਂ ਦੇ ਸ੍ਰੋਤ ਉਪਲਬਧ ਹੁੰਦੇ ਹਨ। ਇਥੇ ਇਕ ਯੋਗਤਾ ਪ੍ਰਾਪਤ, ਮਿਹਨਤੀ ਅਤੇ ਹਿੰਮਤੀ ਲਾਇਬ੍ਰੇਰੀਅਨ ਅਤੇ ਉਸ ਦਾ ਸਟਾਫ਼ ਹੋਣਾ ਚਾਹੀਦਾ ਹੈ ਤਾਂ ਜੋ ਇਸ ਲਾਇਬ੍ਰੇਰੀ ਨੂੰ ਇਕ ਭਾਈਚਾਰਕ ਕੇਂਦਰ ਬਣਾਇਆ ਜਾ ਸਕੇ। ਜ਼ਿਲ੍ਹਾ ਲਾਇਬ੍ਰੇਰੀ ਵਿਚੋਂ ਸਿੱਧੇ ਹੀ ਦਿਹਾਤੀ ਖੇਤਰਾਂ ਵਿਚ ਪੁਸਤਕਾਂ ਭੇਜੀਆਂ ਜਾ ਸਕਦੀਆਂ ਹਨ। ਇਹ ਕੰਮ ਚਲਦੀ ਫਿਰਦੀ ਲਾਇਬ੍ਰੇਰੀ ਰਾਹੀਂ ਕੀਤਾ ਜਾ ਸਕਦਾ ਹੈ। ਨਾਲ ਹੀ ਬਲਾਕ ਪੱਧਰ ਤੇ ਲਾਇਬ੍ਰੇਰੀਆਂ ਸਥਾਪਤ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਪਿੰਡ ਨਿਵਾਸੀ ਉਥੋਂ ਪੁਸਤਕਾਂ ਪ੍ਰਾਪਤ ਕਰ ਸਕਣ। ਹੌਲੀ ਹੌਲੀ ਸਾਰੇ ਪਿੰਡਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਨੀਆਂ ਚਾਹੀਦੀਆਂ ਹਨ, ਜਿਸ ਨਾਲ ਪੁਸਤਕਾਂ ਪਾਠਕਾਂ ਦੇ ਦਰਵਾਜ਼ੇ ਤੇ ਪਹੁੰਚਾਈਆਂ ਜਾ ਸਕਣਗੀਆਂ ਅਤੇ ਉਨ੍ਹਾਂ ਨੂੰ ਪੜ੍ਹਨ ਵਾਸਤੇ ਪ੍ਰੇਰਿਆ ਜਾ ਸਕੇਗਾ।

**5.1.1.2. ਦਿਹਾਤੀ ਪੁਸਤਕ ਲੋੜਾਂ :** ਪਿੰਡਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਨ ਤੋਂ ਪਹਿਲਾਂ ਉਨ੍ਹਾਂ ਦੀਆਂ ਪੁਸਤਕ ਲੋੜਾਂ ਪਤਾ ਕਰ ਲੈਣਾ ਚਾਹੀਦਾ ਹੈ। ਉਨ੍ਹਾਂ ਲੋਕਾਂ ਦੇ ਸੁਭਾਅ, ਰਹਿਣੀ-ਬਹਿਣੀ, ਵਿਦਿਅਕ ਪੱਧਰ ਆਦਿ ਬਾਰੇ ਲੋੜੀਂਦੀ ਜਾਣਕਾਰੀ ਹਾਸਲ ਕਰਕੇ ਪੁਸਤਕ ਚੋਣ ਅਤੇ ਪੁਸਤਕ ਸੇਵਾ ਪ੍ਰਦਾਨ ਕਰਨੀ ਚਾਹੀਦੀ ਹੈ। ਪਿੰਡਾਂ ਦੀ ਵਧੇਰੇ ਆਬਾਦੀ ਦਾ ਵਾਹ ਅਤੇ ਨਿਰਬਾਹ ਖੇਤੀਬਾੜੀ ਨਾਲ ਹੋਣ ਕਰਕੇ ਇਨ੍ਹਾਂ ਲਾਇਬ੍ਰੇਰੀਆਂ ਵਿਚ ਖੇਤੀਬਾੜੀ ਸੰਬੰਧੀ ਖਾਦਾਂ, ਬੀਜਾਂ, ਫ਼ਸਲਾਂ ਦੀਆਂ ਬੀਮਾਰੀਆਂ, ਪਸ਼ੂ ਪਾਲਣ, ਉਤਪਾਦਨ ਵਧਾਉਣ ਸੰਬੰਧੀ, ਖੇਤੀਬਾੜੀ ਵਿਚ ਪ੍ਰਯੋਗ ਹੋਣ ਵਾਲੇ ਸੰਦ, ਛੋਟੀ ਮੋਟੀ ਦਸਤਕਾਰੀ, ਸ਼ਹਿਦ ਦੀਆਂ ਮੱਖੀਆਂ ਪਾਲਣਾ, ਸਿਹਤ, ਸਫ਼ਾਈ, ਸਿਲਾਈ, ਕਢਾਈ, ਲੋਕਲ ਤਿਥਾਂ, ਤਿਉਹਾਰ ਆਦਿ ਸੰਬੰਧੀ ਪੁਸਤਕਾਂ ਅਤੇ ਹੋਰ ਪਾਠ-ਸਾਮੱਗਰੀ ਉਪਯੋਗੀ ਸਿੱਧ ਹੋਵੇਗੀ।

**5.1.2 ਬੱਚਿਆਂ ਲਈ ਪੁਸਤਕਾਂ**

ਬੱਚੇ ਦੇਸ਼ ਦਾ ਭਵਿੱਖ ਹੁੰਦੇ ਹਨ। ਇਸ ਲਈ ਦੂਸਰੇ ਨਿਯਮ ਦੀ ਇਹ ਮੰਗ ਹੈ ਕਿ ਬੱਚਿਆਂ ਨੂੰ ਉਨ੍ਹਾਂ ਦੀ ਸਮਝ, ਉਮਰ ਤੇ ਪੱਧਰ ਅਨੁਸਾਰ ਪਠਨ-ਸਾਮੱਗਰੀ ਦਿੱਤੀ ਜਾਵੇ। ਲੋਕ ਲਾਇਬ੍ਰੇਰੀਆਂ ਵਿਚ ਬੱਚਿਆਂ ਦੇ ਵਿਭਾਗ ਬਣਾਏ ਜਾਣ। ਇਸ ਵਿਭਾਗ ਵਿਚ ਬੱਚਿਆਂ ਦੀ ਦਿਲਚਸਪੀ ਦਾ ਸਾਹਿਤ ਰਖਿਆ ਜਾਵੇ। ਮੋਟੀ ਛਪਾਈ ਅਤੇ ਤਸਵੀਰਾਂ ਵਾਲੀਆਂ ਪੁਸਤਕਾਂ ਪੜ੍ਹਨ ਵਿਚ ਰੁਚੀ ਬਣੀ ਰਹਿੰਦੀ ਹੈ। ਜੇਕਰ ਉਨ੍ਹਾਂ ਵਿਚ ਲਾਇਬ੍ਰੇਰੀ ਚੇਤਨਾ ਸ਼ੁਰੂ ਤੋਂ ਹੀ ਜਗਾਈ ਜਾਵੇ, ਤਾਂ ਵੱਡੇ ਹੋ ਕੇ ਉਹ ਨਾ ਕੇਵਲ ਅੱਛੇ ਨਾਗਰਿਕ ਬਣਨਗੇ, ਸਗੋਂ ਲਾਇਬ੍ਰੇਰੀ ਦੇ ਵੀ ਪੱਕੇ ਤੌਰ ਤੇ ਪਾਠਕ ਸਾਬਤ ਹੋਣਗੇ।

**5.1.3. ਮਜ਼ਦੂਰ ਵਰਗ ਲਈ ਪੁਸਤਕਾਂ**

ਮਿੱਲਾਂ ਅਤੇ ਫੈਕਟਰੀਆਂ ਵਿਚ ਕੰਮ ਕਰਦੇ ਮਜ਼ਦੂਰ ਵਰਗ ਵਿਚ ਵੀ ਪੁਸਤਕਾਂ ਪ੍ਰਤੀ ਧਿਆਨ ਵਧਾਉਣਾ ਚਾਹੀਦਾ ਹੈ। ਉਨ੍ਹਾਂ ਨੂੰ ਲਾਇਬ੍ਰੇਰੀ ਅਤੇ ਪੁਸਤਕਾਂ ਦੇ ਲਾਭ ਅਤੇ ਉਪਯੋਗ ਬਾਰੇ ਜਾਣਕਾਰੀ ਦੇਣੀ ਬਹੁਤ ਜ਼ਰੂਰੀ ਹੈ ਤਾਂ ਕਿ ਉਹ ਪੁਸਤਕਾਂ ਨੂੰ ਆਪਣਾ ਸਾਥੀ ਸਮਝ ਕੇ ਉਨ੍ਹਾਂ ਦਾ ਨਿੱਘ ਭਰਿਆ ਸਾਥ ਮਾਣ ਸਕਣ।

ਜਿਸ ਇਲਾਕੇ ਵਿਚ ਵਧੇਰੇ ਉਦਯੋਗ ਹੋਣ, ਉਥੇ ਲੋਕ ਲਾਇਬ੍ਰੇਰੀ ਜ਼ਰੂਰ ਸਥਾਪਤ ਕਰਨੀ ਚਾਹੀਦੀ ਹੈ। ਉਸ ਲਾਇਬ੍ਰੇਰੀ ਵਿਚ ਮਜ਼ਦੂਰ ਜਮਾਤ ਸੰਬੰਧੀ ਰੁਚੀਆਂ ਅਨੁਸਾਰ ਪੁਸਤਕਾਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ। ਮਸ਼ੀਨਾਂ ਚਲਾਉਣ, ਸਾਂਭ-ਸੰਭਾਲ, ਮਸ਼ੀਨਾਂ ਤੋਂ ਬਚਾਉ, ਉਤਪਾਦਨ ਵਧਾਉਣ, ਮਜ਼ਦੂਰ ਜਮਾਤ ਦੀ ਜ਼ਿੰਦਗੀ ਵਿਚ ਸਮਾਜਕ ਸੁਧਾਰਾਂ, ਮਜ਼ਦੂਰ ਹੱਕਾਂ, ਨਸ਼ਿਆਂ ਆਦਿ ਤੋਂ ਬਚਾਉ ਕਰਨ ਅਤੇ ਹੋਰ ਉਤਸ਼ਾਹਿਤ ਕਰਨ ਵਾਲਾ ਸਾਹਿਤ ਉਨ੍ਹਾਂ ਤਕ ਪਹੁੰਚਾਉਣਾ ਚਾਹੀਦਾ ਹੈ।

**5.1.4. ਅਸਮਰਥ ਪਾਠਕਾਂ ਲਈ ਪੁਸਤਕਾਂ**

ਦੂਸਰਾ ਨਿਯਮ ਆਮ ਪਾਠਕਾਂ ਦੇ ਨਾਲ ਨਾਲ ਅੰਗਹੀਣ, ਨੇਤਰਹੀਣ, ਕੈਦੀ ਜਾਂ ਹੋਰ ਦੂਸਰੇ ਅਸਮਰਥ ਪਾਠਕਾਂ ਨੂੰ ਵੀ ਪੁਸਤਕਾਂ ਦੇਣ ਤੇ ਜ਼ੋਰ ਦਿੰਦਾ ਹੈ। ਉਨ੍ਹਾਂ ਵਾਸਤੇ ਦੇਸ਼ ਪ੍ਰੇਮ ਸੰਬੰਧੀ, ਪ੍ਰੇਰਨਾ ਦੇਣ ਵਾਲੀਆਂ, ਮਨੋਰੰਜਨ ਤੇ ਜੀਵਨੀਆਂ ਸੰਬੰਧੀ ਪੁਸਤਕਾਂ ਰੱਖਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਆਪਣੇ ਵਾਧੂ ਸਮੇਂ ਦਾ ਸਦਉਪਯੋਗ ਕਰ ਸਕਣ।

**5.1.4.1. ਰੋਗੀਆਂ ਲਈ ਪੁਸਤਕਾਂ :** ਹਸਪਤਾਲ ਵਿਚ ਲੰਮੇ ਸਮੇਂ ਲਈ ਠਹਿਰੇ ਰੋਗੀਆਂ ਲਈ ਲਾਇਬ੍ਰੇਰੀ ਹੋਣੀ ਚਾਹੀਦੀ ਹੈ, ਜਿਥੋਂ ਪਠਨ-ਸਾਮੱਗਰੀ ਪ੍ਰਾਪਤ ਕਰਕੇ ਆਪਣਾ ਧਿਆਨ ਦੁਖ ਅਤੇ ਰੋਗ ਵਲੋਂ ਹਟਾ ਕੇ ਹੋਰ ਪਾਸੇ ਲਗਾ ਸਕਣ ਅਤੇ ਚੰਗੇਰੇ ਭਵਿੱਖ ਦੀ ਆਸ ਕਰ ਸਕਣ। ਪਰ ਜੋ ਰੋਗੀ ਬਿਲਕੁਲ ਹਿਲ-ਜੁਲ ਨਾ ਸਕਦੇ ਹੋਣ, ਉਨ੍ਹਾਂ ਲਈ ਸਲਾਈਡਾਂ, ਲਘੂ ਫ਼ਿਲਮਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

**5.1.4.2. ਕੈਦੀਆਂ ਲਈ ਪੁਸਤਕਾਂ :** ਕੈਦੀਆਂ ਵਾਸਤੇ ਜੇਲ੍ਹ ਲਾਇਬ੍ਰੇਰੀ ਸਥਾਪਤ ਕਰਨੀ ਚਾਹੀਦੀ ਹੈ। ਇਸ ਵਿਚ ਅਜਿਹੀਆਂ ਪੁਸਤਕਾਂ ਰੱਖੀਆਂ ਜਾਣ, ਜਿਨ੍ਹਾਂ ਦੇ ਪੜ੍ਹਨ ਨਾਲ ਉਨ੍ਹਾਂ ਦੇ ਮਨ ਵਿਚ ਪਛਤਾਵੇ ਦੀ ਭਾਵਨਾ ਜਾਗੇ ਅਤੇ ਉਹ ਚੰਗੇ ਨਾਗਰਿਕ ਬਣ ਕੇ ਜ਼ਿੰਦਗੀ ਬਤੀਤ ਕਰਨ ਦੀ ਸੋਚਣ। ਮਨੁੱਖੀ ਇਤਿਹਾਸ ਵਿਚ ਅਜਿਹੀਆਂ ਅਨੇਕ ਉਦਾਹਰਣਾਂ ਹਨ, ਜਦੋਂ

ਜੇਲ੍ਹ ਵਿਚ ਰਹਿੰਦੇ ਕੁਝ ਵਿਅਕਤੀਆਂ ਨੇ ਨਾ ਕੇਵਲ ਆਪਣੀ ਵਿਦਿਅਕ ਯੋਗਤਾ ਵਧਾਈ, ਸਗੋਂ ਪੁਸਤਕਾਂ ਵੀ ਲਿਖੀਆਂ ਅਤੇ ਬਾਹਰ ਆ ਕੇ ਵੀ ਚੰਗਾ ਜੀਵਨ ਬਤੀਤ ਕੀਤਾ।

ਮੁਜਰਮਾਂ ਨੂੰ ਜੇਲ੍ਹ ਵਿਚ ਸਜ਼ਾ ਦੇਣ ਲਈ ਨਹੀਂ, ਸਗੋਂ ਸੁਧਾਰਨ ਵਾਸਤੇ ਰਖਿਆ ਜਾਂਦਾ ਹੈ। ਇਸ ਵਾਸਤੇ ਜੇਲ੍ਹ ਨੂੰ ਅੱਜ ਕਲ੍ਹ 'ਸੁਧਾਰ ਘਰ' ਕਿਹਾ ਜਾਂਦਾ ਹੈ। ਇਸ ਸੁਧਾਰ ਘਰ ਦੀ ਲਾਇਬ੍ਰੇਰੀ ਵਿਚ ਜੇਕਰ ਕੈਦੀਆਂ ਨੂੰ ਚੰਗੀਆਂ ਪੁਸਤਕਾਂ, ਜਿਵੇਂ ਧਰਮ, ਦਰਸ਼ਨ, ਖੇਡਾਂ, ਜੀਵਨੀਆਂ, ਨਾਵਲ, ਕਿੱਸੇ, ਕਹਾਣੀਆਂ ਆਦਿ ਦਾ ਸਾਥ ਮੁਹੱਈਆ ਕੀਤਾ ਜਾਵੇ ਤਾਂ ਉਹ ਆਪਣਾ ਜੀਵਨ ਸਾਂਵਾਂ-ਪੱਧਰਾ ਬਣਾਉਣ ਲਈ ਸੋਚ ਸਕਦੇ ਹਨ। ਪੁਸਤਕਾਂ ਦੇ ਨਾਲ, ਸਮੇਂ ਦੀ ਮੰਗ ਅਨੁਸਾਰ ਕੈਸਟਾਂ, ਸਲਾਈਡਾਂ, ਫ਼ਿਲਮਾਂ ਆਦਿ ਵੀ ਰੱਖੀਆਂ ਜਾਣ, ਤਾਂ ਵਧੇਰੇ ਅਸਰਦਾਇਕ ਹੁੰਦੀਆਂ ਹਨ।

5.1.4.3. ਨੇਤਰਹੀਣਾਂ ਲਈ ਪੁਸਤਕਾਂ : ਇਸ ਪਾਠਕ-ਵਰਗ ਵਾਸਤੇ ਵੀ ਬ੍ਰੇਲ ਵਿਚ ਤਿਆਰ ਕੀਤੀਆਂ ਪੁਸਤਕਾਂ, ਰਸਾਲੇ ਆਦਿ ਹੋਣੇ ਚਾਹੀਦੇ ਹਨ। ਹੋ ਸਕੇ ਤਾਂ ਇਨ੍ਹਾਂ ਵਾਸਤੇ ਵਖਰੀਆਂ ਵਿਸ਼ੇਸ਼ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਅੱਜ ਦੇ ਤਕਨਾਲੋਜੀ ਦੇ ਯੁੱਗ ਵਿਚ ਇਸ ਪਾਠਕ-ਵਰਗ ਵਾਸਤੇ ਤਾਂ ਬੋਲਦੀਆਂ ਕੈਸਟਾਂ ਬਹੁਤ ਉਪਯੋਗੀ ਰਹਿਣਗੀਆਂ।

ਇਸੇ ਤਰ੍ਹਾਂ ਬੋਲਿਆਂ ਅਤੇ ਗੂੰਗਿਆਂ ਵਾਸਤੇ ਵੀ ਪੜ੍ਹਨ-ਸਾਮੱਗਰੀ ਦਾ ਬੰਦੋਬਸਤ ਕਰਨਾ ਚਾਹੀਦਾ ਹੈ। ਇਨ੍ਹਾਂ ਵਾਸਤੇ ਆਮ ਪੁਸਤਕਾਂ, ਰਸਾਲੇ, ਫ਼ਿਲਮਾਂ ਆਦਿ ਰਖਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਹਰ ਚੀਜ਼ ਨੂੰ ਦੇਖ ਕੇ ਚੰਗੀ ਤਰ੍ਹਾਂ ਸਮਝ ਸਕਣ।

5.1.4.4. ਘਰ ਰਹਿਣ ਵਾਲਿਆਂ ਲਈ ਪੁਸਤਕਾਂ : ਉਹ ਵਿਅਕਤੀ ਜੋ ਕਿਸੇ ਨਾ ਕਿਸੇ ਕਾਰਨ ਆਮ ਕਰਕੇ ਘਰ ਵਿਚ ਹੀ ਰਹਿੰਦੇ ਹਨ ਜਿਵੇਂ ਬਜ਼ੁਰਗ ਵਿਅਕਤੀ, ਬੱਚੇ ਜੋ ਨਾ ਸਕੂਲ ਜਾਂਦੇ ਅਤੇ ਨਾ ਕੋਈ ਕੰਮ ਕਰਦੇ ਨੇ, ਜਾਂ ਜਿਨ੍ਹਾਂ ਵਿਅਕਤੀਆਂ ਦਾ ਕੰਮ-ਕਾਜ ਦਾ ਸਮਾਂ ਅਜਿਹਾ ਹੈ ਕਿ ਉਹ ਨੇੜੇ ਦੀ ਲੋਕ ਲਾਇਬ੍ਰੇਰੀ ਵਿਚ ਨਹੀਂ ਜਾ ਸਕਦੇ, ਉਨ੍ਹਾਂ ਨੂੰ ਵੀ ਪੜ੍ਹਨ-ਸਾਮੱਗਰੀ ਮੁਹੱਈਆ ਕਰਨੀ ਚਾਹੀਦੀ ਹੈ। ਲੋਕ ਲਾਇਬ੍ਰੇਰੀ ਦੀ ਚਲਦੀ ਫਿਰਦੀ ਲਾਇਬ੍ਰੇਰੀ ਹੀ ਘਰ ਰਹਿਣ ਵਾਲੇ ਅਜਿਹੇ ਪਾਠਕਾਂ ਦੀਆਂ ਪੁਸਤਕ ਲੋੜਾਂ ਪੂਰੀਆਂ ਕਰ ਸਕਦੀ ਹੈ। ਇਹ ਪੁਸਤਕਾਂ ਜੀਵਨੀਆਂ, ਨਾਵਲ, ਕਹਾਣੀਆਂ, ਜਾਨਵਰਾਂ ਬਾਰੇ, ਸੈਰ-ਸਪਾਟਾ, ਸਫ਼ਰਨਾਮੇ, ਧਰਮ, ਦਰਸ਼ਨ ਆਦਿ ਬਾਰੇ ਹੋਣੀਆਂ ਚਾਹੀਦੀਆਂ ਹਨ।

5.1.5. ਦਸਤਕਾਰਾਂ ਲਈ ਪੁਸਤਕਾਂ

ਦੂਸਰੇ ਨਿਯਮ ਦੀ ਮੰਗ ਅਨੁਸਾਰ ਦਸਤਕਾਰਾਂ, ਸ਼ਿਲਪਕਾਰਾਂ ਅਤੇ ਹੋਰ ਕਾਰੀਗਰਾਂ ਨੂੰ ਉਨ੍ਹਾਂ ਦੀ ਰੁਚੀ ਅਤੇ ਮੁਹਾਰਤ ਅਨੁਸਾਰ ਪੁਸਤਕਾਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ। ਇਸ ਨਾਲ ਉਨ੍ਹਾਂ ਦੇ ਦਸਤਕਾਰੀ ਸੰਬੰਧੀ ਗਿਆਨ ਵਿਚ ਵਾਧਾ ਹੋਵੇਗਾ ਅਤੇ ਉਹ ਨਿਪੁੰਨ ਦਸਤਕਾਰ ਬਣ ਸਕਣਗੇ। ਉਤਪਾਦਨ ਵਿਚ ਵਾਧਾ ਕਰਕੇ, ਆਰਥਕ ਪੱਧਰ ਉਪਰ ਚੁੱਕਣ ਦੇ ਨਾਲ ਉਨ੍ਹਾਂ ਦੀ ਸਮੂਹਕ ਸਮਾਜਕ ਭਲਾਈ ਹੋ ਸਕਦੀ ਹੈ। ਇਸ ਤਰ੍ਹਾਂ ਉਹ ਸਮਾਜ ਵਿਚ ਵਧੇਰੇ ਯੋਗਦਾਨ ਪਾ ਸਕਣਗੇ।

ਉਪਰੋਕਤ ਚਰਚਾ ਵਿਚੋਂ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ :

(ੳ) ਸਮਾਜ ਦੇ ਹਰ ਵਰਗ ਦੇ ਪਾਠਕ ਨੂੰ ਉਸ ਦੀ ਰੁਚੀ ਮੁਤਾਬਕ ਲੋੜੀਂਦੀਆਂ ਪੁਸਤਕਾਂ ਦੇਣ

ਵਾਸਤੇ ਪੁਸਤਕਾਂ ਲਈ ਵੱਡੀ ਧਨ ਰਾਸ਼ੀ ਦੀ ਲੋੜ ਹੈ। ਇਹ ਕਿਸੇ ਵਿਅਕਤੀ ਵਿਸ਼ੇਸ਼ ਜਾਂ ਸਮੂਹ ਵਾਸਤੇ ਸ਼ਾਇਦ ਸੰਭਵ ਨਹੀਂ।

(ਅ) ਹਰ ਪਾਠਕ ਤਕ ਪੁਸਤਕਾਂ ਪਹੁੰਚਾਉਣ ਵਾਸਤੇ ਸਾਰੀਆਂ ਲਾਇਬ੍ਰੇਰੀਆਂ ਆਪਸੀ ਸਹਿਯੋਗ ਨਾਲ ਚੱਲਣ। ਜੇਕਰ ਕੋਈ ਪੁਸਤਕ ਇਕ ਲਾਇਬ੍ਰੇਰੀ ਕੋਲ ਨਹੀਂ ਤਾਂ ਉਹ ਦੂਸਰੀ ਕੋਲੋਂ ਲੈ ਲਵੇ।

(ੲ) ਇਸ ਕੰਮ ਨੂੰ ਪੂਰਾ ਕਰਨ ਲਈ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ ਦੀ ਲੋੜ ਹੈ, ਲਾਇਬ੍ਰੇਰੀਆਂ ਦੇ ਜਾਲ ਦੀ ਜ਼ਰੂਰਤ ਹੈ।

(ਸ) ਇਸ ਸਭ ਕੁਝ ਵਾਸਤੇ ਰਾਜ ਅਤੇ ਕੇਂਦਰੀ ਸਰਕਾਰ ਅਨੁਦਾਨ ਦੇਵੇ, ਕਿਉਂਕਿ ਇਕ ਕਲਿਆਣਕਾਰੀ ਰਾਜ ਵਾਸਤੇ ਸਮਾਜ ਵਿਚ ਆਪਣੇ ਨਾਗਰਿਕਾਂ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਦੀ ਜ਼ਿੰਮੇਵਾਰੀ ਬਣਦੀ ਹੈ।

### 5.2. ਦੂਸਰੇ ਨਿਯਮ ਦੇ ਸੰਕੇਤ

ਦੂਸਰੇ ਨਿਯਮ ਦੇ ਹੇਠ ਲਿਖੇ ਸੁਝਾਅ ਹਨ ਜਿਨ੍ਹਾਂ ਦੀ ਪੂਰਤੀ ਨਾਲ ਹਰ ਪਾਠਕ ਤਕ ਪੁਸਤਕਾਂ ਪਹੁੰਚਾਉਣ ਦਾ ਕੰਮ ਹੋ ਸਕਦਾ ਹੈ।

#### 5.2.1. ਰਾਜ ਸਰਕਾਰ ਦੀ ਜ਼ਿੰਮੇਵਾਰੀ

ਇਸ ਨਿਯਮ ਦੇ ਅਨੁਸਾਰ ਰਾਜ ਸਰਕਾਰ ਦੀਆਂ ਤਿੰਨ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਹਨ :

1. ਵਿੱਤ,
2. ਲਾਇਬ੍ਰੇਰੀ ਕਾਨੂੰਨ ਅਤੇ
3. ਤਾਲਮੇਲ ।

5.2.1.1. ਵਿੱਤ : ਲਾਇਬ੍ਰੇਰੀ ਪ੍ਰਣਾਲੀ ਸਥਾਪਤ ਕਰਨ, ਦੇਖਭਾਲ ਅਤੇ ਵਿਕਾਸ ਵਾਸਤੇ ਵਿੱਤ ਬਹੁਤ ਆਵੱਸ਼ਕ ਅੰਸ਼ ਹੈ। ਜੇਕਰ ਸਰਕਾਰ ਲਗਾਤਾਰ ਅਤੇ ਬਾਕਾਇਦਾ ਤੌਰ ਤੇ ਵਿੱਤ ਮੁਹੱਈਆ ਕਰਦੀ ਰਹੇ ਤਾਂ ਲਾਇਬ੍ਰੇਰੀ ਸੇਵਾ ਸੰਤੋਖਜਨਕ ਢੰਗ ਨਾਲ ਪ੍ਰਦਾਨ ਕੀਤੀ ਜਾ ਸਕਦੀ ਹੈ। ਇਸ ਦੇ ਦੋ ਮੁੱਖ ਸਰੋਤ ਹੋ ਸਕਦੇ ਹਨ:

(ੳ) ਸਰਕਾਰੀ ਅਨੁਦਾਨ : ਇਨ੍ਹਾਂ ਸ੍ਰੋਤਾਂ ਰਾਹੀਂ ਸਰਕਾਰ ਰਾਜ ਦੀਆਂ ਲੋਕ ਲਾਇਬ੍ਰੇਰੀਆਂ ਵਾਸਤੇ ਲੋੜੀਂਦਾ ਵਿੱਤ ਪ੍ਰਦਾਨ ਕਰਦੀ ਹੈ। ਸਰਕਾਰ ਨੂੰ ਹਰ ਸਾਲ ਇਕ ਅਨੁਪਾਤ ਅਨੁਸਾਰ ਲਾਇਬ੍ਰੇਰੀ ਵਾਸਤੇ ਬਾਕਾਇਦਾ ਤੌਰ ਤੇ ਅਨੁਦਾਨ ਅਤੇ ਹੋਰ ਗ੍ਰਾਂਟ ਦੇਣੀ ਚਾਹੀਦੀ ਹੈ। ਲੋਕਤੰਤਰ ਪ੍ਰਣਾਲੀ ਅਤੇ ਕਲਿਆਣਕਾਰੀ ਰਾਜ ਵਿਚ ਸਮਾਜ ਦੇ ਹਰ ਵਿਅਕਤੀ ਦਾ ਮੌਲਿਕ ਅਧਿਕਾਰ ਹੈ ਕਿ ਉਹ ਵਿਦਿਆ ਗ੍ਰਹਿਣ ਕਰੇ। ਸਵੈ-ਸਿਖਿਆ ਵਾਸਤੇ ਲਾਇਬ੍ਰੇਰੀ ਬਹੁਤ ਵੱਡਾ ਸਾਧਨ ਅਤੇ ਸਥਾਨ ਹੈ, ਇਸ ਲਈ ਸਰਕਾਰ ਇਨ੍ਹਾਂ ਵਾਸਤੇ ਲੋੜੀਂਦੇ ਵਿੱਤੀ ਸਾਧਨ ਪੈਦਾ ਕਰਦੀ ਹੈ।

(ਅ) ਲਾਇਬ੍ਰੇਰੀ ਉਪਕਾਰ : ਸਰਕਾਰ ਤੋਂ ਇਲਾਵਾ ਹਰ ਸਮਾਜ ਅਤੇ ਸਮਾਜਕ ਭਾਈਚਾਰੇ ਦਾ ਵੀ ਇਹ ਫ਼ਰਜ਼ ਬਣਦਾ ਹੈ ਕਿ ਉਹ ਆਪਣੇ ਵਿੱਤੀ ਸਾਧਨਾ ਵਿਚੋਂ ਕੁਝ ਨਾ ਕੁਝ ਉਪਕਾਰ ਦੇ ਰੂਪ ਵਿਚ ਲਾਇਬ੍ਰੇਰੀ ਦੀ ਸਥਾਪਨਾ ਅਤੇ ਵਿਕਾਸ ਅਤੇ ਦੇਖਭਾਲ ਵਾਸਤੇ ਯੋਗਦਾਨ ਪਾਉਣ। ਇਸ ਉਪਕਾਰ ਰਾਹੀਂ ਕਾਫ਼ੀ ਧਨ ਰਾਸ਼ੀ ਇਕੱਤਰ ਕੀਤੀ ਜਾ ਸਕਦੀ ਹੈ। ਸਰਕਾਰ

ਅਜਿਹੇ ਉਪਕਾਰ ਦੀ ਦਰ ਨਿਸ਼ਚਿਤ ਕਰਕੇ ਲਾਗੂ ਕਰਦੀ ਹੈ, ਕਰ ਵਸੂਲ ਕੇ ਲਾਇਬ੍ਰੇਰੀ ਦੇ ਖ਼ਜ਼ਾਨੇ ਵਿਚ ਜਮ੍ਹਾਂ ਕਰਵਾਉਂਦੀ ਹੈ ਤਾਂ ਕਿ ਲੋੜ ਅਨੁਸਾਰ ਇਸ ਧਨ ਰਾਸ਼ੀ ਨੂੰ ਲਾਇਬ੍ਰੇਰੀ ਦੇ ਵਿਕਾਸਸ਼ੀਲ ਕੰਮਾਂ ਲਈ ਖਰਚ ਕੀਤਾ ਜਾ ਸਕੇ।

(ੲ) ਹੋਰ ਅਨੁਦਾਨ : ਇਸ ਤੋਂ ਇਲਾਵਾ ਜੇਕਰ ਕੋਈ ਹੋਰ ਅਨੁਦਾਨ ਜਿਵੇਂ, ਤਦ-ਅਰਥ ਅਨੁਦਾਨ ਜਾਂ ਕੋਈ ਦਾਨ ਜਾਂ ਉਪਹਾਰ ਮਿਲੇ, ਤਾਂ ਉਹ ਵੀ ਲਾਇਬ੍ਰੇਰੀ ਦੇ ਖ਼ਜ਼ਾਨੇ ਵਿਚ ਜਮ੍ਹਾ ਕਰ ਲਿਆ ਜਾਂਦਾ ਹੈ।

5.2.1.2. ਲਾਇਬ੍ਰੇਰੀ ਕਾਨੂੰਨ : ਲੋੜੀਂਦਾ ਵਿੱਤ ਪ੍ਰਦਾਨ ਕਰਨ ਤੋਂ ਬਾਅਦ ਕਲਿਆਣ-ਕਾਰੀ ਸਰਕਾਰ ਦਾ ਦੂਸਰਾ ਫ਼ਰਜ਼ ਹੈ ਕਿ ਉਹ ਲਾਇਬ੍ਰੇਰੀਆਂ ਵਾਸਤੇ ਇਕ ਕਾਨੂੰਨ ਦੀ ਵਿਵਸਥਾ ਕਰੇ। ਇਸ ਕਾਨੂੰਨ ਦੇ ਅਧੀਨ ਰਾਜ ਵਿਚ ਲਾਇਬ੍ਰੇਰੀਆਂ ਦਾ ਇਕ ਜਾਲ ਵਿਛਾਇਆ ਜਾ ਸਕਦਾ ਹੈ ਜਿਸ ਰਾਹੀਂ ਹਰ ਪਾਠਕ ਤਕ ਪੁਸਤਕਾਂ ਪਹੁੰਚਾਈਆਂ ਜਾ ਸਕਦੀਆਂ ਹਨ। ਲਾਇਬ੍ਰੇਰੀ ਕਾਨੂੰਨ ਨਾ ਹੋਣ ਦੀ ਸਥਿਤੀ ਵਿਚ ਕੋਈ ਵੀ ਏਜੰਸੀ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਹੀਂ ਨਿਭਾਉਂਦੀ। ਇੱਥੋਂ ਤਕ ਕਿ ਸਰਕਾਰ ਵੀ ਕਾਨੂੰਨ ਵਿਚ ਬਣਾਈ ਵਿਵਸਥਾ ਅਨੁਸਾਰ ਹੀ ਵੱਖ ਵੱਖ ਸ੍ਰੋਤਾਂ ਤੋਂ ਵਿੱਤੀ ਸਹਾਇਤਾ ਪ੍ਰਦਾਨ ਕਰਦੀ ਹੈ। ਲਾਇਬ੍ਰੇਰੀ ਕਾਨੂੰਨ ਵਿਚ ਹਰੇਕ ਦੇ ਕੰਮਾਂ ਦੀ ਪਰਿਭਾਸ਼ਾ ਦਿੱਤੀ ਜਾਂਦੀ ਹੈ ਅਤੇ ਲਾਇਬ੍ਰੇਰੀ ਸੇਵਾ ਦੀ ਯੋਗ ਵਿਵਸਥਾ ਕੀਤੀ ਜਾਂਦੀ ਹੈ। ਇਸ ਪ੍ਰਕਾਰ ਸਮਾਜ ਦੇ ਨਾਗਰਿਕਾਂ ਦਾ ਬੌਧਿਕ ਵਿਕਾਸ ਕਰਨ ਲਈ ਲਾਇਬ੍ਰੇਰੀ ਇਕ ਬੌਧਿਕ ਕੇਂਦਰ ਬਣ ਸਕਦੀ ਹੈ।

5.2.1.3. ਤਾਲਮੇਲ : ਇਹ ਕੰਮ ਬਹੁਤ ਹੀ ਮਹੱਤਵਪੂਰਨ ਅਤੇ ਜ਼ਿੰਮੇਵਾਰੀ ਵਾਲਾ ਹੈ। ਆਪਸੀ ਤਾਲਮੇਲ ਰਾਹੀਂ ਲਾਇਬ੍ਰੇਰੀਆਂ ਦੇ ਸੀਮਤ ਸਾਧਨ ਕਾਫ਼ੀ ਵਧਾਏ ਜਾ ਸਕਦੇ ਹਨ, ਖਰਚ ਵਿਚ ਬੱਚਤ ਕੀਤੀ ਜਾ ਸਕਦੀ ਹੈ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕੰਮ ਕੀਤਾ ਜਾ ਸਕਦਾ ਹੈ। ਕਾਨੂੰਨ ਵਿਚ ਕੀਤੀ ਵਿਵਸਥਾ ਰਾਹੀਂ ਇਹ ਕੰਮ ਕਾਫ਼ੀ ਸੁਖਾਲਾ ਹੋ ਜਾਂਦਾ ਹੈ ਅਤੇ ਦੇਸ਼ ਦੀਆਂ ਸਾਰੀਆਂ ਲੋਕ ਲਾਇਬ੍ਰੇਰੀਆਂ ਨੂੰ ਕੌਮੀ ਕੇਂਦਰੀ ਲਾਇਬ੍ਰੇਰੀ ਦੇ ਰਾਹੀਂ ਇਕ ਲੜੀ ਵਿਚ ਪਰੋਇਆ ਜਾ ਸਕਦਾ ਹੈ। ਇਹ ਕੰਮ ਤਿੰਨ ਪੱਧਰਾਂ ਤੇ ਕੀਤਾ ਜਾਣਾ ਹੈ: (1) ਕੌਮੀ ਪੱਧਰ, (2) ਰਾਜ ਪੱਧਰ, ਅਤੇ (3) ਲੋਕਲ ਪੱਧਰ। ਇਨ੍ਹਾਂ ਵਿਚ ਤਾਲਮੇਲ ਅਤੇ ਸਹਿਯੋਗ ਪੈਦਾ ਕਰਨ ਵਾਸਤੇ ਹੇਠ ਲਿਖੇ ਕੰਮ ਕਰਨ ਦੀ ਲੋੜ ਹੈ :

(ੳ) ਲੋਕਲ ਲਾਇਬ੍ਰੇਰੀ ਸਥਾਪਤ ਕਰਨ ਵਾਸਤੇ ਉਸ ਦਾ ਛੋਟਾ ਖੇਤਰਫਲ ਨਿਸ਼ਚਿਤ ਕਰਨਾ। ਡਾ. ਰੰਗਾਨਾਥਨ ਦੇ ਸੁਝਾਅ ਅਨੁਸਾਰ ਇਕ ਲੱਖ ਜਾਂ ਉਸ ਤੋਂ ਵੱਧ ਆਬਾਦੀ ਵਾਲੇ ਸ਼ਹਿਰ ਵਿਚ ਇਕ ਸ਼ਹਿਰੀ ਕੇਂਦਰੀ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਜਾਵੇ ਅਤੇ ਹਰ 25,000 ਆਬਾਦੀ ਵਾਸਤੇ ਇਕ ਸ਼ਾਖਾ ਲਾਇਬ੍ਰੇਰੀ ਬਣਾਈ ਜਾਵੇ।

(ਅ) ਇਨ੍ਹਾਂ ਲਾਇਬ੍ਰੇਰੀਆਂ ਵਿਚ ਸਹਿਯੋਗ ਦੀ ਭਾਵਨਾ ਪੈਦਾ ਕਰਕੇ ਵਿਸ਼ਿਸ਼ਟੀਕਰਨ ਅਤੇ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਨੂੰ ਉਤਸ਼ਾਹਿਤ ਕਰਨਾ ਅਤੇ ਅਮਲੀ ਤਾਲਮੇਲ ਵਧਾਉਣਾ।

(ੲ) ਸਰਕਾਰੀ ਸਹਾਇਤਾ ਨਾਲ ਰਾਜ ਪੱਧਰ ਅਤੇ ਕੌਮੀ ਪੱਧਰ ਉਪਰ ਕੇਂਦਰੀ ਸੰਗਠਨ ਸਥਾਪਤ ਕਰਨੇ ਜੋ ਆਮ ਕਰਕੇ ਰਾਜ ਕੇਂਦਰੀ ਲਾਇਬ੍ਰੇਰੀ ਅਤੇ ਕੌਮੀ ਕੇਂਦਰੀ ਲਾਇਬ੍ਰੇਰੀ ਹੀ ਹੁੰਦੇ ਹਨ।

### 5.2.2. ਲਾਇਬ੍ਰੇਰੀ ਪ੍ਰਾਧਿਕਾਰੀ ਦੀ ਜ਼ਿੰਮੇਵਾਰੀ

ਰਾਜ ਸਰਕਾਰ ਦਾ ਲਾਇਬ੍ਰੇਰੀ ਸਥਾਪਤ ਕਰਨ ਅਤੇ ਉਨ੍ਹਾਂ ਦਾ ਵਿਕਾਸ ਕਰਨ ਵਿਚ ਬਹੁਤ ਵੱਡਾ ਹੱਥ ਹੁੰਦਾ ਹੈ। ਸਰਕਾਰ ਇਸ ਕੰਮ ਵਾਸਤੇ ਲਾਇਬ੍ਰੇਰੀ ਕਾਨੂੰਨ ਪਾਸ ਕਰ ਸਕਦੀ ਹੈ, ਲਾਇਬ੍ਰੇਰੀਆਂ ਵਿਚ ਆਪਸੀ ਤਾਲਮੇਲ ਅਤੇ ਸਹਿਯੋਗ ਬਣਾਉਣ ਅਤੇ ਵਿਕਾਸ ਵਾਸਤੇ ਲੋੜੀਂਦੇ ਕਦਮ ਚੁੱਕਦੀ ਹੈ ਅਤੇ ਉਚਿਤ ਧਨ ਰਾਸ਼ੀ ਪ੍ਰਦਾਨ ਕਰਦੀ ਹੈ। ਇਹ ਸਾਰੇ ਕੰਮ ਬੇਸ਼ਕ ਦੇਖਣ ਵਿਚ ਬਹੁਤ ਜਾਪਦੇ ਹਨ, ਪਰ ਕਾਫੀ ਨਹੀਂ ਹਨ। ਇਨ੍ਹਾਂ ਕਾਰਜਾਂ ਨੂੰ ਲਾਇਬ੍ਰੇਰੀ ਅਥਾਰਿਟੀ ਜਾਂ ਪ੍ਰਾਧਿਕਾਰੀ ਹੀ ਪ੍ਰਾਣ-ਆਧਾਰ ਦੇ ਸਕਦੀ ਹੈ। ਲਾਇਬ੍ਰੇਰੀ ਪ੍ਰਾਧਿਕਾਰੀ ਦੀ ਇਹ ਜ਼ਿੰਮੇਵਾਰੀ ਹੇਠ ਲਿਖੇ ਅਨੁਸਾਰ ਹੈ :

1. ਪੁਸਤਕ ਚੋਣ;
2. ਕਰਮਚਾਰੀਆਂ ਦੀ ਨਿਯੁਕਤੀ; ਅਤੇ
3. ਲਾਇਬ੍ਰੇਰੀ ਦੇ ਦਰਵਾਜ਼ੇ ਸਭ ਲਈ ਖੋਲ੍ਹਣੇ।

**5.2.2.1. ਪੁਸਤਕ ਚੋਣ :** ਲਾਇਬ੍ਰੇਰੀ ਪ੍ਰਾਧਿਕਾਰੀ ਲਈ ਜ਼ਰੂਰੀ ਹੈ ਕਿ ਪੁਸਤਕ ਚੋਣ ਨੀਤੀ ਬਣਾ ਕੇ ਅਪਣਾਈ ਜਾਵੇ। ਦੂਸਰੇ ਨਿਯਮ ਅਨੁਸਾਰ ਹਰ ਪਾਠਕ ਨੂੰ ਪੁਸਤਕ ਦਿੱਤੀ ਜਾਵੇ। ਹਰ ਵਰਗ ਦੇ ਪਾਠਕ ਦੀਆਂ ਰੁਚੀਆਂ ਅਤੇ ਲੋੜਾਂ ਅਨੁਸਾਰ ਪੁਸਤਕ ਚੋਣ ਨੀਤੀ ਨਿਸ਼ਚਿਤ ਕੀਤੀ ਜਾਵੇ।

ਲੋਕ ਲਾਇਬ੍ਰੇਰੀ ਵਿਚ ਪਾਠਕਾਂ ਅਨੁਸਾਰ ਭਿੰਨ ਭਿੰਨ ਵਿਸ਼ਿਆਂ ਉਪਰ ਸਾਮੱਗਰੀ ਪ੍ਰਾਪਤ ਕੀਤੀ ਜਾਵੇ, ਜੋ ਵਰਤਮਾਨ ਅਤੇ ਭਾਵੀ ਪਾਠਕਾਂ ਲਈ ਵੀ ਹੋਣੀ ਚਾਹੀਦੀ ਹੈ। ਇਸ ਦਾ ਵਿਸਤਾਰ ਵਿਸ਼ਾ, ਪੱਧਰ, ਅਤੇ ਭਾਸ਼ਾ ਦੇ ਆਧਾਰ ਤੇ ਕੀਤਾ ਜਾਣਾ ਚਾਹੀਦਾ ਹੈ। ਪਾਠਕਾਂ ਦੀਆਂ ਲੋੜਾਂ ਦੀ ਜਾਣਕਾਰੀ ਸਮੇਂ ਸਮੇਂ ਕੀਤੇ ਸਰਵੇ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ। ਪੁਸਤਕਾਂ ਦੇ ਨਾਲ ਨਾਲ ਆਮ ਵਾਕਫ਼ੀ ਦੀਆਂ ਸੰਦਰਭ ਪੁਸਤਕਾਂ ਵੀ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ।

**5.2.2.2. ਕਰਮਚਾਰੀਆਂ ਦੀ ਨਿਯੁਕਤੀ :** ਲਾਇਬ੍ਰੇਰੀ ਪ੍ਰਾਧਿਕਾਰੀ ਦਾ ਦੂਸਰਾ ਮੁੱਖ ਕੰਮ ਹੈ ਲਾਇਬ੍ਰੇਰੀ ਨੂੰ ਸੁਚੱਜੇ ਢੰਗ ਨਾਲ ਚਲਾਉਣ ਵਾਸਤੇ ਯੋਗਤਾ ਪ੍ਰਾਪਤ ਕਰਮਚਾਰੀਆਂ ਦੀ ਲੋੜੀਂਦੀ ਨਿਯੁਕਤੀ ਕਰਨਾ। ਕਰਮਚਾਰੀਆਂ ਵਿਚ ਕੁਝ ਪੇਸ਼ਾਵਰ, ਕੁਝ ਗ਼ੈਰ-ਪੇਸ਼ਾਵਰ ਅਤੇ ਕੁਝ ਹੇਠਲੇ ਦਰਜੇ ਦੇ ਹੋਣਗੇ। ਉਹ ਨਾ ਕੇਵਲ ਅੱਛੀ ਯੋਗਤਾ ਅਤੇ ਸਿਖਲਾਈ ਪ੍ਰਾਪਤ ਹੋਣ, ਸਗੋਂ ਉਨ੍ਹਾਂ ਦਾ ਵਿਅਕਤੀਤਵ ਪ੍ਰਭਾਵਸ਼ਾਲੀ ਅਤੇ ਪੁਸਤਕਾਂ ਤੇ ਪਾਠਕਾਂ ਦੋਹਾਂ ਨਾਲ ਪਿਆਰ ਦਾ ਜਜ਼ਬਾ ਹੋਵੇ। ਇਸ ਤਰ੍ਹਾਂ ਯੋਗ ਸਟਾਫ਼ ਆਪਣੇ ਗਿਆਨ ਨਾਲ ਪਾਠਕਾਂ ਨੂੰ ਨਿਜੀ ਸੇਵਾ ਦੇ ਸਕਣ ਵਿਚ ਸਫ਼ਲ ਹੋਣਗੇ ਅਤੇ ਲਾਇਬ੍ਰੇਰੀ ਦਾ ਨਾਮ ਉੱਚਾ ਕਰਨਗੇ। ਇਸ ਲਈ ਉਨ੍ਹਾਂ ਨੂੰ ਚੰਗੀ ਤਨਖ਼ਾਹ ਵੀ ਦੇਣੀ ਬਣਦੀ ਹੈ।

**5.2.2.3. ਲਾਇਬ੍ਰੇਰੀ ਦੇ ਦਰਵਾਜ਼ੇ ਸਭ ਲਈ ਖੋਲ੍ਹਣੇ :** ਲਾਇਬ੍ਰੇਰੀ ਪ੍ਰਾਧਿਕਾਰੀ ਦੀ ਤੀਸਰੀ ਮੁੱਖ ਜ਼ਿੰਮੇਵਾਰੀ ਲੋਕ ਲਾਇਬ੍ਰੇਰੀ ਦੇ ਦਰਵਾਜ਼ੇ ਸਾਰੇ ਪਾਠਕਾਂ ਵਾਸਤੇ ਬਿਨਾ ਕਿਸੇ ਊਚ-ਨੀਚ, ਧਰਮ ਦੇ ਭੇਦ ਭਾਵ ਤੋਂ ਖੋਲ੍ਹਣਾ ਹੈ। ਆਧੁਨਿਕ ਲਾਇਬ੍ਰੇਰੀ ਪਾਠਕਾਂ ਨੂੰ ਮੁਫ਼ਤ ਸੇਵਾ ਪ੍ਰਦਾਨ ਕਰਨ ਵਿਚ ਮਾਣ ਪ੍ਰਾਪਤ ਕਰਦੀ ਹੈ। ਇਸ ਲਈ ਉਸਾਰੂ ਨਿਯਮ ਬਣਾ ਕੇ ਲਾਗੂ ਕਰਨਾ ਲਾਇਬ੍ਰੇਰੀ ਪ੍ਰਾਧਿਕਾਰੀ ਦੀ ਜ਼ਿੰਮੇਵਾਰੀ ਹੈ।

**5.2.3. ਲਾਇਬ੍ਰੇਰੀ ਕਰਮਚਾਰੀਆਂ ਦੀ ਜ਼ਿੰਮੇਵਾਰੀ**

ਦੂਸਰੇ ਨਿਯਮ ਦੀ ਪੂਰਤੀ ਹਿਤ ਲਾਇਬ੍ਰੇਰੀ ਵਿਚ ਕਰਮਚਾਰੀ ਅਨੇਕ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਹਰ ਪਾਠਕ ਨੂੰ ਮਨਚਾਹੀ ਸਾਮੱਗਰੀ ਉਪਲਬਧ ਕਰ ਸਕਦੇ ਹਨ।

5.2.3.1. **ਪਾਠਕਾਂ ਅਤੇ ਪੁਸਤਕਾਂ ਨਾਲ ਜਾਣਕਾਰੀ** : ਕਰਮਚਾਰੀਆਂ ਦਾ ਸਭ ਤੋਂ ਪਹਿਲਾ ਕੰਮ ਪਾਠਕਾਂ ਅਤੇ ਪੁਸਤਕਾਂ ਨਾਲ ਵਾਕਫ਼ੀ ਅਤੇ ਅਪਣੱਤ ਦਾ ਭਾਵ ਪੈਦਾ ਕਰਨਾ ਹੈ। ਇਸ ਨਾਲ ਉਹ ਪਾਠਕਾਂ ਦੀਆਂ ਲੋੜਾਂ ਬਾਰੇ ਨੇੜਿਉਂ ਜਾਣਕਾਰੀ ਪ੍ਰਾਪਤ ਕਰਕੇ ਹਰ ਪਾਠਕ ਨੂੰ ਉਸ ਦੀ ਮਨ ਭਾਉਂਦੀ ਸਾਮੱਗਰੀ ਦੇ ਕੇ ਪੁਸਤਕ-ਪਾਠਕ ਪ੍ਰੇਮ ਗੂੜ੍ਹਾ ਕਰਨ ਵਿਚ ਕਾਮਯਾਬ ਹੋ ਸਕਣਗੇ। ਅਜਿਹੀ ਨਿਜੀ ਸੇਵਾ ਨੂੰ ਸੰਦਰਭ ਸੇਵਾ ਕਿਹਾ ਜਾਂਦਾ ਹੈ ਜੋ ਲਾਇਬ੍ਰੇਰੀ ਦਾ 'ਦਿਲ' ਹੁੰਦੀ ਹੈ।

5.2.3.2. **ਪਾਠਕ ਸਿੱਖਿਆ** : ਦੂਸਰੇ ਨਿਯਮ ਦੀ ਪਾਲਣਾ ਲਈ ਸੰਦਰਭ ਪੁਸਤਕਾਂ ਦੀ ਬਣਤਰ ਅਤੇ ਇਸਤੇਮਾਲ ਬਾਰੇ ਦੱਸਣਾ, ਲਾਇਬ੍ਰੇਰੀ ਦਾ ਸਹੀ ਪ੍ਰਯੋਗ, ਸੀਮਤ ਸਾਧਨਾਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਦੀਆਂ ਵਿਧੀਆਂ ਅਤੇ ਢੰਗ ਦੱਸੇ ਜਾਣੇ ਚਾਹੀਦੇ ਹਨ।

5.2.3.3. **ਵਿਸ਼ਾ-ਵਿਸ਼ਲੇਸ਼ਣ ਸੁਲੇਖ** : ਕੁਝ ਪੁਸਤਕਾਂ ਵਿਚ ਇਕ ਤੋਂ ਵੱਧ ਵਿਸ਼ੇ ਉਪਰ ਸਾਮੱਗਰੀ ਸੰਗ੍ਰਹਿਤ ਕੀਤੀ ਹੁੰਦੀ ਹੈ। ਪ੍ਰਲੇਖਾਂ ਦੇ ਸੰਪੂਰਨ ਸੂਚੀਕਰਨ ਵਾਸਤੇ ਸ਼ਾਮਲ ਕੀਤੇ ਅਲੱਗ ਵਿਸ਼ਿਆਂ ਤੋਂ ਸਮਾਨੰਤਰ ਸੁਲੇਖ ਅਤੇ ਵਿਸ਼ਾ-ਵਿਸ਼ਲੇਸ਼ਣ ਸੁਲੇਖ ਬਣਾਉਣੇ ਚਾਹੀਦੇ ਹਨ ਤਾਂ ਕਿ ਹਰ ਪਾਠਕ ਨੂੰ ਉਸ ਦੀ ਲੋੜੀਂਦੀ ਸਾਮੱਗਰੀ ਦਿੱਤੀ ਜਾ ਸਕੇ।

5.2.3.4. **ਨਿਰੰਤਰ ਸਿੱਖਿਆ** : ਕਰਮਚਾਰੀਆਂ ਨੂੰ ਆਪਣੇ ਗਿਆਨ, ਕੁਸ਼ਲਤਾ ਅਤੇ ਨਿਪੁੰਨਤਾ ਵਿਚ ਨਿਰੰਤਰ ਵਾਧਾ ਕਰਨਾ ਚਾਹੀਦਾ ਹੈ। ਇਸ ਕੰਮ ਲਈ ਉਨ੍ਹਾਂ ਨੂੰ ਸੈਮੀਨਾਰ, ਕਾਨਫ਼ਰੰਸ ਆਦਿ ਵਿਚ ਭਾਗ ਲੈਣਾ ਚਾਹੀਦਾ ਹੈ ਅਤੇ ਹੋਰ ਸਿਖਲਾਈ ਦੇਣ ਲਈ ਰੀਫ਼ਰੈਸ਼ਰ ਕੋਰਸ, ਨਿਰੰਤਰ ਸਿੱਖਿਆ ਪ੍ਰੋਗਰਾਮ ਵੀ ਜ਼ਰੂਰੀ ਹਨ।

5.2.3.5. **ਨਿਜੀ ਸੇਵਾ**: ਕਰਮਚਾਰੀਆਂ ਨੂੰ ਸੇਵਾ ਭਾਵ ਅਤੇ ਲਗਨ ਨਾਲ ਕੰਮ ਕਰਨਾ ਚਾਹੀਦਾ ਹੈ ਤਾਂ ਜੋ ਕੋਈ ਵੀ ਪਾਠਕ ਪੁਸਤਕ ਪਿਆਸ ਬੁਝਾਏ ਬਿਨਾ ਲਾਇਬ੍ਰੇਰੀ ਰੂਪੀ ਸਾਗਰ ਤੋਂ ਖਾਲੀ ਹੱਥ ਨਾ ਮੁੜੇ। ਕਰਮਚਾਰੀਆਂ ਨੂੰ ਹਮੇਸ਼ਾਂ ਚੌਕਸ ਰਹਿ ਕੇ ਮਹਿਮਾਨ ਰੂਪੀ ਪਾਠਕਾਂ ਦੀ ਵੱਧ ਤੋਂ ਵੱਧ ਸਹਾਇਤਾ ਕਰਨੀ ਚਾਹੀਦੀ ਹੈ। ਨਿਜੀ ਸੇਵਾ ਯੋਜਨਾਬੱਧ ਵਿਧੀ ਨਾਲ ਪ੍ਰਦਾਨ ਕਰਨੀ ਚਾਹੀਦੀ ਹੈ ਤਾਂ ਜੋ ਇਸ ਦਾ ਵੱਧ ਤੋਂ ਵੱਧ ਅਸਰ ਪਾਠਕਾਂ ਉਪਰ ਹੋਵੇ ਅਤੇ ਉਹ ਲਾਇਬ੍ਰੇਰੀ ਨੂੰ ਸਹਾਇਤਾ ਵਾਸਤੇ ਤਤਪਰ ਰਹਿੰਦੀ ਸਮਾਜਕ ਸੰਸਥਾ ਸਮਝ ਸਕਣ।

**5.2.4 ਪਾਠਕਾਂ ਦੀ ਜ਼ਿੰਮੇਵਾਰੀ**

ਦੂਸਰੇ ਨਿਯਮ ਦੀ ਪਾਲਣਾ ਕਰਦੇ ਹੋਏ ਆਧੁਨਿਕ ਲਾਇਬ੍ਰੇਰੀ ਦੇ ਦਰਵਾਜ਼ੇ ਹਰ ਨਾਗਰਿਕ ਲਈ ਖੁਲ੍ਹ ਜਾਣ ਨਾਲ, ਬਰਾਬਰ ਮੌਕੇ ਮਿਲਣ ਨਾਲ ਵੱਧ ਤੋਂ ਵੱਧ ਗਿਣਤੀ ਵਿਚ ਪਾਠਕ ਲਾਇਬ੍ਰੇਰੀ ਸਾਮੱਗਰੀ ਦਾ ਲਾਭ ਉਠਾਉਣ ਲਗ ਪਏ ਹਨ। ਹਰ ਪਾਠਕ ਨੂੰ ਉਸ ਦੀ ਪੁਸਤਕ ਦੇਣ ਲਈ ਪਾਠਕਾਂ ਦਾ ਸਹਿਯੋਗ ਬਹੁਤ ਜ਼ਰੂਰੀ ਹੈ। ਸੀਮਤ ਧਨ ਰਾਸ਼ੀ ਨਾਲ ਸੰਭਵ ਨਹੀਂ ਕਿ ਸਾਰੇ ਪਾਠਕਾਂ ਲਈ ਕਿਸੇ ਪੁਸਤਕ ਦੀਆਂ ਅਨੇਕ ਪ੍ਰਤੀਆਂ ਖ਼ਰੀਦ ਲਈਆਂ ਜਾਣ। ਇਸ ਲਈ ਪਾਠਕਾਂ ਦੀ ਜ਼ਿੰਮੇਵਾਰੀ ਆਉਂਦੀ ਹੈ। ਹਰ ਪਾਠਕ ਪੁਸਤਕ ਪ੍ਰਾਪਤ ਕਰ ਸਕਦਾ ਹੈ ਜੇਕਰ ਉਹ ਯਾਦ ਰੱਖੇ ਕਿ

ਉਹ ਇਕੱਲਾ ਹੀ ਨਹੀਂ, ਸਗੋਂ ਉਸ ਵਰਗੇ ਅਨੇਕ ਹੋਰ ਪਾਠਕ ਹਨ ਜਿਨ੍ਹਾਂ ਦਾ ਵਰਤੋਂ ਲਈ ਹੱਕ ਬਰਾਬਰ ਦਾ ਹੈ। ਦੂਸਰਾ ਨਿਯਮ ਕਿਸੇ ਇਕ ਪਾਠਕ ਦੇ ਹੱਕ ਦੀ ਨਹੀਂ, ਸਗੋਂ ਸਭ ਦੇ ਹੱਕ ਦੀ ਗੱਲ ਕਰਦਾ ਹੈ। ਹੱਕ ਦੇ ਨਾਲ ਇਹ ਨਿਯਮ ਪਾਠਕਾਂ ਦੀਆਂ ਜ਼ਿੰਮੇਵਾਰੀਆਂ ਦੀ ਗੱਲ ਵੀ ਕਰਦਾ ਹੈ।

**5.2.4.1. ਲਾਇਬ੍ਰੇਰੀ ਨਿਯਮਾਂ ਦੀ ਪਾਲਨਾ :** ਪਾਠਕਾਂ ਨੂੰ ਲਾਇਬ੍ਰੇਰੀ ਨਿਯਮਾਂ ਦੀ ਪਾਲਨਾ ਕਰਨ ਨਾਲ ਪੁਸਤਕਾਂ ਸਮੇਂ ਸਿਰ ਮਿਲ ਸਕਦੀਆਂ ਹਨ। ਪੁਸਤਕਾਂ ਜਾਰੀ ਕਰਵਾਉਣ ਦਾ ਸਮਾਂ, ਅਵਧੀ, ਸੰਖਿਆ ਆਦਿ ਨਿਯਮਾਂ ਅਨੁਸਾਰ ਰੱਖਣਾ ਚਾਹੀਦਾ ਹੈ। ਪਾਠਕ ਜੇਕਰ ਵੱਧ ਸਮੇਂ ਲਈ ਪੁਸਤਕਾਂ ਨਾ ਰਖਣ ਤਾਂ ਦੂਸਰੇ ਪਾਠਕ ਵੀ ਪੜ੍ਹ ਸਕਦੇ ਹਨ।

**5.2.4.2. ਲਾਇਬ੍ਰੇਰੀ ਵਿਚ ਪ੍ਰਯੋਗ :** ਦੁਰਲਭ ਪੁਸਤਕਾਂ, ਹੱਥ-ਲਿਖਤਾਂ, ਸੰਦਰਭ ਪੁਸਤਕਾਂ, ਰਸਾਲੇ ਆਦਿ ਲਾਇਬ੍ਰੇਰੀ ਵਿਚ ਹੀ ਵਰਤਣੇ ਚਾਹੀਦੇ ਹਨ, ਘਰ ਵਾਸਤੇ ਜਾਰੀ ਨਹੀਂ ਕਰਨੇ ਚਾਹੀਦੇ ਕਿਉਂਕਿ ਅਜਿਹੀ ਸਾਮੱਗਰੀ ਦੀ ਸਥਾਨ ਪੂਰਤੀ ਨਹੀਂ ਕੀਤੀ ਜਾ ਸਕਦੀ। ਜੇਕਰ ਇਹ ਸਾਮੱਗਰੀ ਲਾਇਬ੍ਰੇਰੀ ਵਿਚ ਹਰ ਸਮੇਂ ਰਹੇਗੀ ਤਾਂ ਇਸ ਦੀ ਵਰਤੋਂ ਵੱਧ ਹੋਵੇਗੀ।

**5.2.4.3. ਸੁਚੱਜੀ ਵਰਤੋਂ:** ਲਾਇਬ੍ਰੇਰੀ ਸਾਮੱਗਰੀ ਦੀ ਵਰਤੋਂ ਸੁਚੱਜੇ ਅਤੇ ਸਾਫ਼-ਸੁਥਰੇ ਢੰਗ ਨਾਲ ਕਰਨੀ ਚਾਹੀਦੀ ਹੈ, ਕਿਉਂਕਿ ਨਾ ਕੇਵਲ ਇਹ ਵਰਤਮਾਨ ਪਾਠਕਾਂ ਲਈ ਸਗੋਂ ਭਾਵੀ ਪਾਠਕਾਂ ਵਾਸਤੇ ਵੀ ਹੈ। ਇਸ ਲਈ :

(ੳ) ਪੁਸਤਕਾਂ ਦੇ ਪੰਨਿਆਂ ਦੇ ਕੋਨੇ ਨਿਸ਼ਾਨੀ ਵਜੋਂ ਨਹੀਂ ਮੋੜਨੇ ਚਾਹੀਦੇ। ਇਕ ਵਾਰ ਕੋਨਾ ਮੋੜਨ ਨਾਲ ਪੱਕੀ ਭਾਨ ਬਣ ਜਾਵੇਗੀ, ਜਿੱਥੋਂ ਸਮੇਂ ਦੇ ਨਾਲ ਉਹ ਫਟ ਜਾਵੇਗਾ। ਨਿਸ਼ਾਨੀ ਵਜੋਂ ਪਾਠ-ਸੰਕੇਤਕ ਰੱਖ ਲੈਣਾ ਚਾਹੀਦਾ ਹੈ।

(ਅ) ਪੰਨਿਆਂ ਉਪਰ ਪੈਨ ਇਤਿਆਦਿ ਨਾਲ ਨਿਸ਼ਾਨ ਲਗਾਉਣ, ਲਾਈਨਾਂ ਮਾਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਤਾਂ ਜੋ ਪੁਸਤਕਾਂ ਸਾਫ਼ ਸੁਥਰੀਆਂ ਰਹਿਣ। ਨਿਸ਼ਾਨੀ ਲੱਗੀ ਪੁਸਤਕ ਕਿਸੇ ਦਾ ਵੀ ਪੜ੍ਹਨ ਨੂੰ ਜੀਅ ਨਹੀਂ ਕਰਦਾ।

(ੲ) ਲਾਇਬ੍ਰੇਰੀ ਦੀਆਂ ਪੁਸਤਕਾਂ ਘਰ ਵਿਚ ਪੜ੍ਹਦੇ ਸਮੇਂ ਧਿਆਨ ਰੱਖਣਾ ਚਾਹੀਦਾ ਹੈ ਕਿ ਉਨ੍ਹਾਂ ਉਪਰ ਰੋਟੀ, ਦਾਲ, ਸਬਜ਼ੀ, ਚਾਹ, ਦੁੱਧ, ਤੇਲ ਆਦਿ ਦੇ ਨਿਸ਼ਾਨ ਨਾ ਪੈ ਜਾਣ। ਅਜਿਹੀਆਂ ਵਸਤੂਆਂ ਦਾ ਪ੍ਰਯੋਗ ਕਰਦੇ ਸਮੇਂ ਪੁਸਤਕਾਂ ਖੋਲ੍ਹ ਕੇ ਨੇੜੇ ਨਹੀਂ ਰਖਣੀਆਂ ਚਾਹੀਦੀਆਂ।

(ਸ) ਲਾਇਬ੍ਰੇਰੀ ਦੀਆਂ ਪੁਸਤਕਾਂ ਨੂੰ ਸਰ੍ਹਾਣੇ ਰੱਖ ਕੇ ਨਹੀਂ ਸੌਣਾ ਚਾਹੀਦਾ। ਇਨ੍ਹਾਂ ਉਪਰ ਬੈਠਣਾ ਵੀ ਨਹੀਂ ਚਾਹੀਦਾ। ਅਜਿਹਾ ਕਰਨ ਨਾਲ ਜਿਲਦ ਉਖੜ ਸਕਦੀ ਹੈ, ਪੰਨੇ ਫਟ ਸਕਦੇ ਹਨ ਜਾਂ ਹੋਰ ਨੁਕਸਾਨ ਹੋ ਸਕਦਾ ਹੈ।

(ਹ) ਇਨ੍ਹਾਂ ਪੁਸਤਕਾਂ ਨੂੰ ਦੂਰੋਂ ਸੁੱਟਣਾ ਵੀ ਨਹੀਂ ਚਾਹੀਦਾ। ਅਜਿਹਾ ਕਰਨ ਨਾਲ ਇਹ ਫਟ ਸਕਦੀਆਂ ਅਤੇ ਕਿਸੇ ਦੇ ਕੰਮ ਨਹੀਂ ਆਉਂਦੀਆਂ।

ਪਾਠਕਾਂ ਦਾ ਲਾਇਬ੍ਰੇਰੀ ਪੁਸਤਕਾਂ ਨਾਲ ਵਤੀਰਾ ਠੀਕ ਹੋਣਾ ਚਾਹੀਦਾ ਹੈ, ਕਿਉਂਕਿ ਇਹ ਸਾਮੱਗਰੀ ਸਮਾਜ ਦੀ, ਕੌਮ ਦੀ, ਸੰਪਤੀ ਹੈ, ਜਿਸ ਨੂੰ ਸੰਭਾਲ ਕੇ ਵਰਤਣਾ ਅਤੇ ਰੱਖਣਾ ਸਾਡਾ ਫ਼ਰਜ਼ ਬਣਦਾ ਹੈ। ਪਾਠਕਾਂ ਨੂੰ ਕਿਸੇ ਵੇਲੇ ਵੀ ਨੈਤਿਕਤਾ ਦਾ ਪਾਠ ਨਹੀਂ ਭੁੱਲਣਾ ਚਾਹੀਦਾ।

**5.2.4.4. ਕਰਮਚਾਰੀਆਂ ਪ੍ਰਤੀ ਵਿਹਾਰ :** ਪੁਸਤਕਾਂ ਵਾਂਗ ਪਾਠਕਾਂ ਨੂੰ ਲਾਇਬ੍ਰੇਰੀ ਕਰਮਚਾਰੀਆਂ ਨਾਲ ਵੀ ਠੀਕ ਵਿਹਾਰ ਕਰਨਾ ਚਾਹੀਦਾ ਹੈ, ਕਿਉਂਕਿ ਕਰਮਚਾਰੀ ਪਾਠਕਾਂ ਦੀ ਸੇਵਾ ਲਈ ਹਾਜ਼ਰ ਰਹਿੰਦੇ ਹਨ। ਕਰਮਚਾਰੀ ਆਪਣੇ ਗਿਆਨ ਨਾਲ ਪਾਠਕ ਨੂੰ ਅਨੇਕ ਪ੍ਰਕਾਰ ਨੂੰ ਅਨੇਕ ਪ੍ਰਕਾਰ ਦੀਆਂ ਪੁਸਤਕਾਂ ਅਤੇ ਦਸਤਾਵੇਜ਼ਾਂ ਵਿਚੋਂ ਸੂਚਨਾ ਲੱਭ ਕੇ ਮੁਹੱਈਆ ਕਰਦੇ ਹਨ। ਉਹ ਆਪਣੀਆਂ ਕੋਸ਼ਿਸ਼ਾਂ ਸਦਕਾ ਲਾਇਬ੍ਰੇਰੀ ਨੂੰ ਸਮਾਜ ਦਾ ਭਾਈਚਾਰਕ ਅਤੇ ਬੌਧਿਕ ਕੇਂਦਰ ਬਣਾਉਂਦੇ ਹਨ।

**5.2.4.5. ਲਾਇਬ੍ਰੇਰੀ ਸਹਿਯੋਗ ਅਤੇ ਨੈਟਵਰਕ**

ਅਜੋਕੇ ਸੂਚਨਾ ਯੁੱਗ ਵਿਚ ਪੁਸਤਕਾਂ, ਸੂਚਨਾ ਸ੍ਰੋਤਾਂ ਅਤੇ ਪਾਠਕਾਂ ਦੀ ਗਿਣਤੀ ਵਿਚ ਵਾਧਾ ਹੋਣ ਕਰਕੇ ਲਾਇਬ੍ਰੇਰੀ ਸਵੈ-ਨਿਰਭਰ ਨਾ ਹੋਣ ਕਰਕੇ 'ਹਰ ਪਾਠਕ ਨੂੰ ਪੁਸਤਕ' ਨਹੀਂ ਦੇ ਸਕਦੀ। ਇਥੋਂ ਤਕ ਕਿ ਸੰਸਾਰ ਦੀਆਂ ਵੱਡੀਆਂ ਲਾਇਬ੍ਰੇਰੀਆਂ, ਜਿਵੇਂ ਲਾਇਬ੍ਰੇਰੀ ਆਫ਼ ਕਾਂਗਰਸ, ਬ੍ਰਿਟਿਸ਼ ਲਾਇਬ੍ਰੇਰੀ, ਲੈਨਿਨ ਸਟੇਟ ਲਾਇਬ੍ਰੇਰੀ, ਆਦਿ ਵੀ ਅਧੂਰੀਆਂ ਹੀ ਹਨ। ਇਸ ਘਾਟ ਨੂੰ ਪੂਰਾ ਕਰਨ ਲਈ ਲਾਇਬ੍ਰੇਰੀ ਸਹਿਯੋਗ ਦੀ ਲੋੜ ਹੈ ਜਿਸ ਰਾਹੀਂ ਇਕ ਲਾਇਬ੍ਰੇਰੀ ਦੀ ਪਾਠ-ਸਾਮਗਰੀ ਦੂਸਰੀ ਲਾਇਬ੍ਰੇਰੀ ਦੇ ਪਾਠਕਾਂ ਦੀ ਵਰਤੋਂ ਲਈ ਉਪਲਬਧ ਕੀਤੀ ਜਾ ਸਕਦੀ ਹੈ। ਅਜਿਹਾ ਸਹਿਯੋਗ ਸਥਾਨਕ, ਰਾਜ, ਖੇਤਰੀ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਕਰਨਾ ਚਾਹੀਦਾ ਹੈ। ਹੁਣ ਤਾਂ ਕੰਪਿਊਟਰ ਅਤੇ ਸੰਚਾਰ ਤਕਨਾਲੋਜੀ ਦੀ ਉੱਨਤੀ ਸਦਕਾ ਲਾਇਬ੍ਰੇਰੀ ਨੈਟਵਰਕ ਸਥਾਪਤ ਹੋ ਚੁਕੇ ਹਨ ਜਿਨ੍ਹਾਂ ਰਾਹੀਂ ਸਮੇਂ ਅਤੇ ਸਥਾਨ ਦੀ ਸੀਮਾ ਖਤਮ ਹੋ ਗਈ ਹੈ। ਨੈਟਵਰਕ ਰਾਹੀਂ ਲਾਇਬ੍ਰੇਰੀਆਂ ਇਕ ਦੂਜੇ ਨਾਲ ਜੁੜ ਜਾਣ ਸਦਕਾ ਸੂਚਨਾ ਪ੍ਰਸਾਰ ਵਿਚ ਤੇਜ਼ੀ ਆਈ ਹੈ। ਇਸ ਨਾਲ ਦੂਸਰੇ ਨਿਯਮ ਦੀ ਪੂਰਤੀ ਵਿਚ ਬਹੁਤ ਸਹਾਇਤਾ ਮਿਲ ਰਹੀ ਹੈ।

**6. ਤੀਸਰਾ ਨਿਯਮ : ਹਰ ਪੁਸਤਕ ਨੂੰ ਉਸ ਦਾ ਪਾਠਕ ਮਿਲੇ**

ਤੀਸਰਾ ਨਿਯਮ ਦੂਸਰੇ ਨਿਯਮ ਦਾ ਪੂਰਕ ਹੈ। ਦੂਸਰਾ ਨਿਯਮ ਹਰ ਪਾਠਕ ਵਾਸਤੇ ਪੁਸਤਕਾਂ ਅਤੇ ਤੀਸਰਾ ਨਿਯਮ ਹਰ ਪੁਸਤਕ ਵਾਸਤੇ ਉਸ ਦਾ ਪਾਠਕ ਚਾਹੁੰਦਾ ਹੈ। ਇਸ ਦੀ ਪਹੁੰਚ ਪੁਸਤਕਾਂ ਵਲੋਂ ਹੋਣ ਕਰਕੇ 'ਹਰ ਪੁਸਤਕ ਨੂੰ ਉਸ ਦਾ ਪਾਠਕ' ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਇਹ ਪਹਿਲੇ ਨਿਯਮ ਨਾਲ ਮੇਲ ਖਾਂਦਾ ਹੈ। ਜੇਕਰ ਪਾਠਕਾਂ ਦਾ ਪੁਸਤਕਾਂ ਉਪਰ ਸਮਾਜਕ ਅਤੇ ਬੌਧਿਕ ਅਧਿਕਾਰ ਹੈ ਤਾਂ ਪੁਸਤਕਾਂ ਦਾ ਵੀ ਪਾਠਕਾਂ ਉਪਰ ਅਧਿਕਾਰ ਹੈ ਕਿ ਉਹ ਉਨ੍ਹਾਂ ਦੀ ਵਰਤੋਂ ਕਰਨ।

ਲੇਖਕਾਂ ਅਤੇ ਵਿਦਵਾਨਾਂ ਦੀਆਂ ਲਿਖੀਆਂ ਪੁਸਤਕਾਂ ਦਾ ਸਦੋਪਯੋਗ ਤਾਂ ਹੀ ਸੰਭਵ ਹੈ, ਜੇ ਕਰ ਇਨ੍ਹਾਂ ਦੀ ਵਰਤੋਂ ਕੀਤੀ ਜਾਵੇ। ਗਿਆਨ ਦੇ ਆਦਾਨ-ਪ੍ਰਦਾਨ ਨਾਲ ਹੀ ਇਸ ਦਾ ਵਿਸਤਾਰ ਤੇ ਪ੍ਰਸਾਰ ਸੰਭਵ ਹੈ। ਪਾਠਕ ਹੀ ਇਸੇ ਸਾਮੱਗਰੀ ਨੂੰ ਲਾਭਦਾਇਕ ਅਤੇ ਉਪਯੋਗੀ ਸਿੱਧ ਕਰ ਸਕਦੇ ਹਨ ਅਤੇ ਵਰਤੋਂ ਨਾਲ ਉਸ ਦੀ ਉਮਰ ਵਿਚ ਵਾਧਾ ਕਰ ਸਕਦੇ ਹਨ। ਤੀਸਰੇ ਨਿਯਮ ਦਾ ਭਾਵ-ਅਰਥ ਹੈ ਕਿ ਲਾਇਬ੍ਰੇਰੀ ਵਿਚ ਪ੍ਰਾਪਤ ਕੀਤੀਆਂ ਸਾਰੀਆਂ ਪੁਸਤਕਾਂ ਨੂੰ ਉਨ੍ਹਾਂ ਦੇ ਪਾਠਕਾਂ ਤਕ ਪਹੁੰਚਾਇਆ ਜਾਵੇ। ਪੁਸਤਕਾਂ ਨੂੰ ਪਾਠਕਾਂ ਨਾਲ ਮਿਲਾਉਣ ਲਈ ਵਿਚਲੇ ਦਾ ਕੰਮ ਲਾਇਬ੍ਰੇਰੀ ਕਰਮਚਾਰੀ ਸਭ ਤੋਂ ਅੱਛੇ ਅਤੇ ਉੱਤਮ ਢੰਗ ਨਾਲ ਕਰ ਸਕਦੇ ਹਨ, ਕਿਉਂਕਿ ਉਹ ਦੋਹਾਂ ਤੋਂ ਜਾਣੂੰ ਹੁੰਦੇ ਹਨ। ਇਨ੍ਹਾਂ ਦੋਹਾਂ ਨੂੰ ਮਿਲਾ ਕੇ ਉਹ ਇਕ ਪੁੰਨ ਦਾ ਕੰਮ ਕਰਦੇ ਹਨ, ਜੋ ਦੋ ਵਿਛੜੀਆਂ ਰੂਹਾਂ ਨੂੰ ਮਿਲਾਉਣ ਦੇ ਬਰਾਬਰ ਹੈ।

### 6.1.1. ਪੁਸਤਕ ਚੋਣ

ਜਿਸ ਤਰ੍ਹਾਂ ਦੂਸਰੇ ਨਿਯਮ ਦੇ ਪੱਖੋਂ ਪੁਸਤਕ ਚੋਣ ਮਹੱਤਵਪੂਰਣ ਹੈ, ਉਸੇ ਤਰ੍ਹਾਂ ਤੀਸਰੇ ਨਿਯਮ ਦੇ ਪੱਖੋਂ ਵੀ ਇਹ ਮਹੱਤਵਪੂਰਣ ਪ੍ਰਕ੍ਰਿਆ ਹੈ। ਤੀਸਰੇ ਨਿਯਮ ਦੀ ਮੰਗ ਹੈ ਕਿ ਲਾਇਬ੍ਰੇਰੀ ਵਰਤੋਂ ਦੀਆਂ ਰੁਚੀਆਂ ਅਤੇ ਲੋੜਾਂ ਨੂੰ ਮੁੱਖ ਰੱਖ ਕੇ ਪੁਸਤਕ ਚੋਣ ਕੀਤੀ ਜਾਵੇ ਤਾਂ ਕਿ ਕੋਈ ਪੁਸਤਕ ਬਿਨਾਂ ਵਰਤੋਂ ਦੇ ਰਹਿ ਨਾ ਜਾਵੇ। ਡਾ. ਰੰਗਾਨਾਥਨ[4] ਨੇ ਪੁਸਤਕ ਚੋਣ ਦਾ ਆਧਾਰ ਹੇਠ ਲਿਖੀਆਂ ਗੱਲਾਂ ਉਪਰ ਹੋਣ ਦਾ ਸੁਝਾਅ ਦਿੱਤਾ ਹੈ :

1. ਪਾਠਕਾਂ ਤੋਂ ਆਏ ਸਿੱਧੇ ਸੁਝਾਅ,
2. ਸੰਦਰਭ ਵਿਭਾਗ ਕੋਲ ਦਰਜ ਸੁਝਾਅ,
3. ਸੰਦਰਭ ਵਿਭਾਗ ਦੇ ਕਰਮਚਾਰੀਆਂ ਦੇ ਕਾਰਜ ਵੇਰਵੇ,
4. ਸਮਾਜ ਦੇ ਲੋਕਲ ਵਸਨੀਕਾਂ ਦੇ ਮੁੱਖ ਕਿੱਤੇ,
5. ਲੋਕਲ ਅਤੇ ਕੌਮੀ ਮਹੱਤਵ ਦੀਆਂ ਭਾਵੀ ਘਟਨਾਵਾਂ, ਅਤੇ
6. ਸਮਾਜ ਦੀਆਂ ਮਹੱਤਵਪੂਰਣ ਸ਼ਖ਼ਸੀਅਤਾਂ ਨਾਲ ਹੋਈ ਗੱਲਬਾਤ।

ਤੀਸਰੇ ਨਿਯਮ ਦੇ ਭਾਵ-ਅਰਥ ਨੂੰ ਮੁੱਖ ਰੱਖਦਿਆਂ ਪੁਸਤਕ ਚੋਣ ਸਮੇਂ ਹੇਠ ਲਿਖੀਆ ਗੱਲਾਂ ਦਾ ਧਿਆਨ ਰੱਖਣਾ ਵੀ ਜ਼ਰੂਰੀ ਹੈ :

1. ਪੁਸਤਕ ਚੋਣ ਕਰਦੇ ਸਮੇਂ ਪਾਠਕਾਂ ਦੇ ਆਮ ਵਿਦਿਅਕ ਪੱਧਰ ਦਾ ਧਿਆਨ ਰੱਖਣ ਚਾਹੀਦਾ ਹੈ। ਕੇਵਲ ਉਨ੍ਹਾਂ ਪੁਸਤਕਾਂ ਦੀ ਚੋਣ ਹੀ ਕਰਨੀ ਚਾਹੀਦੀ ਹੈ, ਜੋ ਵਰਤੋਂ ਵਿਚ ਅ ਸਕਣ।

2. ਪੁਸਤਕਾਂ ਕੇਵਲ ਆਮ ਪਾਠਕਾਂ ਦੀਆਂ ਭਾਸ਼ਾਵਾਂ ਵਿਚ ਹੀ ਖਰੀਦੀਆਂ ਜਾਣ, ਤਾਂ ਕਿ ਉਹ ਪੜ੍ਹ ਸਕਣ।

3. ਬਹੁਤ ਕੀਮਤੀ ਪੁਸਤਕਾਂ ਦੀ ਚੋਣ ਵਰਤੋਂ ਦੇ ਆਧਾਰ ਤੇ ਕਰਨੀ ਚਾਹੀਦੀ ਹੈ। ਘੱਟ ਵੱਧ ਮੰਗੀਆਂ ਜਾਣ ਵਾਲੀਆਂ ਪੁਸਤਕਾਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਰਾਹੀਂ ਦੂਸਰੀਆ ਲਾਇਬ੍ਰੇਰੀਆਂ ਤੋਂ ਮੰਗਵਾ ਲੈਣੀਆਂ ਚਾਹੀਦੀਆਂ ਹਨ।

ਇਸ ਤਰ੍ਹਾਂ ਪੁਸਤਕਾਂ ਦੀ ਚੋਣ ਪਾਠਕਾਂ ਦੀਆਂ ਲੋੜਾਂ ਅਨੁਸਾਰ, ਸਾਵੀਂ-ਪੱਧਰੀ ਕਰ ਨਾਲ ਇਨ੍ਹਾਂ ਦੀ ਵਰਤੋਂ ਵਿਚ ਮੁਸ਼ਕਲ ਨਹੀਂ ਆਵੇਗੀ। ਸਗੋਂ 'ਹਰ ਪੁਸਤਕ ਉਸ ਦੇ ਪਾਠਕ ਤ ਪਹੁੰਚ ਜਾਵੇਗੀ।

### 6.1.2. ਖੁੱਲ੍ਹੀ ਪਹੁੰਚ

ਪਾਠਕਾਂ ਨੂੰ ਲਾਇਬ੍ਰੇਰੀ ਸੰਗ੍ਰਹਿ ਦੀ ਜਾਂਚ-ਪੜਤਾਲ ਉਤਨੀ ਆਜ਼ਾਦੀ ਅਤੇ ਖੁੱਲ੍ਹ ਨਾ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ, ਜਿਤਨੀ ਉਹ ਆਪਣੀ ਨਿਜੀ ਲਾਇਬ੍ਰੇਰੀ ਸੰਗ੍ਰਹਿ ਦ ਕਰ ਸਕਦੇ ਹਨ। ਪੁਸਤਕਾਂ ਤਕ ਬੇ-ਰੋਕ ਟੋਕ ਜਾਣ ਨੂੰ 'ਖੁੱਲ੍ਹੀ ਪਹੁੰਚ' (open access) ਕਿ ਜਾਂਦਾ ਹੈ। ਇਸ ਤੋਂ ਉਲਟ ਜੇ ਪੁਸਤਕ ਪ੍ਰਾਪਤੀ ਲਈ ਕਿਸੇ ਚਿਟ ਉਪਰ ਪੁਸਤਕ ਦਾ ਨਾਮ ਅ ਪ੍ਰਾਪਤੀ ਸੰਖਿਆ ਆਦਿ ਲਿਖ ਕੇ ਘੰਟਿਆਂ-ਬੱਧੀ ਉਡੀਕਣਾ ਪਵੇ ਤਾਂ ਇਸ ਨੂੰ 'ਬੰਦ ਪਹੁੰ (closed access) ਪ੍ਰਣਾਲੀ ਕਿਹਾ ਜਾਂਦਾ ਹੈ। 'ਬੰਦ ਪਹੁੰਚ' ਵਿਚ ਪੁਸਤਕਾਂ ਦਾ ਸੀਮਤ ਪ੍ਰਯੋ

ਹੀ ਹੋ ਸਕਦਾ ਹੈ, ਕਿਉਂਕਿ ਪਾਠਕ ਪੁਸਤਕ ਨੂੰ ਨਜ਼ਰ ਨਹੀਂ ਮਾਰ ਸਕਦਾ, ਪਰ 'ਖੁੱਲ੍ਹੀ ਪਹੁੰਚ' ਵਿਚ ਪਾਠਕ ਸ਼ੈਲਫ਼ ਤਕ ਬਿਨਾਂ ਰੋਕ-ਟੋਕ ਦੇ ਜਾ ਸਕਦਾ ਹੈ। ਕੋਈ ਦਰਵਾਜ਼ਾ ਉਨ੍ਹਾਂ ਦਾ ਰਸਤਾ ਨਹੀਂ ਰੋਕ ਸਕਦਾ। ਉਹ ਪੁਸਤਕਾਂ ਨੂੰ ਛੂਹ ਸਕਦੇ ਹਨ, ਸਰਸਰੀ ਨਜ਼ਰ ਮਾਰ ਸਕਦੇ ਹਨ, ਖੋਲ੍ਹ ਸਕਦੇ ਹਨ। ਖੁਲ੍ਹੀ ਪਹੁੰਚ ਵਿਚ ਪਾਠਕ ਕਿਸੇ ਪੁਸਤਕ ਵਿਸ਼ੇਸ਼ ਨੂੰ ਲੱਭਦਾ ਕਿਸੇ ਅੱਛੀ ਪੁਸਤਕ ਤਕ ਪਹੁੰਚ ਜਾਂਦਾ ਹੈ, ਜਿਸ ਬਾਰੇ ਉਸ ਨੂੰ ਪਹਿਲਾਂ ਪਤਾ ਨਹੀਂ ਸੀ ਤਾਂ ਉਹ ਲਾਇਬ੍ਰੇਰੀ ਵਿਚੋਂ ਨਿਰਾਸ਼ ਵਾਪਸ ਨਹੀਂ ਪਰਤੇਗਾ। ਪੁਸਤਕਾਂ ਦੀ 'ਖੁੱਲ੍ਹੀ ਪਹੁੰਚ' ਪ੍ਰਣਾਲੀ ਰਾਹੀਂ 'ਹਰ ਪੁਸਤਕ ਦੀ ਪਾਠਕ ਕੋਲ ਪਹੁੰਚ' ਦੀ ਸੰਭਾਵਨਾ ਵੱਧ ਜਾਂਦੀ ਹੈ।

6.1.2.1. ਸਮੱਸਿਆਵਾਂ : ਲਾਇਬ੍ਰੇਰੀ ਵਿਗਿਆਨ ਦੇ ਤੀਸਰੇ ਨਿਯਮ ਦੀ ਇਹ ਮੰਗ ਹੈ ਕਿ ਲਾਇਬ੍ਰੇਰੀ ਵਿਚ ਪੁਸਤਕਾਂ ਦੀ 'ਖੁੱਲ੍ਹੀ ਪਹੁੰਚ' ਹੋਣੀ ਚਾਹੀਦੀ ਹੈ ਪਰ 'ਖੁੱਲ੍ਹੀ ਪਹੁੰਚ' ਪ੍ਰਣਾਲੀ ਨਾਲ ਪੈਦਾ ਹੁੰਦੀਆਂ ਸਮੱਸਿਆਵਾਂ ਬਾਰੇ ਵਿਚਾਰ ਕਰਨੀ ਚਾਹੀਦੀ ਹੈ। ਸਭ ਤੋਂ ਗੰਭੀਰ ਸਮੱਸਿਆ ਹੈ ਚੋਰੀ ਦੀ, ਜੋ ਇਸ ਪ੍ਰਣਾਲੀ ਵਿਚ ਹੁੰਦੀ ਹੈ। ਪੁਸਤਕਾਂ ਦੇ ਪੰਨੇ ਪਾੜੇ ਜਾਂਦੇ ਹਨ ਅਤੇ ਪੂਰੀ ਦੀ ਪੂਰੀ ਪੁਸਤਕ ਵੀ ਚੋਰੀ ਹੋ ਜਾਂਦੀ ਹੈ। ਕਈ ਪਾਠਕ ਕੁਝ ਪੁਸਤਕਾਂ ਨੂੰ ਦੂਸਰੇ ਵਿਸ਼ੇ ਦੀਆਂ ਪੁਸਤਕਾਂ ਵਿਚ ਜਾਂ ਛੁਪਾਂਦੇ ਹਨ।ਇਸ ਸੰਬੰਧੀ ਕੁਝ ਲੋੜੀਂਦੇ ਕਦਮ ਚੁੱਕਣ ਦੀ ਲੋੜ ਹੈ ਤਾਂ ਜੋ ਅਜਿਹੇ ਗ਼ੈਰ-ਜ਼ਿੰਮੇਵਾਰਾਨਾ ਅਤੇ ਅਨੈਤਿਕ ਕੰਮ ਨੂੰ ਠੱਲ੍ਹ ਪਾਈ ਜਾ ਸਕੇ। ਇਸ ਵਾਸਤੇ ਲਾਇਬ੍ਰੇਰੀ ਕਰਮਚਾਰੀਆਂ ਨੂੰ ਵਧੇਰੇ ਚੌਕਸ ਹੋਣ ਦੀ ਲੋੜ ਹੈ, ਸ਼ੈਲਫ਼ਾਂ ਅਤੇ ਸਟੈਕ-ਖੇਤਰ ਵਿਚ ਨਿਗਰਾਨੀ ਰਖਣ ਦੀ ਲੋੜ ਹੈ। ਲਾਇਬ੍ਰੇਰੀ ਸਟਾਫ਼ ਨੂੰ ਸਟੈਕ-ਖੇਤਰ ਵਿਚ ਘੁੰਮਦੇ ਰਹਿਣਾ ਚਾਹੀਦਾ ਹੈ, ਅਤੇ ਸ਼ੱਕੀ ਕਿਸਮ ਦੇ ਪਾਠਕਾਂ ਉਪਰ ਅੱਖ ਰੱਖਣੀ ਚਾਹੀਦੀ ਹੈ ਹੈ। ਲਾਇਬ੍ਰੇਰੀ ਤੋਂ ਬਾਹਰ ਜਾਂਦੇ ਪਾਠਕਾਂ ਦੀ ਧਿਆਨ ਨਾਲ ਪੜਤਾਲ ਕਰਨੀ ਚਾਹੀਦੀ ਹੈ।

ਅੱਜ ਦੇ ਸਮਾਜ ਦੀਆਂ ਆਧੁਨਿਕ ਲਾਇਬ੍ਰੇਰੀਆਂ ਸਮਾਜ ਸੇਵਾ ਲਈ ਹਨ, ਇਸ ਲਈ ਖੁੱਲ੍ਹੀ ਪਹੁੰਚ ਦੇ ਲਾਭ ਦੇਖਦੇ ਹੋਏ ਜੇਕਰ ਕੁਝ ਪੁਸਤਕਾਂ ਦਾ ਨੁਕਸਾਨ ਹੋ ਵੀ ਜਾਂਦਾ ਹੈ ਤਾਂ ਅੱਖੋਂ-ਪਰੋਖੇ ਕਰ ਦੇਣਾ ਚਾਹੀਦਾ ਹੈ।

ਸਮੇਂ ਸਮੇਂ ਪਾਠਕਾਂ ਨੂੰ ਉਨ੍ਹਾਂ ਦੇ ਨਾਗਰਿਕ ਫ਼ਰਜ਼ਾਂ ਤੋਂ ਜਾਣੂੰ ਕਰਵਾਉਂਦੇ ਰਹਿਣਾ ਚਾਹੀਦਾ ਹੈ ਤਾਂ ਕਿ ਉਹ ਅਹਿਸਾਸ ਕਰਨ ਕਿ ਅਜਿਹਾ ਅਨੈਤਿਕ ਕੰਮ ਉਨ੍ਹਾਂ ਦੇ ਹੱਕ ਵਿਚ ਨਹੀਂ ਹੈ।

ਇਸ ਤੋਂ ਇਲਾਵਾ ਸਾਂਭ-ਸੰਭਾਲ ਕਰਮਚਾਰੀਆਂ ਨੂੰ ਸਮੇਂ ਸਮੇਂ 'ਸ਼ੈਲਫ ਸੋਧ' ਕਰਦੇ ਰਹਿਣਾ ਚਾਹੀਦਾ ਹੈ। ਇਸ ਨਾਲ ਗਲਤ ਰਖੀਆਂ ਪੁਸਤਕਾਂ ਸਹੀ ਸਥਾਨ ਤੇ ਪਹੁੰਚ ਕੇ ਹਰ ਪਾਠਕ ਤਕ ਪਹੁੰਚ ਸਕਦੀਆਂ ਹਨ।

### 6.1.3. ਸ਼ੈਲਫ਼ ਤਰਤੀਬ

ਪੁਸਤਕਾਂ ਦੀ ਸ਼ੈਲਫ਼ ਤਰਤੀਬ ਵਰਤੋਂ ਦੇ ਪੱਖੋਂ ਬਹੁਤ ਮਹੱਤਵ ਰੱਖਦੀ ਹੈ। ਆਧੁਨਿਕ ਲਾਇਬ੍ਰੇਰੀ ਵਿਚ ਸ਼ੈਲਫ਼ ਤਰਤੀਬ ਪੁਸਤਕਾਂ ਦੇ ਵਿਸ਼ੇ ਅਨੁਸਾਰ ਕੀਤੀ ਜਾਂਦੀ ਹੈ, ਕਿਉਂਕਿ ਪਾਠਕ ਆਮ ਤੌਰ ਤੇ ਕਿਸੇ ਇਕ ਵਿਸ਼ੇ ਉਪਰ ਹੀ ਪੁਸਤਕਾਂ ਪੁੱਛਦੇ ਹਨ। ਇਸ ਲਈ ਪੁਸਤਕਾਂ ਤਰਤੀਬ ਕਰਨ ਦੀਆਂ ਪੁਰਾਣੀਆਂ ਵਿਧੀਆਂ, ਜਿਵੇਂ ਆਕਾਰ, ਅੱਖਰ-ਕ੍ਰਮ, ਜਿਲਦ ਦਾ ਰੰਗ, ਪ੍ਰਕਾਸ਼ਨ ਸਾਲ ਆਦਿ ਅੱਜ ਦੀ ਲਾਇਬ੍ਰੇਰੀ ਵਿਚ ਸਹਾਇਕ ਨਹੀਂ ਹੁੰਦੇ। ਤੀਸਰਾ ਨਿਯਮ ਵੀ ਇਸ ਗੱਲ ਤੇ

ਬਲ ਦਿੰਦਾ ਹੈ ਕਿ ਪੁਸਤਕਾਂ ਨੂੰ ਵਰਗੀਕ੍ਰਿਤ ਤਰਤੀਬ ਵਿਚ ਰਖਿਆ ਜਾਵੇ। ਅਜਿਹਾ ਕਰਦੇ ਸਮੇਂ ਹੇਠ ਲਿਖੀਆਂ ਗੱਲਾਂ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ।

**6.1.3.1. ਵਰਗੀਕ੍ਰਿਤ ਤਰਤੀਬ :** ਪਾਠਕਾਂ ਦੇ ਪੱਖੋਂ ਦੇਖੀਏ ਤਾਂ ਉਹ ਸਭ ਤੋਂ ਪਹਿਲਾਂ ਆਪਣੇ ਵਿਸ਼ੇ ਦੀਆਂ ਪੁਸਤਕਾਂ ਮੰਗਦੇ ਹਨ। ਲਾਇਬ੍ਰੇਰੀ ਵਿਚ ਇਹ ਜ਼ਰੂਰੀ ਹੈ ਕਿ ਪੁਸਤਕਾਂ ਨੂੰ ਵਿਗਿਆਨਕ ਵਰਗੀਕਰਣ ਪ੍ਰਣਾਲੀ ਨਾਲ ਹੀ ਵਰਗੀਕ੍ਰਿਤ ਕੀਤਾ ਜਾਵੇ। ਇਸ ਨਾਲ ਪੁਸਤਕਾਂ ਵਿਸ਼ੇ ਅਨੁਸਾਰ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਪੁਸਤਕਾਂ ਨੂੰ ਸ਼ੈਲਫ਼ਾਂ ਉਪਰ ਉਸੇ ਹੀ ਵਰਗੀਕ੍ਰਿਤ ਤਰਤੀਬ ਵਿਚ ਰੱਖਿਆ ਜਾ ਸਕਦਾ ਹੈ। ਇਸ ਨਾਲ ਪਾਠਕਾਂ ਨੂੰ ਆਪਣੇ ਰੁਚੀ ਦੇ ਵਿਸ਼ੇ ਉਪਰ ਪੁਸਤਕ ਲੱਭਣ ਵਿਚ ਆਸਾਨੀ ਹੁੰਦੀ ਹੈ।

**6.1.3.2. ਵਿਸ਼ੇਸ਼ ਤਰਤੀਬ :** ਆਧੁਨਿਕ ਲਾਇਬ੍ਰੇਰੀ ਵਿਚ ਪੜ੍ਹਨ-ਸਾਮੱਗਰੀ ਅਨੇਕ ਭੌਤਿਕ ਆਕਾਰਾਂ ਵਿਚ ਆਉਂਦੀ ਹੈ, ਜਿਵੇਂ ਪੁਸਤਕਾਂ, ਰਸਾਲੇ, ਅਖ਼ਬਾਰਾਂ, ਨਕਸ਼ੇ, ਐਟਲਸ, ਥੀਸਿਸ, ਗਲੋਬ, ਫ਼ਿਲਮਾਂ, ਲਘੂ ਫ਼ਿਲਮਾਂ, ਸਲਾਈਡਾਂ, ਕੰਪਿਊਟਰ ਟੇਪ, ਕੰਪਿਊਟਰ ਡਿਸਕ, ਫ਼ਲਾਪੀ ਇਤਿਆਦਿ। ਕਿਸੇ ਇਕ ਵਿਸ਼ੇ ਉਪਰ ਭਿੰਨ ਭਿੰਨ ਆਕਾਰ ਦੀਆਂ ਦਸਤਾਵੇਜ਼ਾਂ ਇਕ ਸ਼ੈਲਫ਼ ਤੇ ਇਕੱਠੀਆਂ ਤਰਤੀਬ ਨਹੀਂ ਕੀਤੀਆਂ ਜਾ ਸਕਦੀਆਂ ਅਤੇ ਨਾ ਹੀ ਇਹ ਵਿਵਸਥਾ ਸੁਵਿਧਾਜਨਕ ਹੈ। ਇਸ ਲਈ ਇਨ੍ਹਾਂ ਨੂੰ ਲਾਇਬ੍ਰੇਰੀ ਵਿਚ ਅਲੱਗ ਅਲੱਗ ਸ਼ੈਲਫ਼ਾਂ ਜਾਂ ਸਥਾਨਾਂ ਤੇ ਤਰਤੀਬ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਫ਼ਿਲਮਾਂ, ਟੇਪਾਂ, ਫ਼ਲਾਪੀ ਆਦਿ ਵਾਯੂ ਅਨੁਕੂਲਿਤ ਕਮਰੇ ਵਿਚ, ਅਖ਼ਬਾਰਾਂ ਆਕਾਰ ਵੱਡਾ ਹੋਣ ਕਰਕੇ ਅਲੱਗ ਤਰਤੀਬ ਵਿਚ, ਨਕਸ਼ਿਆਂ ਵਾਸਤੇ ਵੀ ਵੱਖਰੀ ਕਿਸਮ ਦੇ ਸ਼ੈਲਫ਼ ਬਣਵਾਏ ਜਾਂਦੇ ਹਨ। ਹਾਂ, ਇਸ ਦਾ ਸੰਕੇਤ ਲਾਇਬ੍ਰੇਰੀ ਸੂਚੀ ਵਿਚ ਸੰਗ੍ਰਹਿ ਅੰਕ ਦੀ ਵਿਵਸਥਾ ਨਾਲ ਕੀਤਾ ਜਾਣਾ ਚਾਹੀਦਾ ਹੈ।

**6.1.3.3. ਰੁਚੀ-ਆਧਾਰਤ ਤਰਤੀਬ :** ਪਾਠਕ ਕੁਝ ਇਕ ਵਿਸ਼ਿਆਂ ਦੀਆਂ ਪੁਸਤਕਾਂ ਦੀ ਬਹੁਤ ਮੰਗ ਕਰਦੇ ਹਨ ਅਤੇ ਕੁਝ ਪੁਸਤਕਾਂ ਦੀ ਵਰਤੋਂ ਵੀ ਬਾਰ ਬਾਰ ਹੁੰਦੀ ਹੈ। ਉਦਾਹਰਣ ਵਜੋਂ ਲੋਕ ਲਾਇਬ੍ਰੇਰੀ ਵਿਚ ਸਾਹਿਤ ਦੀਆਂ ਪੁਸਤਕਾਂ ਖਾਸ ਕਰ ਨਾਵਲ, ਕਹਾਣੀਆਂ ਆਦਿ; ਅਕਾਦਮਿਕ ਲਾਇਬ੍ਰੇਰੀ ਵਿਚ ਪਾਠ-ਪੁਸਤਕਾਂ, ਸੰਦਰਭ ਪੁਸਤਕਾਂ, ਆਦਿ ਦੀ ਮੰਗ ਕਾਫ਼ੀ ਰਹਿੰਦੀ ਹੈ। ਇਸ ਲਈ ਚਾਹੀਦਾ ਹੈ ਕਿ ਅਜਿਹੇ ਵਿਸ਼ਿਆਂ ਦੀਆਂ ਪੁਸਤਕਾਂ ਦੇ ਸ਼ੈਲਫ਼ ਨੇੜੇ ਲਗਾਏ ਜਾਣ ਤਾਂ ਕਿ ਉਨ੍ਹਾਂ ਤਕ ਪਹੁੰਚਣ ਵਿਚ ਆਸਾਨੀ ਹੋਵੇ।

**6.1.3.4. ਖੰਡਿਤ ਤਰਤੀਬ :** ਪੁਸਤਕ ਸੰਗ੍ਰਹਿ ਪੱਖੋਂ ਵੱਡੀਆਂ ਲਾਇਬ੍ਰੇਰੀਆਂ ਵਿਚ, ਜਿਵੇਂ ਕੌਮੀ ਲਾਇਬ੍ਰੇਰੀ, ਰਾਜ ਕੇਂਦਰੀ ਲਾਇਬ੍ਰੇਰੀ, ਯੂਨੀਵਰਸਿਟੀ ਲਾਇਬ੍ਰੇਰੀ ਆਦਿ ਵਿਚ ਜਿਥੇ ਲੱਖਾਂ ਦੀ ਗਿਣਤੀ ਵਿਚ ਪੁਸਤਕ ਸੰਗ੍ਰਹਿ ਹੁੰਦਾ ਹੈ, ਪਾਠਕਾਂ ਦੀ ਸਹੂਲੀਅਤ ਨੂੰ ਮੁੱਖ ਰੱਖਦੇ ਹੋਏ ਪੁਸਤਕਾਂ ਨੂੰ ਵਰਗੀਕਰਣ ਪ੍ਰਣਾਲੀ ਅਨੁਸਾਰ ਨਹੀਂ ਤਰਤੀਬਿਆ ਜਾਂਦਾ, ਸਗੋਂ ਵਿਸ਼ੇ ਵੰਡ ਅਨੁਸਾਰ ਸੰਬੰਧਿਤ ਵਿਸ਼ਿਆਂ ਨੂੰ ਇਕੱਠੇ ਰੱਖ ਕੇ ਤਰਤੀਬ ਦਿੱਤੀ ਜਾਂਦੀ ਹੈ। ਉਦਾਹਰਣ ਵਜੋਂ ਭਾਸ਼ਾ ਅਤੇ ਸਾਹਿਤ, ਸਮਾਜ ਵਿਗਿਆਨ, ਮਾਨਵਿਕੀ ਸ਼ਾਸਤਰ, ਵਿਗਿਆਨ ਆਦਿ। ਇਸ ਪ੍ਰਕਾਰ ਦੀ ਖੰਡਿਤ ਤਰਤੀਬ ਜਾਂ ਟੁਟਵੇਂ ਕ੍ਰਮ ਨਾਲ ਵੀ ਆਸਾਨੀ ਹੁੰਦੀ ਹੈ।

**6.1.3.5. ਵਿਸ਼ੇਸ਼ ਸੰਗ੍ਰਹਿ ਤਰਤੀਬ :** ਪਾਠਕਾਂ ਦੀਆਂ ਲੋੜਾਂ ਨੂੰ ਮੁੱਖ ਰੱਖਦਿਆਂ ਕੁਝ

ਛੋਟੇ ਪਰ ਮਹੱਤਵਪੂਰਣ ਸੰਗ੍ਰਹਿ ਵੱਖਰੀ ਤਰਤੀਬ ਵਿਚ ਰੱਖੇ ਜਾ ਸਕਦੇ ਹਨ। ਜਿਵੇਂ ਪਾਠ-ਪੁਸਤਕ ਵਿਭਾਗ, ਨਾਵਲ ਅਤੇ ਕਹਾਣੀਆਂ ਅਨੁਭਾਗ, ਲੋਕਪ੍ਰਿਯ ਵਿਗਿਆਨ ਅਨੁਭਾਗ, ਥੀਸਿਸ ਅਨੁਭਾਗ ਜਾਂ ਕਿਸੇ ਵਿਅਕਤੀ ਵਿਸ਼ੇਸ਼ ਵਲੋਂ ਉਪਹਾਰ ਦਿੱਤਾ ਹੋਇਆ ਸੰਗ੍ਰਹਿ ਵਰਗੀਕ੍ਰਿਤ ਤਰਤੀਬ ਵਿਚ ਸਮਾਨਾਂਤਰ ਕ੍ਰਮ ਵਿਚ ਰਖਿਆ ਜਾ ਸਕਦਾ ਹੈ।

### 6.1.4. ਸ਼ੈਲਫ਼ ਦੀ ਪਹੁੰਚਯੋਗਤਾ

ਜੇਕਰ ਸ਼ੈਲਫ਼ ਦੀ ਉੱਚਾਈ ਸਾਢੇ ਛੇ ਫੁੱਟ ਤੋਂ ਸੱਤ ਫੁਟ ਤਕ ਹੋਵੇ ਤਾਂ ਇਹ ਆਮ ਪਾਠਕ ਦੀ ਪਹੁੰਚ ਵਿਚ ਆ ਜਾਂਦੇ ਹਨ। ਜੇਕਰ ਪਾਠਕ ਉਪਰਲੀ ਸ਼ੈਲਫ਼ ਤੋਂ ਪੁਸਤਕ ਉਤਾਰ ਸਕਦਾ ਹੋਵੇ ਤਾਂ ਉਹ ਪਹੁੰਚਯੋਗ ਹੈ ਅਤੇ ਪੁਸਤਕਾਂ ਪਾਠਕਾਂ ਦੇ ਹੱਥ ਵਰਤੋਂ ਲਈ ਆ ਸਕਦੀਆਂ ਹਨ। ਪਰ ਜੇਕਰ ਸ਼ੈਲਫ਼ ਦੀ ਉੱਚਾਈ ਇਸ ਤੋਂ ਵੱਧ ਹੋਵੇ ਤਾਂ ਉਪਰਲੇ ਸ਼ੈਲਫ਼ ਤੇ ਰੱਖੀਆਂ ਪੁਸਤਕਾਂ ਦੀ ਵਰਤੋਂ ਨਾਂ ਦੇ ਬਰਾਬਰ ਹੁੰਦੀ ਹੈ। ਕਈ ਲਾਇਬ੍ਰੇਰੀਆਂ ਵਿਚ ਪਾਏਦਾਨ ਰਖਿਆ ਹੁੰਦਾ ਹੈ, ਜਿਸ ਉਪਰ ਚੜ੍ਹ ਕੇ ਪਾਠਕ ਧੁਰ ਉਪਰੋਂ ਪੁਸਤਕਾਂ ਉਤਾਰ ਸਕਦੇ ਹਨ, ਪਰ ਆਧੁਨਿਕ ਲਾਇਬ੍ਰੇਰੀ ਵਿਚ ਇਸ ਨੂੰ ਨਾ-ਪਸੰਦ ਕੀਤਾ ਜਾਂਦਾ ਹੈ। ਇਸ ਲਈ ਜ਼ਰੂਰੀ ਹੈ ਕਿ ਫ਼ਰਨੀਚਰ ਖਰੀਦਣ ਸਮੇਂ ਇਸ ਗੱਲ ਦਾ ਧਿਆਨ ਰਖਿਆ ਜਾਵੇ ਕਿ ਸ਼ੈਲਫ਼ ਦੀ ਉੱਚਾਈ ਸੱਤ ਫੁੱਟ ਤੋਂ ਵੱਧ ਨਾ ਹੋਵੇ।

### 6.1.5. ਨਵੀਨ ਪੁਸਤਕ ਸ਼ੈਲਫ਼

'ਹਰ ਪੁਸਤਕ ਪਾਠਕ ਤਕ' ਪਹੁੰਚਾਉਣ ਦਾ ਇਕ ਸਾਧਨ ਹੈ, ਨਵੀਆਂ ਪੁਸਤਕਾਂ ਵਾਸਤੇ ਇਕ ਵੱਖਰਾ ਸ਼ੈਲਫ਼ ਰੱਖ ਕੇ ਪ੍ਰਦਰਸ਼ਿਤ ਕਰਨਾ ਤਾਂ ਜੋ ਇਹ ਪਾਠਕਾਂ ਦੀ ਨਜ਼ਰ ਵਿਚ ਆ ਸਕਣ।

ਇਹ ਸ਼ੈਲਫ਼ ਪ੍ਰਵੇਸ਼ ਦੁਆਰ ਦੇ ਨੇੜੇ ਹੋਣਾ ਚਾਹੀਦਾ ਹੈ ਤਾਂ ਕਿ ਲਾਇਬ੍ਰੇਰੀ ਵਿਚ ਆਉਂਦੇ ਹਰ ਪਾਠਕ ਦੀ ਨਿਗਾਹ ਪੈ ਜਾਵੇ। ਨਵੀਆਂ ਪੁਸਤਕਾਂ ਅਜਿਹੇ ਸ਼ੈਲਫ਼ ਤੇ ਘੱਟ ਤੋਂ ਘੱਟ 15 ਦਿਨ ਲਈ ਰੱਖੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਵੱਧ ਤੋਂ ਵੱਧ ਪਾਠਕ ਇਨ੍ਹਾਂ ਨੂੰ ਦੇਖ ਸਕਣ। ਨਵੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਕਰਨ ਸਮੇਂ ਇਨ੍ਹਾਂ ਨਾਲ ਢੁੱਕਵੇਂ ਸਿਰਲੇਖ ਦੇਣੇ ਚਾਹੀਦੇ ਹਨ, ਜਿਵੇਂ ਇਸ ਹਫ਼ਤੇ ਦੀਆਂ ਪੁਸਤਕਾਂ, ਇਸ ਮਹੀਨੇ ਦੀਆਂ ਪੁਸਤਕਾਂ, ਪੁਰਾਣੀਆਂ ਪਰ ਲਾਭਵੰਦ, ਨਵੀਨ ਘਟਨਾਵਾਂ ਉਪਰ ਪੁਸਤਕਾਂ, ਵਿਦਵਤਾ ਦੀ ਦੁਨੀਆਂ ਤੇ ਇਕ ਝਾਤ, ਇਤਿਆਦਿ।

### 6.1.6. ਲਾਇਬ੍ਰੇਰੀ ਪੁਸਤਕ ਸੂਚੀ

ਤੀਸਰੇ ਨਿਯਮ ਦੀ ਪੂਰਤੀ ਵਾਸਤੇ ਲਾਇਬ੍ਰੇਰੀ ਪੁਸਤਕ ਸੂਚੀ ਪੂਰੀ ਹੋਣੀ ਜ਼ਰੂਰੀ ਹੋਵੇ। ਇਹ ਪੁਸਤਕ ਸੂਚੀ ਲਾਇਬ੍ਰੇਰੀ ਸੰਗ੍ਰਹਿ ਦਾ ਸ਼ੀਸ਼ਾ ਹੁੰਦੀ ਹੈ। ਇਹ ਸੂਚੀ ਲਾਇਬ੍ਰੇਰੀ ਵਿਚ ਉਪਲਬਧ ਹਰ ਦਸਤਾਵੇਜ਼ ਬਾਰੇ ਲੋੜੀਂਦੀ ਜਾਣਕਾਰੀ ਪ੍ਰਦਾਨ ਕਰਦੀ ਹੈ। ਇਹ ਸੂਚੀ ਕਿਸੇ ਪੁਸਤਕ ਵਿਸ਼ੇਸ਼ ਦਾ ਸਥਾਨ ਦੱਸਣ ਦੇ ਨਾਲ ਨਾਲ, ਇਕ ਵਿਸ਼ੇ ਉਪਰ ਸੰਬੰਧਿਤ ਸਾਰੀਆਂ ਪੁਸਤਕਾਂ ਬਾਰੇ ਵੀ ਜਾਣਕਾਰੀ ਪ੍ਰਦਾਨ ਕਰਦੀ ਹੈ। ਪੁਸਤਕ ਸੂਚੀ ਵਿਚ ਸਾਰੇ ਕਿਸਮ ਦੇ ਸੁਲੇਖ ਹੋਣੇ ਚਾਹੀਦੇ ਹਨ। ਇਨ੍ਹਾਂ ਵਿਚ ਲੇਖਕ ਸੁਲੇਖ, ਸਿਰਲੇਖ ਸੁਲੇਖ, ਵਿਸ਼ਾ ਸੁਲੇਖ, ਵਿਸ਼ਲੇਸ਼ਣਾਤਮਕ ਸੁਲੇਖ, ਪੁਸਤਕ ਮਾਲਾ ਸੁਲੇਖ, ਅੰਤਰ-ਵਿਸ਼ਾ ਸੁਲੇਖ ਆਦਿ ਸ਼ਾਮਲ ਹੋਣੇ ਚਾਹੀਦੇ ਹਨ।

ਸੰਯੁਕਤ ਪੁਸਤਕਾਂ ਵਿਚ ਸ਼ਾਮਲ ਸਾਰੇ ਲੇਖਾਂ ਦੇ ਜਾਂ ਪੁਸਤਕ-ਅੰਸ਼ਾਂ ਦੇ ਸੁਲੇਖ ਵੀ ਤਿਆਰ ਕਰਨੇ ਚਾਹੀਦੇ ਹਨ ਤਾਂ ਕਿ ਅਜਿਹੀਆਂ ਦਸਤਾਵੇਜ਼ਾਂ ਅਤੇ ਉਨ੍ਹਾਂ ਵਿਚ ਸੰਮਿਲਿਤ ਸਾਮੱਗਰੀ

ਪਾਠਕਾਂ ਦੇ ਧਿਆਨ ਵਿਚ ਆ ਜਾਵੇ ਅਤੇ ਵਰਤੋਂ ਵਿਚ ਵਾਧਾ ਹੋਵੇ।

**6.1.7. ਸੰਦਰਭ ਸੇਵਾ**

ਪਾਠਕਾਂ ਦੀ ਮਦਦ ਵਾਸਤੇ ਹੋਰ ਸਾਧਨ ਅਤੇ ਵਿਧੀਆਂ ਵੀ ਹਨ ਜਿਨ੍ਹਾਂ ਰਾਹੀਂ ਹਰ ਪੁਸਤਕ ਲਈ ਉਸ ਦਾ ਪਾਠਕ ਲੱਭਿਆ ਜਾ ਸਕਦਾ ਹੈ। ਉਪਰੋਕਤ ਦੱਸੇ ਸਾਧਨ ਜ਼ਰੂਰੀ ਤਾਂ ਹਨ ਪਰ ਨਾਕਾਫ਼ੀ ਹਨ। ਪੁਸਤਕਾਂ ਅਜਿਹੀ ਲਿਖਤ ਹਨ ਜੋ ਗੂੰਗੀ ਅਤੇ ਜੜ੍ਹ ਹਨ, ਆਪ ਨਹੀਂ ਬੋਲਦੀਆਂ। ਉਨ੍ਹਾਂ ਨੂੰ ਜ਼ਬਾਨ ਦੇਣੀ ਪੈਂਦੀ ਹੈ, ਬੁਲਾਉਣਾ ਪੈਂਦਾ ਹੈ। ਇਹ ਕੰਮ ਸੰਦਰਭ ਲਾਇਬ੍ਰੇਰੀਅਨ ਸਫ਼ਲਤਾ ਨਾਲ ਕਰ ਸਕਦਾ ਹੈ। ਪੁਸਤਕਾਂ ਬਾਰੇ ਉਸ ਦੀ ਕਾਫ਼ੀ ਜਾਣਕਾਰੀ ਹੋਣ ਕਰਕੇ ਉਹ ਪੁਸਤਕਾਂ ਅਤੇ ਉਨ੍ਹਾਂ ਵਿਚ ਅੰਕਿਤ ਗਿਆਨ ਅਤੇ ਸੂਚਨਾ ਦੇ ਪ੍ਰਸਾਰ ਲਈ ਵਧੀਆ ਅਤੇ ਉੱਤਮ ਏਜੰਟ ਹੈ।

ਨਵੇਂ ਪਾਠਕਾਂ ਨੂੰ ਵੀ ਲਾਇਬ੍ਰੇਰੀ ਦੀ ਆਪ ਵਰਤੋਂ ਕਰਨ ਵਿਚ ਕਿਤੇ ਨਾ ਕਿਤੇ ਔਖ ਆਉਂਦੀ ਹੈ ਅਤੇ ਉਹ ਮਨੁੱਖੀ ਸਹਾਇਤਾ ਦੀ ਲੋੜ ਮਹਿਸੂਸ ਕਰਦੇ ਹਨ। ਇਹ ਸਹਾਇਤਾ ਸੰਦਰਭ ਸੇਵਾ ਰਾਹੀਂ ਪ੍ਰਦਾਨ ਕੀਤੀ ਜਾ ਸਕਦੀ ਹੈ।

ਸੁਝਾਅ ਹੈ ਕਿ ਲਾਇਬ੍ਰੇਰੀ ਵਿਚ ਪੱਕੇ ਤੌਰ ਤੇ ਅਤੇ ਬਾਕਾਇਦਗੀ ਨਾਲ ਆਉਂਦੇ ਪਾਠਕਾਂ ਨਾਲ ਸੰਦਰਭ ਲਾਇਬ੍ਰੇਰੀਅਨ ਸੰਪਰਕ ਪੈਦਾ ਕਰੇ। ਇਸ ਨਾਲ ਪਾਠਕਾਂ ਨੂੰ ਨੇੜਿਓਂ ਜਾਣਨ ਦਾ ਮੌਕਾ ਮਿਲਦਾ ਹੈ, ਉਨ੍ਹਾਂ ਦੀਆਂ ਪੜ੍ਹਨ ਰੁਚੀਆਂ ਦਾ ਪਤਾ ਲਗਦਾ ਹੈ ਅਤੇ ਇਸ ਤਰ੍ਹਾਂ ਹਰ ਪਾਠਕ ਲਈ ਪੁਸਤਕ ਅਤੇ ਹਰ ਪੁਸਤਕ ਲਈ ਪਾਠਕ ਮਿਲ ਜਾਂਦਾ ਹੈ। ਇਹ ਜ਼ਰੂਰੀ ਹੈ ਕਿ ਸੰਦਰਭ ਸਟਾਫ਼ ਨੂੰ ਵੱਧ ਤੋਂ ਵੱਧ ਪੁਸਤਕਾਂ ਦੇ ਵਿਸ਼ੇ ਬਾਰੇ, ਇਨ੍ਹਾਂ ਦੇ ਵਿਸਤਾਰ ਬਾਰੇ ਗਿਆਨ ਹੋਵੇ ਤਾਂ ਕਿ ਉਹ ਠੀਕ ਪੁਸਤਕ ਨੂੰ ਠੀਕ ਪਾਠਕਾਂ ਦੇ ਹੱਥਾਂ ਤਕ ਪਹੁੰਚਾ ਸਕਣ। ਇਸ ਲਈ ਉਨ੍ਹਾਂ ਨੂੰ ਆਪ ਵਿਹਲ ਦੇ ਸਮੇਂ ਸ਼ੈਲਫ਼ ਅਧਿਐਨ ਕਰਦੇ ਰਹਿਣਾ ਚਾਹੀਦਾ ਹੈ।

**6.1.8. ਲੋਕਪ੍ਰਿਯ ਵਿਭਾਗ**

ਆਧੁਨਿਕ ਲਾਇਬ੍ਰੇਰੀ ਨੂੰ ਅਸਰਦਾਇਕ ਭਾਈਚਾਰਕ ਅਤੇ ਬੌਧਿਕ ਕੇਂਦਰ ਬਣਾਉਣ ਵਾਸਤੇ ਕਈ ਤਰ੍ਹਾਂ ਦੀਆਂ ਸੇਵਾਵਾਂ ਅਤੇ ਵਿਭਾਗਾਂ ਦੀ ਲੋੜ ਪੈਂਦੀ ਹੈ ਤਾਂ ਕਿ ਸਮਾਜ ਦੇ ਹਰ ਵਰਗ ਦੇ ਵੱਧ ਤੋਂ ਵੱਧ ਪਾਠਕ ਲਾਇਬ੍ਰੇਰੀ ਸਾਮੱਗਰੀ ਦੀ ਵਰਤੋਂ ਕਰ ਸਕਣ। ਅੱਜ ਕਲ੍ਹ ਦੀ ਲਾਇਬ੍ਰੇਰੀ ਬੌਧਿਕ ਕੇਂਦਰ ਦੇ ਨਾਲ ਨਾਲ ਸੂਚਨਾ ਅਤੇ ਮਨੋਰੰਜਨ ਦਾ ਕੇਂਦਰ ਵੀ ਹੁੰਦੀ ਹੈ। ਸਮਾਜ ਵਿਚ ਅਜਿਹੇ ਨਾਗਰਿਕ ਬਹੁਤ ਹਨ ਜੋ ਕੇਵਲ ਸੂਚਨਾ ਅਤੇ ਮਨੋਰੰਜਨ ਸਾਮੱਗਰੀ ਪੜ੍ਹਨ ਵਾਸਤੇ ਲਾਇਬ੍ਰੇਰੀ ਵਿਚ ਆਉਂਦੇ ਹਨ। ਉਨ੍ਹਾਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਵਿਸ਼ੇਸ਼ ਵਿਭਾਗ ਸਥਾਪਤ ਕੀਤਾ ਜਾਂਦਾ ਹੈ । ਇਸ ਨੂੰ ਲੋਕਪ੍ਰਿਯ ਵਿਭਾਗ ਕਿਹਾ ਜਾਂਦਾ ਹੈ ਅਤੇ ਇਹ ਹਰ ਲਾਇਬ੍ਰੇਰੀ ਦਾ ਅਨਿਖੜਵਾਂ ਅੰਗ ਹੁੰਦਾ ਹੈ।

**6.1.9. ਸੂਚਨਾ ਡੈਸਕ**

ਵੱਡੀ ਲਾਇਬ੍ਰੇਰੀ ਵਿਚ ਪ੍ਰਵੇਸ਼ ਦੁਆਰ ਦੇ ਨਾਲ ਹੀ ਆਮ ਕਰਕੇ ਇਕ ਛੋਟਾ ਸੂਚਨਾ ਡੈਸਕ ਹੁੰਦਾ ਹੈ ਜਿੱਥੇ ਪਾਠਕਾਂ ਨੂੰ ਲਾਇਬ੍ਰੇਰੀ ਵਿਚ ਜੀ ਆਇਆ ਕਿਹਾ ਜਾਂਦਾ ਹੈ ਅਤੇ ਉਨ੍ਹਾਂ ਦੀ ਦਿਲਚਸਪੀ ਵਾਲੇ ਵਿਭਾਗ ਵਿਚ ਭੇਜਣ ਲਈ ਸਹਾਇਤਾ ਕਰਦਾ ਹੈ। ਇਸ ਤਰ੍ਹਾਂ ਪੁਸਤਕਾਂ ਦੀ ਝਿਝਕ ਦੂਰ ਹੁੰਦੀ ਹੈ। ਛੋਟੀ ਲਾਇਬ੍ਰੇਰੀ ਵਿਚ ਅਜਿਹਾ ਡੈਸਕ ਨਹੀਂ ਹੁੰਦਾ, ਕਿਉਂਕਿ ਉੱਥੇ ਲੋੜੀਂਦੇ

ਵਿਭਾਗ ਲੱਭਣ ਵਿਚ ਪਾਠਕਾਂ ਨੂੰ ਕੋਈ ਮੁਸ਼ਕਿਲ ਨਹੀਂ ਆਉਂਦੀ।

**6.1.10. ਅਖ਼ਬਾਰ ਅਤੇ ਮੈਗਜ਼ੀਨ ਵਿਭਾਗ**

ਆਧੁਨਿਕ ਸਮੇਂ ਵਿਚ ਅਖ਼ਬਾਰ, ਮੈਗਜ਼ੀਨ ਅਤੇ ਰਸਾਲੇ ਨਵੀਨ ਸੂਚਨਾ ਦਾ ਉੱਤਮ ਸ੍ਰੋਤ ਹਨ। ਇਨ੍ਹਾਂ ਰਾਹੀਂ ਸਾਰੀ ਦੁਨੀਆ ਵਿਚ ਵਾਪਰ ਰਹੀਆਂ ਮੁੱਖ ਘਟਨਾਵਾਂ ਬਾਰੇ ਪਾਠਕਾਂ ਨੂੰ ਜਾਣਕਾਰੀ ਮਿਲਦੀ ਹੈ। ਲੋਕ ਲਾਇਬ੍ਰੇਰੀ ਵਿਚ ਬਹੁਤੇ ਪਾਠਕ ਅਖ਼ਬਾਰਾਂ, ਮੈਗਜ਼ੀਨ, ਰਸਾਲੇ ਆਦਿ ਹੀ ਪੜ੍ਹਨ ਆਉਂਦੇ ਹਨ। ਇਸ ਲਈ ਇਸ ਵਿਚ ਲੋਕਲ, ਖੇਤਰੀ, ਕੌਮੀ ਅਤੇ ਵਿਦੇਸ਼ੀ ਅਖ਼ਬਾਰ ਅਤੇ ਮੈਗਜ਼ੀਨ, ਵਖ ਵਖ ਭਾਸ਼ਾਵਾਂ ਵਿਚ ਰੱਖਣੇ ਚਾਹੀਦੇ ਹਨ।

**6.1.11. ਪਾਠਕ ਆਰਾਮਗਾਹ**

ਲਾਇਬ੍ਰੇਰੀ ਦੀ ਉਪਯੋਗਤਾ ਅਤੇ ਵਰਤੋਂ ਵਧਾਉਣ ਲਈ ਇਕ ਅਜਿਹਾ ਖੇਤਰ ਨਿਸ਼ਚਿਤ ਕੀਤਾ ਜਾਂਦਾ ਹੈ ਜਿੱਥੇ ਬੈਠ ਕੇ ਬਾਹਰ ਦੇ ਨਜ਼ਾਰੇ ਦਾ ਆਨੰਦ ਮਾਣਿਆ ਜਾ ਸਕੇ। ਇਸ ਦਾ ਮੁੱਖ ਮਨੋਰਥ ਪਾਠਕਾਂ ਨੂੰ ਗਹਿਨ ਅਧਿਐਨ ਤੋਂ ਰਾਹਤ ਦੁਆਉਣਾ ਹੈ ਤਾਂ ਕਿ ਉਨ੍ਹਾਂ ਦਾ ਥਕੇਵਾਂ ਜਾਂ ਤਣਾਉ ਘੱਟ ਸਕੇ। ਇਸ ਵਾਸਤੇ ਇਸ ਜਗ੍ਹਾ ਤੋਂ ਕੁਦਰਤੀ ਨਜ਼ਾਰਾ ਨਜ਼ਰ ਆਉਣਾ ਜ਼ਰੂਰੀ ਹੈ। ਇਥੇ ਰਖਿਆ ਫਰਨੀਚਰ, ਸੋਫ਼ਾ ਸੈਟ, ਆਰਾਮ ਕੁਰਸੀਆਂ, ਫੁੱਲਦਾਨ, ਤਸਵੀਰਾਂ, ਆਦਿ ਹੁੰਦੇ ਹਨ। ਇਥੇ ਛੋਟੇ ਛੋਟੇ ਰੈਕਾਂ ਵਿਚ ਹਲਕਾ ਫੁਲਦਾ ਸਾਹਿਤ ਹੋਵੇ, ਕੁਝ ਸਭਿਅਤਾ ਅਤੇ ਸੰਸਕ੍ਰਿਤੀ ਬਾਰੇ, ਵਿਗਿਆਨ, ਦਰਸ਼ਨ, ਜੀਵਨੀ, ਯਾਤਰਾ ਆਦਿ ਵਿਸ਼ਿਆਂ ਉਪਰ ਨਵੀਨ ਅਤੇ ਜਾਣਕਾਰੀ ਭਰਪੂਰ ਪੁਸਤਕਾਂ ਥਕੇਵਾਂ ਦੂਰ ਕਰਦੀਆਂ ਹਨ।

**6.1.12. ਪੁਸਤਕ ਪ੍ਰਦਰਸ਼ਨੀ**

ਇਸ ਦੇ ਨਾਲ ਲੱਗਦੇ ਸਥਾਨ ਤੇ ਕੁਝ ਨਵੀਨ ਅਤੇ ਹੋਰ ਦਿਲਚਸਪ ਪੁਸਤਕਾਂ ਦੀ ਨੁਮਾਇਸ਼ ਲਗਾਉਣ ਲਈ ਸਥਾਨ ਨਿਸ਼ਚਿਤ ਕਰਨਾ ਚਾਹੀਦਾ ਹੈ। ਅਜਿਹੀ ਨੁਮਾਇਸ਼ ਪਾਠਕਾਂ ਲਈ ਖਿੱਚ ਦਾ ਕਾਰਨ ਬਣਦੀ ਹੈ।

ਕਈ ਵਾਰ ਪੁਸਤਕ ਪ੍ਰਦਰਸ਼ਨੀ ਵਾਸਤੇ ਅਲੱਗ ਤੌਰ ਤੇ ਸਥਾਨ ਨਿਸ਼ਚਿਤ ਨਹੀਂ ਕੀਤਾ ਜਾਂਦਾ ਸਗੋਂ ਥਕੇਵਾਂ ਦੂਰ ਕਰਨ ਵਾਲੇ ਸਥਾਨ ਤੇ ਹੀ ਇਕ ਕੋਨੇ ਵਿਚ ਕੁਝ ਨਵੀਨ ਪੁਸਤਕਾਂ ਸਜਾ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਪਾਠਕ ਆਉਂਦੇ ਜਾਂਦੇ ਸਰਸਰੀ ਨਜ਼ਰ ਮਾਰਦੇ ਰਹਿੰਦੇ ਹਨ।

ਇਸ ਤੋਂ ਇਲਾਵਾ ਕਾਨਫ਼ਰੰਸਾਂ, ਸੈਮੀਨਾਰਾਂ ਦੇ ਮੌਕੇ ਸੰਬੰਧਿਤ ਵਿਸ਼ੇ ਦੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਲਾਉਣੀ ਚਾਹੀਦੀ ਹੈ। ਅਜਿਹੀਆਂ ਪੁਸਤਕਾਂ ਜਿਨ੍ਹਾਂ ਨੂੰ ਪਾਠਕ ਨਹੀਂ ਪੜ੍ਹਦੇ, ਜੇਕਰ ਉਨ੍ਹਾਂ ਦੀ ਵੀ ਪ੍ਰਦਰਸ਼ਨੀ ਲਗਾਈ ਜਾਵੇ, ਤਾਂ ਜ਼ਰੂਰ ਵਰਤੋਂ ਵਿਚ ਆ ਸਕਦੀਆਂ ਹਨ।

**6.1.13. ਸ਼੍ਰਵਣ-ਦਰਸ਼ੀ ਸਾਧਨ**

ਇਸ ਵਿਭਾਗ ਵਿਚ ਦੇਸ਼ ਵਿਦੇਸ਼ ਦੇ ਨੇਤਾਵਾਂ, ਧਾਰਮਿਕ ਵਿਅਕਤੀ ਦੇ ਭਾਸ਼ਣਾਂ ਦੇ ਟੇਪ ਰੀਕਾਰਡ, ਸੰਗੀਤ ਦੇ ਰੀਕਾਰਡ, ਮਹੱਤਵਪੂਰਨ ਲਘੂ ਫ਼ਿਲਮਾਂ ਆਦਿ ਰੱਖੀਆਂ ਜਾਂਦੀਆਂ ਹਨ। ਪਾਠਕ ਇਸ ਵਿਭਾਗ ਵਿਚ ਦਿਲ ਪਰਚਾਵੇ ਲਈ ਆ ਸਕਦੇ ਹਨ ਅਤੇ ਗੰਭੀਰ ਪਾਠਕ ਆ ਕੇ ਇਸ ਸੰਗ੍ਰਹਿ ਦਾ ਲਾਭ ਵੀ ਉਠਾ ਸਕਦੇ ਹਨ।

**6.1.14. ਪ੍ਰਚਾਰ**

ਤੀਸਰੇ ਨਿਯਮ ਦੀ ਪੂਰਤੀ ਵਾਸਤੇ ਲਾਇਬ੍ਰੇਰੀ ਪ੍ਰਚਾਰ ਦੀ ਲੋੜ ਕਾਫ਼ੀ ਹੁੰਦੀ ਹੈ, ਕਿਉਂਕਿ ਆਮ ਲੋਕਾਂ ਨੂੰ ਲਾਇਬ੍ਰੇਰੀ ਬਾਰੇ ਜਾਣਕਾਰੀ ਘੱਟ ਹੁੰਦੀ ਹੈ। ਭਿੰਨ ਭਿੰਨ ਸਾਧਨਾਂ ਦੀ ਮਦਦ ਨਾਲ ਲੋਕ ਰਾਇ ਨੂੰ ਜਾਗਰਿਤ ਕਰਨ ਦੀ ਕਲਾ ਨੂੰ ਪ੍ਰਚਾਰ ਕਹਿੰਦੇ ਹਨ ਲਾਇਬ੍ਰੇਰੀ ਵਿਚ ਭਿੰਨ ਭਿੰਨ ਵਿਸ਼ਿਆਂ ਉਪਰ ਉਪਲਬਧ ਪੁਸਤਕਾਂ ਬਾਰੇ ਸਮਾਜ ਨੂੰ ਜਾਣਕਾਰੀ ਦੇਣ ਵਾਸਤੇ ਅਤੇ ਲਾਇਬ੍ਰੇਰੀ ਵਿਚ ਦਿਲਚਸਪੀ ਪੈਦਾ ਕਰਨ ਵਾਸਤੇ ਕਈ ਹੋਰ ਸਮਾਜਕ ਸੰਸਥਾਵਾਂ ਦੀ ਤਰ੍ਹਾਂ ਲਾਇਬ੍ਰੇਰੀ ਵੀ ਪ੍ਰਚਾਰ ਸਾਧਨ ਅਪਣਾਉਂਦੀ ਹੈ। ਅੱਜ ਦੀ ਰੁਝੇਵਿਆਂ ਭਰੇ ਜੀਵਨ ਵਿਚ ਪ੍ਰਚਾਰ ਸਾਧਨ ਹੋਰ ਵੀ ਮਹੱਤਤਾ ਰੱਖਦੇ ਹਨ।

ਸਾਡੇ ਦੇਸ਼ ਦੀ ਬਹੁਤ ਸਾਰੀ ਜਨ-ਸੰਖਿਆ ਪੜ੍ਹੀ-ਲਿਖੀ ਨਾ ਹੋਣ ਕਰਕੇ, ਤੇ ਕਾਫ਼ੀ ਆਬਾਦੀ ਘੱਟ ਪੜ੍ਹੀ-ਲਿਖੀ ਹੋਣ ਕਰਕੇ, ਪ੍ਰਚਾਰ ਸਾਧਨਾਂ ਰਾਹੀਂ ਲਾਇਬ੍ਰੇਰੀ ਅਤੇ ਉਸ ਦੀਆਂ ਸੇਵਾਵਾਂ ਬਾਰੇ ਦੱਸਿਆ ਜਾ ਸਕਦਾ ਹੈ। ਕਈ ਵਾਰ ਤਾਂ ਸਮਾਜ ਦੇ ਪੜ੍ਹੇ-ਲਿਖੇ ਵਰਗ ਨੂੰ ਵੀ ਲਾਇਬ੍ਰੇਰੀ ਅਤੇ ਇਸ ਦੀ ਸੇਵਾ ਪ੍ਰਤੀ ਪੂਰੀ ਜਾਣਕਾਰੀ ਨਹੀਂ ਹੁੰਦੀ। ਇਸ ਲਈ ਜ਼ਰੂਰੀ ਹੈ ਕਿ ਲਾਇਬ੍ਰੇਰੀ ਬਾਰੇ ਚੇਤਨਾ ਪੈਦਾ ਕੀਤੀ ਜਾਵੇ।

ਇਸ ਲਈ ਹੇਠ ਲਿਖੇ ਕੁਝ ਸਾਧਨ ਅਪਣਾਏ ਜਾ ਸਕਦੇ ਹਨ :

(ੳ) **ਅਖ਼ਬਾਰ :** ਵਿਕਰੀ ਜ਼ਿਆਦਾ ਹੋਣ ਕਰਕੇ ਇਹ ਪ੍ਰਚਾਰ ਦਾ ਅੱਛਾ ਸਾਧਨ ਹੈ। ਇਸ ਵਿਚ ਲਾਇਬ੍ਰੇਰੀ ਸੰਬੰਧੀ ਲੇਖ, ਸੂਚਨਾਵਾਂ ਆਦਿ ਪ੍ਰਕਾਸ਼ਿਤ ਕਰਕੇ ਜਨਤਾ ਨੂੰ ਵਰਤੋਂ ਲਈ ਪ੍ਰੇਰਿਆ ਜਾ ਸਕਦਾ ਹੈ।

(ਅ) **ਲਾਇਬ੍ਰੇਰੀ ਸੂਚਨਾ ਪੱਤਰ :** ਇਸ ਰਾਹੀਂ ਨਵੀਆਂ ਪ੍ਰਾਪਤ ਪੁਸਤਕਾਂ ਦੀਆਂ ਸੂਚੀਆਂ ਦਿਲਚਸਪ ਪੁਸਤਕਾਂ ਦੀ ਪੜਚੋਲ, ਲਾਇਬ੍ਰੇਰੀ ਗਤੀਵਿਧੀਆਂ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ।

(ੲ) **ਬੁਲੇਟਿਨ ਬੋਰਡ :** ਇਸ ਰਾਹੀਂ ਵਿਸ਼ੇਸ਼ ਪੁਸਤਕਾਂ ਜਾਂ ਪੁਸਤਕ ਸਮੂਹ ਵੱਲ ਧਿਆਨ ਖਿੱਚਿਆ ਜਾਂਦਾ ਹੈ। ਪੁਸਤਕ ਜੈਕਟ ਆਦਿ ਵੀ ਪ੍ਰਦਰਸ਼ਿਤ ਕੀਤੇ ਜਾਂਦੇ ਹਨ।

ਇਸ ਤੋਂ ਇਲਾਵਾ ਰੇਡੀਓ, ਟੈਲੀਵੀਜ਼ਨ, ਇਸ਼ਤਿਹਾਰ, ਪੋਸਟਰ, ਸਲਾਈਡਾਂ, ਗੱਲਬਾਤ, ਲਾਇਬ੍ਰੇਰੀ ਸਪਤਾਹ, ਆਦਿ ਵੀ ਪ੍ਰਚਾਰ ਦੇ ਚੰਗੇ ਸਾਧਨ ਹਨ।

**6.1.15. ਵਿਸਤਾਰ ਸੇਵਾ**

ਲਾਇਬ੍ਰੇਰੀ ਵਿਚ ਉਪਲਬਧ ਸਾਮੱਗਰੀ ਬਾਰੇ ਪਾਠਕਾਂ ਨੂੰ ਵੱਧ ਤੋਂ ਵੱਧ ਜਾਣਕਾਰੀ ਦਿੱਤੀ ਜਾਣੀ ਚਾਹੀਦੀ ਹੈ। ਇਸ ਨਾਲ ਲਾਇਬ੍ਰੇਰੀ ਨਾ ਕੇਵਲ ਸਿੱਖਿਆ ਅਤੇ ਮਨੋਰੰਜਨ ਸੰਬੰਧੀ ਸੂਚਨਾ ਪ੍ਰਦਾਨ ਕਰਦੀ ਹੈ, ਸਗੋਂ ਪ੍ਰਚਾਰ ਅਤੇ ਵਿਸਤਾਰ ਕਰਨ ਵਾਸਤੇ ਕਈ ਸੇਵਾਵਾਂ ਵੀ ਨਿਰਮਿਤ ਕਰਦੀ ਹੈ। ਲਾਇਬ੍ਰੇਰੀ ਦਾ ਮਨੋਰਥ ਕੇਵਲ ਲਾਇਬ੍ਰੇਰੀ ਵਿਚ ਆਉਣ ਵਾਲੇ ਪਾਠਕਾਂ ਨੂੰ ਪੁਸਤਕਾਂ ਅਤੇ ਹੋਰ ਸੇਵਾਵਾਂ ਪ੍ਰਦਾਨ ਕਰਨਾ ਹੀ ਨਹੀਂ, ਸਗੋਂ ਜੋ ਪਾਠਕ ਉੱਥੇ ਨਹੀਂ ਆਉਂਦੇ ਜਾਂ ਨਹੀਂ ਆ ਸਕਦੇ ਉਨ੍ਹਾਂ ਨੂੰ ਵੀ ਸਿੱਧੇ ਜਾਂ ਅਸਿੱਧੇ ਢੰਗ ਨਾਲ ਲਾਇਬ੍ਰੇਰੀ ਵਿਚ ਆਉਣ ਵਾਸਤੇ ਪ੍ਰੇਰਿਤ ਕਰਨਾ ਹੈ। ਜੇਕਰ ਫਿਰ ਵੀ ਉਹ ਕਿਸੇ ਕਾਰਣਾਂ ਕਰਕੇ ਬਿਲਕੁਲ ਹੀ ਨਹੀਂ ਆ ਸਕਦੇ ਤਾਂ ਉਨ੍ਹਾਂ ਨੂੰ

ਲਾਇਬ੍ਰੇਰੀ ਦੀ ਚਾਰ-ਦੀਵਾਰੀ ਤੋਂ ਬਾਹਰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨਾ ਵੀ ਲਾਇਬ੍ਰੇਰੀ ਦਾ ਉਦੇਸ਼ ਹੈ। ਅਜਿਹੀ ਲਾਇਬ੍ਰੇਰੀ ਸੇਵਾ, ਜੋ ਲਾਇਬ੍ਰੇਰੀ ਦੀ ਚਾਰ-ਦੀਵਾਰੀ ਤੋਂ ਬਾਹਰ ਦਿੱਤੀ ਜਾਂਦੀ ਹੈ, ਨੂੰ ਵਿਸਤਾਰ ਸੇਵਾ ਕਿਹਾ ਜਾਂਦਾ ਹੈ।

ਵਿਸਤਾਰ ਸੇਵਾ ਦੇ ਮੁੱਖ ਮੰਤਵ ਸਮਾਜ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨਾ, ਪੜ੍ਹਨ-ਰੁਚੀਆਂ ਵਿਚ ਵਾਧਾ ਕਰਨਾ, ਜੋ ਪਾਠਕ ਨਹੀਂ ਉਨ੍ਹਾਂ ਨੂੰ ਪਾਠਕ ਬਣਾਉਣਾ, ਜੋ ਹਨ ਉਨ੍ਹਾਂ ਨੂੰ ਸਥਾਈ ਪਾਠਕ ਬਣਾਉਣਾ, ਆਦਿ ਸ਼ਾਮਲ ਹਨ।

ਤੀਸਰੇ ਨਿਯਮ ਦੀ ਮੰਗ ਅਨੁਸਾਰ ਵਿਸਤਾਰ ਸੇਵਾ ਵਾਸਤੇ ਹੇਠ ਲਿਖੇ ਸਾਧਨ ਹਨ :

(ੳ) ਸ਼ਹਿਰ ਦੇ ਪ੍ਰਮੁੱਖ ਸਥਾਨਾਂ ਉਪਰ ਲੋਕ ਲਾਇਬ੍ਰੇਰੀ ਸ਼ਾਖਾ ਸਥਾਪਤ ਕਰਨੀ, ਜਾਂ ਕੇਵਲ ਪੜ੍ਹਨ-ਕਮਰਾ ਸਥਾਪਤ ਕਰਨਾ।

(ਅ) ਵੱਡੇ ਵੱਡੇ ਸ਼ਹਿਰਾਂ ਵਿਚ ਸ਼ਾਖਾ ਲਾਇਬ੍ਰੇਰੀਆਂ ਤੋਂ ਇਲਾਵਾ ਕੁਝ ਡਿਲਿਵਰੀ ਸਥਾਨ ਨਿਸ਼ਚਿਤ ਕੀਤੇ ਜਾਣੇ ਚਾਹੀਦੇ ਹਨ, ਜਿੱਥੇ ਹਰ ਹਫ਼ਤੇ ਜਾਂ ਦੋ ਹਫ਼ਤਿਆਂ ਬਾਅਦ ਚਲਦੀ-ਫਿਰਦੀ ਲਾਇਬ੍ਰੇਰੀ ਰਾਹੀਂ ਪੁਸਤਕਾਂ ਪਹੁੰਚਾਈਆਂ ਜਾਣ।

(ੲ) ਕੁਝ ਅਜਿਹੇ ਪ੍ਰਮੁੱਖ ਸਥਾਨ ਜਿਵੇਂ ਹਸਪਤਾਲ, ਜੇਲ੍ਹ, ਪਬਲਿਕ ਪਾਰਕ, ਆਦਿ ਵਿਚ ਲੋਕ ਲਾਇਬ੍ਰੇਰੀ ਦੀਆਂ ਸ਼ਾਖ਼ਾਵਾਂ ਖੋਲ੍ਹਣੀਆਂ ਚਾਹੀਦਆ ਹਨ।

(ਸ) ਸ਼ਹਿਰਾਂ ਅਤੇ ਪਿੰਡਾਂ ਵਿਚ ਸਮੇਂ ਸਮੇਂ ਲੱਗਣ ਵਾਲੇ ਮੇਲਿਆਂ ਵਿਚ ਵੀ ਕੁਝ ਲੋਕ-ਪ੍ਰਿਯ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਜਾ ਸਕਦੀ ਹੈ।

(ਹ) ਪੇਂਡੂ ਇਲਾਕਿਆਂ ਵਿਚ ਜਾਂ ਸ਼ਹਿਰਾਂ ਦੇ ਦੁਰੇਡੇ ਇਲਾਕਿਆਂ ਵਿਚ ਸਰਕਾਰ ਵਲੋਂ ਚਲਾਏ ਗਏ ਬਾਲਗ਼ ਵਿਦਿਆ ਕੇਂਦਰਾਂ ਵਿਚ ਲੋਕ ਲਾਇਬ੍ਰੇਰੀ ਦੀ ਇਕਾਈ ਸਥਾਪਤ ਕਰਨੀ ਚਾਹੀਦੀ ਹੈ।

(ਕ) ਸ਼ਹਿਰੀ ਅਤੇ ਪੇਂਡੂ ਇਲਾਕਿਆਂ ਦੇ ਅਨਪੜ੍ਹ ਵਸਨੀਕਾਂ ਵਾਸਤੇ ਸ਼ਾਮ ਵੇਲੇ ਜਾਂ ਰਾਤ ਵੇਲੇ ਪੁਸਤਕਾਂ ਪੜ੍ਹ ਕੇ ਸੁਨਾਉਣ ਦਾ ਬੰਦੋਬਸਤ ਕਰਨਾ।

(ਖ) ਸਕੂਲਾਂ ਵਿਚ ਗਰਮੀਆਂ ਦੀਆਂ ਛੁੱਟੀਆਂ ਵਿਚ ਲਾਇਬ੍ਰੇਰੀ ਵਲੋਂ ਬੱਚਿਆਂ ਬਾਰੇ ਸਾਹਿਤ ਸੰਬੰਧੀ ਜਾਣਕਾਰੀ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

(ਗ) ਲੋਕ ਲਾਇਬ੍ਰੇਰੀਆਂ ਦੀ ਬਾਲ ਸ਼ਾਖਾ ਵਿਚ ਸ਼ਾਮ ਵੇਲੇ ਕਹਾਣੀਆਂ, ਡਰਾਮੇ ਆਦਿ ਸੁਨਾਉਣ ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ।

(ਘ) ਚਲੰਤ ਵਿਸ਼ਿਆਂ ਉਪਰ ਸਮੇਂ ਸਮੇਂ ਲਾਇਬ੍ਰੇਰੀ ਵਿਚ ਲੈਕਚਰ ਕਰਵਾਉਣੇ ਚਾਹੀਦੇ ਹਨ ਅਤੇ ਸੰਬੰਧਿਤ ਵਿਸ਼ੇ ਉਪਰ ਪੁਸਤਕਾਂ ਆਦਿ ਦੀ ਪ੍ਰਦਰਸ਼ਨੀ ਵੀ ਲਗਾਉਣੀ ਚਾਹੀਦੀ ਹੈ।

(ਙ) ਜੇਕਰ ਕਿਸੇ ਵੱਡੀ ਲਾਇਬ੍ਰੇਰੀ, ਜਿਵੇਂ ਜ਼ਿਲ੍ਹਾ ਕੇਂਦਰ ਲਾਇਬ੍ਰੇਰੀ ਜਾਂ ਰਾਜ ਕੇਂਦਰ ਲਾਇਬ੍ਰੇਰੀ ਇਮਾਰਤ ਵਿਚ ਲੈਕਚਰ ਹਾਲ ਦੀ ਵਿਵਸਥਾ ਹੋਵੇ ਤਾਂ ਉਹ ਹਾਲ ਸਮਾਜਕ ਸੰਸਥਾਵਾਂ ਨੂੰ ਕਿਰਾਏ ਤੇ ਦਿੱਤਾ ਜਾ ਸਕਦਾ ਹੈ। ਇਸ ਨਾਲ ਵੀ ਲਾਇਬ੍ਰੇਰੀ ਦੀ ਵਰਤੋਂ ਵਿਚ ਵਾਧਾ ਹੋਣ ਦੀ ਸੰਭਾਵਨਾ ਹੈ।

**6.1.10. ਵਰਤੋਂਕਾਰਾਂ ਲਈ ਸਿੱਖਿਆ (User Education)**

ਲਾਇਬ੍ਰੇਰੀ ਵਿਚ ਆਉਂਦੇ ਪਾਠਕਾਂ ਨੂੰ ਕਈ ਵਾਰ ਲਾਇਬ੍ਰੇਰੀ ਦਾ ਸਦੋਪਯੋਗ ਕਰਨਾ ਨਹੀਂ ਆਉਂਦਾ ਹੁੰਦਾ। ਸੋ ਇਹ ਜ਼ਰੂਰੀ ਹੈ ਕਿ ਜਿੰਨੇ ਵਿਅਕਤੀ ਲਾਇਬ੍ਰੇਰੀ ਦੀ ਵਰਤੋਂ ਕਰਨ ਵਾਸਤੇ ਆਉਣ, ਉਨ੍ਹਾਂ ਨੂੰ ਲਾਇਬ੍ਰੇਰੀ ਬਾਰੇ, ਇਸ ਦੀ ਸਾਮੱਗਰੀ ਬਾਰੇ, ਸੇਵਾਵਾਂ ਬਾਰੇ ਕੁਝ ਦੱਸਿਆ ਜਾਵੇ। ਇਹ ਕੰਮ ਯੋਗਤਾ ਪ੍ਰਾਪਤ ਪੇਸ਼ਾਵਰ ਲਾਇਬ੍ਰੇਰੀਅਨ ਅਸਰਦਾਇਕ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦਾ ਹੈ।

ਵੱਡੀ ਲਾਇਬ੍ਰੇਰੀ ਵਿਚ ਪੁਸਤਕ ਸੰਗ੍ਰਹਿ ਬਹੁਤ ਵਿਸ਼ਾਲ ਹੁੰਦਾ ਹੈ, ਪ੍ਰਲੇਖ ਅਨੇਕ ਭੌਤਿਕ ਆਕਾਰਾਂ ਵਿਚ ਹਨ, ਜੋ ਲਾਇਬ੍ਰੇਰੀ ਇਮਾਰਤ ਦੇ ਅਨੇਕ ਵਿਭਾਗਾਂ, ਅਨੁਭਾਗਾਂ ਵਿਚ ਤਰਤੀਬ ਕੀਤੇ ਹੁੰਦੇ ਹਨ। ਉਥੇ ਅਜਿਹੀ ਸਿੱਖਿਆ ਦੀ ਬਹੁਤ ਜ਼ਰੂਰਤ ਹੈ।

ਵਰਤੋਂ ਕਰਨ ਵਾਲਿਆਂ ਲਈ ਸਿੱਖਿਆ ਰਾਹੀਂ ਉਨ੍ਹਾਂ ਨੂੰ ਆਪਣੀ ਸਹਾਇਤਾ ਆਪ ਕਰਨੀ ਸਿਖਾਈ ਜਾਂਦੀ ਹੈ ਤਾਂ ਕਿ ਕਲ੍ਹ ਨੂੰ ਚੰਗੇ ਪਾਠਕ ਬਣ ਸਕਣ ਅਤੇ ਲਾਇਬ੍ਰੇਰੀ ਸਟਾਫ਼ ਉਪਰ ਬਹੁਤਾ ਨਿਰਭਰ ਨਾ ਕਰਨ।

ਪਾਠਕ ਸਿੱਖਿਆ ਵਾਸਤੇ ਅਨੇਕ ਵਿਧੀਆਂ ਅਪਣਾਈਆਂ ਜਾ ਸਕਦੀਆਂ ਹਨ :

1. ਪਾਠਕਾਂ ਨੂੰ ਲਾਇਬ੍ਰੇਰੀ ਬਾਰੇ ਕੁਝ ਲੈਕਚਰ ਦੇਣਾ,
2. ਲਾਇਬ੍ਰੇਰੀ ਵਿਚ ਉਨ੍ਹਾਂ ਨੂੰ ਵਿਅਕਤੀਗਤ ਜਾਂ ਸਮੂਹਿਕ ਰੂਪ ਵਿਚ ਚੱਕਰ ਲਗਵਾਉਣਾ ਅਤੇ ਹਰ ਵਿਭਾਗ, ਅਨੁਭਾਗ ਦਾ ਪ੍ਰਬੰਧ ਸਮਝਾਉਣਾ।
3. ਸੰਦਰਭ ਸੇਵਾ ਪ੍ਰਦਾਨ ਕਰਦੇ ਸਮੇਂ ਪਾਠਕਾਂ ਨਾਲ ਗੱਲਬਾਤ ਰਾਹੀਂ ਲਾਇਬ੍ਰੇਰੀ ਬਾਰੇ ਲੋੜੀਂਦਾ ਵੇਰਵਾ ਦੇਣਾ,
4. ਵਿਸ਼ਾ ਗ੍ਰੰਥ-ਸੂਚੀਆਂ ਤਿਆਰ ਕਰਨਾ,
5. ਲਾਇਬ੍ਰੇਰੀ ਵਿਚ ਵਿਸ਼ੇਸ਼ ਸਥਾਨਾਂ ਤੇ ਪ੍ਰਦਰਸ਼ਨੀ ਬੋਰਡ ਲਗਾਉਣੇ,
6. ਸ੍ਰਵਣ-ਦਰਸ਼ੀ ਵਿਧੀਆਂ ਦਾ ਪ੍ਰਯੋਗ ਕਰਨਾ।

ਉਪਰੋਕਤ ਤੋਂ ਇਲਾਵਾ ਹੋਰ ਸਾਧਨ ਵੀ ਅਪਣਾਏ ਜਾ ਸਕਦੇ ਹਨ ਤਾਂ ਕਿ ਪਾਠਕ ਸਿੱਖਿਆ ਰਾਹੀਂ ਲਾਇਬ੍ਰੇਰੀ ਮਨੋਰਥ ਪੂਰੇ ਕੀਤੇ ਜਾ ਸਕਣ।

**7. ਚੌਥਾ ਨਿਯਮ : ਪਾਠਕ ਦਾ ਸਮਾਂ ਬਚਾਉ**

**ਉਪ ਨਿਯਮ : ਲਾਇਬ੍ਰੇਰੀ ਕਰਮਚਾਰੀਆਂ ਦਾ ਸਮਾਂ ਬਚਾਉ**

ਚੌਥੇ ਨਿਯਮ ਅਤੇ ਇਸ ਦੇ ਉਪ ਨਿਯਮ ਦਾ ਬਲ ਸਮੇਂ ਉਪਰ ਹੈ, ਇਹ ਸਮਾਂ ਚਾਹੇ ਪਾਠਕਾਂ ਦਾ ਹੋਵੇ ਜਾਂ ਲਾਇਬ੍ਰੇਰੀ ਕਰਮਚਾਰੀਆਂ ਦਾ। ਲਾਇਬ੍ਰੇਰੀ ਵਿਗਿਆਨ ਦੇ ਪਹਿਲੇ ਤਿੰਨ ਨਿਯਮਾਂ ਦਾ ਵਾਸਤਾ ਲਾਇਬ੍ਰੇਰੀ ਸਾਮੱਗਰੀ ਦੀ ਵੱਧ ਤੋਂ ਵੱਧ ਵਰਤੋਂ ਨਾਲ ਹੈ, ਪਰ ਚੌਥਾ ਨਿਯਮ ਪਾਠਕਾਂ ਦੇ ਕੀਮਤੀ ਸਮੇਂ ਨੂੰ ਬਚਾਉਣ ਦੇ ਉਪਾਅ ਤਲਾਸ਼ ਕਰਕੇ ਉਨ੍ਹਾਂ ਨੂੰ ਲਾਗੂ ਕਰਨਾ ਚਾਹੀਦਾ ਹੈ।

ਆਧੁਨਿਕ ਯੁੱਗ ਵਿਚ ਪਾਠਕਾਂ ਕੋਲ ਪਹਿਲਾਂ ਹੀ ਸਮੇਂ ਦੀ ਘਾਟ ਹੁੰਦੀ ਹੈ। ਉਹ ਲਾਇਬ੍ਰੇਰੀ ਵਿਚੋਂ ਜਲਦੀ ਤੋਂ ਜਲਦੀ ਸਾਮੱਗਰੀ ਪ੍ਰਾਪਤ ਕਰਕੇ ਉਸ ਦੀ ਵਰਤੋਂ ਕਰਨਾ ਚਾਹੁੰਦੇ ਹਨ ਤਾਂ ਕਿ ਉਨ੍ਹਾਂ ਦੇ ਅਧਿਐਨ, ਖੋਜ ਜਾਂ ਸਿੱਖਿਆ ਸੰਬੰਧੀ ਹੋਰ ਕੰਮ ਵਿਚ ਰੁਕਾਵਟ ਨਾ ਪਵੇ। ਸੂਚਨਾ

ਜਾਂ ਗਿਆਨ ਦੀ ਖੋਜ ਵਿਚ ਪਾਠਕਾਂ ਦਾ ਘੱਟ ਤੋਂ ਘੱਟ ਸਮਾਂ ਲਗਣਾ ਚਾਹੀਦਾ ਹੈ। ਪਾਠਕ ਜਦੋਂ ਲਾਇਬ੍ਰੇਰੀ ਵਿਚ ਦਾਖ਼ਲ ਹੋ ਜਾਣ ਤਾਂ ਕਰਮਚਾਰੀ ਗੱਲਬਾਤ ਰਾਹੀਂ ਪਤਾ ਲਗਾਉਣ ਕਿ ਲਾਇਬ੍ਰੇਰੀ ਵਿਚੋਂ ਸਾਮੱਗਰੀ ਤਲਾਸ਼ ਕਰਦੇ ਸਮੇਂ ਪਾਠਕਾਂ ਦਾ ਸਮਾਂ ਕਿਸ ਤਰ੍ਹਾਂ ਬਚਾਇਆ ਜਾ ਸਕਦਾ ਹੈ। ਇਸ ਤਰ੍ਹਾਂ ਲਾਇਬ੍ਰੇਰੀ ਪ੍ਰਬੰਧ ਅਤੇ ਸੰਗਠਨ ਵਿਚ ਸੁਧਾਰ ਆਵੇਗਾ ਤੇ ਪਾਠਕਾਂ ਦਾ ਸਮਾਂ ਬਚੇਗਾ।

ਜਿਉਂ ਹੀ ਕਿਸੇ ਸੂਚਨਾ ਦੀ ਮੰਗ ਲਾਇਬ੍ਰੇਰੀ ਕਰਮਚਾਰੀਆਂ ਕੋਲ ਆਉਂਦੀ ਹੈ ਤਾਂ ਤਤਕਾਲ ਹਾਜ਼ਰ ਕਰਨੀ ਚਾਹੀਦੀ ਹੈ। ਜੇਕਰ ਕੋਈ ਪੁਸਤਕ, ਰਸਾਲਾ, ਆਦਿ ਲਾਇਬ੍ਰੇਰੀ ਵਿਚ ਉਪਲਬਧ ਨਹੀਂ ਤਾਂ ਉਹ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਰਾਹੀਂ ਜਲਦੀ ਤੋਂ ਜਲਦੀ ਮੰਗਵਾਉਣਾ ਚਾਹੀਦਾ ਹੈ।

## 7.1. ਚੌਥੇ ਨਿਯਮ ਦੇ ਸੰਕੇਤ

ਸਮੇਂ ਦੀ ਬਚਤ ਵਾਸਤੇ ਇਹ ਨਿਯਮ ਹੇਠ ਲਿਖੇ ਸੁਝਾਉ ਪੇਸ਼ ਕਰਦਾ ਹੈ :

### 7.1.1. ਲਾਇਬ੍ਰੇਰੀ ਦੀ ਸਥਿਤੀ

ਚੌਥੇ ਨਿਯਮ ਦੀ ਮੰਗ ਹੈ ਕਿ ਲਾਇਬ੍ਰੇਰੀ ਦੀ ਸਥਿਤੀ ਸਮਾਜ ਦੇ ਕਿਸੇ ਕੇਂਦਰੀ ਸਥਾਨ ਤੇ ਹੋਣੀ ਚਾਹੀਦੀ ਹੈ। ਇਸ ਨਾਲ ਪਾਠਕਾਂ ਦਾ ਸਮਾਂ ਬਚੇਗਾ।

ਕਾਲਜ ਅਤੇ ਯੂਨੀਵਰਸਿਟੀ ਵਿਚ ਲਾਇਬ੍ਰੇਰੀ ਵਿਦਿਅਕ ਅਦਾਰੇ ਦੇ ਵਿਚਕਾਰ ਹੋਵੇ ਜਿਥੇ ਵਿਦਿਆਰਥੀ, ਖੋਜਿਆਰਥੀ ਅਤੇ ਅਧਿਆਪਕ ਆਰਾਮ ਨਾਲ ਪਹੁੰਚ ਸਕਣ। ਜੇਕਰ ਲਾਇਬ੍ਰੇਰੀ ਦੂਰ ਸਥਿਤ ਹੋਵੇਗੀ ਤਾਂ ਪਾਠਕ ਉੱਥੇ ਜਾਣ ਵਿਚ ਸੁਸਤੀ ਕਰ ਸਕਦੇ ਹਨ।

ਸ਼ਹਿਰੀ ਅਤੇ ਪੇਂਡੂ ਇਲਾਕਿਆਂ ਵਿਚ ਲਾਇਬ੍ਰੇਰੀ ਸਥਾਪਤ ਕਰਨ ਵਾਸਤੇ ਕੇਂਦਰੀ ਸਥਾਨ ਮਿਲਣਾ ਕਈ ਵਾਰ ਕਠਿਨ ਹੁੰਦਾ ਹੈ। ਇਸ ਲਈ ਵੱਡੇ ਸ਼ਹਿਰਾਂ ਵਿਚ ਕੇਂਦਰੀ ਲਾਇਬ੍ਰੇਰੀ ਤੋਂ ਇਲਾਵਾ ਸ਼ਾਖ਼ਾ ਲਾਇਬ੍ਰੇਰੀਆਂ ਖੋਲ੍ਹਣੀਆਂ ਚਾਹੀਦੀਆਂ ਹਨ। ਦੂਰ-ਦੁਰੇਡੇ ਦੇ ਇਲਾਕਿਆਂ, ਜਿਵੇਂ ਨੀਮ-ਸ਼ਹਿਰੀ ਜਾਂ ਸ਼ਹਿਰੀ ਬਸਤੀਆਂ ਨੂੰ ਚਲਦੀ ਫਿਰਦੀ ਲਾਇਬ੍ਰੇਰੀ ਨਾਲ ਜੋੜ ਦੇਣਾ ਚਾਹੀਦਾ ਹੈ। ਇਸ ਨਾਲ ਹੋਰ ਵਿਅਕਤੀ ਤੇ ਵਿਅਕਤੀ ਸਮੂਹਾਂ ਨੂੰ ਲਾਇਬ੍ਰੇਰੀ ਸੇਵਾ ਉਪਲਬਧ ਹੋ ਸਕੇਗੀ। ਲਾਇਬ੍ਰੇਰੀ ਵਿਗਿਆਨ ਦੇ ਚਾਰੇ ਨਿਯਮ ਇਸ ਵਿਵਸਥਾ ਨਾਲ ਪੂਰੇ ਹੋਣਗੇ।

### 7.1.2. ਖੁਲ੍ਹੀ ਪਹੁੰਚ ਪ੍ਰਣਾਲੀ

ਚੌਥੇ ਨਿਯਮ ਅਨੁਸਾਰ ਲਾਇਬ੍ਰੇਰੀ ਵਿਚ ਪੁਸਤਕਾਂ ਦੀ ਖੁਲ੍ਹੀ ਪਹੁੰਚ ਪ੍ਰਣਾਲੀ ਹੋਣੀ ਚਾਹੀਦੀ ਹੈ ਤਾਂ ਕਿ ਪਾਠਕ ਸਿੱਧਾ ਸ਼ੈਲਫ਼ ਕੋਲ ਜਾ ਕੇ ਲੋੜੀਂਦੀ ਪੁਸਤਕ ਪ੍ਰਾਪਤ ਕਰ ਸਕੇ। ਜੇਕਰ ਸ਼ੈਲਫ਼ ਬੰਦ ਹੋਣਗੇ ਤਾਂ ਪਾਠਕ ਲਾਇਬ੍ਰੇਰੀ ਸੂਚੀ ਵਿਚੋਂ ਲੋੜੀਂਦੀ ਪੁਸਤਕ ਦਾ ਲੇਖਕ, ਸੁਲੇਖ, ਕ੍ਰਮਾਂਕ ਸੰਖਿਆ ਆਦਿ ਇਕ ਸਲਿਪ ਉਪਰ ਨੋਟ ਕਰਕੇ ਕਰਮਚਾਰੀ ਨੂੰ ਦੇਵੇਗਾ ਅਤੇ ਪੁਸਤਕ ਦੇ ਆਉਣ ਦੀ ਇੰਤਜ਼ਾਰ ਕਰੇਗਾ, ਜੋ ਬਹੁਤ ਔਖਾ ਹੈ। ਇੰਤਜ਼ਾਰ ਤੋਂ ਬਾਅਦ ਵੀ ਹੋ ਸਕਦਾ ਹੈ ਕਿ ਪਾਠਕ ਨੂੰ ਪੁਸਤਕ ਨਾ ਮਿਲੇ। ਇਸ ਤਰ੍ਹਾਂ ਕਾਫ਼ੀ ਸਮਾਂ ਬਰਬਾਦ ਹੋ ਜਾਂਦਾ ਹੈ। ਇਹ ਵੀ ਹੋ ਸਕਦਾ ਹੈ ਕਿ ਪੁਸਤਕ ਬਾਰੇ ਕੋਈ ਸੂਚਨਾ ਅੰਸ਼ ਗ਼ਲਤ ਲਿਖਿਆ ਜਾਵੇ, ਜਿਸ ਕਰਕੇ ਉਹੀ ਪ੍ਰਕ੍ਰਿਆ ਫਿਰ ਦੁਹਰਾਉਣੀ ਪਵੇ।

ਇਸ ਲਈ ਚੌਥਾ ਨਿਯਮ ਬੰਦ ਪਹੁੰਚ ਪ੍ਰਣਾਲੀ ਦਾ ਡੱਟ ਕੇ ਵਿਰੋਧ ਕਰਦਾ ਹੈ। ਖੁੱਲ੍ਹੀ

ਪਹੁੰਚ ਵਿਚ ਪਾਠਕ ਨੂੰ ਜੇਕਰ ਇਕ ਪੁਸਤਕ ਨਹੀਂ ਮਿਲੀ ਤਾਂ ਉਹ ਆਪ ਦੂਸਰੀ ਪੁਸਤਕ ਲੱਭ ਸਕਦਾ ਹੈ ਅਤੇ ਉਸ ਦੇ ਬਦਲ ਨਾਲ ਵੀ ਲੋੜੀਂਦੀ ਸੂਚਨ ਹਾਸਲ ਕਰ ਸਕਦਾ ਹੈ। ਪਾਠਕਾਂ ਦੇ ਕੀਮਤੀ ਸਮੇਂ ਨੂੰ ਮੁੱਖ ਰੱਖਦਿਆਂ ਜਿਸ ਕਿਸੇ ਲਾਇਬ੍ਰੇਰੀ ਵਿਚ ਬੰਦ ਪਹੁੰਚ ਪ੍ਰਣਾਲੀ ਹੈ, ਬਿਨਾ ਦੇਰੀ ਦੇ ਖੁੱਲ੍ਹੀ ਪਹੁੰਚ ਪ੍ਰਣਾਲੀ ਕਰ ਦੇਣੀ ਚਾਹੀਦੀ ਹੈ।

### 7.1.3. ਸ਼ੈਲਫ਼ ਤਰਤੀਬ

ਖੁੱਲ੍ਹੀ ਪਹੁੰਚ ਪ੍ਰਣਾਲੀ ਦੇ ਨਾਲ ਨਾਲ ਸ਼ੈਲਫ਼ਾਂ ਉਪਰ ਪੁਸਤਕਾਂ ਦੀ ਤਰਤੀਬ ਦਾ ਕੰਮ ਬਹੁਤ ਮਹੱਤਵਪੂਰਣ ਹੈ। ਤਜਰਬੇ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਵਰਗੀਕ੍ਰਿਤ ਤਰਤੀਬ ਹੀ ਸਭ ਤੋਂ ਉੱਤਮ ਤਰਤੀਬ ਹੈ। ਪੁਰਾਣੇ ਸਮੇਂ ਦੀਆਂ ਲਾਇਬ੍ਰੇਰੀਆਂ ਵਿਚ ਕਈ ਵਾਰ ਅੱਖਰ-ਰੂਪ ਤਰਤੀਬ ਨਾਲ ਪੁਸਤਕਾਂ ਰੱਖੀਆਂ ਜਾਂਦੀਆਂ ਸਨ। ਫਲਸਰੂਪ ਇਕ ਵਿਸ਼ੇ ਦੀਆਂ ਪੁਸਤਕਾਂ ਅੱਖਰ-ਰੂਪ ਅਨੁਸਾਰ ਸਾਰੀ ਲਾਇਬ੍ਰੇਰੀ ਵਿਚ ਬਿਖਰ ਜਾਂਦੀਆਂ ਸਨ ਅਤੇ ਪਾਠਕਾਂ ਨੂੰ ਪੁਸਤਕਾਂ ਲੱਭਣ ਵਿਚ ਵੱਡੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਸੀ। ਇਸ ਲਈ ਜ਼ਰੂਰੀ ਹੈ ਕਿ ਇਕ ਵਿਸ਼ੇ ਦੀਆਂ ਸਾਰੀਆਂ ਪੁਸਤਕਾਂ ਇਕ ਹੀ ਸਥਾਨ ਤੇ ਤਰਤੀਬੀਆਂ ਜਾਣ। ਚੌਥੇ ਨਿਯਮ ਦਾ ਆਦੇਸ਼ ਮੰਨਦੇ ਹੋਏ ਆਧੁਨਿਕ ਲਾਇਬ੍ਰੇਰੀ ਵਿਚ ਸ਼ੈਲਫ਼ ਤਰਤੀਬ ਵਰਗੀਕ੍ਰਿਤ ਰੂਪ ਵਿਚ ਕੀਤਾ ਜਾਂਦਾ ਹੈ। ਅਜਿਹਾ ਕਰਨ ਨਾਲ ਪਾਠਕਾਂ ਦੇ ਸਮੇਂ ਵਿਚ ਬਹੁਤ ਬੱਚਤ ਹੁੰਦੀ ਹੈ।

### 7.1.4. ਵਿਸ਼ਿਆਂ ਦੀ ਸੰਬੰਧਿਤ ਸਥਿਤੀ

ਜਿਨ੍ਹਾਂ ਵਿਸ਼ਿਆਂ ਦਾ ਆਪਸੀ ਸੰਬੰਧ ਨੇੜੇ ਦਾ ਹੈ, ਉਨ੍ਹਾਂ ਦੀਆਂ ਪੁਸਤਕਾਂ ਨਾਲ ਨਾਲ ਰੱਖੀਆਂ ਜਾਣ। ਉਦਾਹਰਣ ਵਜੋਂ ਜੇਕਰ ਕੋਈ ਪਾਠਕ ਦਰਸ਼ਨ ਦੀਆਂ ਪੁਸਤਕਾਂ ਵਿਚ ਰੁਚੀ ਪ੍ਰਗਟ ਕਰਦਾ ਹੈ ਤਾਂ ਉਸ ਦੀ ਥੋੜ੍ਹੀ ਬਹੁਤ ਦਿਲਚਸਪੀ ਮਨੋਵਿਗਿਆਨ ਅਤੇ ਧਰਮ ਵਿਚ ਵੀ ਜ਼ਰੂਰ ਹੋਵੇਗੀ, ਕਿਉਂਕਿ ਇਹ ਤਿੰਨੇ ਹੀ ਸੰਬੰਧਿਤ ਵਿਸ਼ੇ ਹਨ। ਇਸ ਲਈ ਦਰਸ਼ਨ ਦੀਆਂ ਪੁਸਤਕਾਂ ਦੇ ਇਕ ਪਾਸੇ ਮਨੋਵਿਗਿਆਨ ਅਤੇ ਦੂਸਰੇ ਪਾਸੇ ਧਰਮ ਦੀਆਂ ਪੁਸਤਕਾਂ ਹੋਣ ਤਾਂ ਪਾਠਕ ਦੀਆਂ ਲੋੜਾਂ ਦੀ ਪੂਰਤੀ ਘੱਟ ਸਮੇਂ ਵਿਚ ਹੋ ਸਕਦੀ ਹੈ।

ਇਸ ਨੂੰ ਹੇਠ ਲਿਖੇ ਅਨੁਸਾਰ ਦਰਸਾਇਆ ਜਾ ਸਕਦਾ ਹੈ :

1. ਵਿਦੇਸ਼ੀ ਜਾਂ ਅਸੰਬੰਧਿਤ ਵਿਸ਼ਾ (Alien)
2. ਉਪਛਾਇਆ ਜਾਂ ਸੰਬੰਧਿਤ ਵਿਸ਼ਾ (Penumbral)
3. ਪਰਛਾਇਆ ਜਾਂ ਮੁੱਖ ਵਿਸ਼ਾ (Umbral)
4. ਉਪਛਾਇਆ ਜਾਂ ਸੰਬੰਧਿਤ ਵਿਸ਼ਾ (Penumbral)
5. ਵਿਦੇਸ਼ੀ ਜਾਂ ਅਸੰਬੰਧਿਤ ਵਿਸ਼ਾ (Alien)

ਉਪਰੋਕਤ ਨੂੰ ਅਪੂਪਾ (APUPA) ਪੈਟਰਨ ਕਿਹਾ ਜਾਂਦਾ ਹੈ। ਇਸ ਅਨੁਸਾਰ ਪਾਠਕ ਮੁੱਖ ਵਿਸ਼ੇ ਦੀਆਂ ਪੁਸਤਕਾਂ ਜੋ ਸਭ ਤੋਂ ਵੱਧ ਉਪਯੋਗੀ ਹਨ, ਜਿਥੇ ਰੱਖੀਆਂ ਹਨ, ਉਹ ਉਨ੍ਹਾਂ ਦਾ ਮੁੱਖ ਸਥਾਨ Umbral ਹੈ। ਇਸ ਦੇ ਦੋਹਾਂ ਪਾਸਿਆਂ ਤੇ ਮੁੱਖ ਵਿਸ਼ੇ ਨਾਲ ਸੰਬੰਧਿਤ ਵਿਸ਼ੇ ਦੀਆਂ ਪੁਸਤਕਾਂ ਰੱਖਣੀਆਂ ਚਾਹੀਦੀਆਂ ਹਨ, ਜੋ Penumbral ਹੈ। ਇਸ ਦੇ ਬਾਅਦ ਉਹ ਪੁਸਤਕਾਂ ਰੱਖੀਆਂ ਜਾਣ, ਜੋ ਉਸ ਸਮੇਂ ਉਪਯੋਗੀ ਨਹੀਂ, ਇਸ ਨੂੰ Alien ਕਿਹਾ ਜਾਂਦਾ ਹੈ।

ਪੁਸਤਕਾਂ ਨੂੰ ਸੰਬੰਧਿਤ ਸਥਿਤੀ ਵਿਚ ਅਨੁਪਾ ਪੈਟਰਨ ਦੇ ਅਨੁਸਾਰ ਰੱਖਣ ਲਈ ਜੇਕਰ ਵਰਗੀਕ੍ਰਿਤ ਤਰਤੀਬ ਦਾ ਕ੍ਰਮ ਤੋੜਨਾ ਵੀ ਪਵੇ ਤਾਂ ਕੋਈ ਹਰਜ਼ ਨਹੀਂ। ਜਿਵੇਂ ਡਿਊਈ ਦਸ਼ਮਲਵ ਪ੍ਰਣਾਲੀ ਅਨੁਸਾਰ ਭਾਸ਼ਾ ਅਤੇ ਸਾਹਿਤ, ਰਾਜਨੀਤੀ ਵਿਗਿਆਨ ਅਤੇ ਇਤਿਹਾਸ ਆਦਿ ਨਾਲ ਨਾਲ ਆਉਂਦੇ, ਪਰ ਅਸੀਂ ਜਾਣਦੇ ਹਾਂ ਇਹ ਸੰਬੰਧਿਤ ਵਿਸ਼ੇ ਹਨ ਅਤੇ ਨਾਲ ਨਾਲ ਹੀ ਚਾਹੀਦੇ ਹਨ। ਇਸ ਲਈ ਜੇਕਰ ਖੰਡਿਤ ਤਰਤੀਬ ਅਪਣਾ ਕੇ ਭਾਸ਼ਾ ਅਤੇ ਸਾਹਿਤ ਦੀਆਂ ਪੁਸਤਕਾਂ ਨਾਲ ਨਾਲ ਰੱਖ ਦਿੱਤੀਆਂ ਜਾਣ ਤਾਂ ਨਾ ਕੇਵਲ ਵਰਤੋਂ ਵਿਚ ਵਾਧਾ ਹੋਵੇਗਾ, ਸਗੋਂ ਪਾਠਕਾਂ ਦਾ ਕੀਮਤੀ ਸਮਾਂ ਵੀ ਬਚੇਗਾ।

### 7.1.5. ਵਿਸ਼ਿਆਂ ਦੀ ਨਿਰਪੇਖ ਸਥਿਤੀ

ਵਿਸ਼ਿਆਂ ਦੀ ਨਿਰਪੇਖ ਸਥਿਤੀ ਵੀ ਪਾਠਕਾਂ ਦੇ ਸਮੇਂ ਦੀ ਬੱਚਤ ਕਰਦੀ ਹੈ। ਅਜਿਹੀ ਸਥਿਤੀ ਵੀ ਪਾਠਕਾਂ ਦੇ ਸਮੇਂ ਦੀ ਬੱਚਤ ਕਰਦੀ ਹੈ। ਅਜਿਹੀ ਸਥਿਤੀ ਵਿਚ ਵੀ ਖੰਡਿਤ ਤਰਤੀਬ ਅਪਨਾਉਣੀ ਚਾਹੀਦੀ ਹੈ।

ਜਿਸ ਵਿਸ਼ੇ ਦੀਆਂ ਪੁਸਤਕਾਂ ਦਾ ਉਪਯੋਗ ਵਧੇਰੇ ਹੁੰਦਾ ਹੋਵੇ, ਉਸ ਨੂੰ ਨੇੜੇ ਤੋਂ ਨੇੜੇ ਰੱਖਣਾ ਚਾਹੀਦਾ ਹੈ। ਘੱਟ ਵਰਤੋਂ ਵਾਲੇ ਵਿਸ਼ੇ ਨੂੰ ਦੂਰ ਰੱਖਿਆ ਜਾ ਸਕਦਾ ਹੈ। ਜਿਵੇਂ ਅਰਥ ਸ਼ਾਸਤਰ ਦੀਆਂ ਪੁਸਤਕਾਂ ਦਾ ਦਰਸ਼ਨ ਦੀਆਂ ਪੁਸਤਕਾਂ ਨਾਲੋਂ ਵੱਧ ਪ੍ਰਯੋਗ ਹੁੰਦਾ ਹੈ, ਸੋ ਇਹ ਪਹਿਲਾਂ ਤਰਤੀਬ ਦੇਣੀਆਂ ਚਾਹੀਦੀਆਂ ਹਨ। ਇਸ ਨਾਲ ਅਨੇਕ ਪਾਠਕਾਂ ਦਾ ਕੀਮਤੀ ਸਮਾਂ ਬਚਾਇਆ ਜਾ ਸਕਦਾ ਹੈ।

### 7.1.6. ਸੂਚਕ-ਚਿੰਨ੍ਹ

ਸੂਚਕ-ਚਿੰਨ੍ਹਾਂ ਦੀ ਮਹੱਤਤਾ ਮਾਨਵੀ ਇਤਿਹਾਸ ਵਿਚ ਬਹੁਤ ਰਹੀ ਹੈ। ਆਧੁਨਿਕ ਸਮੇਂ ਵਿਚ ਇਨ੍ਹਾਂ ਦੀ ਮਹਤੱਤਾ ਹੈ ਹੋਰ ਪਾਸੇ ਤਾਂ ਸ਼ਾਇਦ ਘਟਦੀ ਜਾ ਰਹੀ ਹੈ, ਪਰ ਲਾਇਬ੍ਰੇਰੀ ਵਿਚ ਉਪਯੋਗਤਾ ਬਹੁਤ ਹੈ। ਲਾਇਬ੍ਰੇਰੀ ਵਿਚ ਪੁਸਤਕਾਂ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਹੁੰਦੀਆਂ ਹਨ। ਉਨ੍ਹਾਂ ਨੂੰ ਸਟੈਕਾਂ ਉਪਰ ਵਰਗੀਕ੍ਰਿਤ ਤਰਤੀਬ ਵਿਚ ਰੱਖਣ ਦੇ ਬਾਅਦ ਵੀ ਜ਼ਰੂਰੀ ਨਹੀਂ ਕਿ ਪਾਠਕ ਲੋੜੀਂਦੀ ਪੁਸਤਕ ਨੂੰ ਜਲਦੀ ਪ੍ਰਾਪਤ ਕਰ ਸਕੇ। ਇਸ ਲਈ ਸਮੇਂ ਦੀ ਬੱਚਤ ਕਰਨ ਵਾਸਤੇ ਲਾਇਬ੍ਰੇਰੀ ਵਿਚ ਜਗ੍ਹਾ ਜਗ੍ਹਾ ਸੂਚਕ-ਚਿੰਨ ਲਗਾਉਣੇ ਬਹੁਤ ਜ਼ਰੂਰੀ ਹਨ। ਇਸ ਲਈ :

(1) ਵਰਗੀਕ੍ਰਿਤ ਸ਼ੈਲਫ਼ ਤਰਤੀਬ ਦੀ ਇਕ ਪੂਰੀ ਪਲੈਨ ਸਟੈਕ-ਖੇਤਰ ਦੇ ਬਾਹਰ ਲਗਾਉਣ ਨਾਲ ਪਾਠਕ ਨੂੰ ਪੁਸਤਕ ਸੰਗ੍ਰਹਿ ਦੇ ਤਰਤੀਬ ਦੀ ਇਕ ਵਿਆਪਕ ਅਤੇ ਸਮੁੱਚੀ ਝਲਕ ਮਿਲੇਗੀ। ਇਸ ਪਲੈਨ ਨੂੰ ਦੇਖਣ ਉਪਰੰਤ ਪਾਠਕ ਬਿਨਾ ਸਮਾਂ ਗੁਆਏ ਸਿੱਧਾ ਆਪਣੀ ਰੁਚੀ ਵਾਲੇ ਵਿਸ਼ੇ ਵਲ ਹੋ ਤੁਰੇਗਾ।

(2) ਵੱਡੀ ਲਾਇਬ੍ਰੇਰੀ ਦੇ ਪੁਸਤਕ ਸੰਗ੍ਰਹਿ ਦੀ ਤਰਤੀਬ ਇਕ ਤੋਂ ਵੱਧ ਹੇਠਾਂ ਉਪਰ ਛੱਤਾਂ (Tiers) ਤੇ ਕੀਤੀ ਗਈ ਹੁੰਦੀ ਹੈ। ਅਜਿਹੀ ਸਥਿਤੀ ਵਿਚ ਸੂਚਕ-ਚਿੰਨ੍ਹ ਇਸ ਤਰ੍ਹਾਂ ਲਗਾਏ ਜਾਣ ਕਿ ਪਾਠਕਾਂ ਨੂੰ ਹੇਠਲੀ ਛੱਤ ਅਤੇ ਉਪਰਲੀ ਛੱਤ ਵਾਲੇ ਵਿਸ਼ਿਆਂ ਦੀ ਵਰਗ ਸੰਖਿਆ ਦਾ ਪੂਰਾ ਪਤਾ ਲਗ ਸਕੇ।

(3) ਸਟੈਕ ਲਾਈਨਾਂ ਦੇ ਸ਼ੁਰੂ ਵਿਚ ਉਥੇ ਤਰਤੀਬੀਆਂ ਪੁਸਤਕਾਂ ਦੇ ਵਿਸ਼ਿਆਂ ਬਾਰੇ ਸੰਕੇ

ਤਕ ਲਗਾਉਣੇ ਬਹੁਤ ਜ਼ਰੂਰੀ ਹਨ। ਇਨ੍ਹਾਂ ਸੰਕੇਤਕਾਂ ਜਾਂ ਸੂਚਕ-ਚਿੰਨ੍ਹਾਂ ਨੂੰ ਵੇਖ ਕੇ ਪਾਠਕ ਜਾਣ ਲਵੇਗਾ ਕਿ ਉਸ ਦੇ ਵਿਸ਼ੇ ਦੀਆਂ ਪੁਸਤਕਾਂ ਵਾਲਾ ਸਟੈਕ ਕਿਹੜਾ ਹੈ।

(4) ਸਟੈਕ ਲਾਈਨਾਂ ਦੇ ਦੋਵੇਂ ਪਾਸੇ ਕਿਨਾਰਿਆਂ ਦੇ ਉਪਰਲੇ ਹਿੱਸੇ ਵਲ ਸੰਕੇਤਕ ਲਗਾਉਣੇ ਚਾਹੀਦੇ ਹਨ। ਅੱਜ ਕੱਲ੍ਹ ਸਟੀਲ ਦੇ ਸਟੈਕ ਦੇ ਦੋਹਾਂ ਸਿਰਿਆਂ ਤੇ ਸੰਕੇਤਕ ਲਗਾਉਣ ਵਾਸਤੇ ਪਹਿਲਾਂ ਤੋਂ ਹੀ ਵਿਵਸਥਾ ਕੀਤੀ ਹੁੰਦੀ ਹੈ।

(5) ਹਰ ਸਟੈਕ ਦੇ ਹਰ ਸ਼ੈਲਫ਼ ਉਪਰ ਰੱਖੀਆਂ ਪੁਸਤਕਾਂ ਦੇ ਵਿਸ਼ੇ ਵੀ ਸ਼ੈਲਫ਼ ਦੇ ਸਾਹਮਣੇ ਵਾਲੇ ਮੋਟਾਈ ਵਾਲੇ ਸਿਰੇ ਉਪਰ ਸੂਚਕ-ਚਿੰਨ੍ਹ ਲਗਾਏ ਜਾਣ। ਸਟੀਲ ਦੇ ਸਟੈਕਾਂ ਦੇ ਸ਼ੈਲਫ਼ਾਂ ਉਪਰ ਅਜਿਹੇ ਸੰਕੇਤਕ ਲਗਾਉਣ ਦੀ ਵਿਵਸਥਾ ਕੀਤੀ ਹੁੰਦੀ ਹੈ। ਇਕ ਸ਼ੈਲਫ਼ ਉਪਰ ਦੋ ਜਾਂ ਤਿੰਨ ਤੋਂ ਵੱਧ ਸੰਕੇਤਕ ਨਹੀਂ ਲਗਾਉਣੇ ਚਾਹੀਦੇ, ਕਿਉਂਕਿ ਉਹ ਪਾਠਕਾਂ ਨੂੰ ਪਰੇਸ਼ਾਨ ਕਰ ਸਕਦੇ ਹਨ।

(6) ਹਰ ਪੁਸਤਕ ਦੀ ਪਿੱਠ ਉਪਰ ਉਸ ਦੇ ਵਿਸ਼ੇ ਦਾ ਵਰਗ ਅੰਕ ਲਿਖਣ ਵਾਸਤੇ ਪਹਿਲਾਂ ਕੱਪੜੇ ਜਾਂ ਕਾਗਜ਼ ਦਾ ਇਕ ਲੇਬਲ ਚਿਪਕਾਇਆ ਜਾਂਦਾ ਹੈ। ਕਈ ਵਾਰ ਇਹ ਲੇਬਲ ਉਤਰ ਜਾਂਦੇ ਹਨ। ਇਸ ਲਈ ਇਨ੍ਹਾਂ ਨੂੰ ਪੱਕਾ ਕਰਨ ਲਈ ਇਨ੍ਹਾਂ ਉਪਰ ਸੇਲਿਉਲੋਸ ਟੇਪ ਲਗਾਈ ਜਾ ਸਕਦੀ ਹੈ।

ਉਪਰੋਕਤ ਸੂਚਕ-ਚਿੰਨ੍ਹਾਂ ਨਾਲ ਪੁਸਤਕ ਦੀ ਤਲਾਸ਼ ਆਸਾਨ ਹੋ ਸਕਦੀ ਹੈ ਅਤੇ ਕੀਮਤੀ ਸਮਾਂ ਬਚ ਸਕਦਾ ਹੈ।

### 7.1.7. ਸੂਚੀ ਸੁਲੇਖ

ਸਾਧਾਰਨ ਪੁਸਤਕਾਂ ਵਾਸਤੇ ਲੋੜੀਂਦੇ ਸੁਲੇਖ ਤਿਆਰ ਕੀਤੇ ਜਾਂਦੇ ਹਨ। ਪਰ ਕੁਝ ਸੰਯੁਕਤ ਪੁਸਤਕਾਂ ਵਿਚ ਮੁੱਖ ਵਿਸ਼ੇ ਤੋਂ ਇਲਾਵਾ ਇਕ ਤੋਂ ਵੱਧ ਅਧਿਆਇ ਹੋਰ ਸੰਬੰਧਿਤ ਵਿਸ਼ੇ ਉਪਰ ਵੀ ਹੁੰਦੇ ਹਨ। ਅਜਿਹੀ ਸਾਮੱਗਰੀ ਸੰਬੰਧੀ ਅੰਤਰ-ਵਿਸ਼ਾ ਸੁਲੇਖ ਤਿਆਰ ਕਰਨੇ ਚਾਹੀਦੇ ਹਨ ਤਾਂ ਜੋ ਪਾਠਕਾਂ ਨੂੰ ਉਨ੍ਹਾਂ ਵਿਚ ਛੁਪੀ ਸਾਮੱਗਰੀ ਬਾਰੇ ਜਾਣਕਾਰੀ ਮਿਲ ਸਕੇ ਅਤੇ ਉਹ ਉਸ ਦੀ ਵਰਤੋਂ ਕਰ ਸਕਣ।

ਲਾਇਬ੍ਰੇਰੀ ਸੂਚੀ ਕਾਫ਼ੀ ਵਿਆਪਕ ਹੋਣੀ ਚਾਹੀਦੀ ਹੈ ਜਿਸ ਨਾਲ ਪਾਠਕਾਂ ਦੀਆਂ ਵੱਖ ਵੱਖ ਮੰਗਾਂ ਦੀ ਪੂਰਤੀ ਕੀਤੀ ਜਾ ਸਕੇ। ਸੁਲੇਖਾਂ ਵਿਚ ਜਿੰਨੀ ਸੂਚਨਾ ਵਧੇਰੇ ਹੋਵੇਗੀ ਪਾਠਕਾਂ ਨੂੰ ਉਤਨੀ ਸਹਾਇਤਾ ਮਿਲੇਗੀ। ਜੇਕਰ ਅਨੁਵਰਗ ਸੂਚੀ ਹੋਵੇਗੀ ਤਾਂ ਹਰ ਵਿਸ਼ੇ ਸੰਬੰਧੀ ਸਾਰੇ ਸੁਲੇਖ ਇਕੱਠੇ ਹੋਣਗੇ। ਇਸ ਨਾਲ ਪਾਠਕਾਂ ਦਾ ਸਮਾਂ ਬਚੇਗਾ। ਕਈ ਵਾਰ ਅਨੁਵਰਗ ਸੂਚੀ ਦੇ ਨਾਲ ਅਨੁਵਰਣ ਸੂਚੀ ਵੀ ਤਿਆਰ ਕੀਤੀ ਜਾਂਦੀ ਹੈ ਜੋ ਕਾਫ਼ੀ ਮਦਦਗਾਰ ਸਿੱਧ ਹੁੰਦੀ ਹੈ।

ਜੇਕਰ ਵੱਧ ਸੂਚੀ ਸੁਲੇਖ ਬਣਾਉਣ ਨਾਲ ਸੂਚੀ ਦੇ ਭੌਤਿਕ ਆਕਾਰ ਵਿਚ ਬਹੁਤ ਜ਼ਿਆਦਾ ਵਾਧਾ ਹੋ ਜਾਵੇ ਤਾਂ ਚੋਣਵੀਂ ਸੂਚੀ ਜਾਂ ਸਰਲ ਸੂਚੀ ਵੀ ਬਣਾਈ ਜਾ ਸਕਦੀ ਹੈ। ਚੋਣਵੀਂ ਸੂਚੀ ਵਿਚ ਕੁਝ ਜੁੜਵੇਂ ਸੁਲੇਖ ਨਹੀਂ ਬਣਾਏ ਜਾਂਦੇ, ਜਦ ਕਿ ਸਰਲ ਸੂਚੀ ਵਿਚ ਕੁਝ ਸੂਚਨਾ ਅੰਕਿਤ ਨਹੀਂ ਕੀਤੀ ਜਾਂਦੀ।

### 7.1.8. ਪੁਸਤਕ ਸੂਚੀ

ਲਾਇਬ੍ਰੇਰੀ ਸੂਚੀ ਵਿਚ ਵਿਸ਼ਾ ਰਸਾਲਿਆਂ ਦੇ ਸੁਲੇਖ ਤਾਂ ਸ਼ਾਮਲ ਕੀਤੇ ਜਾਂਦੇ ਹਨ, ਪਰ

ਅੰਤਰ-ਵਿਸ਼ਾ ਸੁਲੇਖ ਨਹੀਂ ਬਣਾਏ ਜਾਂਦੇ। ਫਲਸਰੂਪ ਕੁਝ ਜ਼ਰੂਰੀ ਸੂਚਨਾ ਪਾਠਕਾਂ ਤਕ ਨਹੀਂ ਪਹੁੰਚਦੀ। ਇਸ ਲਈ ਜ਼ਰੂਰੀ ਹੈ ਕਿ ਖੋਜ ਵਿਦਿਆਰਥੀਆਂ, ਅਧਿਆਪਕਾਂ ਅਤੇ ਹੋਰ ਗੰਭੀਰ ਪਾਠਕਾਂ ਵਾਸਤੇ ਪੁਸਤਕ ਸੂਚੀਆਂ ਤਿਆਰ ਕੀਤੀਆਂ ਜਾਣ। ਇਹ ਪੁਸਤਕ ਸੂਚੀਆਂ ਕੇਵਲ ਪੁਸਤਕਾਂ ਦੀਆਂ ਹੋ ਸਕਦੀਆਂ ਹਨ, ਪੁਸਤਕਾਂ ਅਤੇ ਰਸਾਲਿਆਂ ਦੀਆਂ ਮਿਲਵੀਆਂ, ਜਾਂ ਕੇਵਲ ਵਿਸ਼ਾ ਰਸਾਲਿਆਂ ਦੀਆਂ, ਜਾਂ ਬਾਕੀ ਸਾਮੱਗਰੀ ਦੀਆਂ ਹੋ ਸਕਦੀਆਂ ਹਨ। ਅਜਿਹੀਆਂ ਪੁਸਤਕ ਸੂਚੀਆਂ ਜਾਂ ਅਨੁਕ੍ਰਮਣਿਕਾਵਾਂ ਪਾਠਕਾਂ ਲਈ ਨਾ ਕੇਵਲ ਲਾਭਦਾਇਕ ਸਾਬਤ ਹੁੰਦੀਆਂ ਹਨ, ਸਗੋਂ ਖੋਜ ਸੰਬੰਧੀ ਕਾਰਜ ਵਿਚ ਸਮਾਂ ਵੀ ਬਚਾਉਂਦੀਆਂ ਹਨ।

**7.1.9. ਸੰਦਰਭ ਸੇਵਾ**

ਉਪਰੋਕਤ ਦੱਸੇ ਸਮਾਂ-ਬਚਾਉ ਸਾਧਨਾਂ ਦੇ ਬਾਵਜੂਦ ਜਾਣਕਾਰੀ ਤੇ ਗਿਆਨ-ਪ੍ਰਾਪਤੀ ਦੇ ਰਾਹ ਵਿਚ ਪਾਠਕਾਂ ਨੂੰ ਔਕੜਾਂ ਪੇਸ਼ ਆ ਸਕਦੀਆਂ ਹਨ। ਜੇਕਰ ਲਾਇਬ੍ਰੇਰੀ ਕਰਮਚਾਰੀ ਪਾਠਕਾਂ ਦੀ ਨਿੱਜੀ ਸਹਾਇਤਾ ਕਰਨ ਤਾਂ ਇਹ ਮੁਸ਼ਕਲਾਂ ਦੂਰ ਕੀਤੀਆਂ ਜਾ ਸਕਦੀਆਂ ਹਨ। ਸਟਾਫ਼, ਸੰਦਰਭ ਪੁਸਤਕਾਂ ਆਦਿ ਲਾਇਬ੍ਰੇਰੀ ਦੀ ਲੋੜ ਅਨੁਸਾਰ ਹੋਵੇ ਤਾਂ ਸੰਦਰਭ ਸੇਵਾ ਪ੍ਰਦਾਨ ਕਰਨ ਵਿਚ ਕੋਈ ਕਠਿਨਾਈ ਨਹੀਂ ਆਉਂਦੀ।

(1) ਨਵੇਂ ਮੈਂਬਰਾਂ ਨੂੰ ਲਾਇਬ੍ਰੇਰੀ ਦੀਆਂ ਬਹੁਤ ਸਾਰੀਆਂ ਸੇਵਾਵਾਂ, ਵਿਧੀਆਂ ਅਤੇ ਰੀਤਾਂ ਬਾਰੇ ਪਤਾ ਨਹੀਂ ਹੁੰਦਾ। ਉਨ੍ਹਾਂ ਨੂੰ ਲਾਇਬ੍ਰੇਰੀ ਦੇ ਵੱਖ ਵੱਖ ਵਿਭਾਗ, ਪੁਸਤਕਾਂ ਦੀ ਤਰਤੀਬ, ਸੰਗਠਨ ਆਦਿ ਬਾਰੇ ਜਾਣਕਾਰੀ ਦੇਣੀ ਚਾਹੀਦੀ ਹੈ।

(2) ਅਜਿਹੀ ਦੀਖਿਆ ਤੋਂ ਬਾਅਦ ਸੰਦਰਭ ਸੇਵਾ ਸੰਬੰਧੀ ਕਾਰਜ ਦੋ ਹਿੱਸਿਆਂ (ੳ) ਤੁਰੰਤ ਸੰਦਰਭ ਸੇਵਾ, ਅਤੇ (ਅ) ਦੀਰਘਕਾਲੀਨ ਸੰਦਰਭ ਸੇਵਾ ਵਿਚ ਵੰਡ ਕੇ ਯੋਗ ਕਰਮਚਾਰੀ ਸੇਵਾ ਵਿਚ ਲਾਉਣੇ ਚਾਹੀਦੇ ਹਨ।

(3) ਤੁਰੰਤ ਸੰਦਰਭ ਸੇਵਾ ਵਿਚ ਪਾਠਕਾਂ ਦੇ ਛੋਟੇ ਪ੍ਰਸ਼ਨਾਂ ਦੇ ਉੱਤਰ ਲੱਭ ਕੇ ਦਿੱਤੇ ਜਾਂਦੇ ਹਨ, ਜਿਵੇਂ ਕਿਸੇ ਦੇਸ਼ ਦੀ ਜਨ ਸੰਖਿਆ, ਪ੍ਰਧਾਨ ਮੰਤਰੀ ਜਾਂ ਰਾਸ਼ਟਰਪਤੀ ਦਾ ਨਾਮ, ਸਭ ਤੋਂ ਲੰਬਾ ਦਰਿਆ, ਸਭ ਤੋਂ ਉੱਚਾ ਪਹਾੜ, ਆਦਿ।

(4) ਕਈ ਵਾਰ ਅਜਿਹੇ ਪ੍ਰਸ਼ਨ ਵੀ ਪੁਛੇ ਜਾਂਦੇ ਹਨ, ਜਿਨ੍ਹਾਂ ਦਾ ਉੱਤਰ ਲੱਭਣ ਲਈ ਕਰਮਚਾਰੀਆਂ ਨੂੰ ਕਾਫ਼ੀ ਖੋਜ ਅਤੇ ਮਿਹਨਤ ਕਰਕੇ ਕਈ ਸਾਰੇ ਸ੍ਰੋਤ ਦੇਖਣੇ ਪੈਂਦੇ ਹਨ। ਅਜਿਹੀ ਸੇਵਾ ਪ੍ਰਦਾਨ ਕਰਨ ਵਿਚ ਅੱਧਾ ਘੰਟਾ ਜਾਂ ਇਸ ਤੋਂ ਵੱਧ ਸਮਾਂ ਲਗ ਸਕਦਾ ਹੈ।

ਸੰਦਰਭ ਸੇਵਾ ਪ੍ਰਦਾਨ ਕਰਨ ਵਾਸਤੇ ਕਰਮਚਾਰੀਆਂ ਦੀ ਉੱਚ ਅਕਾਦਮਿਕ, ਪੇਸ਼ਾਵਰ ਯੋਗਤਾ ਤੋਂ ਇਲਾਵਾ ਪੁਸਤਕਾਂ ਬਾਰੇ ਕਾਫ਼ੀ ਗਿਆਨ, ਹੋਰ ਗਿਆਨ ਪ੍ਰਾਪਤ ਕਰਨ ਦਾ ਮੱਸ ਅਤੇ ਲੋੜੀਂਦਾ ਤਜਰਬਾ ਵੀ ਹੋਣਾ ਚਾਹੀਦਾ ਹੈ। ਉਨ੍ਹਾਂ ਦਾ ਵਿਅਕਤੀਗਤ ਸੁਭਾਅ ਅੱਛਾ ਅਤੇ ਠੰਢਾ ਹੋਣਾ ਚਾਹੀਦਾ ਹੈ। ਯਾਦ-ਸ਼ਕਤੀ ਵੀ ਤੇਜ਼ ਹੋਵੇ ਤਾਂ ਸੋਨੇ ਤੇ ਸੁਹਾਗਾ ਹੈ।

**7.1.10. ਪੁਸਤਕਾਂ ਜਾਰੀ ਕਰਨ ਦਾ ਢੰਗ**

ਪਾਠਕਾਂ ਨੂੰ ਲਾਇਬ੍ਰੇਰੀ ਤੋਂ ਬਾਹਰ ਪੜ੍ਹਨ ਵਾਸਤੇ ਪੁਸਤਕਾਂ ਉਧਾਰ ਦੇਣ ਦੀ ਪ੍ਰਕ੍ਰਿਆ ਨੂੰ ਪੁਸਤਕ ਜਾਰੀ ਜਾਂ ਈਸ਼ੂ ਕਰਨਾ ਕਹਿੰਦੇ ਹਨ। ਇਸ ਕੰਮ ਵਾਸਤੇ ਭਿੰਨ ਲਾਇਬ੍ਰੇਰੀਆਂ ਵਿਚ ਕਈ

ਪ੍ਰਕਾਰ ਦੀਆਂ ਵਿਧੀਆਂ ਜਾਂ ਢੰਗ ਅਪਣਾਏ ਜਾਂਦੇ ਹਨ ਪਰ ਹੇਠ ਲਿਖੀਆਂ ਵਿਸ਼ੇਸ਼ਤਾਵਾਂ ਦੀ ਪੜਤਾਲ ਕਰਨੀ ਜ਼ਰੂਰੀ ਹੈ :

1. ਕੁਸ਼ਲਤਾ; (2) ਕਿਫ਼ਾਇਤ; (3) ਤੁਰੰਤ ਸੇਵਾ; ਅਤੇ (4) ਪੁਸਤਕਾਂ ਸੰਬੰਧੀ ਠੀਕ ਰੀਕਾਰਡ।

ਪੁਸਤਕ ਜਾਰੀ ਕਰਨ ਦੀਆਂ ਵਿਧੀਆਂ ਹੇਠ ਲਿਖੀਆਂ ਲੋੜਾਂ ਜ਼ਰੂਰ ਪੂਰੀਆਂ ਕਰਨ :

1. ਜਾਰੀ ਕੀਤੀ ਗਈ ਪੁਸਤਕ ਦਾ ਵਰਣਨ,
2. ਪੁਸਤਕ ਲੈ ਜਾਣ ਵਾਲੇ ਮੈਂਬਰ ਦਾ ਨਾਮ ਅਤੇ ਪਤਾ,
3. ਪੁਸਤਕ ਵਾਪਸ ਆਉਣ ਦੀ ਮਿਤੀ ਅਤੇ ਮੰਗ ਉਤੇ ਪੁਸਤਕ ਨੂੰ ਰਾਖਵੀਂ ਰੱਖਣ ਦਾ ਢੁੱਕਵਾਂ ਪ੍ਰਬੰਧ, ਅਤੇ
4. ਪੁਸਤਕ ਜਾਰੀ ਕਰਨ ਅਤੇ ਵਾਪਸ ਕਰਨ ਸਮੇਂ ਮੈਂਬਰ ਦਾ ਘੱਟ ਤੋਂ ਘੱਟ ਸਮਾਂ ਖਰਚ ਕਰਨਾ।

ਪੁਰਾਣੇ ਸਮੇਂ ਦੀਆਂ ਲਾਇਬ੍ਰੇਰੀਆਂ ਵਿਚ ਰਜਿਸਟਰ ਉਪਰ ਪੁਸਤਕਾਂ ਜਾਰੀ ਕੀਤੀਆਂ ਜਾਂਦੀਆਂ ਸਨ। ਅਜੇ ਵੀ ਕਈ ਲਾਇਬ੍ਰੇਰੀਆਂ ਵਿਚ ਇਹ ਵਿਧੀ ਅਪਣਾਈ ਜਾਂਦੀ ਹੈ, ਜਿਸ ਵਿਚ ਕਾਫ਼ੀ ਸਮਾਂ ਲੱਗ ਜਾਂਦਾ ਹੈ। ਰੰਗਾਨਾਥਨ ਨੇ ਸਾਰੀਆਂ ਵਿਧੀਆਂ ਦਾ ਅਧਿਐਨ ਕਰਕੇ ਦੋ-ਕਾਰਡ ਵਿਧੀ ਦਾ ਸੁਝਾਅ ਦਿੱਤਾ ਹੈ ਜਿਸ ਵਿਚ ਇਕ ਪੁਸਤਕ-ਕਾਰਡ ਹੈ ਅਤੇ ਦੂਸਰਾ ਪਾਠਕ-ਟਿਕਟ ਹੁੰਦੀ ਹੈ। ਇਹ ਵਿਧੀ ਅਮਰੀਕਾ ਦੇ ਇਕ ਲਾਇਬ੍ਰੇਰੀਅਨ ਨੀਨਾ ਬ੍ਰਾਊਨ ਦੀ ਵਿਧੀ ਨਾਲ ਮਿਲਦੀ-ਜੁਲਦੀ ਹੈ। ਦੋਹਾਂ ਵਿਧੀਆਂ ਵਿਚ ਦੋ ਕਾਰਡ ਹੁੰਦੇ ਹਨ, ਜਿਨ੍ਹਾਂ ਰਾਹੀਂ ਸੰਬੰਧਿਤ ਪੁਸਤਕ ਜਾਰੀ ਕੀਤੀ ਜਾਂਦੀ ਹੈ ਅਤੇ ਪੂਰਾ ਵੇਰਵਾ ਰਖਿਆ ਜਾਂਦਾ ਹੈ। ਇਸ ਵਿਧੀ ਵਿਚ ਉਪਰ ਦੱਸੀਆਂ ਵਿਸ਼ੇਸ਼ਤਾਵਾਂ ਉਪਲਬਧ ਹਨ।

ਅੱਜ ਦੇ ਵਿਗਿਆਨ ਅਤੇ ਤਕਨਾਲੋਜੀ ਦੇ ਯੁੱਗ ਵਿਚ ਬਹੁਤ ਸਾਰਾ ਕੰਮ ਮਸ਼ੀਨਾਂ ਦੀ ਸਹਾਇਤਾ ਨਾਲ ਹੋਣ ਲਗ ਪਿਆ ਹੈ, ਲਾਇਬ੍ਰੇਰੀ ਵਿਚ ਵੀ ਮਸ਼ੀਨਾਂ ਦੀ ਵਰਤੋਂ ਹੋਣ ਲੱਗ ਪਈ ਹੈ। ਹੁਣ ਕੰਪਿਊਟਰ ਦੀ ਵਰਤੋਂ ਲਾਇਬ੍ਰੇਰੀ ਦੇ ਭਿੰਨ ਕੰਮਾਂ ਅਤੇ ਪ੍ਰਕ੍ਰਿਆਵਾਂ ਵਾਸਤੇ ਹੋਣ ਲੱਗ ਪਈ ਹੈ। ਪੁਸਤਕ ਜਾਰੀ ਕਰਨ ਅਤੇ ਵਾਪਸ ਕਰਨ ਵਾਸਤੇ ਅਨੇਕ ਤਰ੍ਹਾਂ ਦੀਆਂ ਮਸ਼ੀਨਾਂ ਦੀ ਵਰਤੋਂ ਕਰਕੇ ਨਾ ਕੇਵਲ ਪਾਠਕਾਂ ਦੇ ਸਮੇਂ ਦੀ ਬਚਤ ਹੁੰਦੀ ਹੈ ਸਗੋਂ ਪੁਸਤਕ ਬਾਰੇ ਪੂਰਾ ਰੀਕਾਰਡ ਤਰਤੀਬ ਅਨੁਸਾਰ ਰਖਿਆ ਜਾ ਸਕਦਾ ਹੈ।

### 7.1.11. ਕੇਂਦਰੀਕ੍ਰਿਤ ਅਤੇ ਸਹਿਕਾਰੀ ਸੂਚੀਕਰਣ

(1) ਪਾਠਕਾਂ ਦੇ ਨਾਲ ਨਾਲ ਸਟਾਫ਼ ਦੇ ਕੀਮਤੀ ਸਮੇਂ ਦੀ ਬਚਤ ਵੀ ਕੀਤੀ ਜਾਵੇ, ਤਾਂ ਕਿ ਉਹ ਬਚਿਆ ਹੋਇਆ ਸਮਾਂ ਪਾਠਕਾਂ ਦੀ ਸੇਵਾ ਵਿਚ ਲਗਾ ਸਕਣ। ਸੈਂਕੜੇ ਲਾਇਬ੍ਰੇਰੀਆਂ ਵਿਚ ਇਕੋ ਜਿਹੀਆਂ ਪੁਸਤਕਾਂ, ਜਾਂ ਇਕ ਹੀ ਪੁਸਤਕ ਦੀਆਂ ਸੈਂਕੜੇ ਪ੍ਰਤੀਆਂ ਦੇ ਵਰਗੀਕਰਣ ਅਤੇ ਸੂਚੀਕਰਣ ਦੀ ਪ੍ਰਕ੍ਰਿਆ ਵਿਚ ਸਹਿਕਾਰੀ ਰੂਪ ਵਿਚ ਕਰਕੇ ਸਮੇਂ ਅਤੇ ਧਨ ਦੀ ਕੁਝ ਬਚਤ ਕੀਤੀ ਜਾ ਸਕਦੀ ਹੈ। ਭਾਰਤ ਵਿਚ ਅੰਗਰੇਜ਼ੀ, ਸੰਸਕ੍ਰਿਤ ਅਤੇ ਹਿੰਦੀ ਵਿਚ ਪ੍ਰਕਾਸ਼ਿਤ ਪੁਸਤਕਾਂ ਦੇ ਸੂਚੀਕਰਣ ਦਾ ਕੰਮ ਕੌਮੀ ਕੇਂਦਰੀ ਲਾਇਬ੍ਰੇਰੀ ਨੂੰ ਸੌਂਪਿਆ ਜਾ ਸਕਦਾ ਹੈ। ਖੇਤਰੀ ਭਾਸ਼ਾਵਾਂ ਦੀਆਂ ਪੁਸਤਕਾਂ ਦੇ ਸੂਚੀਕਰਣ ਦਾ ਕੰਮ ਰਾਜ ਕੇਂਦਰੀ ਲਾਇਬ੍ਰੇਰੀ ਕਰ ਸਕਦੀ ਹੈ। ਜੋ ਪੁਸਤਕਾਂ ਕਈ

ਲਾਇਬ੍ਰੇਰੀਆਂ ਵਿਚ ਜਾਣੀਆਂ ਹਨ ਉਨ੍ਹਾਂ ਦੇ ਸੂਚੀ ਸੁਲੇਖ ਵੀ ਨਾਲ ਹੀ ਭੇਜ ਦਿੱਤੇ ਜਾਣ।

(2) ਕਈ ਲਾਇਬ੍ਰੇਰੀ ਪ੍ਰਣਾਲੀਆਂ ਵਿਚ ਕੇਂਦਰੀ ਲਾਇਬ੍ਰੇਰੀ ਦੀਆਂ ਸ਼ਾਖਾ ਲਾਇਬ੍ਰੇਰੀਆਂ ਵੀ ਹੁੰਦੀਆਂ ਹਨ। ਕੇਂਦਰੀ ਲਾਇਬ੍ਰੇਰੀ ਸ਼ਾਖਾ ਲਾਇਬ੍ਰੇਰੀ ਦੇ ਸੰਗਠਨ ਅਤੇ ਪ੍ਰਬੰਧ ਲਈ ਜ਼ਿੰਮੇਵਾਰ ਹੁੰਦੀ ਹੈ। ਕੇਂਦਰੀ ਲਾਇਬ੍ਰੇਰੀ ਪ੍ਰਾਪਤ ਕੀਤੀਆਂ ਪੁਸਤਕਾਂ ਦੀ ਇਕ ਜਗ੍ਹਾ ਸੂਚੀਕਰਣ ਕਰਕੇ ਸੁਲੇਖਾਂ ਨੂੰ ਭਿੰਨ ਭਿੰਨ ਲਾਇਬ੍ਰੇਰੀਆਂ ਵਿਚ ਭੇਜ ਦਿੰਦੀ ਹੈ। ਇਸ ਤਰ੍ਹਾਂ ਦੇ ਸੂਚੀਕਰਣ ਨੂੰ ਕੇਂਦਰੀਕ੍ਰਿਤ ਸੂਚੀਕਰਣ ਕਿਹਾ ਜਾਂਦਾ ਹੈ। ਇਸ ਨਾਲ ਸ਼ਾਖਾ ਲਾਇਬ੍ਰੇਰੀਆਂ ਵਿਚ ਕੰਮ ਕਰਦੇ ਕਰਮਚਾਰੀਆਂ ਦੇ ਸਮੇਂ ਦੀ ਬੱਚਤ ਹੁੰਦੀ ਹੈ ਜੋ ਕਿਸੇ ਹੋਰ ਲਾਇਬ੍ਰੇਰੀ ਸੇਵਾ ਵਲ ਲਗ ਸਕਦਾ ਹੈ।

### 7.1.12. ਸਰਲੀਕਰਣ ਅਤੇ ਪ੍ਰਮਾਣੀਕਰਣ

ਲਾਇਬ੍ਰੇਰੀ ਰੀਕਾਰਡ ਨੂੰ ਸਰਲਤਾ, ਕਿਫ਼ਾਇਤ ਅਤੇ ਵਿਵਸਥਿਤ ਢੰਗ ਨਾਲ ਰੱਖਣ ਲਈ ਇਸ ਦਾ ਪ੍ਰਬੰਧ ਅਤੇ ਸੰਗਠਨ ਵਿਗਿਆਨਕ ਸਿਧਾਂਤਾਂ ਦੇ ਆਧਾਰ ਤੇ ਕੀਤਾ ਜਾਵੇ। ਲਾਇਬ੍ਰੇਰੀ ਨੂੰ ਵਧੇਰੇ ਸੰਗਠਿਤ ਅਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਚਲਾਉਣ ਲਈ ਲਾਇਬ੍ਰੇਰੀ ਕਾਰਜਾਂ ਦਾ ਸਰਲੀਕਰਣ ਅਤੇ ਪ੍ਰਮਾਣੀਕਰਣ ਕੀਤਾ ਜਾਵੇ।

ਸਥਾਨਕ ਸਥਿਤੀਆਂ ਨੂੰ ਮੁੱਖ ਰਖਦਿਆਂ ਇਸ ਵਿਚ ਕੁਝ ਤਬਦੀਲੀਆਂ ਰਾਹੀਂ ਕਾਰਜ ਪ੍ਰਕ੍ਰਿਆ ਨੂੰ ਸਰਲ ਬਣਾ ਕੇ ਸਾਰਾ ਕੰਮ ਠੀਕ ਅਤੇ ਸਾਫ਼-ਸੁਥਰੇ ਢੰਗ ਨਾਲ ਚਲ ਸਕਦਾ ਹੈ।

ਸਮੇਂ ਸਮੇਂ ਇਨ੍ਹਾਂ ਕੰਮਾਂ ਦਾ ਮੁਲਾਂਕਣ ਕਰਕੇ ਦੋਹਰੇ ਅਤੇ ਫ਼ਾਲਤੂ ਕੰਮਾਂ ਨੂੰ ਛੱਡਿਆ ਜਾ ਸਕੇ ਅਤੇ ਉਨ੍ਹਾਂ ਦੀ ਜਗ੍ਹਾਂ ਸਮਾਂ ਬਚਾਉਣ ਵਾਲੀਆਂ ਵਿਧੀਆਂ ਅਪਣਾ ਕੇ ਲਾਇਬ੍ਰੇਰੀ ਇਕ ਮਾਡਲ ਬਣ ਸਕਦੀ ਹੈ।

### 7.1.13. ਲਾਇਬ੍ਰੇਰੀ ਮਸ਼ੀਨੀਕਰਣ Automation

ਅੱਜ ਦੇ ਤਕਨਾਲੋਜੀ ਦੇ ਯੁੱਗ ਵਿਚ ਮਸ਼ੀਨਾਂ ਦਾ ਬੋਲਬਾਲਾ ਹੈ ਅਤੇ ਇਨ੍ਹਾਂ ਦਾ ਲਾਇਬ੍ਰੇਰੀ ਵਿਚ ਵੀ ਪ੍ਰਯੋਗ ਹੋਣ ਲਗ ਪਿਆ ਹੈ। ਆਧੁਨਿਕ ਮਸ਼ੀਨਾਂ ਨਾਲ, ਜਿਨ੍ਹਾਂ ਵਿਚ ਕੰਪਿਊਟਰ ਸ਼ਾਮਲ ਹੈ, ਲਾਇਬ੍ਰੇਰੀ ਦੇ ਸਾਰੇ ਕੰਮ ਵਧੇਰੇ ਸਰਲਤਾ, ਰਫ਼ਤਾਰ ਅਤੇ ਦਰੁਸਤੀ ਨਾਲ ਕੀਤੇ ਜਾ ਸਕਦੇ ਹਨ। ਹੁਣ ਸਾਲਾਂ ਦਾ ਕੰਮ ਮਹੀਨਿਆਂ ਵਿਚ, ਮਹੀਨਿਆਂ ਦਾ ਕੰਮ ਦਿਨਾਂ ਵਿਚ, ਦਿਨਾਂ ਦਾ ਕੰਮ ਘੰਟਿਆਂ ਵਿਚ, ਘੰਟਿਆਂ ਦਾ ਕੰਮ ਮਿੰਟਾਂ ਵਿਚ ਕੀਤਾ ਜਾ ਸਕਦਾ ਹੈ। ਕੰਪਿਊਟਰ ਦੀ ਵਰਤੋਂ ਨਾਲ ਲਾਇਬ੍ਰੇਰੀ ਵਿਚ ਪੁਸਤਕਾਂ ਪ੍ਰਾਪਤ ਕਰਨ, ਸੂਚੀ ਤਿਆਰ ਕਰਨ, ਰਸਾਲਾ ਪ੍ਰਬੰਧ, ਪੁਸਤਕਾਂ ਜਾਰੀ ਅਤੇ ਵਾਪਸ ਕਰਨ ਸੂਚਨਾ ਭੰਡਾਰਣ ਅਤੇ ਪ੍ਰਾਪਤੀ ਅਤੇ ਹੋਰ ਅਨੇਕ ਕਾਰਜ ਕੀਤੇ ਜਾ ਸਕਦੇ ਹਨ। ਇਸ ਨਾਲ ਲਾਇਬ੍ਰੇਰੀ ਸੇਵਾਵਾਂ ਸੁਧਾਰ ਕਰਕੇ ਉਨ੍ਹਾਂ ਨੂੰ ਬੇਹਤਰ, ਕੁਸ਼ਲ ਅਤੇ ਪ੍ਰਭਾਵਸ਼ਾਲੀ ਬਣਾਇਆ ਜਾ ਸਕਦਾ ਹੈ।

ਲਾਇਬ੍ਰੇਰੀ ਪ੍ਰਬੰਧ ਦੇ ਪੱਖੋਂ ਵੀ ਕੰਪਿਊਟਰ ਦੀ ਵਰਤੋਂ ਬਹੁਤ ਲਾਭਦਾਇਕ ਸਿੱਧ ਹੋ ਸਕਦੀ ਹੈ। ਇਸ ਨਾਲ ਲਾਇਬ੍ਰੇਰੀਅਨ ਵਿੱਤੀ ਅਤੇ ਪ੍ਰਬੰਧਕੀ ਨਿਯੰਤ੍ਰਣ ਆਸਾਨੀ ਨਾਲ ਰਖ ਸਕਦਾ ਹੈ। ਕੰਮ-ਕਾਜ ਸੰਬੰਧੀ ਚਿੱਠੀਆਂ ਬਿਨਾਂ ਕਿਸੇ ਮੁਸ਼ਕਿਲ ਦੇ ਤਿਆਰ ਕੀਤੀਆਂ ਜਾ ਸਕਦੀਆਂ ਹਨ। ਕਰਮਚਾਰੀਆਂ ਦੀ ਕਾਰਜ-ਕੁਸ਼ਲਤਾ ਵਿਚ ਵਾਧਾ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਪਾਠਕਾਂ ਦੀ ਨਜ਼ਰ ਵਿਚ ਲਾਇਬ੍ਰੇਰੀ ਦਾ ਰੁਤਬਾ ਉੱਚਾ ਕੀਤਾ ਜਾ ਸਕਦਾ ਹੈ।

## 8. ਪੰਜਵਾਂ ਨਿਯਮ : ਲਾਇਬ੍ਰੇਰੀ ਵਿਕਾਸਸ਼ੀਲ ਸੰਸਥਾ ਹੈ

ਅੱਜ ਦੇ ਸਮਾਜ ਵਿਚ ਕੋਈ ਵਿਕਾਸਸ਼ੀਲ ਸੰਗਠਨ ਹੀ ਚਲ ਸਕਦਾ ਹੈ। ਜੋ ਸੰਗਠਨ ਜਾਂ ਸੰਸਥਾ ਵਿਕਾਸ ਕਰਨ ਤੋਂ ਰਹਿ ਜਾਂਦੇ ਹਨ, ਉਹ ਸਮੇਂ ਦੇ ਨਾਲ ਸਮਾਪਤ ਹੋ ਜਾਂਦੇ ਹਨ।ਲਾਇਬ੍ਰੇਰੀ ਵਿਗਿਆਨ ਦੇ ਪਹਿਲੇ ਚਾਰ ਨਿਯਮ ਪੁਸਤਕਾਂ, ਪਾਠਕ ਅਤੇ ਸਟਾਫ਼ ਨੂੰ ਮੁੱਖ ਰਖਦੇ ਹੋਏ ਲਾਇਬ੍ਰੇਰੀ ਦੇ ਕਾਰਜਾਂ ਨੂੰ ਰੋਸ਼ਨ ਕਰਦੇ ਹਨ। ਪੰਜਵਾਂ ਨਿਯਮ ਲਾਇਬ੍ਰੇਰੀ ਦੀ ਵਿਕਾਸਸ਼ੀਲ ਵਿਸ਼ੇਸ਼ਤਾ ਬਾਰੇ ਚਰਚਾ ਕਰਦਾ ਹੈ।

ਪਹਿਲੇ ਚਾਰ ਨਿਯਮ ਲਾਇਬ੍ਰੇਰੀ ਪ੍ਰਬੰਧ ਅਤੇ ਪ੍ਰਸ਼ਾਸਨ ਦੇ ਗੁਣ ਵਰਣਨ ਕਰਦੇ ਹਨ, ਜਦ ਕਿ ਪੰਜਵਾਂ ਨਿਯਮ, ਲਾਇਬ੍ਰੇਰੀ ਦੀ ਯੋਜਨਾ ਅਤੇ ਸੰਗਠਨ ਚਲਾਉਣ ਲਈ ਮੁੱਢਲੇ ਨਿਯਮ ਦੀ ਗੱਲ ਕਰਦਾ ਹੈ।

ਇਸ ਨਿਯਮ ਅਨੁਸਾਰ ਲਾਇਬ੍ਰੇਰੀ ਅਜਿਹੀ ਸੰਸਥਾ ਹੈ ਜਿਸ ਵਿਚ ਸਾਰੇ ਗੁਣ ਮੌਜੂਦ ਹਨ ਜਿਨ੍ਹਾਂ ਨਾਲ ਇਸ ਦਾ ਵਿਕਾਸ ਹੁੰਦਾ ਰਹਿੰਦਾ ਹੈ। ਲਾਇਬ੍ਰੇਰੀ ਹਰ ਰੋਜ਼ ਵਿਕਾਸ ਕਰਨ ਵਾਲੀ ਸੰਸਥਾ ਹੈ। ਵਿਕਾਸ ਇਸ ਦਾ ਸੁਭਾਅ ਹੋਣ ਕਰਕੇ ਇਹ ਚਿਰੰਜੀਵੀ ਸੰਸਥਾ ਬਣ ਨਿਬੜਦੀ ਹੈ। ਮਨੁੱਖੀ ਸਭਿਅਤਾ ਅਤੇ ਸੰਸਕ੍ਰਿਤੀ ਦੇ ਵਿਕਾਸ ਦੇ ਸਮਾਨਾਂਤਰ ਲਾਇਬ੍ਰੇਰੀ ਦਾ ਵਿਕਾਸ ਹੁੰਦਾ ਆਇਆ ਹੈ, ਅਤੇ ਇਹ ਵਿਕਾਸ ਪ੍ਰਕ੍ਰਿਆ ਨਿਰੰਤਰ ਚਲਦੀ ਜਾਵੇਗੀ।

ਲਾਇਬ੍ਰੇਰੀ ਦਾ ਵਿਕਾਸ ਪੁਸਤਕਾਂ, ਪਾਠਕਾਂ ਅਤੇ ਸਟਾਫ਼ ਦੇ ਰੂਪ ਵਿਚ ਹੁੰਦਾ ਹੈ। ਇਨ੍ਹਾਂ ਤਿੰਨਾਂ ਦੇ ਵਿਕਾਸ ਦੇ ਨਾਲ ਹੀ ਲਾਇਬ੍ਰੇਰੀ ਰੂਪੀ ਸੰਸਥਾ ਜੀਉਂਦੀ ਹੈ ਅਤੇ ਅਨੇਕ ਸੇਵਾਵਾਂ ਪ੍ਰਦਾਨ ਕਰਦੀ ਹੈ। ਇਸ ਵਿਚ ਵਧਣ ਵਾਲੇ ਜੀਵ ਦੇ ਸਾਰੇ ਗੁਣ ਹਨ।

ਰੰਗਾਨਾਥਨ[5] ਅਨੁਸਾਰ ਵਿਕਾਸ ਦੋ ਪ੍ਰਕਾਰ ਦਾ ਹੁੰਦਾ ਹੈ (1) ਬਾਲ ਵਿਕਾਸ ਅਤੇ (2) ਬਾਲਗ ਵਿਕਾਸ। ਬਾਲ ਵਿਕਾਸ ਅਜਿਹਾ ਹੈ ਜੋ ਨਜ਼ਰ ਆਉਂਦਾ ਹੈ। ਲਾਇਬ੍ਰੇਰੀ ਛੋਟੀ ਤੋਂ ਵੱਡੀ ਹੁੰਦੀ ਦਿਖਾਈ ਦਿੰਦੀ ਹੈ। ਇਸ ਦੇ ਪੁਸਤਕ ਸੰਗ੍ਰਹਿ ਵਿਚ, ਪਾਠਕਾਂ ਵਿਚ ਅਤੇ ਸਟਾਫ਼ ਵਿਚ ਵਾਧਾ ਹੁੰਦਾ ਹੈ। ਪਰ ਬਾਲਗ਼ ਵਿਕਾਸ ਅਜਿਹਾ ਹੈ ਜੋ ਨਜ਼ਰ ਨਹੀਂ ਆਉਂਦਾ। ਜਿਵੇਂ ਲਾਇਬ੍ਰੇਰੀ ਵਿਚ ਪੁਸਤਕਾਂ ਤਾਂ ਆਉਂਦੀਆਂ ਹਨ ਵਰਤੋਂ ਵਿਚ ਨਾ ਰਹਿਣ ਵਾਲੀਆਂ ਪੁਸਤਕਾਂ ਵਾਪਸ ਲੈ ਲਈਆਂ ਜਾਂਦੀਆਂ ਹਨ, ਜਿਸ ਨਾਲ ਸੰਗ੍ਰਹਿ ਸਾਂਵਾ-ਪੱਧਰਾ ਬਣਿਆ ਰਹਿੰਦਾ ਹੈ।

ਇਕ ਮਤ ਅਨੁਸਾਰ ਭਾਰਤ ਦੀ ਕਿਸੇ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਚਾਰ ਲੱਖ ਤੋਂ ਵੱਧ ਪੁਸਤਕ ਸੰਗ੍ਰਹਿ ਨਹੀਂ ਹੋਣਾ ਚਾਹੀਦਾ ਅਰਥਾਤ ਜੋ ਪੁਸਤਕਾਂ ਵਰਤੋਂ ਵਿਚ ਨਹੀਂ ਆਉਂਦੀਆਂ ਉਨ੍ਹਾਂ ਨੂੰ ਸੰਗ੍ਰਹਿ ਵਿਚੋਂ ਕੱਢ ਦੇਣਾ ਚਾਹੀਦਾ ਹੈ। ਪਰ ਅੱਜ ਦੇ ਬਦਲਦੇ ਸੰਦਰਭ ਵਿਚ ਚਾਰ ਲੱਖ ਪੁਸਤਕਾਂ ਦੀ ਸੰਖਿਆ ਕੋਈ ਵੱਡੀ ਗੱਲ ਨਹੀਂ। ਐਸੋਸੀਏਸ਼ਨ ਆਫ਼ ਇੰਡੀਅਨ ਯੂਨੀਵਰਸਿਟੀਜ਼ ਨੇ ਯੂਨੀਵਰਸਿਟੀ ਲਾਇਬ੍ਰੇਰੀ ਦਾ ਟੀਚਾ 10 ਲੱਖ ਸੰਗ੍ਰਹਿ ਦਾ ਮਿਥਿਆ ਹੈ।[6]

ਇਸ ਲਈ ਲਾਇਬ੍ਰੇਰੀ ਦਾ ਵਿਕਾਸ ਇਕ ਨਿਰੰਤਰ ਅਤੇ ਨਿਰਵਿਘਨ ਪ੍ਰਕ੍ਰਿਆ ਹੈ ਜੋ ਗਿਆਨ ਦੇ ਸੰਗਠਨ ਅਤੇ ਬੌਧਿਕ ਵਿਕਾਸ ਵਾਸਤੇ ਜ਼ਰੂਰੀ ਹੈ। ਰੰਗਾਨਾਥਨ[7] ਅਨੁਸਾਰ "ਇਕ ਵਿਕਾਸਸ਼ੀਲ ਸੰਸਥਾ ਨਵੀਂ ਸਾਮੱਗਰੀ ਸੰਮਿਲਤ ਕਰਦੀ ਹੈ, ਪੁਰਾਣੀ ਸਾਮੱਗਰੀ ਤਿਆਗ ਦਿੰਦੀ ਹੈ। ਆਕਾਰ ਬਦਲ ਲੈਂਦੀ ਹੈ ਅਤੇ ਨਵੀਂ ਸ਼ਕਲ ਅਤੇ ਆਕਾਰ ਗ੍ਰਹਿਣ ਕਰਦੀ ਹੈ।"

**8.1. ਪੰਜਵੇਂ ਨਿਯਮ ਦੇ ਸੰਕੇਤ**

ਇਨ੍ਹਾਂ ਦਾ ਵਰਣਨ ਹੇਠ ਲਿਖੇ ਅਨੁਸਾਰ ਹੈ :

**8.1.1. ਪੜ੍ਹਨ ਸਾਮੱਗਰੀ**

ਮਨੁੱਖੀ ਸਭਿਅਤਾ ਦੇ ਵਿਕਾਸ ਨਾਲ ਮਨੁੱਖੀ ਪ੍ਰਾਪਤੀਆਂ ਅਤੇ ਮਨੁੱਖੀ ਗਿਆਨ ਦਾ ਵਿਕਾਸ ਵੀ ਹੁੰਦਾ ਹੈ। ਇਸ ਦੇ ਅਨੇਕ ਰੂਪਾਂ ਵਿਚੋਂ ਇਕ ਰੂਪ ਹੈ ਪੜ੍ਹਨ ਸਾਮੱਗਰੀ ਦਾ ਵਿਕਾਸ। ਪੁਸਤਕਾਂ, ਰਸਾਲੇ ਅਤੇ ਹੋਰ ਦੂਸਰੀ ਸਾਮੱਗਰੀ ਦੀ ਉਤਪਤੀ ਹਰ ਰੋਜ਼ ਵਧਦੀ ਜਾਂਦੀ ਹੈ। ਇਕ ਮਤ ਅਨੁਸਾਰ ਹਰ ਦਸ ਸਾਲ ਬਾਅਦ ਇਹ ਦੁੱਗਣੀ ਹੋ ਜਾਂਦੀ ਹੈ।

ਲਾਇਬ੍ਰੇਰੀ ਵਿਚ ਵੀ ਪੜ੍ਹਨ-ਸਾਮੱਗਰੀ ਗਿਆਨ ਦੇ ਵਿਕਾਸ ਨਾਲ ਵਧਦੀ ਰਹਿੰਦੀ ਹੈ, ਕਿਉਂਕਿ ਭਰਪੂਰ ਅਤੇ ਪ੍ਰਭਾਵਸ਼ਾਲੀ ਸੇਵਾ ਦੇਣ ਵਾਸਤੇ ਨਵੀਂ ਪੜ੍ਹਨ-ਸਾਮੱਗਰੀ ਦੀ ਲੋੜ ਹੁੰਦੀ ਹੈ। ਇਸ ਨਾਲ ਆਧੁਨਿਕ ਅਤੇ ਨਵੀਨ ਗਿਆਨ ਪਾਠਕਾਂ ਤਕ ਪਹੁੰਚਦੇ ਹਨ।

**8.1.2. ਲਾਇਬ੍ਰੇਰੀ ਇਮਾਰਤ**

ਲਾਇਬ੍ਰੇਰੀ ਸੰਗ੍ਰਹਿ ਦਾ ਵਿਕਾਸ ਇਸ ਦਾ ਸੁਭਾਅ ਹੈ। ਇਹ ਵਿਕਾਸ ਪਾਠਕਾਂ ਅਤੇ ਕਰਮਚਾਰੀਆਂ ਦਾ ਵੀ ਹੁੰਦਾ ਹੈ। ਲਾਇਬ੍ਰੇਰੀ ਇਮਾਰਤ ਦੀ ਯੋਜਨਾ ਬਣਾਉਣ ਵੇਲੇ ਇਹ ਗੱਲ ਧਿਆਨ ਰਖੀ ਜਾਵੇ ਕਿ ਭਵਿੱਖ ਵਿਚ ਇਸ ਦਾ ਤਿੰਨ-ਮੁਖੀ ਵਿਕਾਸ ਹੋਣਾ ਹੈ। ਇਸ ਲਈ ਲਾਇਬ੍ਰੇਰੀ ਇਮਾਰਤ ਦੀ ਤਾਮੀਰ ਪਹਿਲਾਂ ਹੀ ਆਉਣ ਵਾਲੇ 50 ਸਾਲਾ ਵਿਕਾਸ ਨੂੰ ਸਾਹਮਣੇ ਰਖ ਕੇ ਯੋਜਨਾ ਤਿਆਰ ਕਰਨੀ ਚਾਹੀਦੀ ਹੈ। ਇਸ ਵਿਚ ਭਵਿੱਖ ਵਿਚ ਹੋਣ ਵਾਲੇ ਵਿਕਾਸ ਵਾਸਤੇ ਵੀ ਲੋੜੀਂਦੀ ਵਿਵਸਥਾ ਕਰਨੀ ਚਾਹੀਦੀ ਹੈ।

ਲਾਇਬ੍ਰੇਰੀ ਇਮਾਰਤ ਦੀ ਉਸਾਰੀ ਮਾਡਿਊਲ ਦੇ ਨਿਯਮਾਂ ਅਨੁਸਾਰ ਹੋਣੀ ਚਾਹੀਦੀ ਹੈ ਜਿਸ ਵਿਚ ਮਾਡਿਊਲ ਦੀ ਹਰ ਇਕਾਈ ਸੁਤੰਤਰ ਭਾਗ ਹੁੰਦੀ ਹੈ। ਇਸ ਨਾਲ ਲਾਇਬ੍ਰੇਰੀ ਭਵਨ ਦੇ ਅੰਦਰ ਕੋਈ ਵੀ ਖੇਤਰ ਲੋੜ ਅਨੁਸਾਰ ਘਟਾਇਆ ਜਾਂ ਵਧਾਇਆ ਜਾ ਸਕਦਾ ਹੈ।

ਇਮਾਰਤ ਦੀ ਉਸਾਰੀ ਲੋਹ-ਕੰਕਰੀਟ ਦੀ ਹੋਣੀ ਚਾਹੀਦੀ ਹੈ, ਤਾਂ ਕਿ ਪੁਸਤਕਾਂ, ਫ਼ਰਨੀਚਰ, ਸਾਜ਼-ਸਾਮਾਨ ਦਾ, ਮਣਾਂ-ਮੂੰਹੀ ਭਾਰ ਸਹਿ ਸਕੇ। ਸਟੈਕ ਏਰੀਆ ਵਿਸ਼ੇਸ਼ ਕਰਕੇ ਮਜ਼ਬੂਤ ਬਣਾਉਣਾ ਚਾਹੀਦਾ ਹੈ।

ਇਮਾਰਤ ਅੰਦਰ ਹਰ ਖੇਤਰ, ਵਿਸ਼ੇਸ਼ ਕਰਕੇ ਸਟੈਕ ਏਰੀਆ, ਪੜ੍ਹਨ-ਖੇਤਰ, ਸਟਾਫ਼, ਸਟੋਰ, ਇਤਿਆਦਿ ਕਾਫ਼ੀ ਵੱਡੇ ਹੋਣੇ ਚਾਹੀਦੇ ਹਨ।

**8.1.3. ਸਾਜ਼-ਸਾਮਾਨ**

ਲਾਇਬ੍ਰੇਰੀ ਵਿਚ ਵਧਦੇ ਪੁਸਤਕ-ਸੰਗ੍ਰਹਿ ਨੂੰ ਠੀਕ ਢੰਗ ਨਾਲ ਤਰਤੀਬ ਕਰਨ ਵਾਸਤੇ ਸਾਜ਼-ਸਾਮਾਨ ਦੀ ਗਿਣਤੀ ਵਿਚ ਵੀ ਲੋੜ ਅਨੁਸਾਰ ਵਾਧਾ ਹੁੰਦਾ ਹੈ। ਇਸ ਸੰਬੰਧੀ ਹੇਠ ਲਿਖੇ ਕੁਝ ਸੁਝਾਅ ਹਨ :

(1) ਪੁਸਤਕਾਂ ਦੀ ਤਰਤੀਬ ਵਾਸਤੇ ਸਟੈਕ ਏਰੀਆ ਦੋ ਜਾਂ ਜਾਂ ਤਿੰਨ ਪੱਧਰਾਂ ਤੇ ਹੋਣਾ ਚਾਹੀਦਾ ਹੈ।

(2) ਪੁਸਤਕਾਂ ਵਾਸਤੇ ਸਟੈਕ ਗੁੰਬਜ ਵਿਧੀ ਅਪਨਾ ਕੇ ਵਧੇਰੇ ਪੁਸਤਕਾਂ ਨੂੰ ਤਰਤੀਬ ਦਿੱਤੀ ਜਾ ਸਕਦੀ ਹੈ।

(3) ਸਟੈਕ ਦੀ ਉਚਾਈ 7 ਫੁੱਟ ਤੋਂ ਵੱਧ ਬਿਲਕੁਲ ਨਾ ਹੋਵੇ।

(4) ਲਾਇਬ੍ਰੇਰੀ ਇਮਾਰਤ ਦੇ ਪਿਛਲੇ ਹਿੱਸੇ ਵਿਚ ਸਟੋਰ ਬਣਾਇਆ ਜਾਵੇ। ਉਥੇ ਸਟੈਕ ਖੜ੍ਹੇ-ਦਾਅ ਜਾਂ ਲੰਬਾਤਮਕ ਸਥਿਤੀ ਵਿਚ ਰਖ ਕੇ ਘੱਟ ਸਥਾਨ ਵਿਚ ਵਧੇਰੇ ਪੁਸਤਕਾਂ ਰਖੀਆਂ ਜਾ ਸਕਦੀਆਂ ਹਨ।

(5) ਸਾਰੇ ਸਟੈਕ ਬਰਾਬਰ ਆਕਾਰ ਦੇ ਹੋਣ ਤਾਂ ਕਿ ਲੋੜ ਪੈਣ ਤੇ ਇਕ ਦੂਸਰੇ ਨਾਲ ਜੋੜੇ ਜਾ ਸਕਣ।

(6) ਘੱਟ ਵਰਤੋਂ ਵਿਚ ਆਉਣ ਵਾਲੀਆਂ ਜਾਂ ਵਰਤੋਂ ਵਿਚ ਨਾ ਆਉਣ ਵਾਲੀਆਂ ਪੁਸਤਕਾਂ ਨੂੰ ਸੇਵਾ ਦੇਣ ਵਾਲੀ ਲਾਇਬ੍ਰੇਰੀ ਵਿਚੋਂ ਹਟਾ ਕੇ ਡਾਰਮਿਟਰੀ ਲਾਇਬ੍ਰੇਰੀ ਵਿਚ ਰੱਖਣਾ ਚਾਹੀਦਾ ਹੈ।

**8.1.4. ਸੂਚੀ ਖੇਤਰ**

ਲਾਇਬ੍ਰੇਰੀ ਸੂਚੀ ਇਕ ਬਹੁਤ ਹੀ ਮਹੱਤਵਪੂਰਨ ਜੰਤਰ ਹੈ ਜਿਸ ਨਾਲ ਲਾਇਬ੍ਰੇਰੀ ਸੰਗ੍ਰਹਿ ਦਾ ਸ਼ੀਸ਼ਾ-ਸਾਹਮਣੇ ਆ ਜਾਂਦਾ ਹੈ। ਇਸ ਦਾ ਸਥਾਨ ਨਿਸ਼ਚਿਤ ਕਰਦੇ ਸਮੇਂ ਪਾਠਕਾਂ ਅਤੇ ਲਾਇਬ੍ਰੇਰੀ ਦੀ ਅਹਿਮੀਅਤ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ। ਸੂਚੀ ਖੇਤਰ ਪਾਠਕਾਂ ਦੀ ਆਸਾਨ ਪਹੁੰਚ ਵਿਚ ਹੋਣਾ ਚਾਹੀਦਾ ਹੈ ਤਾਂ ਕਿ ਉਹ ਬਿਨਾਂ ਸਮਾਂ ਗੁਆਏ ਸੂਚੀ ਵਿਚੋਂ ਵਰਗ ਸੰਖਿਆ ਅਨੁਸਾਰ ਸਟੈਕ ਉਪਰ ਪੁਸਤਕ ਦਾ ਟਿਕਾਣਾ ਲੱਭ ਸਕਣ। ਇਸ ਲਈ ਸੂਚੀ ਖੇਤਰ ਮੁੱਖ ਦੁਆਰ ਅਤੇ ਸਟੈਕ ਖੇਤਰ ਦੇ ਨੇੜੇ ਹੋਣੀ ਚਾਹੀਦੀ ਹੈ।

ਲਾਇਬ੍ਰੇਰੀ ਸੂਚੀ ਸਥਾਨ ਨਿਸ਼ਚਿਤ ਕਰਦੇ ਸਮੇਂ ਇਸ ਗੱਲ ਦਾ ਧਿਆਨ ਰਖਿਆ ਜਾਵੇ ਕਿ ਲਾਇਬ੍ਰੇਰੀ ਸੰਗ੍ਰਹਿ ਦੇ ਨਾਲ ਸੂਚੀ ਦਾ ਵਿਕਾਸ ਜੁੜਿਆ ਹੋਇਆ ਹੈ। ਹਰ ਨਵੀਂ ਪੁਸਤਕ ਦੇ ਚਾਰ-ਪੰਜ ਸੁਲੇਖ ਸੂਚੀ ਵਿਚ ਸ਼ਾਮਲ ਹੋ ਜਾਂਦੇ ਹਨ। ਇਸ ਲਈ ਭਵਿਖ ਦੀਆਂ ਵਿਸਤਾਰ ਲੋੜਾਂ ਨੂੰ ਸਾਹਮਣੇ ਰਖ ਕੇ ਸੂਚੀ ਖੇਤਰ ਨਿਸ਼ਚਿਤ ਕਰਨਾ ਚਾਹੀਦਾ ਹੈ।

ਕੈਟਾਲਾਗ ਕੈਬਨਿਟਾਂ, ਲੱਕੜ ਜਾਂ ਸਟੀਲ ਦੀਆਂ, ਦਾ ਆਕਾਰ ਇਕੋ ਜਿਹਾ ਹੋਵੇ, ਜਿਨ੍ਹਾਂ ਵਿਚ ਪੁਸਤਕਾਂ ਬਾਰੇ ਲੋੜੀਂਦੇ ਸੁਲੇਖ ਕਾਰਡਾਂ ਉਪਰ ਬਣਾ ਕੇ ਲਗਾਣੇ ਚਾਹੀਦੇ ਹਨ।

ਵਰਤੋਂ ਵਿਚ ਨਾ ਆਉਣ ਵਾਲੀਆਂ ਪੁਸਤਕਾਂ ਹਟਾ ਕੇ ਡਾਰਮਿਟਰੀ ਲਾਇਬ੍ਰੇਰੀ ਵਿਚ ਭੇਜਣ ਸਮੇਂ ਉਨ੍ਹਾਂ ਦੇ ਸੰਬੰਧਿਤ ਸੁਲੇਖ ਵੀ ਕੈਟਾਲਾਗ ਵਿਚੋਂ ਕੱਢ ਲੈਣੇ ਚਾਹੀਦੇ ਹਨ। ਇਸ ਨਾਲ ਕੈਟਾਲਾਗ ਕੈਬਨਿਟ ਦਾ ਅਣਚਾਹਿਆ ਵਿਕਾਸ ਨਹੀਂ ਹੁੰਦਾ।

**8.1.5. ਸੂਚੀ ਦਾ ਭੌਤਿਕ ਆਕਾਰ**

ਲਾਇਬ੍ਰੇਰੀ ਵਿਚ ਨਵੀਆਂ ਪੁਸਤਕਾਂ ਆਉਣ ਦੇ ਨਾਲ ਭੌਤਿਕ ਆਕਾਰ ਵਿਚ ਵੀ ਵਾਧਾ ਹੁੰਦਾ ਹੈ। ਪੁਸਤਕ ਰੂਪ ਸੂਚੀ ਦਾ ਵਾਧਾ ਬਹੁਤ ਜ਼ਿਆਦਾ ਹੋ ਜਾਂਦਾ ਹੈ, ਜਿਸ ਨਾਲ ਸੂਚੀ ਦੀਆਂ ਅਨੇਕ ਪੁਸਤਕਾਂ ਬਣ ਜਾਣਗੀਆਂ। ਇਨ੍ਹਾਂ ਸੂਚੀ-ਪੁਸਤਕਾਂ ਵਿਚੋਂ ਨਾ ਕਿਸੇ ਲੋੜੀਂਦੀ ਪੁਸਤਕ ਦਾ ਹਵਾਲਾ ਲੱਭਣਾ ਆਸਾਨ ਕੰਮ ਹੈ, ਨਾ ਹੀ ਇਨ੍ਹਾਂ ਦੀ ਸੰਭਾਲ ਸੌਖੀ ਹੈ। ਪੁਸਤਕਾਂ ਗੁੰਮ ਹੋ ਜਾਣ ਅਤੇ ਹਟਾ ਲਏ ਜਾਣ ਦੀ ਸਥਿਤੀ ਵਿਚ ਪੁਸਤਕ-ਰੂਪੀ ਸੂਚੀ ਵਿਚੋਂ ਸੁਲੇਖਾਂ ਨੂੰ ਹਟਾਉਣਾ ਸੰਭਵ ਨਹੀਂ। ਇਸੇ ਤਰ੍ਹਾਂ ਨਵੀਆਂ ਆਈਆਂ ਪੁਸਤਕਾਂ ਦੇ ਸੁਲੇਖ ਇਸ ਸੂਚੀ ਵਿਚ ਇਕਦਮ ਲਗਾਉਣੇ ਸੰਭਵ ਨਹੀਂ।

ਆਧੁਨਿਕ ਲਾਇਬ੍ਰੇਰੀ ਦੀ ਕਾਰਡ-ਰੂਪ ਸੂਚੀ ਕਾਫ਼ੀ ਲਚਕੀਲੀ ਹੁੰਦੀ ਹੈ ਅਤੇ ਕਾਰਡ ਪੰਗਤੀਬਧ ਕਰਨਾ ਅਤੇ ਕੱਢਣਾ ਆਸਾਨ ਹੁੰਦਾ ਹੈ।

**8.1.6. ਲਾਇਬ੍ਰੇਰੀ ਵਰਗੀਕਰਣ**

ਪੰਜਵੇਂ ਨਿਯਮ ਅਨੁਸਾਰ ਲਾਇਬ੍ਰੇਰੀ ਦੇ ਸਮੁੱਚੇ ਵਿਕਾਸ ਦੇ ਉਪਾਅ ਲਈ ਲਾਇਬ੍ਰੇਰੀ ਵਰਗੀਕਰਣ ਇਕ ਹੋਰ ਸਾਧਨ ਹੈ। ਲਾਇਬ੍ਰੇਰੀ ਵਰਗੀਕਰਣ ਦਾ ਆਧਾਰ ਪੁਸਤਕ ਦਾ ਵਿਸ਼ਾ ਹੁੰਦਾ ਹੈ ਅਤੇ ਵਰਗੀਕਰਣ ਕਰਕੇ ਪੁਸਤਕ ਦੇ ਵਿਸ਼ੇ ਨੂੰ ਕ੍ਰਮਿਕ ਸੰਖਿਆਵਾਂ ਦੇ ਸੰਕੇਤਨ ਵਿਚ ਬਦਲ ਦਿੱਤਾ ਜਾਂਦਾ ਹੈ। ਇਸ ਨਾਲ ਇਕ ਵਿਸ਼ੇ ਦੀਆਂ ਸਾਰੀਆਂ ਪੁਸਤਕਾਂ ਇਕ ਥਾਂ ਆ ਜਾਂਦੀਆਂ ਹਨ ਅਤੇ ਸਟੈਕ ਉਪਰ ਉਨ੍ਹਾਂ ਦਾ ਸਥਾਨ ਪਤਾ ਲੱਗ ਜਾਂਦਾ ਹੈ।

ਗਿਆਨ ਗਤੀਸ਼ੀਲ ਹੋਣ ਕਰਕੇ ਪੁਸਤਕਾਂ ਦਾ ਵਾਧਾ ਹਰ ਵਿਸ਼ੇ ਅਤੇ ਉਪ-ਵਿਸ਼ੇ ਵਿਚ ਲਗਾਤਾਰ ਹੁੰਦਾ ਰਹਿੰਦਾ ਹੈ। ਇਨ੍ਹਾਂ ਪੁਸਤਕਾਂ ਦਾ ਵਰਗੀਕਰਣ ਕਰਕੇ ਸੰਬੰਧਿਤ ਵਿਸ਼ੇ ਕੋਲ ਪਹੁੰਚਾਉਣਾ ਹੁੰਦਾ ਹੈ। ਇਸ ਲਈ ਵਰਗੀਕਰਣ ਵਾਸਤੇ ਕੋਈ ਅੰਤਰ-ਰਾਸ਼ਟਰੀ ਪੱਧਰ ਦੀ ਪ੍ਰਵਾਨਿਤ ਵਰਗੀਕਰਣ ਪ੍ਰਣਾਲੀ ਹੀ ਅਪਣਾਉਣੀ ਚਾਹੀਦੀ ਹੈ। ਇਹ ਵਰਗੀਕਰਣ ਪ੍ਰਣਾਲੀ ਵਿਆਪਕ, ਲਚਕੀਲੀ ਤੇ ਵਿਸਤਾਰਸ਼ੀਲ ਹੋਣੀ ਜ਼ਰੂਰੀ ਹੈ ਤਾਂ ਜੋ ਸਾਰੀਆਂ ਪੁਸਤਕਾਂ ਆਪਣੇ ਨਿਰਧਾਰਿਤ ਸਥਾਨ ਤੇ ਪਹੁੰਚ ਕੇ ਪੁਰਾਣੀਆਂ ਦੇ ਕ੍ਰਮ ਨੂੰ ਵੀ ਨਾ ਬਦਲਣ।

ਗਿਣਾਤਮਕ ਵਰਗੀਕਰਣ ਪ੍ਰਣਾਲੀ ਦੀ ਤੁਲਨਾ ਵਿਚ ਵਿਸ਼ਲੇਸ਼ੀ-ਸੰਸ਼ਲੇਸ਼ਣਾਤਮਕ ਵਰਗੀਕਰਣ ਪ੍ਰਣਾਲੀ ਪੰਜਵੇਂ ਨਿਯਮ ਦਾ ਪਾਲਨ ਕਰਦੀ ਹੋਈ ਵਿਕਸਿਤ, ਵਿਕਾਸਸ਼ੀਲ ਅਤੇ ਭਵਿੱਖ ਵਿਚ ਆਉਣ ਵਾਲੇ ਵਿਸ਼ਿਆਂ ਦੀਆਂ ਪੁਸਤਕਾਂ ਦਾ ਵਰਗੀਕਰਣ ਕਰ ਸਕਦੀ ਹੈ।

ਇਕ ਵਾਰ ਅਪਣਾਈ ਵਰਗੀਕਰਣ ਪ੍ਰਣਾਲੀ ਬਦਲਨੀ ਆਸਾਨ ਨਹੀਂ ਹੁੰਦੀ। ਇਸ ਲਈ ਸੰਬੰਧਿਤ ਵਰਗੀਕਰਣ ਪ੍ਰਣਾਲੀ ਨਵੇਂ ਵਿਸ਼ੇ ਅਤੇ ਉਪ-ਵਿਸ਼ੇ ਦੇ ਵਰਗੀਕਰਣ ਦੀ ਸਮਰੱਥਾ ਜ਼ਰੂਰ ਰਖਦੀ ਹੋਵੇ।

**8.1.7. ਪਾਠਕ**

ਲਾਇਬ੍ਰੇਰੀ ਇਕ ਵਿਕਾਸਸ਼ੀਲ ਸੰਸਥਾ ਹੈ, ਜਿਥੇ ਪਾਠਕਾਂ ਦੀ ਗਿਣਤੀ ਵਿਚ ਵਾਧਾ ਹੁੰਦਾ ਰਹਿੰਦਾ ਹੈ। ਗਿਣਤੀ ਵਿਚ ਵਧਦੇ ਪਾਠਕਾਂ ਦੀਆਂ ਵਧਦੀਆਂ ਸੂਚਨਾ-ਲੋੜਾਂ ਦਾ ਧਿਆਨ ਰਖਣਾ ਚਾਹੀਦਾ ਹੈ।

ਅੱਜ ਦਾ ਯੁੱਗ ਵਿਸ਼ਿਸ਼ਟੀਕਰਣ ਦਾ ਯੁੱਗ ਹੈ। ਰੋਜ਼ਾਨਾ ਮਨੁੱਖੀ ਜ਼ਿੰਦਗੀ ਵਿਚ ਸਾਧਾਰਣੀਕਰਣ ਦੀ ਲੋੜ ਦੇ ਨਾਲ ਨਾਲ ਵਿਸ਼ਿਸ਼ਟੀਕਰਣ ਦੀ ਲੋੜ ਵੀ ਪੈਂਦੀ ਹੈ। ਵਿਗਿਆਨ ਅਤੇ ਤਕਨਾਲੋਜੀ ਖੇਤਰ ਵਿਚ ਵਿਸ਼ਿਸ਼ਟੀਕਰਣ ਦੀ ਗਤੀ ਬਹੁਤ ਤੇਜ਼ ਹੈ। ਇਸ ਦਾ ਅਸਰ ਲਾਇਬ੍ਰੇਰੀ ਪਾਠਕਾਂ ਤੇ ਪੈਂਦਾ ਹੈ। ਉਨ੍ਹਾਂ ਦੀਆਂ ਬੌਧਿਕ ਲੋੜਾਂ ਅਤੇ ਰੁਚੀਆਂ ਤੇ ਪੈਂਦਾ ਹੈ। ਵਿਕਾਸ ਦਾ ਸਦਕਾ ਕਲ੍ਹ ਦੇ ਪਾਠਕ ਅਤੇ ਅੱਜ ਦੇ ਪਾਠਕ ਵਿਚ ਜ਼ਮੀਨ ਅਸਮਾਨ ਦਾ ਅੰਤਰ ਆ ਗਿਆ ਹੈ। ਇਕ ਅਨਪੜ੍ਹ ਬਿਜਲੀ ਠੀਕ ਕਰਨ ਵਾਲੇ ਤੋਂ ਅੱਜ ਉਹ ਕਿਸੇ ਪੋਲੀਟੈਕਨਿਕ ਦਾ ਪੜ੍ਹਿਆ ਬਿਜਲੀ ਮਾਹਿਰ ਬਣ ਗਿਆ ਹੈ ਅਤੇ ਸਾਡਾ ਵਿਸ਼ੇਸ਼ੱਗ ਸਮਾਜ ਕਲ੍ਹ ਨੂੰ ਹੋਰ ਵੱਡੇ ਪੱਧਰ ਦਾ ਐਟਮੀ ਬਿਜਲੀ ਦੇ ਗਿਆਨ ਵਾਲਾ ਵਿਸ਼ੇਸ਼ੱਗ ਬਣਾਵੇਗਾ।

ਇਸ ਨਾਲ ਸਮਾਜ ਦੇ ਗਿਆਨ ਅਤੇ ਵਿਦਵਤਾ ਵਿਚ ਵਿਕਾਸ ਹੋਵੇਗਾ, ਪਾਠਕ ਵਿਕਸਿਤ ਅਤੇ ਵਧੇਰੇ ਤਰਕਸ਼ੀਲ ਹੋਣਗੇ। ਇਸ ਦਾ ਪ੍ਰਭਾਵ ਲਾਇਬ੍ਰੇਰੀ ਸੇਵਾ ਉਪਰ ਵੀ ਪਵੇਗਾ ਅਤੇ ਲਾਇਬ੍ਰੇਰੀ ਸੇਵਾ ਵਿਚ ਸਮੁੱਚੇ ਤੌਰ ਤੇ ਵਿਕਾਸ ਹੋਵੇਗਾ।

**8.1.8. ਪੜ੍ਹਨ-ਹਾਲ**

(1) ਪਾਠਕ ਵਿਕਾਸ ਦਾ ਪ੍ਰਤੱਖ ਅਸਰ ਲਾਇਬ੍ਰੇਰੀ ਦੇ ਪੜ੍ਹਨ-ਹਾਲ ਉਪਰ ਪੈਂਦਾ ਹੈ। ਵਧੇਰੇ ਗਿਣਤੀ ਵਿਚ ਆਉਂਦੇ ਪਾਠਕਾਂ ਲਈ ਹਾਲ ਵੱਡਾ ਹੋਣਾ ਚਾਹੀਦਾ ਹੈ ਜਾਂ ਫਿਰ ਦੋ ਜਾਂ ਤਿੰਨ ਹਾਲ ਹੋਣੇ ਚਾਹੀਦੇ ਹਨ ਤਾਂ ਜੋ ਆਉਣ ਵਾਲੇ ਪਾਠਕ ਉਨ੍ਹਾਂ ਵਿਚ ਸਮਾ ਸਕਣ ਅਤੇ ਬੈਠਣ ਲਈ ਸੀਟਾਂ ਮਿਲ ਸਕਣ। ਪੜ੍ਹਨ ਕਮਰੇ ਜਾਂ ਹਾਲ ਦੀ ਉਸਾਰੀ ਭਵਿੱਖ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਵੇ।

(2) ਪੜ੍ਹਨ-ਹਾਲ ਵਿਚ ਵਧੇਰੇ ਫਰਨੀਚਰ ਚਾਹੀਦਾ ਹੈ। ਮੇਜ਼ ਅਤੇ ਕੁਰਸੀਆਂ ਲੱਕੜ ਦੇ ਇਕੋ ਜਿਹੇ ਪ੍ਰਮਾਣਿਤ ਆਕਾਰ ਦੇ ਚਾਹੀਦੇ ਹਨ।

(3) ਵੱਡੀ ਲਾਇਬ੍ਰੇਰੀ ਵਿਚ ਪੜ੍ਹਨ-ਹਾਲ ਤੋਂ ਇਲਾਵਾ ਕੁਝ ਹੋਰ ਪੜ੍ਹਨ-ਕਮਰੇ ਵੀ ਹੁੰਦੇ ਹਨ। ਇਹ ਕਮਰੇ ਸੰਗ੍ਰਹਿ ਦੇ ਵਿਸ਼ਸ਼ਟੀਕਰਣ ਅਨੁਸਾਰ ਜਾਂ ਪਾਠਕਾਂ ਦੀਆਂ ਕਿਸਮਾਂ ਅਨੁਸਾਰ, ਜਿਵੇਂ ਅਧਿਆਪਕਾਂ ਅਤੇ ਖੋਜੀਆਂ ਲਈ ਅਧਿਐਨ ਕੈਬਿਨ, ਪਾਠ-ਪੁਸਤਕ ਵਿਭਾਗ, ਰਸਾਲਾ ਵਿਭਾਗ, ਅਖ਼ਬਾਰ ਵਿਭਾਗ, ਸ੍ਰਵਣ-ਦਰਸ਼ੀ ਵਿਭਾਗ, ਇਤਿਆਦਿ।

(4) ਆਧੁਨਿਕ ਲਾਇਬ੍ਰੇਰੀ ਵਿਚ ਵਿਸ਼ੇਸ਼ ਪੜ੍ਹਨ-ਹਾਲ ਸਥਾਪਤ ਕਰਨ ਦੀ ਪ੍ਰਥਾ ਵੀ ਹੈ, ਜੋ 24 ਘੰਟੇ ਖੁੱਲ੍ਹੇ ਰਹਿੰਦੇ ਹਨ। ਇਥੇ ਪਾਠਕ ਆਮ ਕਰਕੇ ਨਿਜੀ ਪੁਸਤਕਾਂ ਪੜ੍ਹਦੇ ਹਨ।

**8.1.9. ਪਾਠਕਾਂ ਲਈ ਸਹੂਲਤਾਂ**

ਸਮਾਜ ਵਿਚ ਲਾਇਬ੍ਰੇਰੀ ਦੀ ਮਾਨਤਾ ਵਧਣ ਨਾਲ ਇਹ ਭਾਈਚਾਰਕ ਕੇਂਦਰ ਦਾ ਰੂਪ ਧਾਰਨ ਕਰਦੀ ਜਾ ਰਹੀ ਹੈ। ਇਥੇ ਆਉਂਦੇ ਪਾਠਕਾਂ ਨੂੰ ਵਧੇਰੇ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ। ਇਥੋਂ ਤਕ ਕਿ ਵਿਦੇਸ਼ਾਂ ਦੀਆਂ ਕਈ ਲਾਇਬ੍ਰੇਰੀਆਂ ਵਿਚ ਸਿਗਰੇਟ ਪੀਣ ਵਾਸਤੇ ਇਕ ਵੱਖਰਾ ਕਮਰਾ ਬਣਾਇਆ ਹੁੰਦਾ ਹੈ।

ਆਧੁਨਿਕ ਲਾਇਬ੍ਰੇਰੀ ਦੇ ਨਾਲ ਕੈਨਟੀਨ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ। ਆਰਾਮ ਨਾਲ ਬੈਠ ਕੇ ਮਨੋਰੰਜਨ ਵਾਸਤੇ ਹਲਕਾ ਫੁਲਕਾ ਸਾਹਿਤ ਪੜ੍ਹਨ ਵਾਸਤੇ ਵੱਖਰਾ ਖੇਤਰ ਨਿਸ਼ਚਿਤ ਕੀਤਾ ਜਾਂਦਾ ਹੈ ਜਿਥੇ ਸੋਫਾ ਸੈੱਟ, ਆਰਾਮ ਕੁਰਸੀਆਂ, ਆਦਿ ਰਖੇ ਜਾਂਦੇ ਹਨ।

ਕੁਝ ਲਾਇਬ੍ਰੇਰੀਆਂ ਵਿਚ ਦੀਵਾਰਾਂ ਦੇ ਰੰਗ, ਫ਼ਰਸ਼ ਤੇ ਕਾਰਪੇਟ, ਬਿਜਲੀ ਦਾ ਬੰਦੋਬਸਤ ਪੱਖੇ ਜਾਂ ਵਾਤਾਅਨਕੂਲਿਤ ਕੀਤੀਆਂ ਜਾਂਦੀਆਂ ਹਨ। ਪਾਠਕਾਂ ਨੂੰ ਪਹਿਲਾਂ ਦੇ ਮੁਕਾਬਲੇ ਵਧੇਰੇ ਸਹੂਲਤਾਂ ਦੇ ਕੇ ਸਾਮੱਗਰੀ ਦੀ ਵੱਧ ਵਰਤੋਂ ਕਰਨ ਲਈ ਪ੍ਰੇਰਿਆ ਜਾਂਦਾ ਹੈ।

**8.1.10. ਪੁਸਤਕਾਂ ਜਾਰੀ ਅਤੇ ਵਾਪਸ ਕਰਨ ਦਾ ਕਾਰਜ**

ਇਸ ਨਿਯਮ ਅਨੁਸਾਰ ਲਾਇਬ੍ਰੇਰੀ ਵਿਚ ਪੁਸਤਕਾਂ ਅਤੇ ਪਾਠਕਾਂ ਵਿਚ ਹੋਏ ਵਾਧੇ ਦਾ ਜਾਰੀ ਕਰਨ ਅਤੇ ਵਾਪਸ ਕਰਨ ਦੀ ਵਿਧੀ ਅਤੇ ਕੰਮ ਉਪਰ ਪ੍ਰਭਾਵ ਪੈਂਦਾ ਹੈ। ਈਸ਼ੂ ਕਾਊਂਟਰ ਦਾ ਸਥਾਨ, ਆਕਾਰ ਅਤੇ ਰੂਪ ਦੀ ਯੋਜਨਾ ਬਣਾਉਂਦੇ ਸਮੇਂ ਭਵਿੱਖ ਵਿਚ ਹੋਣ ਵਾਲੇ ਵਿਕਾਸ ਨੂੰ

ਸਾਹਮਣੇ ਰਖਣਾ ਚਾਹੀਦਾ ਹੈ।

ਵਾਪਸ ਆਈਆਂ ਪੁਸਤਕਾਂ ਕਾਊਂਟਰ ਦੇ ਅੰਦਰਲੇ ਪਾਸੇ ਕੁਝ ਦੇਰ ਰੱਖਣ ਲਈ ਜਗ੍ਹਾ ਹੋਣੀ ਚਾਹੀਦੀ ਹੈ। ਕਾਊਂਟਰ ਦੇ ਬਾਹਰ ਪਾਠਕਾਂ ਦੇ ਖੜ੍ਹੇ ਹੋਣ ਵਾਸਤੇ ਖੁਲ੍ਹੀ ਜਗ੍ਹਾ ਛੱਡਣੀ ਚਾਹੀਦੀ ਹੈ।

ਪੁਸਤਕਾਂ ਜਾਰੀ ਕਰਨ ਵਾਸਤੇ ਦੋ-ਕਾਰਡ ਵਿਧੀ ਅਪਨਾਉਣੀ ਚਾਹੀਦੀ ਹੈ। ਇਸ ਨਾਲ ਵੱਧ ਪਾਠਕਾਂ ਨੂੰ ਘੱਟ ਸਮੇਂ ਵਿਚ ਪੁਸਤਕਾਂ ਜਾਰੀ ਕੀਤੀਆਂ ਜਾ ਸਕਦੀਆਂ ਹਨ।

ਵੱਡੀ ਲਾਇਬ੍ਰੇਰੀ ਵਿਚ ਵਾਪਸ ਕੀਤੀਆਂ ਪੁਸਤਕਾਂ ਈਸ਼ੂ ਕਾਊਂਟਰ ਤੋਂ ਪੁਸਤਕ ਟ੍ਰਾਲੀ ਦੀ ਸਹਾਇਤਾ ਨਾਲ ਸ਼ੈਲਫ਼ਾਂ ਤਕ ਜਲਦੀ ਪਹੁੰਚਾਈਆਂ ਜਾ ਸਕਦੀਆਂ ਹਨ। ਸਟੈਕ ਏਰੀਆ ਬਹੁ-ਮੰਜਿਲਾਂ ਹੋਵੇ ਤਾਂ ਲਿਫ਼ਟ ਦੀ ਵਿਵਸਥਾ ਕਰਨੀ ਚਾਹੀਦੀ ਹੈ।

### 8.1.11. ਲਾਇਬ੍ਰੇਰੀ ਕਰਮਚਾਰੀ

ਲਾਇਬ੍ਰੇਰੀ ਵਿਕਾਸਸ਼ੀਲ ਸੰਸਥਾ ਹੋਣ ਦਾ ਪ੍ਰਤੱਖ ਪ੍ਰਭਾਵ ਲਾਇਬ੍ਰੇਰੀ ਕਰਮਚਾਰੀਆਂ ਦੀ ਵਧਦੀ ਗਿਣਤੀ ਵਿਚੋਂ ਝਲਕਦਾ ਹੈ। ਪੁਸਤਕਾਂ ਅਤੇ ਪਾਠਕਾਂ ਵਿਚ ਹੋਏ ਵਾਧੇ ਸਦਕਾ ਪਾਠਕਾਂ ਦੀਆਂ ਵਧਦੀਆਂ ਮੰਗਾਂ ਦੀ ਪੂਰਤੀ ਅਤੇ ਲੋੜੀਂਦੀਆਂ ਸੇਵਾਵਾਂ ਪ੍ਰਦਾਨ ਕਰਨ ਵਾਸਤੇ ਕਰਮਚਾਰੀਆਂ ਦਾ ਵਾਧਾ ਸੁਭਾਵਿਕ ਹੈ।

ਪੁਸਤਕ ਸੰਗ੍ਰਹਿ ਦੇ ਨਿਰੰਤਰ ਵਿਕਾਸ ਕਾਰਣ ਤਕਨੀਕੀ ਅਤੇ ਦੂਸਰੇ ਕਾਰਜਾਂ ਨੂੰ ਠੀਕ ਤਰ੍ਹਾਂ ਕਰਨ ਵਾਸਤੇ ਵੱਧ ਯੋਗਤਾ ਪ੍ਰਾਪਤ ਪੇਸ਼ਾਵਰ ਅਤੇ ਗ਼ੈਰ-ਪੇਸ਼ਾਵਰ ਕਰਮਚਾਰੀਆਂ ਦੀ ਲੋੜ ਹੁੰਦੀ ਹੈ।

ਵਧੇਰੇ ਕਰਮਚਾਰੀਆਂ ਨੂੰ ਲਾਇਬ੍ਰੇਰੀ ਕਾਰਜਾਂ ਦੀ ਵੰਡ, ਯੋਗਤਾ ਅਤੇ ਰੁਚੀ ਅਨੁਸਾਰ, ਆਸਾਨੀ ਨਾਲ ਕੀਤੀ ਜਾ ਸਕਦੀ ਹੈ। ਅਜਿਹਾ ਕਰਨ ਨਾਲ ਸਮੁੱਚੇ ਤੌਰ ਤੇ ਕਾਰਜ ਕੁਸ਼ਲਤਾ ਵਿਚ ਵਾਧਾ ਹੋਵੇਗਾ ਅਤੇ ਕੰਮ ਦਾ ਨਿਪਟਾਰਾ ਜਲਦੀ ਹੋਵੇਗਾ।

ਲਾਇਬ੍ਰੇਰੀ ਕਰਮਚਾਰੀ ਨੂੰ ਬਾਕੀ ਨਿਯਮਾਂ ਦੇ ਨਾਲ ਪੰਜਵੇਂ ਨਿਯਮ ਤੋਂ ਚੰਗੀ ਤਰ੍ਹਾਂ ਜਾਣੂੰ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਨਵੇਂ ਉਪਾਅ, ਢੰਗ ਅਤੇ ਵਿਧੀਆਂ ਬਾਰੇ ਸੋਚਣਾ ਚਾਹੀਦਾ ਹੈ।

ਕਰਮਚਾਰੀਆਂ ਦੇ ਪੇਸ਼ਾਵਰ ਵਿਕਾਸ ਵਾਸਤੇ ਉਨ੍ਹਾਂ ਨੂੰ ਸੈਮੀਨਾਰ, ਕਾਨਫ੍ਰੰਸ, ਵਰਕਸ਼ਾਪ, ਰੀਫਰੈਸ਼ਰ ਕੋਰਸ, ਆਦਿ ਵਿਚ ਭਾਗ ਲੈਣ ਦੇ ਅਵਸਰ ਪ੍ਰਦਾਨ ਕਰਨੇ ਚਾਹੀਦੇ ਹਨ। ਇਸ ਨਾਲ ਨਾ ਕੇਵਲ ਉਹ ਨਵੀਨ ਗਿਆਨ ਅਤੇ ਸੂਚਨਾ ਹਾਸਲ ਕਰਦੇ ਹਨ, ਸਗੋਂ ਆਪਣਾ ਬੌਧਿਕ ਵਿਕਾਸ ਵੀ ਕਰਦੇ ਹਨ। ਉਹ ਕਈ ਨਵੀਆਂ ਵਿਧੀਆਂ ਬਾਰੇ ਸੋਚਦੇ ਹੋਏ ਤਜਰਬੇ ਦੇ ਪੱਧਰ ਤਕ ਲੈ ਜਾਂਦੇ ਹਨ।

### 8.1.12. ਕਰਮਚਾਰੀ ਕੌਂਸਿਲ

ਲਾਇਬ੍ਰੇਰੀ ਵਿਚ ਕਰਮਚਾਰੀਆਂ ਦੀ ਗਿਣਤੀ ਕਾਫ਼ੀ ਹੋਵੇ ਤਾਂ ਕਰਮਚਾਰੀ ਕੌਂਸਿਲ ਬਣਾਉਣਾ ਲਾਭਦਾਇਕ ਹੈ। ਇਸ ਕੌਂਸਿਲ ਦੀ ਸਹਾਇਤਾ ਨਾਲ ਲਾਇਬ੍ਰੇਰੀ ਦੇ ਕੰਮ, ਸੇਵਾਵਾਂ ਆਦਿ ਕਿਫ਼ਾਇਤ, ਤਰਤੀਬ ਅਤੇ ਕੁਸ਼ਲਤਾ ਨਾਲ ਨੇਪਰੇ ਚਾੜ੍ਹੇ ਜਾ ਸਕਦੇ ਹਨ। ਇਸ ਵਾਸਤੇ

ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ :

1. ਸਹਿਯੋਗ ਦੀ ਭਾਵਨਾ,
2. ਬਰਾਬਰੀ ਦੀ ਭਾਵਨਾ,
3. ਵਿਸ਼ਿਸ਼ਟੀਕਰਣ, ਅਤੇ
4. ਸਮੇਂ ਦੀ ਬਚਤ।

ਜਿਥੋਂ ਤਕ ਕਰਮਚਾਰੀ ਕੌਂਸਿਲ ਦੀ ਰਚਨਾ ਦਾ ਸੰਬੰਧ ਹੈ, ਇਸ ਵਿਚ ਲਾਇਬ੍ਰੇਰੀ ਦਾ ਮੁੱ ਲਾਇਬ੍ਰੇਰੀਅਨ, ਹਰ ਵਿਭਾਗ ਦਾ ਮੁਖੀ ਅਤੇ ਹਰ ਵਿਭਾਗ ਦਾ ਇਕ ਨੁਮਾਇੰਦਾ ਹੋ ਸਕਦਾ ਹੈ ਕੌਂਸਿਲ ਦਾ ਪ੍ਰਧਾਨ ਜਾਂ ਚੇਅਰਮੈਨ ਲਾਇਬ੍ਰੇਰੀਅਨ ਹੁੰਦਾ ਹੈ।

**8.1.12.1. ਉਦੇਸ਼ ਅਤੇ ਕੰਮ :** ਇਸ ਕਰਮਚਾਰੀ ਕੌਂਸਿਲ ਦੇ ਹੇਠ ਲਿਖੇ ਉਦੇਸ਼ ਅ ਕੰਮ ਹੁੰਦੇ ਹਨ :

1. ਹਰ ਵਿਭਾਗ ਦੇ ਕਾਰਜ ਨੂੰ ਸਿਲਸਿਲੇਵਾਰ ਅਤੇ ਯੋਜਨਾਬੱਧ ਢੰਗ ਨਾਲ ਕਰਨ ਵਾਸ ਉਪਾਅ ਸੁਝਾਉਣੇ।
2. ਅੰਤਰ-ਵਿਭਾਗੀ ਸਮੱਸਿਆਵਾਂ ਦੇ ਹੱਲ ਲਭਣੇ।
3. ਲਾਇਬ੍ਰੇਰੀ ਸ੍ਰੋਤ ਅਤੇ ਵਸੀਲੇ ਵਧਾਉਣ ਵਾਸਤੇ ਉਪਾਅ ਦੱਸਣੇ।
4. ਪਾਠਕ ਸੇਵਾ ਪ੍ਰਦਾਨ ਕਰਨ ਦੇ ਢੰਗ ਅਤੇ ਵਿਧੀਆਂ ਵਿਚ ਸੁਧਾਰ ਲਿਆਉਣੇ।
5. ਸੰਗਠਨ ਅਤੇ ਵਿਸਤਾਰ ਸੇਵਾ ਦੇ ਕਾਰਜ ਲਈ ਸਲਾਹ ਦੇਣਾ।
6. ਕਰਮਚਾਰੀਆਂ ਦੀਆਂ ਸਮੱਸਿਆਵਾਂ ਹੱਲ ਕਰਨੀਆਂ ਅਤੇ ਉਨ੍ਹਾਂ ਦੇ ਅਧਿਕਾਰਾਂ ਦੀ ਰੱਖਿ ਕਰਨੀ।

ਇਸ ਕੌਂਸਿਲ ਦੀ ਮਹੀਨੇ ਵਿਚ ਘੱਟ ਤੋਂ ਘੱਟ ਇਕ ਮੀਟਿੰਗ ਜ਼ਰੂਰ ਹੋਣੀ ਚਾਹੀਦੀ ਜਿਸ ਵਿਚ ਹਰ ਮੈਂਬਰ ਨੂੰ ਬਿਨਾ ਸੰਕੋਚ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ ਜਾਵੇ। ਖੁਲ੍ਹੇ ਅ ਸਾਫ਼ ਮਾਹੌਲ ਵਿਚ ਹੋ ਰਹੀ ਮੀਟਿੰਗ ਦਾ ਅੱਛਾ ਪ੍ਰਭਾਵ ਪੈਂਦਾ ਹੈ ਅਤੇ ਚੰਗੇ ਨਤੀਜੇ ਨਿਕਲ ਹਨ। ਇਸ ਨਾਲ ਕਰਮਚਾਰੀਆਂ ਨੂੰ ਆਪਣੇ ਕੰਮ ਦੀ ਸੰਤੁਸ਼ਟੀ ਹੋਵੇਗੀ, ਕੰਮ ਵਿਚ ਗੁਣਾਤਮ ਸੁਧਾਰ ਹੋਵੇਗਾ ਅਤੇ ਉਨ੍ਹਾਂ ਦੇ ਰੁਤਬੇ ਵਿਚ ਵਾਧਾ ਹੋਵੇਗਾ।

### 8.1.13. ਸੁਰੱਖਿਆ

ਸਮੇਂ ਦੇ ਨਾਲ ਲਾਇਬ੍ਰੇਰੀ ਦੇ ਹਰ ਅੰਗ ਦਾ ਵਿਕਾਸ ਸੁਭਾਵਿਕ ਹੈ। ਪਰ ਪਾਠਕਾਂ ਵਿ ਹੋਇਆ ਵਾਧਾ ਅੱਜ ਦੀ ਲਾਇਬ੍ਰੇਰੀ ਵਾਸਤੇ ਖ਼ਤਰਨਾਕ ਸਿੱਧ ਹੋ ਸਕਦਾ ਹੈ। ਕੁਝ ਬੇਈਮਾਨ ਅ ਚਰਿਤਰਹੀਨ ਪਾਠਕ ਲਾਇਬ੍ਰੇਰੀ ਦੀ ਸਾਮੱਗਰੀ ਨਾਲ ਖਿਲਵਾੜ ਕਰਨ ਤੋਂ ਗੁਰੇਜ਼ ਨਹੀਂ ਕਰ ਕੁਝ ਪਾਠਕ ਤਾਂ ਪੁਸਤਕਾਂ, ਰਸਾਲਿਆਂ ਵਿਚੋਂ ਪੰਨੇ, ਅਧਿਆਏ ਆਦਿ ਪਾੜ ਕੇ ਲੈ ਜਾਂਦੇ ਅਤੇ ਕੁਝ ਹੋਰ ਪਾਠਕ ਪੁਸਤਕਾਂ ਹੀ ਚੋਰੀ ਕਰ ਲੈਂਦੇ ਹਨ। ਕੁਝ ਅਜਿਹੇ ਵੀ ਹੁੰਦੇ ਹਨ ਜੋ ਜਾਣ ਕੇ ਪੁਸਤਕਾਂ ਦਾ ਸਥਾਨ ਬਦਲ ਦਿੰਦੇ ਹਨ ਤਾਂ ਕਿ ਉਹ ਕਿਸੇ ਹੋਰ ਪਾਠਕ ਦੇ ਹੱਥ ਨਾ ਲੱਗ ਇਹ ਇਕ ਬਹੁਤ ਵੱਡੀ ਸਮਾਜਕ ਬੁਰਾਈ ਹੈ। ਇਸ ਲਈ ਸੁਰੱਖਿਆ ਦੀ ਵਧੇਰੇ ਲੋੜ ਪੈ ਗਈ

ਇਸ ਵਾਸਤੇ ਕੁਝ ਸੁਝਾਅ ਹੇਠ ਲਿਖੇ ਅਨੁਸਾਰ ਹਨ :

1. ਲਾਇਬ੍ਰੇਰੀ ਵਿਚ ਆਉਣ ਅਤੇ ਬਾਹਰ ਜਾਣ ਲਈ ਕੇਵਲ ਇਕ ਪ੍ਰਵੇਸ਼ ਦੁਆਰ ਹੀ ਚਾਹੀਦਾ ਹੈ।
2. ਸਾਰੀਆਂ ਖਿੜਕੀਆਂ, ਰੋਸ਼ਨਦਾਨ, ਆਦਿ ਵਿਚ ਲੋਹੇ ਦੀ ਮਜ਼ਬੂਤ ਜਾਲੀ ਹੋਣੀ ਚਾਹੀਦੀ ਹੈ।
3. ਪਾਠਕਾਂ ਨੂੰ ਹਿਦਾਇਤ ਹੋਵੇ ਕਿ ਉਹ ਪੁਸਤਕਾਂ ਪੜ੍ਹ ਕੇ ਮੇਜ਼ਾਂ ਉਪਰ ਹੀ ਛੱਡ ਦੇਣ।
4. ਲਾਇਬ੍ਰੇਰੀ ਦੇ ਹਰ ਹਿੱਸੇ ਵਿਚ ਪੂਰੀ ਨਿਗਰਾਨੀ ਅਤੇ ਚੌਕਸੀ ਹੋਣੀ ਚਾਹੀਦੀ ਹੈ।
5. ਪਾਠਕਾਂ ਦੀ ਨੈਤਿਕਤਾ ਨੂੰ ਵੰਗਾਰਣਾ ਚਾਹੀਦਾ ਹੈ, ਤਾਂ ਕਿ ਉਹ ਅਨੈਤਿਕ ਕੰਮਾਂ ਤੋਂ ਬਾਜ਼ ਆਉਣ।
6. ਫ਼ੋਟੋਸਟੇਟ ਮਸ਼ੀਨ ਦੀ ਵਰਤੋਂ ਸਸਤੇ ਦਰਾਂ ਤੇ ਦੇਣਾ।

**8.1.14. ਸੇਵਾ**

(1) ਲਾਇਬ੍ਰੇਰੀ ਵਿਚ ਪਾਠਕਾਂ ਦਾ ਤਾਂਤਾ ਬੱਝਾ ਰਹਿਣ ਕਰਕੇ ਉਨ੍ਹਾਂ ਦੀ ਵਿਅਕਤੀਗਤ ਅਤੇ ਸਮੂਹਿਕ ਪੱਧਰ ਤੇ ਲੋੜ ਅਨੁਸਾਰ ਅਗਵਾਈ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਬੌਧਿਕ ਸੇਵਾ ਪ੍ਰਦਾਨ ਕੀਤੀ ਜਾਵੇ। ਅਜਿਹੀ ਵਿਵਸਥਾ ਕਰਨ ਨਾਲ ਹਰ ਪਾਠਕ ਲੋੜੀਂਦੀਆਂ ਪੁਸਤਕਾਂ ਅਤੇ ਸੂਚਨਾ ਜਲਦੀ ਪ੍ਰਾਪਤ ਕਰ ਸਕਦਾ ਹੈ।

(2) ਤਕਨਾਲੋਜੀ ਦੇ ਯੁੱਗ ਵਿਚ ਮਸ਼ੀਨਾਂ ਦੀ ਵਰਤੋਂ ਜ਼ਰੂਰ ਕੀਤੀ ਜਾਵੇ। ਲਾਇਬ੍ਰੇਰੀ ਵਿਚ ਭਿੰਨ ਭਿੰਨ ਸੇਵਾਵਾਂ ਦੇਣ ਵਾਸਤੇ ਮਸ਼ੀਨਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ, ਰੇਪਰੋਗ੍ਰਾਫ਼ਿਕ ਵਿਭਾਗ ਵਿਚ ਇਕ ਫ਼ੋਟੋਸਟੇਟ ਮਸ਼ੀਨ ਰਖੀ ਜਾ ਸਕਦੀ ਹੈ।

(3) ਲਾਇਬ੍ਰੇਰੀ ਸੰਗ੍ਰਹਿ ਦੇ ਆਧਾਰ ਤੇ ਨਵੀਨ ਚੇਤਨਤਾ ਸੇਵਾ ਪ੍ਰਦਾਨ ਕੀਤੀ ਜਾ ਸਕਦਾ ਹੈ, ਜਿਸ ਨਾਲ ਕੁਝ ਵਿਸ਼ੇਸ਼ਗ ਪਾਠਕਾਂ ਨੂੰ ਲਾਭ ਹੋਵੇਗਾ।

(4) ਪੰਜਵੇਂ ਨਿਯਮ ਦੇ ਆਦੇਸ਼ ਅਨੁਸਾਰ ਲਾਇਬ੍ਰੇਰੀ ਸੇਵਾ ਦਾ ਜਿੰਨਾ ਹੋ ਸਕੇ, ਉਪਲਬਧ ਵਸੀਲਿਆਂ ਅਨੁਸਾਰ, ਵਿਸਤਾਰ ਕਰਨਾ ਚਾਹੀਦਾ ਹੈ।

**8.1.15 ਪ੍ਰਬਾਸਨ**

ਵਿਕਾਸਸ਼ੀਲ ਸੰਸਥਾ ਲਈ ਜ਼ਰੂਰੀ ਹੈ ਕਿ ਉਸ ਦਾ ਸੰਗਠਨ ਅਤੇ ਪ੍ਰਸ਼ਾਸਨ ਯੋਜਨਾਬੱਧ ਤਰੀਕੇ ਤੇ ਆਧਾਰਿਤ ਹੋਵੇ। ਲਾਇਬ੍ਰੇਰੀ ਦਾ ਵਿਕਾਸਸ਼ੀਲ ਹੋਣ ਕਰਕੇ ਆਕਾਰ ਵੱਧਦਾ ਜਾਂਦਾ ਹੈ। ਇਸ ਲਈ ਲਾਇਬ੍ਰੇਰੀ ਦੇ ਕਾਰਜਾਂ ਨੂੰ ਸਿਲਸਿਲੇਵਾਰ ਢੰਗ ਨਾਲ ਕਰਨ ਵਾਸਤੇ ਪ੍ਰਸ਼ਾਸਨ ਅਤੇ ਪ੍ਰਬੰਧ ਲਈ ਪ੍ਰਮਾਣਿਕ ਵਿਧੀਆਂ ਅਪਨਾਉਣ ਦੀ ਲੋੜ ਹੈ।

ਆਧੁਨਿਕ ਲਾਇਬ੍ਰੇਰੀ ਪ੍ਰਸ਼ਾਸਨ ਵਿਚ ਮੈਨੇਜਮੈਂਟ ਵਿਸ਼ੇ ਵਿਚ ਲਾਗੂ ਹੁੰਦੇ ਅਨੇਕ ਸਿਧਾਂਤ ਅਪਣਾ ਕੇ ਲਾਇਬ੍ਰੇਰੀ ਸੇਵਾ ਵਿਚ ਸੁਧਾਰ ਲਿਆਂਦਾ ਹੈ ਅਤੇ ਇਸ ਦੀ ਕਾਰਜ-ਕੁਸ਼ਲਤਾ ਵਿਚ ਵਾਧਾ ਹੋਇਆ ਹੈ।ਇਨ੍ਹਾਂ ਸਿਧਾਂਤਾਂ ਅਤੇ ਨਿਯਮਾਂ ਅਨੁਸਾਰ ਲਾਇਬ੍ਰੇਰੀ ਕਾਰਜਾਂ ਨੂੰ ਵੱਖ ਵੱਖ ਵਿਭਾਗਾਂ ਅਤੇ ਅਨੁਭਾਗਾਂ ਵਿਚ ਵੰਡਿਆ ਜਾਂਦਾ ਹੈ।

ਹਰੇਕ ਵਿਭਾਗ ਦੇ ਕੰਮ ਦੀ ਪੜਤਾਲ ਅਤੇ ਕੰਟਰੋਲ ਤਰਤੀਬ ਵਿਚ ਸਿਲਸਿਲੇਵਾਰ ਕਰਨ ਲਈ ਕਰਮਚਾਰੀਆਂ ਦੇ ਕੰਮ ਦੀ ਕਾਰਜ ਸੂਚੀ ਕਾਰਜ ਵਿਸ਼ਲੇਸ਼ਣ ਅਨੁਸਾਰ ਬਣਾਈ ਜਾਂਦੀ ਹੈ ਤਾਂ ਕਿ ਕਰਨ ਵੇਲੇ ਆਸਾਨੀ ਰਹੇ।

ਕੰਮ ਨੂੰ ਕੁਸ਼ਲਤਾ ਨਾਲ ਨਿਪਟਾਉਣ ਲਈ ਯੋਗ ਅਤੇ ਤਜਰਬੇਕਾਰ ਢੁਕਵੇਂ ਕਰਮਚਾਰੀ, ਕਾਰਜ ਦੀ ਲੋੜ ਅਨੁਸਾਰ, ਲੱਭਣ ਲਈ, ਕਾਰਜ ਵਿਸ਼ਿਸ਼ਟ ਵਿਵਰਣ, ਮੱਤ ਦਾ ਪਾਲਣ ਕਰਨਾ ਚਾਹੀਦਾ ਹੈ।

ਕਰਮਚਾਰੀਆਂ ਵਿਚ ਬਹੁਮੁਖੀ ਕੁਸ਼ਲਤਾ ਪੈਦਾ ਕਰਨ ਲਈ ਇਕ ਵਿਭਾਗ ਵਿਚੋਂ ਦੂਸਰੇ ਵਿਭਾਗ ਵਿਚ ਤਬਾਦਲਾ ਕੀਤਾ ਜਾਂਦਾ ਹੈ। ਕੋਈ ਵਿਅਕਤੀ ਵਿਸ਼ੇਸ਼ ਕਿਸੇ ਇਕ ਹੀ ਕਾਰਜ ਲਈ ਅਤਿ ਜ਼ਰੂਰੀ ਨਹੀਂ ਰਹਿ ਜਾਂਦਾ ਅਤੇ ਉਸ ਦੀ ਗ਼ੈਰ-ਹਾਜ਼ਰੀ ਵਿਚ ਦੂਸਰਾ ਕਰਮਚਾਰੀ ਉਹ ਕਾਰਜ ਸੁਚੱਜੇ ਢੰਗ ਨਾਲ ਕਰ ਸਕਦਾ ਹੋਵੇ।

ਇਸ ਪ੍ਰਕਾਰ ਲਾਇਬ੍ਰੇਰੀ ਦੇ ਸਮੁੱਚੇ ਕਰਤੱਵਾਂ ਦੀ ਪਾਲਣਾ, ਹੁਨਰ ਵਿਚ ਸੁਧਾਰ ਕਰਕੇ, ਵਧਦੀਆਂ ਮੰਗਾਂ ਦੀ ਸੁਚੱਜੇ ਢੰਗ ਨਾਲ ਪੂਰਤੀ ਕਰ ਸਕਦੀ ਹੈ।

ਪੰਜਵਾਂ ਨਿਯਮ ਲਾਇਬ੍ਰੇਰੀ ਦੇ ਭਵਿੱਖ ਵਿਚ ਵਿਸ਼ਵਾਸ ਬਾਰੇ ਇਕ ਸਜੀਵੀ ਝਲਕ ਹੈ। ਪੁਸਤਕਾਂ ਲੰਬੇ ਸਮੇਂ ਲਈ ਰਹਿਣ ਜਾਂ ਨਾ ਰਹਿਣ, ਪਰ ਤਹਿਜ਼ੀਬ ਯਾਫ਼ਤਾ ਜੀਵਨ ਵਾਸਤੇ ਲਾਇਬ੍ਰੇਰੀ ਜ਼ਰੂਰੀ ਅੰਗ ਰਹੇਗੀ। ਜਿਤਨੀ ਦੇਰ ਲਿਖਤ ਰੀਕਾਰਡ ਰਹਿੰਦਾ ਹੈ ਜਿਸ ਬਿਨਾਂ ਮਨੁੱਖੀ ਪ੍ਰਗਤੀ ਕਲਪਨਾ ਤੋਂ ਪਰ੍ਹੇ ਹੈ, ਇਸ ਦਾ ਵਿਕਾਸ ਹੁੰਦਾ ਰਹੇਗਾ ਅਤੇ ਨਾਲ ਨਾਲ ਲਾਇਬ੍ਰੇਰੀ ਦਾ ਵਿਕਾਸ ਹੁੰਦਾ ਰਹੇਗਾ[8]।

ਡਾ. ਰੰਗਾਨਾਥਨ[9] ਨੇ ਲਾਇਬ੍ਰੇਰੀ ਦੇ ਭਾਵੀ ਵਿਕਾਸ ਬਾਰੇ ਇਸ ਤਰ੍ਹਾਂ ਕਿਹਾ ਹੈ :

"ਇਸ ਵਿਕਾਸਸ਼ੀਲ ਸੰਸਥਾ ਲਾਇਬ੍ਰੇਰੀ ਦੀ ਉਤਪਤੀ ਦੇ ਹੋਰ ਕਿਹੜੇ ਪੜਾਅ ਹਨ, ਅਸੀਂ ਪੂਰੀ ਤਰ੍ਹਾਂ ਪੂਰਵ-ਅਨੁਮਾਨ ਨਹੀਂ ਲਗਾ ਸਕਦੇ। ਕੌਣ ਜਾਣਦਾ ਹੈ ਕਿ ਅਜਿਹਾ ਦਿਨ ਨਹੀਂ ਆ ਸਕਦਾ, ਜਦੋਂ ਗਿਆਨ ਦਾ ਪ੍ਰਸਾਰ, ਜੋ ਲਾਇਬ੍ਰੇਰੀਆਂ ਦਾ ਅਤਿ ਮਹੱਤਵਪੂਰਣ ਕੰਮ ਹੈ, ਪ੍ਰਕਾਸ਼ਤ ਪੁਸਤਕਾਂ ਤੋਂ ਇਲਾਵਾ ਹੋਰ ਸਾਧਨਾਂ ਰਾਹੀਂ ਸਾਕਾਰ ਕੀਤਾ ਜਾਵੇਗਾ।"

ਇਸੇ ਤਰ੍ਹਾਂ ਵਿਸ਼ਵ-ਪ੍ਰਸਿੱਧ ਲਾਇਬ੍ਰੇਰੀ ਭਵਿੱਖਵਾਦੀ ਲੈਨਕਾਸਟਰ[10] ਵੀ ਰੰਗਨਾਥਨ ਦੀ ਭਵਿੱਖਵਾਣੀ ਨੂੰ ਹੁੰਗਾਰਾ ਭਰਦੇ ਹੋਏ 'ਕਾਗਜ਼-ਵਿਹੀਣ ਸਮਾਜ' ਦੀ ਹਮੇਸ਼ਾਂ ਵਕਾਲਤ ਕਰਦਾ ਰਿਹਾ ਹੈ। ਉਸ ਮੰਨਿਆ ਉਹ ਸਮਾਂ ਦੂਰ ਨਹੀਂ, ਜਦੋਂ ਲਾਇਬ੍ਰੇਰੀ ਵਿਚ ਪ੍ਰਕਾਸ਼ਿਤ ਪੁਸਤਕ ਦੀ ਜਗ੍ਹਾ ਕੇਵਲ ਬਿਜਲਾਣਵੀ ਦਸਤਾਵੇਜ਼ਾਂ ਹੀ ਉਪਯੋਗੀ ਸਿੱਧ ਹੋਣਗੀਆਂ।

9. ਸਾਰ

ਪਿਛਲੇ ਪੰਨਿਆਂ ਵਿਚ ਲਾਇਬ੍ਰੇਰੀ ਵਿਗਿਆਨ ਦੇ ਪੰਜ ਨਿਯਮਾਂ ਦਾ ਵਿਵਰਣ ਦਿੱਤਾ ਗਿਆ ਹੈ, ਉਨ੍ਹਾਂ ਦੇ ਭਾਵ-ਅਰਥਾਂ ਤੇ ਵਿਚਾਰ ਕਰਕੇ ਉਪਾਅ ਦਿੱਤੇ ਗਏ ਹਨ। ਹੇਠਾਂ ਇਨ੍ਹਾਂ ਪੰਜ ਮੂਲ ਨਿਯਮਾਂ ਦਾ ਇਕ ਵਾਕ ਵਿਚ ਸੰਖੇਪ ਸਾਰ ਦਿੱਤਾ ਗਿਆ ਹੈ:

1. **ਪਹਿਲਾ ਨਿਯਮ** : ਪੁਸਤਕਾਂ ਵਰਤੋਂ ਲਈ ਹੁੰਦੀਆਂ ਹਨ: ਇਹ ਲਾਇਬ੍ਰੇਰੀ ਦੀ ਬੁਨਿਆਦ ਹੈ।
2. **ਦੂਸਰਾ ਨਿਯਮ** : ਹਰ ਪਾਠਕ ਨੂੰ ਲੋੜੀਂਦੀ ਪੁਸਤਕ ਦਿਉ: ਇਸ ਨੇ ਗਿਆਨ ਦੇ ਪ੍ਰਸਾਰ ਕਰਨ ਦੇ ਲਾਇਬ੍ਰੇਰੀ ਉੱਦੇਸ਼ ਨੂੰ ਸਥਾਈ ਰੂਪ ਦਿੱਤਾ ਹੈ।
3. **ਤੀਸਰਾ ਨਿਯਮ**: ਹਰ ਪੁਸਤਕ ਉਸ ਦੇ ਪਾਠਕ ਨੂੰ ਮਿਲੇ : ਇਹ ਗਿਆਨ ਦੇ ਪ੍ਰਸਾਰ ਵਾਸਤੇ ਲੋੜੀਂਦੇ ਸੁਝਾਅ ਦਿੰਦਾ ਹੈ।

4. **ਚੌਥਾ ਨਿਯਮ : ਪਾਠਕ ਤੇ ਕਰਮਚਾਰੀਆਂ ਦਾ ਸਮਾਂ ਬਚਾਉ:** ਇਹ ਲਾਇਬ੍ਰੇਰੀ ਦੇ ਸੰਗਠਨ, ਪ੍ਰਬੰਧ ਅਤੇ ਪਾਠਕਾਂ ਦੇ ਸੂਚਨਾ ਖੋਜ ਵਿਚ ਲਗਣ ਵਾਲੇ ਸਮੇਂ ਨੂੰ ਬਚਾਉਣ ਵਾਸਤੇ ਅਨੇਕ ਸੁਝਾਅ ਪੇਸ਼ ਕਰਦਾ ਹੈ।
5. **ਪੰਜਵਾਂ ਨਿਯਮ : ਲਾਇਬ੍ਰੇਰੀ ਵਿਕਾਸਸ਼ੀਲ ਸੰਸਥਾ ਹੈ:** ਇਹ ਲਾਇਬ੍ਰੇਰੀ ਦੇ ਬਹੁ-ਪੱਖੀ ਵਿਕਾਸ ਨੂੰ ਸੰਤੁਲਿਤ ਅਤੇ ਸੰਗਠਿਤ ਬਣਾਉਣ ਵਾਸਤੇ ਸਾਰੀ ਪ੍ਰਕ੍ਰਿਆ, ਵਿਧੀ ਅਤੇ ਹੋਰ ਵਸੀਲਿਆਂ ਨੂੰ ਲਚਕੀਲਾ ਅਤੇ ਪ੍ਰਮਾਣਿਕ ਬਣਾਉਣ ਦੀ ਲੋੜ ਤੇ ਜ਼ੋਰ ਦਿੰਦਾ ਹੈ।

**10. ਪੰਜ ਨਿਯਮਾਂ ਬਾਰੇ ਕੁਝ ਮਹੱਤਵਪੂਰਨ ਵਿਚਾਰ**

ਬਰਵਿਕ ਸੇਅਰਜ਼, ਜਿਸ ਦਾ ਰੰਗਾਨਾਥਨ ਦੇ ਲਾਇਬ੍ਰੇਰੀ ਜੀਵਨ ਵਿਕਾਸ ਅਤੇ ਵਿਚਾਰਾਂ ਉਪਰ, ਸ਼ੁਰੂ ਤੋਂ ਹੀ ਗਹਿਰਾ ਪ੍ਰਭਾਵ ਰਿਹਾ ਹੈ, ਨੇ ਪੰਜ ਨਿਯਮਾਂ ਦੀ ਡੂੰਘੀ ਜੜ੍ਹ ਫੜਦਿਆਂ ਹੋਇਆਂ ਕਿਹਾ, "ਇਹ ਇਕ ਅਜਿਹੀ ਕ੍ਰਿਤ ਹੈ ਜੋ ਬਹੁਤ ਸਾਧਾਰਣ ਹੁੰਦਿਆਂ ਹੋਇਆਂ ਵੀ ਗਹਿਰਾਈਆਂ ਛੁਪਾਉਂਦੀ ਹੈ ਅਤੇ ਫਿਰ ਵੀ ਗਤੀਵਿਧੀ ਦੇ ਅਧਿਆਤਮਕ ਸੋਮੇ ਪੇਸ਼ ਕਰਦੀ ਹੈ। ਇਸ ਦਾ ਇਹ ਪੱਖ ਬਹੁਤ ਹੀ ਉਪਯੋਗੀ ਹੈ।"[11]

ਅਮਰੀਕਾ ਦੇ ਪ੍ਰਸਿੱਧ ਲਾਇਬ੍ਰੇਰੀ ਵਿਗਿਆਨ ਜੇ.ਐਚ.ਸ਼ੇਰਾ ਲਿਖਦੇ ਹਨ ਕਿ "... ਇਹ ਸਾਡਾ ਉਦੇਸ਼ ਹੈ, ਸਮਾਜ ਵਿਚ ਸਾਡਾ ਰੋਲ, ਸਾਡਾ ਸਮਰਪਿਤ ਮੰਤਵ ਤਾਂ ਕਿ ਸੰਚਾਰਨ ਨੂੰ ਸੰਪੂਰਨ ਬਣਾ ਸਕੀਏ। ਇਕ ਤਰ੍ਹਾਂ ਨਾਲ ਮੈਂ ਉਹੀ ਕਹਿ ਰਿਹਾ ਹਾਂ ਜੋ ਡਾ. ਰੰਗਾਨਾਥਨ ਨੇ ਆਪਣੇ ਪੰਜ ਵਿਚੋਂ ਤਿੰਨ ਨਿਯਮਾਂ ਵਿਚ ਕਿਹਾ ਹੈ ਹਰ ਪਾਠਕ ਨੂੰ ਉਸ ਦੀ ਲੋੜੀਂਦੀ ਪੁਸਤਕ ਦਿਉ, ਹਰ ਪੁਸਤਕ ਉਸ ਦਾ ਪਾਠਕ ਮਿਲੇ, ਪਾਠਕ ਦਾ ਸਮਾਂ ਬਚਾਓ।"[12]

ਇਕ ਹੋਰ ਅਮਰੀਕਨ ਅਧਿਆਪਕ ਪ੍ਰੋ. ਗ੍ਰੋਵਜ਼ ਨੇ ਰੰਗਾਨਾਥਨ ਦੀ ਇਸ ਪੁਸਤਕ ਦਾ ਰਿਵਿਊ ਲਿਖਦੇ ਹੋਏ ਆਪਣਾ ਮਤ ਇਸ ਤਰ੍ਹਾਂ ਪ੍ਰਗਟ ਕੀਤਾ : "ਇਨ੍ਹਾਂ ਨਿਯਮਾਂ ਦੀ ਅੱਜ ਵੀ ਉਤਨੀ ਹੀ ਤਰਕ ਸੰਗਤੀ ਹੈ ਜਿਤਨੀ ਪਹਿਲਾਂ ਸੀ। ਇਹ 25 ਸ਼ਬਦਾਂ ਤੋਂ ਘੱਟ ਵਿਚ ਸੂਤਰੀਕਰਣ ਕੀਤੇ ਗਏ ਹਨ... ਹਰ ਵਿਚਾਰਸ਼ੀਲ ਲਾਇਬ੍ਰੇਰੀਅਨ ਕੁਝ ਸਮਾਂ ਅਤੇ ਦਿਮਾਗੀ ਸ਼ਕਤੀ ਇਨ੍ਹਾਂ ਨਿਯਮਾਂ ਦੇ ਭਾਵ-ਅਰਥਾਂ ਦੇ ਸਿਲਸਿਲੇਵਾਰ ਚਿੰਤਨ ਵਿਚ ਬਿਤਾਉਣਾ ਚਾਹੇਗਾ।"[13]

ਇੰਗਲੈਂਡ ਦੇ ਪ੍ਰਸਿੱਧ ਲਾਇਬ੍ਰੇਰੀਅਨ ਵਿੱਕਰੀ ਨੇ ਕਿਹਾ ਹੈ ਕਿ ਇਹ ਨਿਯਮ ਚੰਗੀਆਂ ਪੱਧਤੀਆਂ ਵਾਸਤੇ ਲਾਇਬ੍ਰੇਰੀਅਨ ਦੀ ਆਚਾਰ-ਸੰਹਿਤਾ ਹੈ।[14]

ਅਮਰੀਕਾ ਦੇ ਪ੍ਰੋ. ਲੈਨਕਾਸਟਰ ਅਤੇ ਰਸ਼ਮੀ ਮਲਹੋਤਰਾ ਨੇ ਦੱਸਿਆ ਹੈ ਕਿ ਕਿਸ ਤਰ੍ਹਾਂ ਇਹ ਨਿਯਮ ਲਾਇਬ੍ਰੇਰੀ ਸੇਵਾ ਦਾ ਮੁਲਾਂਕਣ ਕਰਨ ਵਾਸਤੇ ਆਧਾਰ ਬਣ ਸਕਦੇ ਹਨ।[15]

ਪ੍ਰੋ. ਪੋਲੀਨ ਅਥਰਟਨ[16] ਨੇ 1970 ਵਿਚ ਡਾਕੂਮੈਨਟੇਸ਼ਨ ਰਿਸਰਚ ਐਂਡ ਟ੍ਰੇਨਿੰਗ ਸੈਂਟਰ, ਬੰਗਲੌਰ ਵਿਖੇ ਸਾਰਦਾ ਰੰਗਾਨਾਥਨ ਯਾਦਗਾਰੀ ਲੈਕਚਰ ਦੇਂਦਿਆਂ ਇਨ੍ਹਾਂ ਨਿਯਮਾਂ ਦੀ ਸਦੀਵੀ ਮਹੱਤਤਾ ਬਾਰੇ ਜ਼ਿਕਰ ਕਰਦਿਆਂ ਕਿਹਾ ਕਿ ਜਦੋਂ ਤੋਂ ਉਸ ਨੂੰ ਇਨ੍ਹਾਂ ਪੰਜ ਸੰਖੇਪ ਕਥਨਾਂ ਬਾਰੇ ਜਾਣਕਾਰੀ ਹੋਈ ਉਸ ਨੇ ਇਹ ਨੇਮ ਬਣਾ ਲਿਆ ਕਿ ਉਹ ਜਿਥੇ ਕਿਤੇ ਵੀ ਪੜ੍ਹਾਉਂਦੀ ਹੈ, ਬਲੈਕ ਬੋਰਡ ਤੇ ਪਹਿਲਾਂ ਇਹ ਪੰਜ ਨਿਯਮ ਲਿਖਦੀ ਹੈ ਅਤੇ ਉਹ ਇਹ ਸਿਲਸਿਲਾ ਜਾਰੀ ਰੱਖੇਗੀ।

ਪ੍ਰੋ. ਅਥਰਟਨ[17] ਨੇ ਡਾ. ਰੰਗਾਨਾਥਨ ਦੇ ਪੰਜ ਨਿਯਮਾਂ ਸੰਬੰਧੀ ਪੁਸਤਕ ਬਾਰੇ ਆਪਣੇ

ਵਿਚਾਰ ਪ੍ਰਗਟ ਕਰਦੇ ਹੋਏ ਬਹੁਤ ਹੀ ਮਹੱਤਵਪੂਰਨ ਸ਼ਬਦ ਕਹੇ ਕਿ ਜੇਕਰ ਡਾ. ਰੰਗਾਨਾਥਨ ਇ ਪੁਸਤਕ ਤੋਂ ਇਲਾਵਾ ਹੋਰ ਕੋਈ ਪੁਸਤਕ ਪ੍ਰਕਾਸ਼ਿਤ ਨਾ ਵੀ ਕਰਦੇ ਤਾਂ ਵੀ ਉਨ੍ਹਾਂ ਦਾ ਨਾ 'ਲਾਇਬ੍ਰੇਰੀ ਹਾਲ ਆਫ਼ ਫੇਮ' ਵਿਚ ਸ਼ਿੰਗਾਰ ਦਾ ਸਥਾਨ ਹੋਣਾ ਸੀ।

**11. ਆਲੋਚਨਾ**

ਇਨ੍ਹਾਂ ਨਿਯਮਾਂ ਦੀ ਥੋੜ੍ਹੀ ਬਹੁਤ ਆਲੋਚਨਾ ਵੀ ਕੀਤੀ ਗਈ ਹੈ। ਕੁਝ ਵਿਦਵਾਨਾਂ ਨ ਇਨ੍ਹਾਂ ਨਿਯਮਾਂ ਨੂੰ ਸਾਫ਼ ਅਤੇ ਸਪਸ਼ਟ ਕਿਹਾ ਹੈ ਪਰ ਕੁਝ ਹੋਰ ਵਿਦਵਾਨਾਂ ਨੇ ਇਨ੍ਹਾਂ ਨੂੰ ਸਾਧਾਰ ਤੋਂ ਵੱਧ ਕੁਝ ਨਹੀਂ ਦੱਸਿਆ। ਪਰ ਕੁਝ ਚਿੰਤਕਾਂ ਨੇ ਤਾਂ ਇਨ੍ਹਾਂ ਨਿਯਮਾਂ ਨੂੰ 'ਲਾਇਬ੍ਰੇਰੀ ਵਿਗਿਆ ਦੀ ਰਹਿੰਦ-ਖੂੰਹਦ'[18] ਵੀ ਕਿਹਾ ਹੈ।

**12. ਭਵਿੱਖ**

ਇਹ ਨਿਯਮ ਬਦਲਦੇ ਸਮੇਂ ਅਤੇ ਵਿਸ਼ਿਆਂ ਦੇ ਵਿਕਾਸ ਦੇ ਨਾਲ ਲਾਇਬ੍ਰੇਰੀ ਸੇਵਾ ਪ੍ਰਦਾ ਕਰਨ ਹਿਤ ਅਗਵਾਈ ਵਾਸਤੇ ਪ੍ਰੇਰਨਾ-ਸ੍ਰੋਤ ਹਨ। ਜਿਉਂ ਜਿਉਂ ਪਾਠਕਾਂ ਦੀ ਮੰਗ ਪੁਸਤਕਾਂ ਤ ਥੋੜ੍ਹਾ ਹਟ ਕੇ ਦੂਸਰੇ ਪ੍ਰਲੇਖਾਂ ਵਲ ਹੋਈ ਤਾਂ ਨਵੀਂ ਕਿਸਮ ਦੀ ਸੇਵਾ ਦੀ ਲੋੜ ਮਹਿਸੂਸ ਹੋਈ। ਸੇਵ ਦੀ ਵਿਧੀ ਵਿਚ ਤਬਦੀਲੀ ਅਪਣਾ ਕੇ ਨਵੀਂ ਸੇਵਾ ਵਿਧੀ ਵਿਕਸਿਤ ਕੀਤੀ ਗਈ, ਜਿਸ ਪ੍ਰਲੇਖਨ ਸੇਵਾ ਦਾ ਨਾਮ ਦਿੱਤਾ ਗਿਆ। ਇਸ ਲੋੜ ਨੂੰ ਮੁੱਖ ਰੱਖਦੇ ਹੋਏ ਰੰਗਾਨਾਥਨ[19] ਨੇ ਪੰ ਨਿਯਮਾਂ ਵਿਚ ਹੇਠ ਲਿਖੀ ਤਬਦੀਲੀ ਕੀਤੀ :

| | |
|---|---|
| ਪਹਿਲਾ ਨਿਯਮ : | ਦਸਤਾਵੇਜ਼ (ਜਾਂ ਪ੍ਰਲੇਖ) ਵਰਤਣ ਲਈ ਹੁੰਦੇ ਹਨ। |
| ਦੂਸਰਾ ਨਿਯਮ : | ਹਰ ਪਾਠਕ ਨੂੰ ਦਸਤਾਵੇਜ਼ ਦਿਉ। |
| ਤੀਸਰਾ ਨਿਯਮ : | ਹਰ ਦਸਤਾਵੇਜ਼ ਪਾਠਕ ਤਕ ਪਹੁੰਚਾਉ। |
| ਚੌਥਾ ਨਿਯਮ : | ਪਾਠਕ ਦਾ ਸਮਾਂ ਬਚਾਓ |
| ਪੰਜਵਾਂ ਨਿਯਮ : | ਲਾਇਬ੍ਰੇਰੀ ਵਿਕਾਸਸ਼ੀਲ ਸੰਸਥਾ ਹੈ। |

ਇਥੇ ਪੰਜਵੇਂ ਨਿਯਮ ਵਿਚ ਲਾਇਬ੍ਰੇਰੀ ਦੇ ਸਥਾਨ ਤੇ 'ਪ੍ਰਲੇਖਨ ਕੇਂਦਰ' ਵੀ ਹੋ ਸਕਦਾ ਹੈ ਕਿਉਂਕਿ ਲਘੂ ਦਸਤਾਵੇਜ਼ਾਂ ਆਮ ਕਰਕੇ ਪ੍ਰਲੇਖਨ ਕੇਂਦਰ ਵਿਚ ਇਕੱਤਰ ਕੀਤੀਆਂ ਜਾਂਦੀਅ ਹਨ, ਜਿੱਥੋਂ ਇਨ੍ਹਾਂ ਤੇ ਆਧਾਰਿਤ ਪ੍ਰਲੇਖਨ ਸੇਵਾ ਦਿੱਤੀ ਜਾਂਦੀ ਹੈ।

ਪਿਛਲੇ ਕੁਝ ਸਾਲਾਂ ਵਿਚ ਗਿਆਨ ਅਤੇ ਸੂਚਨਾ ਪ੍ਰਸਾਰ, ਪਾਠਕਾਂ ਦੀਆਂ ਵਧਦੀਅ ਅਤੇ ਬਦਲਦੀਆਂ ਹੋਈਆਂ ਸੂਚਨਾ ਲੋੜਾਂ, ਬਦਲਦੀ ਹੋਈ ਤਕਨਾਲੋਜੀ, ਦੂਰ ਸੰਚਾਰ ਸਾਧਨਾਂ ਦ ਵਿਕਾਸ, ਕੰਪਿਊਟਰ ਦੀ ਵਰਤੋਂ ਕਾਰਨ ਜੀਵਨ ਸ਼ੈਲੀ ਵਿਚ ਬਦਲਾਉ ਆਏ ਹਨ। ਇਸ ਤਬਦੀਲ ਦੇ ਪ੍ਰਭਾਵ ਸਮਾਜਕ, ਆਰਥਕ, ਰਾਜਨੀਤਕ ਅਤੇ ਤਕਨਾਲੋਜੀ ਦੇ ਸੰਦਰਭ ਵਿਚ ਸਪਸ਼ਟ ਹੋ ਰ ਹਨ। ਇਸ ਸਦਕਾ ਵਿਦਵਾਨਾਂ ਨੇ ਇਸ ਨਵੇਂ ਯੁੱਗ ਨੂੰ 'ਸੂਚਨਾ ਯੁੱਗ' ਅਤੇ ਇਸ ਸਮਾਜ ਨ 'ਸੂਚਨਾ ਸਮਾਜ' ਦਾ ਨਾਮ ਦਿੱਤਾ ਹੈ।[20] ਫਲਸਰੂਪ ਲਾਇਬ੍ਰੇਰੀਆਂ ਵੀ ਸੂਚਨਾ ਵਿਗਿਆਨ ਵਿ ਤਬਦੀਲ ਹੋ ਗਿਆ ਹੈ। ਲਾਇਬ੍ਰੇਰੀ ਸੇਵਾ ਦੀ ਇਕਾਈ ਪੁਸਤਕ ਤੋਂ ਪ੍ਰਲੇਖ, ਅਤੇ ਪ੍ਰਲੇਖ ਤ ਸੂਚਨਾ ਵਿਚ ਬਦਲ ਗਈ ਹੈ।

ਇਸ ਸੰਦਰਭ ਵਿਚ ਇਨ੍ਹਾਂ ਨਿਯਮਾਂ ਦਾ ਪ੍ਰੋ. ਭੱਟਾਚਾਰੀਆ[21] ਨੇ ਪੁਨਰ ਸੂਤਰੀਕਰ

ਕੀਤਾ ਹੈ :

ਪਹਿਲਾ ਨਿਯਮ : ਸੂਚਨਾ ਵਰਤੋਂ ਲਈ ਹੁੰਦੀ ਹੈ।

ਦੂਸਰਾ ਨਿਯਮ : ਹਰ ਵਰਤਣ ਵਾਲੇ ਨੂੰ ਸੂਚਨਾ ਦਿਉ।

ਤੀਸਰਾ ਨਿਯਮ : ਹਰ ਸੂਚਨਾ ਨੂੰ ਵਰਤੋਂਕਾਰ ਤਕ ਪਹੁੰਚਾਉ।

ਚੌਥਾ ਨਿਯਮ : ਸੂਚਨਾ ਵਰਤੋਂਕਾਰ ਦਾ ਸਮਾਂ ਬਚਾਓ

ਪੰਜਵਾਂ ਨਿਯਮ : ਸੂਚਨਾ ਬ੍ਰਹਿਮੰਡ ਵਿਕਾਸਸ਼ੀਲ ਹੈ।

ਸਮਾਜ ਵਿਚ ਅਜਿਹੀਆਂ ਤਬਦੀਲੀਆਂ ਕਾਰਣ ਹੋਏ ਬਹੁਮੁਖੀ ਵਿਕਾਸ ਸਦਕਾ ਸੇਵਾ ਪ੍ਰਦਾਨ ਕਰਨ ਦੀਆਂ ਵਿਧੀਆਂ ਵਿਚ ਵਿਕਾਸ ਹੋਇਆ ਅਤੇ ਆਧੁਨਿਕ ਲਾਇਬ੍ਰੇਰੀ, ਪ੍ਰਲੇਖਨ ਕੇਂਦਰ ਜਾਂ ਸੂਚਨਾ ਕੇਂਦਰ ਵਿਚ ਚੋਣਵੀਂ ਸੂਚਨਾ ਪ੍ਰਸਾਰ (Selective Disseminationof Information) ਸੇਵਾ ਪ੍ਰਦਾਨ ਕਰਨ ਵਾਸਤੇ ਵੀ ਪੰਜ ਮੂਲ ਨਿਯਮ ਢੁਕਵੀਂ ਅਗਵਾਈ ਕਰਦੇ ਹਨ।[22]

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਡਾ. ਰੰਗਾਨਾਥਨ ਦੇ ਪੰਜ ਨਿਯਮ ਆਧੁਨਿਕ ਸੂਚਨਾ ਵਿਗਿਆਨ ਦੇ ਹਰ ਖੇਤਰ ਵਿਚ ਲਾਗੂ ਹੁੰਦੇ ਹਨ ਅਤੇ ਅਜੋਕੇ ਸੂਚਨਾ ਯੁਗ ਵਿਚ ਇਨ੍ਹਾਂ ਦੀ ਤਰਕ-ਸੰਗਤੀ ਅਤੇ ਪ੍ਰਾਸੰਗਕਿਤਾ ਹੋਰ ਵੀ ਵਧ ਗਈ ਹੈ, ਜੋ ਆਉਣ ਵਾਲੇ ਸਮੇਂ ਵਿਚ ਵੀ ਕਾਇਮ ਰਹੇਗੀ।

## ਹਵਾਲੇ


1. S.R.Ranganathan, *The Five Laws of Library Science,* 2nd ed., Bombay: Asia Publishing House, 1957 (First Published 1931).
2. Ibid, p. 368.
3. S.R.Ranganathan, *Reference Service,* 2nd ed., Bombay: Asia Publishing House, 1961, p. 68.
4. Ibid, p. 285.
5. Ibid, p. 378.
6. Association of Indian Universities, New Delhi, *National Policy on University Libraries : Report,* New Delhi : The Author, 1987, p. 5.
7. S.R.Ranganathan, *The Five Laws of Library Science,* op. cit., p. 326.
8. Hakam Singh "Dr. Ranganathan & Library Science", In: Kaula, P.N.(Ed.), : *Library Science Today : Ranganathan Festschrift*, Vol. I, Bombay : Asia Publishing House, 1965, p. 616.
9. Ranganathan. *The Five Laws...,* op. cit., pp. 352-353.
10. F.W.Lancaster, "The Library as a Growing Organism" In: Rajagopalan. T. (Ed.): *Ranganathan's Philosophy : Assessment Impact and Relevence*, New Delhi : Vikas Publishing House, 1986, p. 52.

11. W.C. Berwick Sayers, "Preface", In : Ranganathan, S.R., *Prolegomen to Library Classification*, 2nd ed., Bombay : Asia Publishing House 1957, p. 19.
12. J.H.Shera, *Sociological Foundations of Librarianship*, Bombay Asia Publishing House, 1970, pp. 76-77.
13. F.H.Graves, "The Five Laws of Library Science", *Special Libraries* 49, 1958, p. 271.
14. B.C.Vickery, "Concept of Documentation", *Journal o Documentation*, 34 (4) December 1978: 279-287.
15. F.W.Lancaster and Rashmi Malhotra, "Five Laws of Library Scienc as a Guide to the Evaluation of Library Services." In : Agarwal, S.N. etc., (Eds.): *Perspectives of Library and Information Science* Lucknow: Print House, 1982, Vol. 1, p. 26.
16. Pauline A. Atherton, *Putting Knowledge to Work : An America view of Ranganathan's Five Laws of Library Science,* Delhi : Vika Publishing House, 1973, p. 36.
17. Pauline A. Atherton, "Dr. S.R.Ranganathan", *Library Resources an Technical Services:* 14, 1970: 582-584.
18. James Olle, *Library History*, London : Andre Deutsch, 1979, p. 103.
19. S.R.Ranganathan, *Documentation and its Facets*, Bombay : Asi Publishing House, 1963, p. 43.
20. Daniel Bell, *The Coming of Post-industrial Society*, New York, 1973 Alvin Toffler, *TheThird Wave*, London : Pan Books, 1981.
21. G.Bhattacharyya, "Relevence & Ranganathan's Ideas in the Context c Modern Development, In : Mohanrajan, P.A. (Ed.): *New Trends i International Librarianship*, New Delhi : Allied Publishers, 1981, p. 231
22. G.Bhattacharyya, "SDI and Five Laws of Library Service", *Herald c Library Science*, 7 (3) July, 1968 : 172-180.

ਅਧਿਆਇ 4

# ਲਾਇਬ੍ਰੇਰੀ ਦਾ ਸਮਾਜ ਵਿਚ ਸਥਾਨ

## 1. ਭੂਮਿਕਾ

ਆਧੁਨਿਕ ਸਮਾਜ ਦਾ ਆਧਾਰ ਇਸ ਦੀ ਸਭਿਅਤਾ, ਸੰਸਕ੍ਰਿਤੀ ਅਤੇ ਆਪਸੀ ਮੇਲ ਜੋਲ ਦੀ ਭਾਵਨਾ ਹੁੰਦੀ ਹੈ। ਸਮਾਜ ਦੀ ਸਥਿਰਤਾ ਇਨ੍ਹਾਂ ਤਿੰਨ ਤੱਤਾਂ ਦੀ ਤਿਪਾਈ ਉਪਰ ਬਣੀ ਰਹਿੰਦੀ ਹੈ ਅਤੇ ਇਸ ਤਰ੍ਹਾਂ ਬਹੁ-ਸਮਾਜ, ਰਾਸ਼ਟਰ ਅਤੇ ਅੰਤਰ-ਰਾਸ਼ਟਰ ਦੇ ਰੂਪ ਵਿਚ ਇਹ ਲਗਾਤਾਰ ਵਿਕਸਿਤ ਹੁੰਦਾ ਰਹਿੰਦਾ ਹੈ। ਅਗਿਆਨਤਾ, ਗਰੀਬੀ, ਆਲਸ, ਮੰਦਭਾਵਨਾਵਾਂ ਆਦਿ ਸਮਾਜ ਦੇ ਬਹੁਤ ਵੱਡੇ ਦੁਸ਼ਮਣ ਹੁੰਦੇ ਹਨ, ਜਿਸ ਕਰਕੇ ਸਮਾਜ ਦੀ ਉੱਨਤੀ ਅਤੇ ਵਿਕਾਸ ਰੁਕ ਜਾਂਦਾ ਹੈ, ਸਮਾਜ ਵਿਚ ਅਸਥਿਰਤਾ ਆ ਜਾਂਦੀ ਹੈ ਅਤੇ ਇਹ ਗਰੀਬੀ ਵਲ ਵਧਣ ਲਗਦਾ ਹੈ। ਇਸ ਲਈ ਸਮਾਜਕ ਬੁਰਾਈਆਂ ਨੂੰ ਦੂਰ ਕਰਨ ਦੀ ਬਹੁਤ ਲੋੜ ਰਹਿੰਦੀ ਹੈ। ਇਹ ਤਾਂ ਹੀ ਹੋ ਸਕਦਾ ਹੈ, ਜੇਕਰ ਸਮਾਜ ਵਿਚ ਸਿੱਖਿਆ, ਗਿਆਨ ਅਤੇ ਸੂਚਨਾ ਜਾਂ ਜਾਣਕਾਰੀ ਦਾ ਪ੍ਰਸਾਰ ਕੀਤਾ ਜਾਵੇ। ਇਨ੍ਹਾਂ ਤਿੰਨਾਂ ਸਾਧਕਾਂ ਦੇ ਪ੍ਰਸਾਰ ਵਾਸਤੇ ਅਨੇਕ ਸੰਸਥਾਵਾਂ ਕੰਮ ਕਰਦੀਆਂ ਹਨ ਅਤੇ ਲਾਇਬ੍ਰੇਰੀ ਉਨ੍ਹਾਂ ਵਿਚੋਂ ਇਕ ਹੈ। ਲਾਇਬ੍ਰੇਰੀ ਸਮਾਜਕ ਸੰਸਥਾ ਹੋਣ ਕਰਕੇ ਸਮਾਜ ਭਲਾਈ ਦੇ ਕੰਮਾਂ ਵਿਚ ਹਮੇਸ਼ਾਂ ਰੁਝੀ ਰਹਿੰਦੀ ਹੈ।

ਸਮਾਜ ਵਿਚ ਲਾਇਬ੍ਰੇਰੀ ਦੀ ਹੇਠ ਲਿਖੇ ਅਨੁਸਾਰ ਪ੍ਰਮੁੱਖ ਭੂਮਿਕਾ ਹੈ।

## 2. ਸੂਚਨਾ ਪ੍ਰਸਾਰ ਅਤੇ ਲਾਇਬ੍ਰੇਰੀ

ਸਮਾਜਕ ਵਿਕਾਸ ਦੇ ਨਾਲ ਨਾਲ ਮਨੁੱਖੀ ਵਿਚਾਰਾਂ ਦਾ ਵਿਕਾਸ ਹੋਇਆ। ਇਸ ਨੇ ਮਨੁੱਖੀ ਗਿਆਨ ਨੂੰ ਜਨਮ ਦਿੱਤਾ, ਜੋ ਸਦੀਆਂ ਤੋਂ ਵਿਕਸਿਤ ਹੁੰਦਾ ਆ ਰਿਹਾ ਹੈ। ਕੋਈ ਸਮਾਂ ਸੀ, ਜਦੋਂ ਵਿਦਵਾਨ ਅਤੇ ਬੁੱਧੀਮਾਨ ਵਿਅਕਤੀ ਸੰਪੂਰਨ ਮਨੁੱਖੀ ਗਿਆਨ ਦੇ ਮਾਲਕ ਹੁੰਦੇ ਸਨ, ਦਰਸ਼ਨਵੇਤਾ ਹੁੰਦੇ ਸਨ ਤੇ ਤੁਰਦੇ ਫਿਰਦੇ ਮਹਾਨ ਕੋਸ਼ ਹੁੰਦੇ ਸਨ। ਇਸ ਜਮਾਤ ਦਾ ਅਖੀਰਲਾ ਦਰਸ਼ਨਵੇਤਾ ਅਤੇ ਵਿਦਵਾਨ ਲੀਬਨਿਜ਼ (1646-1716) ਉਸ ਸਮੇਂ ਦੇ ਸੰਪੂਰਨ ਮਨੁੱਖੀ ਵਿਚਾਰਾਂ ਦਾ, ਸੋਚ-ਸਮਝ ਦਾ, ਗਿਆਨ ਦਾ ਮਾਲਕ ਸੀ।[1]

ਲਾਇਬ੍ਰੇਰੀ ਦਾ ਇਹ ਸਮਾਜਕ ਕਰਤੱਵ ਹੈ ਕਿ ਉਹ ਸਮਾਜ ਦੇ ਪ੍ਰਕਾਸ਼ਿਤ ਗਿਆਨ ਅਤੇ ਸੂਚਨਾ ਨੂੰ ਇਕੱਤਰ ਕਰੇ, ਸੰਗ੍ਰਹਿਤ ਕਰੇ, ਤਰਤੀਬ ਦੇਵੇ ਅਤੇ ਉਸ ਦਾ ਪ੍ਰਸਾਰ ਕਰੇ। ਇਸ ਨਾਲ ਹੀ ਮਨੁੱਖੀ ਸਭਿਅਤਾ, ਸਭਿਆਚਾਰ ਆਦਿ ਦਾ ਵਿਕਾਸ ਹੁੰਦਾ ਹੈ। ਗਿਆਨ ਪ੍ਰਾਪਤੀ ਨਾਲ ਹੀ ਖੋਜ ਕਾਰਜ ਹੁੰਦਾ ਹੈ, ਨਵੀਆਂ ਕਾਢਾਂ ਸਾਹਮਣੇ ਆਉਂਦੀਆਂ ਹਨ, ਜਿਸ ਨਾਲ ਫਿਰ ਗਿਆਨ ਦੀ ਰਚਨਾ ਹੁੰਦੀ ਹੈ।

ਪੁਸਤਕਾਂ ਅਤੇ ਹੋਰ ਪ੍ਰਲੇਖਾਂ ਵਿਚ ਅੰਕਿਤ ਸੂਚਨਾ ਕੌਮੀ ਪੱਧਰ ਤੇ ਬਹੁਤ ਵੱਡਾ ਸ੍ਰੋਤ ਹੈ, ਜੋ ਹੋਰਨਾਂ ਸ੍ਰੋਤਾਂ ਦਾ ਮੁਕਾਬਲਾ ਕਰਦਾ ਹੈ। ਸੂਚਨਾ ਸ੍ਰੋਤ ਨੂੰ ਅੱਜ ਦੀ ਦੁਨੀਆ ਵਿਚ ਧਨ, ਮਨੁੱਖੀ ਅਤੇ ਸਾਮੱਗਰੀ ਸ੍ਰੋਤਾਂ ਦੇ ਬਰਾਬਰ ਸਮਝਿਆ ਜਾਦਾ ਹੈ। ਪਿਛਲੇ ਕੁਝ ਸਮੇਂ ਵਿਚ ਵਿਗਿਆਨ, ਤਕਨਾਲੋਜੀ, ਚਿਕਿਤਸਾ ਆਦਿ ਦੇ ਖੇਤਰਾਂ ਵਿਚ ਸੂਚਨਾ ਪ੍ਰਸਾਰ ਇਤਨੀ ਤੇਜ਼ੀ ਨਾਲ ਹੋਇਆ ਹੈ ਕਿ ਵੱਡੀ ਤੋਂ ਵੱਡੀ ਲਾਇਬ੍ਰੇਰੀ ਵੀ ਸਾਰੀ ਪ੍ਰਕਾਸ਼ਿਤ ਸਾਮੱਗਰੀ ਨਹੀਂ ਖਰੀਦ ਸਕਦੀ। ਅਮਰੀਕਾ ਦੇ ਪ੍ਰਸਿੱਧ ਸਮਾਜ ਵਿਗਿਆਨੀ ਅਤੇ ਲੇਖਕ ਐਲਵਿਨ ਟੌਫਲਰ[2] ਅਨੁਸਾਰ ਜਿਸ ਹਿਸਾਬ ਨਾਲ ਗਿਆਨ ਦਾ ਪ੍ਰਸਾਰ ਹੋ ਰਿਹਾ ਹੈ, ਅੱਜ ਪੈਦਾ ਹੋਇਆ ਬੱਚਾ ਜਦੋਂ ਕਾਲਜ ਵਿਚੋਂ ਡਿਗਰੀ ਲੈ ਕੇ ਬਾਹਰ ਆਵੇਗਾ ਤਾਂ ਇਹ ਸੂਚਨਾ ਅਤੇ ਗਿਆਨ ਚਾਰ ਗੁਣਾਂ ਹੋ ਚੁਕਾ ਹੋਵੇਗਾ। ਜਦੋਂ ਉਹ ਬੱਚਾ 50 ਸਾਲ ਦਾ ਹੋਵੇਗਾ ਤਾਂ ਇਹ ਗਿਆਨ ਬੱਤੀ-ਗੁਣਾਂ ਵੱਧ ਚੁੱਕਿਆ ਹੋਵੇਗਾ।

**2.1. ਸੂਚਨਾ ਵਿਸਫੋਟ** : ਇਸ ਸੂਚਨਾ ਅਤੇ ਗਿਆਨ ਵਿਸਫੋਟ ਸਦਕਾ ਲਾਇਬ੍ਰੇਰੀ ਦੀ ਭੂਮਿਕਾ ਵਿਚ ਵੀ ਬਦਲਾਉ ਆਇਆ ਹੈ। ਲਾਇਬ੍ਰੇਰੀ ਵਿਚ ਸੱਜਰੇ ਅਤੇ ਨਵੇਂ-ਨਰੋਏ ਗਿਆਨ ਅਤੇ ਸੂਚਨਾ ਵਾਸਤੇ ਨਵੀਨ ਦਸਤਾਵੇਜ਼ਾਂ ਅਤੇ ਰਸਾਲੇ ਆਦਿ ਇਕੱਤਰ ਕਰਨੇ ਪੈਂਦੇ ਹਨ। ਪ੍ਰਸਿੱਧ ਵਿਗਿਆਨੀ ਡੀ. ਸੋਲਾ ਪਰਾਈਸ[3] ਦੇ ਅਨੁਸਾਰ 1800 ਈ. ਤਕ ਕੇਵਲ 100 ਵਿਗਿਆਨਕ ਰਸਾਲੇ ਉਪਲਬੱਧ ਸਨ, ਜੋ ਵੱਧ ਕੇ 1830 ਈ. ਤਕ ਪੰਜ ਗੁਣਾਂ ਹੋ ਗਏ। ਇਨ੍ਹਾਂ ਨੂੰ ਪੜ੍ਹਨਾ ਕਿਸੇ ਵੀ ਵਿਗਿਆਨੀ ਵਾਸਤੇ ਮੁਸ਼ਕਿਲ ਹੋ ਗਿਆ ਸੀ। ਇਹ ਗਿਣਤੀ 1850 ਵਿਚ 1000 ਹੋ ਗਈ ਸੀ, ਜੋ ਇਕ ਸਦੀ ਵਿਚ ਵਿਗਿਆਨਕ ਸੂਚਨਾ ਅਤੇ ਗਿਆਨ ਦੀ ਦਸ ਗੁਣਾਂ ਵਧਣ ਦੀ ਸੂਚਕ ਹੈ। ਸੰਨ 1900 ਵਿਚ ਇਹ ਰਸਾਲੇ 10,000 ਅਤੇ 1950 ਇਨ੍ਹਾਂ ਦੀ ਗਿਣਤੀ 1,00,000 ਹੋ ਗਈ। ਇਸ ਸਮੇਂ ਇਹ ਗਿਣਤੀ 1,70,000 ਹੋ ਗਈ ਹੈ। ਇਹ ਹੀ ਕਾਰਣ ਹੈ ਕਿ ਇਸ ਪ੍ਰਸਾਰ ਨੂੰ ਸੂਚਨਾ ਵਿਸਫੋਟ ਦਾ ਨਾਮ ਦਿੱਤਾ ਗਿਆ ਹੈ।

ਇਸ ਨਵੀਂ ਸਮਾਜਕ ਸਮੱਸਿਆ ਦਾ ਇਥੇ ਹੀ ਅੰਤ ਨਹੀਂ। ਹੁਣ ਤਾਂ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਸੂਚਨਾ ਅਤੇ ਗਿਆਨ ਹਰ 6-7 ਸਾਲ ਬਾਅਦ ਦੁੱਗਣਾ ਹੋ ਜਾਂਦਾ ਹੈ, ਜਦ ਕਿ ਸਮਾਜ ਵਿਗਿਆਨ ਦੇ ਖੇਤਰ ਵਿਚ ਹਰ 8-10 ਸਾਲ ਬਾਅਦ ਇਹ ਦੁਗਣਾ ਹੋ ਜਾਂਦਾ ਹੈ। ਇਸ ਸਾਰੀ ਸੂਚਨਾ ਦੀ ਸੰਭਾਲ ਅਤੇ ਰਖਵਾਲੀ ਲਾਇਬ੍ਰੇਰੀ ਹੀ ਕਰ ਸਕਦੀ ਹੈ ਅਤੇ ਲੋੜ ਪੈਣ ਤੇ ਖੋਜੀਆਂ ਅਤੇ ਵਿਗਿਆਨੀਆਂ ਤਕ ਪਹੁੰਚਾਉਂਦੀ ਹੈ।

ਐਲਵਿਨ ਟੌਫਲਰ[4] ਦੀ ਤੀਸਰੀ ਲਹਿਰ, ਜਿਸ ਕਾਰਨ ਸੰਚਾਰ ਮਾਧਿਅਮ ਵਿਚ ਆਈ ਕ੍ਰਾਂਤੀ ਨੇ ਦਸਤਾਵੇਜ਼ਾਂ ਦਾ ਸਰੂਪ ਬਦਲ ਦਿੱਤਾ ਹੈ। ਹੁਣ ਪੁਸਤਕਾਂ ਅਤੇ ਰਸਾਲਿਆਂ ਦੇ ਨਾਲ ਨਾਲ ਵੀਡੀਓ ਕੈਸੇਟ, ਟੇਪਾਂ, ਸੀ.ਡੀ., ਫਿਲਮਾਂ, ਲਘੂ ਫ਼ਿਲਮਾਂ, ਕੰਪਿਊਟਰ, ਕੰਪਿਊਟਰ ਟੇਪਾਂ, ਫਲਾਪੀ, ਡਿਸਕ ਆਦਿ ਦੀ ਵਰਤੋਂ ਸੂਚਨਾ ਪਸਾਰ ਅਤੇ ਪ੍ਰਸਾਰ ਵਿਚ ਮਦਦ ਕਰਦੇ ਹਨ। ਇਸ ਨਾਲ ਸਮਾਜ ਦਾ ਚਿਹਰਾ-ਮੁਹਰਾ ਬਦਲ ਗਿਆ ਹੈ। ਇਸ ਨਵੇਂ ਸਮਾਜ ਨੂੰ ਡੇਨੀਅਲ ਬੈਲ ਨੇ 'ਪੋਸਟ-ਇੰਡਸਟ੍ਰੀਅਲ ਸੋਸਾਇਟੀ' ਦਾ ਨਾਮ ਦਿੱਤਾ ਹੈ ਅਤੇ ਕੁਝ ਹੋਰ ਵਿਗਿਆਨੀ ਇਸ ਨੂੰ 'ਲਰਨਡ ਸੋਸਾਇਟੀ' ਦਾ ਨਾਮ ਦਿੰਦੇ ਹਨ। ਟੌਫਲਰ ਇਸ ਨੂੰ 'ਇਨਫ਼ੋਸਫੀਅਰ' ਕਹਿੰਦਾ ਹੈ, ਜੋ 'ਇਨਫਾਰਮੇਸ਼ਨ ਸੋਸਾਇਟੀ' ਦੇ ਬਰਾਬਰ ਦਾ ਸੰਕਲਪ ਹੈ।

ਇਕ ਹੋਰ ਵਿਚਾਰ ਅਨੁਸਾਰ ਇਸ ਸਮੇਂ ਅਮਰੀਕਾ ਅਤੇ ਇੰਗਲੈਂਡ ਜਿਹੇ ਉੱਨਤ ਪੱਛਮੀ ਦੇਸ਼ਾਂ ਵਿਚ ਲਗਭਗ 60% ਤਕ ਕਿਰਤੀ ਸੇਵਾਵਾਂ, ਸੂਚਨਾ ਅਤੇ ਸੰਚਾਰ ਵਿਚ ਲਗੇ ਹੋਏ ਹਨ। ਸੂਚਨਾ ਦਾ ਇਕ ਵੱਡਾ (ਪਰੰਤੂ ਇਕੱਲਾ ਨਹੀਂ) ਸੋਮਾ ਹੋਣ ਕਰਕੇ ਲਾਇਬ੍ਰੇਰੀ ਦੇ ਮਹੱਤਵ ਦਾ ਭਵਿੱਖ ਵਿਚ ਵਾਧਾ ਹੋਣਾ ਜ਼ਰੂਰੀ ਹੈ। ਇਸ ਪ੍ਰਕ੍ਰਿਆ ਵਿਚ ਰਵਾਇਤੀ ਲਾਇਬ੍ਰੇਰੀ ਦਾ ਸੂਚਨਾ ਕੇਂਦਰ ਵਿਚ ਬਦਲ ਜਾਣ ਦੀ ਸੰਭਾਵਨਾ ਵੀ ਹੋ ਸਕਦੀ ਹੈ। ਇਸ ਤਰ੍ਹਾਂ ਦਾ ਸੂਚਨਾ ਵਿਸਫੋਟ ਹੁਣ ਨਵੇਂ 'ਸੂਚਨਾ ਸਮਾਜ', ਜੋ ਨਵੇਂ ਰੂਪ ਵਿਚ ਨਵੇਂ ਸੰਚਾਰ ਸਾਧਨਾਂ ਰਾਹੀਂ ਵਿਕਸਿਤ ਹੋਇਆ ਹੈ, ਕੰਪਿਊਟਰਾਈਜ਼ਡ ਡਾਟਾ-ਬੇਸਿਜ਼ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਇਹ ਡਾਟਾਬੇਸਿਜ਼ ਆਫ਼-ਲਾਈਨ ਅਤੇ ਆਨ-ਲਾਈਨ ਦੋਵੇਂ ਪ੍ਰਚਲਿਤ ਹਨ ਪਰ ਹੁਣ ਵਿਸ਼ਵ ਭਰ ਵਿਚ ਰੁਝਾਨ ਆਨ-ਲਾਈਨ ਵਲ ਵਧੇਰੇ ਹੋ ਰਿਹਾ ਹੈ। ਇਸ ਦੇ ਨਾਲ ਹੀ ਨੈਟਵਰਕ ਵੀ ਵਿਕਸਿਤ ਕੀਤੇ ਜਾ ਰਹੇ ਹਨ। ਇਥੋਂ ਤਕ ਕਿ ਭਾਰਤ ਵਿਚ ਵੀ ਨਿਸਕੇਅਰ, ਡੇਸੀਡਾਕ ਅਤੇ ਹੋਰ ਸਰਕਾਰੀ ਏਜੰਸੀਆਂ ਨੇ ਨੈਟਵਰਕ ਤਿਆਰ ਕੀਤੇ ਹਨ, ਜਿਨ੍ਹਾਂ ਰਾਹੀਂ ਤੁਰੰਤ ਸੂਚਨਾ ਪ੍ਰਸਾਰ ਕੀਤਾ ਜਾਂਦਾ ਹੈ।

ਭਾਰਤ ਸਰਕਾਰ ਦੀ ਸੀ.ਐਸ.ਆਈ.ਆਰ. ਦੀਆਂ ਪ੍ਰਯੋਗਸ਼ਾਲਾਵਾਂ ਦਾ ਆਪਸ ਵਿਚ ਇਕ ਨੈਟਵਰਕ, ਜਿਸ ਨੂੰ Sirnet ਕਹਿੰਦੇ ਹਨ, ਅਮਲ ਵਿਚ ਆ ਚੁਕਾ ਹੈ। ਇਸੇ ਤਰ੍ਹਾਂ ਦਿੱਲੀ ਅਤੇ ਹੋਰ ਖੇਤਰਾਂ ਦੀਆਂ ਕੁਝ ਪ੍ਰਮੁੱਖ ਲਾਇਬ੍ਰੇਰੀਆਂ ਵਾਸਤੇ Delnet ਅਮਲ ਵਿਚ ਲਿਆਂਦਾ ਗਿਆ ਹੈ। ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਵਲੋਂ Inflibnet ਅਮਲ ਵਿਚ ਹੈ; ਹੋਰ ਵੀ ਅਨੇਕਾਂ ਨੈਟਵਰਕ ਉਪਰ ਕੰਮ ਹੋ ਰਿਹਾ ਹੈ। ਇਸ ਸਭ ਨਾਲ ਲਾਇਬ੍ਰੇਰੀਆਂ ਵਿਚ ਇਕੱਤਰ ਕੀਤੀ ਸੂਚਨਾ ਦਾ ਪ੍ਰਸਾਰ ਕੇਵਲ ਮਿੰਟਾਂ-ਸਕਿੰਟਾਂ ਦੀ ਗੱਲ ਹੀ ਰਹਿ ਜਾਵੇਗੀ। ਸੱਚਮੁੱਚ ਲਾਇਬ੍ਰੇਰੀ ਦਾ ਸਰੂਪ ਬਦਲ ਜਾਵੇਗਾ।

ਲਾਇਬ੍ਰੇਰੀ ਵਿਚ ਸੰਗ੍ਰਹਿਤ ਸੂਚਨਾ ਨੂੰ ਨਵੇਂ ਰੂਪ, ਨਵੀਂ ਸ਼ਕਲ ਵਿਚ ਢਾਲ ਕੇ ਵਿਗਿਆਨੀਆਂ ਅਤੇ ਹੋਰ ਵਿਦਵਾਨਾਂ ਨੂੰ ਪੇਸ਼ ਕੀਤੀ ਜਾਵੇਗੀ। ਇਹ ਕੰਮ ਤਾਂ ਹੁਣ ਵੀ ਲਾਇਬ੍ਰੇਰੀ ਕਰਦੀ ਹੈ, ਜਦ ਉਹ ਪ੍ਰਲੇਖਣ ਸੂਚੀਆਂ, ਪੁਸਤਕ ਸੂਚੀਆਂ, ਸਾਰਾਂਸ਼ ਸੇਵਾ, ਅਨੁਕ੍ਰਮਿਕਰਣ ਸੇਵਾ, ਅਨੁਵਾਦ ਸੇਵਾ ਆਦਿ ਪ੍ਰਦਾਨ ਕਰਦੀ ਹੈ। ਨਵੀਆਂ ਪ੍ਰਸਥਿਤੀਆਂ ਵਿਚ ਲਾਇਬ੍ਰੇਰੀ ਵਿਚ ਸੂਚਨਾ ਪੁਲੰਦਾ (information package) ਦਾ ਪ੍ਰਚਲਨ ਵੀ ਸ਼ੁਰੂ ਹੋ ਚੁਕਾ ਹੈ, ਜਿਸ ਕਰਕੇ ਸੂਚਨਾ ਸੰਗ੍ਰਹਿਣ, ਤਲਾਸ਼, ਮੁੜ-ਪ੍ਰਾਪਤੀ ਅਤੇ ਸੇਵਾ ਦਾ ਕਰਤੱਵ ਸੁਚੱਜੇ ਢੰਗ ਨਾਲ ਨਿਭਾਉਣ ਲਈ ਲਾਇਬ੍ਰੇਰੀਅਨ ਨਵੀਆਂ ਵਿਧੀਆਂ, ਢੰਗਾਂ ਅਤੇ ਤਕਨੀਕਾਂ ਦੀ ਖੋਜ ਕਰ ਰਹੇ ਹਨ ਤਾਂ ਕਿ ਸੂਚਨਾ ਪ੍ਰਸਾਰ ਦਾ ਕਾਰਜ ਪ੍ਰਭਾਵਸ਼ਾਲੀ ਵਿਧੀ ਨਾਲ ਕੀਤਾ ਜਾ ਸਕੇ। ਇਸ ਤਰ੍ਹਾਂ ਲਾਇਬ੍ਰੇਰੀ ਦਾ ਸਮਾਜਕ ਰੋਲ ਕਾਫ਼ੀ ਦਿਲਚਸਪ ਅਤੇ ਚੁਨੌਤੀ-ਭਰਪੂਰ ਬਣਦਾ ਜਾ ਰਿਹਾ ਹੈ।

### 3. ਸਮਾਜਕ, ਵਿਦਿਅਕ ਅਤੇ ਆਰਥਕ ਵਿਕਾਸ ਵਿਚ ਲਾਇਬ੍ਰੇਰੀ ਦੀ ਭੂਮਿਕਾ

3.1 ਪੁਸਤਕਾਂ ਅਤੇ ਹੋਰ ਪਾਠ-ਸਾਮੱਗਰੀ ਦੀ ਸਮਾਜਕ ਵਿਕਾਸ ਦੇ ਕੰਮਾਂ ਵਿਚ ਮਹੱਤਤਾ ਬਹੁਤ ਵਧ ਰਹੀ ਹੈ। ਸਮਾਜ ਦੇ ਸਭਿਆਚਾਰਕ, ਵਿਦਿਅਕ ਅਤੇ ਆਰਥਕ ਵਿਕਾਸ ਵਾਸਤੇ ਲਾਇਬ੍ਰੇਰੀ ਦੀ ਭੂਮਿਕਾ ਨੂੰ ਅਣਗੌਲਿਆ ਨਹੀਂ ਜਾ ਸਕਦਾ। ਪਰ ਇਹ ਤਾਂ ਹੀ ਸੰਭਵ ਹੈ, ਜੇਕਰ ਨਾਗਰਕ ਸਿਖਿਅਤ ਅਤੇ ਗਿਆਨਵਾਨ ਹੋਣ। ਸਮਾਜ, ਰਾਸ਼ਟਰ ਅਤੇ ਸਾਰੇ ਵਿਸ਼ਵ ਦੀ ਉੱਨਤੀ

ਵਿਦਿਅਕ ਉੱਨਤੀ ਨਾਲ ਜੁੜੀ ਹੋਈ ਹੈ। ਲਾਇਬ੍ਰੇਰੀ ਗਿਆਨ ਅਤੇ ਸੂਚਨਾ ਦੇ ਪ੍ਰਸਾਰ ਗ
ਸਮਾਜਕ ਉੱਨਤੀ ਵਿਚ ਹਿੱਸਾ ਪਾਉਂਦੀ ਹੈ, ਕਿਉਂਕਿ ਇਸ ਨਾਲ ਅਗਿਆਨਤਾ ਰੂਪੀ ਹਨੇਰਾ
ਹੁੰਦਾ ਹੈ। ਫਲਸਰੂਪ ਸਮਾਜ ਵਿਚੋਂ ਗਰੀਬੀ, ਬਿਮਾਰੀ, ਸ਼ਰਮ ਦੂਰ ਕੀਤੇ ਜਾ ਸਕਦੇ ਹਨ। ਇਸ ਲ
ਲਾਇਬ੍ਰੇਰੀ ਵਿਚ ਸਮਾਜ ਕਲਿਆਣ ਸੰਬੰਧੀ ਕੰਮਾਂ ਨੂੰ ਨੇਪਰੇ ਚਾੜ੍ਹਨ ਲਈ ਢੁਕਵੀਂ ਪਾਠ ਸਾਮੱ
ਇਕੱਤਰ ਕੀਤੀ ਜਾਵੇ ਅਤੇ ਨਾਗਰਿਕਾਂ ਨੂੰ ਉਹ ਕੰਮ ਵਧੇਰੇ ਪ੍ਰਭਾਵਸ਼ਾਲੀ ਢੰਗਾਂ ਨਾਲ ਕ
ਸੰਬੰਧੀ ਗਿਆਨ ਅਤੇ ਜਾਣਕਾਰੀ ਪ੍ਰਦਾਨ ਕੀਤੀ ਜਾਵੇ।

3.2 ਸਮਾਜਕ-ਆਰਥਕ ਵਿਕਾਸ ਤੋਂ ਭਾਵ ਤੇਜ਼ ਰਫ਼ਤਾਰ ਅਤੇ ਇਕ ਪੱਧਰ ਤੇ ਕਾ
ਰਹਿਣ ਵਾਲੀ ਉੱਨਤੀ, ਜਿਸ ਨਾਲ ਪ੍ਰਤੀ ਵਿਅਕਤੀ ਉਪਜ ਵਿਚ ਵਾਧਾ ਹੁੰਦਾ ਹੈ। ਅ
ਉੱਨਤੀ ਸਮਾਜ ਵਿਚ ਤਕਨਾਲੋਜੀਕਲ, ਆਰਥਕ, ਵਿਦਿਅਕ, ਰਾਜਸੀ, ਸਮਾਜਕ
ਸਭਿਆਚਾਰਕ ਗੁਣਾਂ ਦਾ ਵਿਕਾਸ ਦਰਸਾਉਂਦੀ ਹੈ, ਜੋ ਆਧੁਨਿਕੀਕਰਣ ਕਹਿਲਾਉਂਦਾ ਹੈ।
ਨਾਲ ਦੇਸ਼ ਦੀ, ਕੌਮ ਦੀ ਸੰਪੂਰਨ ਤਰੱਕੀ ਹੁੰਦੀ ਹੈ, ਸਮਾਜ ਦੇ ਸਾਰੇ ਵਰਗਾਂ ਦਾ ਸੰਤੁਲਿਤ
ਸਾਂਵਾ-ਪੱਧਰਾ ਵਿਕਾਸ ਹੁੰਦਾ ਹੈ। ਇਹ ਤਾਂ ਸੰਭਵ ਹੈ, ਜੇਕਰ ਕੌਮ ਦਾ ਧਨ, ਉਪਜ
ਸਰਮਾਇਆ, ਗਿਆਨ-ਰੂਪੀ ਧਨ ਆਦਿ ਕੁਝ ਕੁ ਹੱਥਾਂ ਵਿਚ ਨਾ ਰਹਿ ਕੇ ਸਮਾਜ ਦੇ ਸਾਰੇ ਵ
ਤਕ ਪਹੁੰਚੇ। ਇਸ ਸੰਬੰਧ ਵਿਚ ਲਾਇਬ੍ਰੇਰੀ ਦੀ ਭੂਮਿਕਾ ਬਹੁਤ ਮਹੱਤਵਪੂਰਣ ਬਣ ਜਾਂਦੀ ਹੈ

3.3 ਅਜੋਕੇ ਸਮਾਜ ਦੀਆਂ ਅਨੇਕ ਬੁਰਾਈਆਂ ਵਿਚੋਂ ਇਕ ਹੈ, ਅਮੀਰ ਅਤੇ ਗ
ਵਿਚ ਵਧਦੀ ਆਰਥਕ ਵਿੱਥ, ਪੜ੍ਹੇ ਲਿਖੇ ਅਤੇ ਅਨਪੜ੍ਹ ਵਰਗ ਵਿਚ ਪਾੜਾ, ਹਾਕਮ ਵਰਗ
ਜਨਤਾ ਵਿਚ ਖਾਈ, ਸ਼ਹਿਰੀ ਅਤੇ ਦਿਹਾਤੀਆਂ ਵਿਚ ਅੰਤਰ। ਇਸ ਨਾਲ ਸਮਾਜ ਦਾ ਸੰਤੁ
ਵਿਗੜਦਾ ਹੈ ਅਤੇ ਆਪਸੀ ਗ਼ਲਤ-ਫ਼ਹਿਮੀ ਵਧਦੀ ਹੈ, ਨਾ-ਮਿਲਵਰਤਣ ਅਤੇ ਨਫ਼ਰਤ
ਬੀਜ ਅੰਕੁਰ ਬਣ ਕੇ ਫੁੱਟਦਾ ਹੈ। ਇਸ ਸਮਾਜਕ ਬੁਰਾਈ ਨੂੰ ਦੂਰ ਕਰਨ ਵਾਸਤੇ, ਇਸ ਪਾੜ
ਪੂਰਣ ਵਾਸਤੇ ਆਪਸੀ ਸੰਚਾਰ ਨੂੰ ਵਧਾਉਣਾ ਚਾਹੀਦਾ ਹੈ। ਇਹ ਤਾਂ ਸੰਭਵ ਹੈ, ਜੇਕਰ ਅੱਛੀ
ਵਿਉਂਤੀ ਹੋਈ ਸੰਚਾਰ ਪ੍ਰਣਾਲੀ ਅਪਣਾਈ ਜਾਵੇ ਅਤੇ ਲਾਇਬ੍ਰੇਰੀ ਇਸ ਪ੍ਰਣਾਲੀ ਦਾ
ਅਹਿਮ ਹਿੱਸਾ ਹੈ। ਲਾਇਬ੍ਰੇਰੀ ਪਾਠ ਸਾਮੱਗਰੀ ਅਤੇ ਸੂਚਨਾ ਇਕੱਤਰ ਕਰਦੀ ਹੈ, ਦੇਖ-
ਕਰਦੀ ਹੈ ਅਤੇ ਪ੍ਰਸਾਰ ਕਰਦੀ ਹੈ। ਮੌਜੂਦਾ ਸਮਾਜਕ-ਆਰਥਕ ਸਥਿਤੀ ਦਾ ਸਹੀ ਜਾ
ਪੁਸਤਕਾਂ ਅਤੇ ਹੋਰ ਪਾਠ-ਸਾਮੱਗਰੀ ਰਾਹੀਂ ਲਗਦਾ ਹੈ, ਜਿਨ੍ਹਾਂ ਵਿਚ ਅੰਕਿਤ ਲੋੜੀਂਦੀ ਸੂ
ਦਾ ਲੋਕਾਂ ਤਕ ਸੰਚਾਰ ਜ਼ਰੂਰੀ ਹੈ। ਇਥੋਂ ਹੀ ਲਾਇਬ੍ਰੇਰੀ ਦੀ ਸਮਾਜਕ-ਆਰਥਕ ਵਿਕਾਸ
ਭੂਮਿਕਾ ਸ਼ੁਰੂ ਹੁੰਦੀ ਹੈ। ਅੱਜ ਦੇ ਸੰਦਰਭ ਵਿਚ ਲਾਇਬ੍ਰੇਰੀ ਨੂੰ ਵਧੇਰੇ ਜਾਗਰੂਕ ਅਤੇ ਕ੍ਰਿਆ
ਭੂਮਿਕਾ ਨਿਭਾਉਣ ਦੀ ਲੋੜ ਹੈ।

3.4 ਵਿਕਾਸ ਦੇ ਨਾਲ ਨਾਲ ਜਿਉਂ ਜਿਉਂ ਸਮਾਜ ਵਧੇਰੇ ਸਭਿਅ ਅਤੇ ਸੂਖਮ ਹੋਵੇ
ਇਸ ਦਾ ਸਮਾਜਕ ਸੰਗਠਨ ਉਤਨਾ ਹੀ ਜਟਿਲ ਹੁੰਦਾ ਜਾਵੇਗਾ। ਇਸ ਜਟਿਲਤਾ ਨੂੰ ਸ
ਲਈ, ਲਾਇਬ੍ਰੇਰੀ ਦੀ ਲੋੜ ਵਧੇਰੇ ਮਹਿਸੂਸ ਹੋਵੇਗੀ। ਗਿਆਨ ਪ੍ਰਾਪਤੀ ਦਾ ਕਾਰਜ ਵਿਅਕਤੀ
ਪੱਧਰ ਤੇ ਸੁਭਾਵਕ ਅਤੇ ਸਹਿਜ ਹੈ, ਜਦ ਕਿ ਸਮਾਜਕ ਪੱਧਰ ਤੇ ਇਹ ਕਾਰਜ ਬਾਹਰੀ
ਅਜਾਤ ਬਣ ਜਾਂਦਾ ਹੈ। ਇਨ੍ਹਾਂ ਦੋਹਾਂ ਪੱਖਾਂ ਤੋਂ ਜਾਗਰੂਕ ਰਹਿਣ ਦੀ ਲੋੜ ਹੈ ਅਤੇ ਲਾਇ

ਆਪਣੇ ਕਰਤੱਵ ਪਾਲਨ ਰਾਹੀਂ ਇਹ ਕਾਰਜ ਪੂਰਾ ਕਰ ਸਕਦੀ ਹੈ। ਰੰਗਾਨਾਥਨ[6] ਨੇ ਲਾਇਬ੍ਰੇਰੀ ਨੂੰ ਅਜਿਹੀ ਸਮਾਜਕ ਸੰਸਥਾ ਹੀ ਥਾਪਿਆ ਹੈ, ਜੋ ਬਿਨਾਂ ਝੁਕਾਉ ਜਾਂ ਦਬਾਉ ਜਾਂ ਵਿਸ਼ੇਸ਼ ਰੁਚੀ ਦੇ ਆਮ ਲੋਕਾਂ ਨੂੰ ਸੰਤੁਲਿਤ ਕਿਸਮ ਦਾ ਗਿਆਨ ਅਤੇ ਸੂਚਨਾ ਮੁਹੱਈਆ ਕਰਦੀ ਹੈ। ਇਸ ਪ੍ਰਕਾਰ ਸਮੁੱਚੀ ਮਨੁੱਖਤਾ ਵਾਸਤੇ ਇਸ ਤੋਂ ਵੱਧ ਮਹੱਤਵਪੂਰਣ ਹੋਰ ਕੁਝ ਨਹੀਂ ਜੇਕਰ ਉਨ੍ਹਾਂ ਦੇ ਦਿਸਹੱਦੇ ਨੂੰ ਹੋਰ ਮੋਕਲਾ ਕਰਨ ਦੇ ਸਾਧਨ ਮੁਹੱਈਆ ਕੀਤੇ ਜਾਣ। ਇਸ ਨਾਲ ਮਨੁੱਖਤਾ ਦਾ ਜੀਵਨ ਪਰਿਵਰਤਨ ਕੀਤਾ ਜਾ ਸਕੇਗਾ ਅਤੇ ਹੋਰ ਖੋਜਾਂ ਕਰਕੇ ਹਰ ਵਿਅਕਤੀ ਨੂੰ ਸਮਾਜ ਦਾ ਬਹੁਮੁੱਲਾ ਮੈਂਬਰ ਬਣਾਇਆ ਜਾ ਸਕੇਗਾ। ਇਸ ਸੰਦਰਭ ਵਿਚ ਹੀ ਆਂਦਰੇ[7] ਦੇ ਮਤ ਅਨੁਸਾਰ ਸਾਨੂੰ ਲਾਇਬ੍ਰੇਰੀ ਦੀ ਲੋੜ ਵਧੇਰੇ ਭਾਸਦੀ ਹੈ, ਕਿਉਂਕਿ ਉਸ ਦੇ ਰਾਹੀਂ ਹੀ ਅਸੀਂ ਇਹ ਸਭ ਪ੍ਰਾਪਤ ਕਰਨਾ ਹੈ। ਇਸ ਪ੍ਰਕਾਰ ਦੇ ਯਤਨਾਂ ਸਦਕਾ ਹੀ ਅਸੀਂ ਦੇਸ਼ ਦੀ ਸਮਾਜਕ ਅਤੇ ਆਰਥਕ ਖੁਸ਼ਹਾਲੀ ਵਿਚ ਯੋਗਦਾਨ ਪਾ ਸਕਦੇ ਹਾਂ।

3.5 ਬਹੁਤ ਪਹਿਲਾਂ ਅਮਰੀਕਾ ਦੇ ਪ੍ਰਸਿੱਧ ਰਾਸ਼ਟਰਪਤੀ ਅਬਰਾਹੀਮ ਲਿੰਕਨ ਨੇ ਬੜੇ ਖ਼ੂਬਸੂਰਤ ਸ਼ਬਦਾਂ ਵਿਚ ਲੋਕਤੰਤਰ ਦੀ ਪਰਿਭਾਸ਼ਾ ਦਿੰਦਿਆਂ ਕਿਹਾ ਸੀ ਕਿ ਇਹ ਉਹ ਸਰਕਾਰ ਹੈ, ਜੋ 'ਲੋਕਾਂ ਦੁਆਰਾ ਬਣੀ ਹੈ, ਲੋਕਾਂ ਦੀ ਹੈ, ਅਤੇ ਲੋਕਾਂ ਲਈ ਹੈ।' ਇਸ ਤਰ੍ਹਾਂ ਲੋਕਤੰਤਰ ਵਿਚ, ਅਸਲ ਵਿਚ, ਲੋਕ ਹੀ ਸਰਕਾਰ ਹੁੰਦੇ ਹਨ ਅਤੇ ਦੇਸ਼ ਦੀ ਉੱਨਤੀ ਅਤੇ ਸਰਬ-ਪੱਖੀ ਵਿਕਾਸ ਲਈ ਜ਼ਿੰਮੇਵਾਰ ਹੁੰਦੇ ਹਨ। ਦੂਸਰੇ ਸ਼ਬਦਾਂ ਵਿਚ ਅਸੀਂ ਅਜਿਹੇ ਸਮੇਂ ਵਿਚ ਰਹਿ ਰਹੇ ਹਾਂ ਜਿਥੇ ਸਭ ਨਾਗਰਿਕਾਂ ਦੇ ਹੱਕ ਬਰਾਬਰ ਹਨ। ਇਨ੍ਹਾਂ ਹੱਕਾਂ ਸਦਕਾ ਉਹ ਆਪਣੇ ਵਿਚੋਂ ਨੁਮਾਇੰਦੇ ਚੁਣ ਕੇ ਭੇਜਦੇ ਹਨ ਜੋ ਸਰਕਾਰ ਬਣਾਉਂਦੇ ਹਨ। ਇਹ ਬਣੀ ਹੋਈ ਸਰਕਾਰ ਹੀ ਸਮਾਜ ਲਈ, ਦੇਸ਼ ਲਈ ਨੀਤੀਆਂ ਤਿਆਰ ਕਰਦੀ ਹੈ, ਜਿਨ੍ਹਾਂ ਦੀ ਲੋਕ ਨੁਕਤਾਚੀਨੀ ਵੀ ਕਰ ਸਕਦੇ ਹਨ। ਲਾਇਬ੍ਰੇਰੀ ਵਿਚ ਇਸ ਸਭ ਕਾਸੇ ਬਾਰੇ ਸਾਮੱਗਰੀ ਇਕੱਤਰ ਕਰਕੇ ਮੁਹੱਈਆ ਕੀਤੀ ਜਾਂਦੀ ਹੈ ਤਾਂ ਕਿ ਆਮ ਨਾਗਰਿਕਾਂ ਦੀ ਇਸ ਸੰਬੰਧੀ ਜਾਣਕਾਰੀ ਵਧ ਸਕੇ ਅਤੇ ਉਹ ਸਰਕਾਰ ਦੇ ਆਰਥਕ ਅਤੇ ਹੋਰ ਸਮਾਜ ਭਲਾਈ ਸੰਬੰਧੀ ਕੰਮਾਂ ਵਿਚ ਹਿੱਸਾ ਲੈ ਕੇ, ਸੇਧ ਦੇ ਸਕਣ ਦੇ ਸਮਰਥ ਹੋ ਸਕਣ। ਲਾਇਬ੍ਰੇਰੀ ਅਜਿਹੀ ਸੰਸਥਾ ਹੈ ਜਿਥੋਂ ਬਿਲਕੁਲ ਸਹੀ ਸੂਚਨਾ ਅਤੇ ਸਾਮੱਗਰੀ ਮਿਲ ਸਕਦੀ ਹੈ ਜਿਸ ਨਾਲ ਨਾਗਰਿਕ ਆਪਣਾ ਮਤ ਆਪ ਬਣਾ ਸਕਦੇ ਹਨ ਅਤੇ ਸਹੀ ਨਿਰਣਾ ਕਰ ਸਕਦੇ ਹਨ। ਲੋਕਤੰਤਰ ਦਾ ਇਹ ਇਕ ਬਹੁਤ ਵੱਡਾ ਗੁਣ ਹੈ ਕਿ ਅਸੀਂ ਵਿਦਿਅਕ ਅਤੇ ਸੂਚਨਾ ਸੰਬੰਧੀ ਸਾਮੱਗਰੀ ਆਪਸ ਵਿਚ ਵੰਡ ਲੈਂਦਾ ਹਾਂ ਅਤੇ ਉਸ ਦੀ ਲੋੜ ਅਨੁਸਾਰ ਢੁਕਵੀਂ ਵਰਤੋਂ ਕਰਦੇ ਹਾਂ। ਅਜਿਹਾ ਕਰਤੱਵ ਨਿਭਾਉਣ ਨਾਲ ਲਾਇਬ੍ਰੇਰੀ ਲੋਕ ਰਾਜ ਦਾ ਇਕ ਮਹੱਤਵਪੂਰਣ ਸਾਂਝਾ ਸਮਾਜਕ ਸੰਚਾਰ ਸਾਧਨ/ ਕੇਂਦਰ ਬਣ ਨਿਬੜਦੀ ਹੈ।

3.6 ਭਾਰਤ ਦਾ ਸਮਾਜਕ ਅਤੇ ਆਰਥਕ ਵਿਕਾਸ ਪੱਛਮੀ ਦੇਸ਼ਾਂ ਦੇ ਬਰਾਬਰ ਨਹੀਂ ਹੈ। ਇਸ ਦੀ ਲਗਭਗ 70% ਵਸੋਂ ਪਿੰਡਾਂ ਵਿਚ ਰਹਿੰਦੀ ਹੈ ਅਤੇ ਬਹੁਤਾ ਕਰਕੇ ਖੇਤੀ ਬਾੜੀ ਉਪਰ ਨਿਰਭਰ ਕਰਦੀ ਹੈ। ਬਹੁਤ ਸਾਰੇ ਕਿਰਤੀ ਜੰਗਲਾਂ ਵਿਚ ਖਣਿਜ ਪਦਾਰਥਾਂ ਦੀਆਂ ਖਾਨਾਂ ਵਿਚ ਕੰਮ ਕਰਦੇ ਹਨ। ਇਕ ਕਲਿਆਣਕਾਰੀ ਰਾਜ ਨੂੰ ਪਿੰਡਾਂ ਵਿਚ ਰਹਿਣ ਵਾਲੇ ਨਾਗਰਿਕਾਂ ਦੇ ਜੀਵਨ ਦਾ ਸਮਾਜਕ ਅਤੇ ਆਰਥਕ ਪੱਧਰ ਉੱਚਾ ਚੁਕਣ ਦੇ ਉਪਰਾਲੇ ਕਰਨੇ ਚਾਹੀਦੇ ਹਨ।

ਉਨ੍ਹਾਂ ਨੂੰ ਖੇਤੀਬਾੜੀ ਦੇ ਨਵੇਂ ਢੰਗਾਂ, ਨਵੀਆਂ ਤਕਨੀਕਾਂ, ਨਵੇਂ ਬੀਜਾਂ, ਨਵੀਆਂ ਖਾਦਾਂ, ਨਵੇਂ ਸੰਦਾਂ ਅਤੇ ਹੋਰ ਔਜਾਰਾਂ ਬਾਰੇ ਜਾਣਕਾਰੀ ਦੇਣ ਦੀ ਹੋਰ ਲੋੜ ਹੈ। ਉਨ੍ਹਾਂ ਲਈ ਸਿਹਤ ਸੇਵਾ, ਮਾਲ ਡੰਗਰ ਦੀ ਸਾਂਭ-ਸੰਭਾਲ ਸੰਬੰਧੀ ਜਾਣਕਾਰੀ, ਅੱਛੇ ਤੇ ਸਾਫ਼ ਸੁਥਰੇ ਘਰਾਂ ਦੀ ਲੋੜ, ਪਾਣੀ ਦੀ ਸਹੂਲਤ, ਬਿਜਲੀ, ਸੜਕਾਂ ਤੇ ਸੰਚਾਰ ਸਾਧਨ, ਔਰਤਾਂ ਅਤੇ ਬੱਚਿਆਂ ਦੀ ਭਲਾਈ ਦੇ ਕਾਰਜ, ਛੋਟੀ ਸਨਅਤ ਦਾ ਵਿਕਾਸ, ਕੋਆਪ੍ਰੇਟਿਵ ਸੋਸਾਇਟੀਆਂ ਦੀ ਲੋੜ ਅਤੇ ਇਨ੍ਹਾਂ ਸੰਬੰਧੀ ਜਾਣਕਾਰੀ ਆਦਿ ਪ੍ਰਦਾਨ ਕਰਨੀ ਚਾਹੀਦੀ ਹੈ।[8]

ਇਸ ਸੰਬੰਧੀ ਲਾਇਬ੍ਰੇਰੀ ਸਮੇਤ ਅਨੇਕ ਹੋਰ ਸੰਸਥਾਵਾਂ ਹਨ। ਲਾਇਬ੍ਰੇਰੀ ਦੀ ਮਹਤੱਤਾ ਇਸ ਵਿਚ ਹੈ ਕਿ ਇਥੇ ਹਰ ਸਮੇਂ ਸਾਮੱਗਰੀ ਉਪਲਬਧ ਰਹਿੰਦੀ ਹੈ ਅਤੇ ਲੋੜ ਪੈਣ ਤੇ ਉਸ ਦੀ ਵਰਤੋਂ ਕੀਤੀ ਜਾ ਸਕਦੀ ਹੈ। ਸੋ ਲੋੜ ਹੈ ਪਿੰਡਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਅਤੇ ਲੋਕਾਂ ਵਿਚ ਲਾਇਬ੍ਰੇਰੀ ਚੇਤਨਾ ਜਗਾਉਣ ਦੀ। ਇਨ੍ਹਾਂ ਲਾਇਬ੍ਰੇਰੀਆਂ ਵਿਚ ਪੁਸਤਕਾਂ ਤੋਂ ਇਲਾਵਾ, ਮੈਗਜ਼ੀਨ, ਅਖ਼ਬਾਰਾਂ, ਰਸਾਲੇ, ਪਤ੍ਰਿਕਾਵਾਂ, ਪੋਸਟਰ, ਫ਼ਿਲਮਾਂ, ਸਲਾਈਡਾਂ ਆਦਿ ਸਾਮੱਗਰੀ ਇਕੱਤਰ ਕਰਨੀ ਚਾਹੀਦੀ ਹੈ। ਅਜਿਹੇ ਉਪਰਾਲੇ ਨਾਲ ਦੇਸ਼ ਦੀ ਪੈਦਾਵਾਰ ਵਧੇਗੀ ਅਤੇ ਲੋਕਾਂ ਵਿਚ ਖੁਸ਼ਹਾਲੀ ਆਵੇਗੀ। ਖੁਸ਼ਹਾਲੀ ਨਾਲ ਵਿਅਕਤੀਗਤ, ਸਮਾਜਕ, ਕੌਮ ਦਾ, ਦੇਸ਼ ਦਾ ਸਰਬ-ਪੱਖੀ ਵਿਕਾਸ ਹੋ ਸਕੇਗਾ।

3.7 ਸਨਅਤਾਂ ਵਿਚ ਕੰਮ ਕਰਦੇ ਕਿਰਤੀਆਂ ਲਈ ਉਥੇ ਲਾਇਬ੍ਰੇਰੀ ਸਥਾਪਤ ਕਰਕੇ, ਉਨ੍ਹਾਂ ਦੀ ਕਾਰਜ ਕੁਸ਼ਲਤਾ ਵਿਚ ਵਾਧਾ ਕਰਨਾ ਚਾਹੀਦਾ ਹੈ। ਕਿਸੇ ਸਮੇਂ ਲਾਇਬ੍ਰੇਰੀ ਨੂੰ ਸਨਅਤੀ ਖੇਤਰ ਵਿਚ ਸੁਖ-ਸਾਧਨ ਜਾਂ ਵਿਲਾਸ ਦੀ ਸ਼ੈਅ ਸਮਝਿਆ ਜਾਂਦਾ ਸੀ, ਪਰ ਅੱਜ ਇਸ ਦੀ ਭੂਮਿਕਾ ਸਨਅਤ ਦੇ ਹੋਰ ਅੰਗਾਂ ਜਿਵੇਂ ਮਨੁੱਖੀ ਸ਼ਕਤੀ, ਮਸ਼ੀਨਾਂ, ਕੱਚਾ ਮਾਲ ਆਦਿ ਦੇ ਬਰਾਬਰ ਸਮਝਿਆ ਜਾਂਦਾ ਹੈ।

ਸਨਅਤੀ ਲਾਇਬ੍ਰੇਰੀ ਵਿਚ ਢੁਕਵੀਂ ਸਾਮੱਗਰੀ ਇਕੱਤਰ ਕਰਕੇ, ਇਸ ਦੀ ਵਰਤੋਂ ਨਾਲ ਦੇਸ਼ ਦੀ ਸਨਅਤੀ ਪੈਦਾਵਾਰ ਵਿਚ ਬਹੁਮੁੱਲਾ ਵਾਧਾ ਹੋ ਸਕਦਾ ਹੈ। ਲਾਇਬ੍ਰੇਰੀ ਸਾਮੱਗਰੀ ਰਾਹੀਂ ਵਿਗਿਆਨ, ਤਕਨਾਲੋਜੀ ਅਤੇ ਸਨਅਤ ਵਿਚ ਹੋਏ ਵਿਕਾਸ ਬਾਰੇ ਜਾਣਕਾਰੀ ਸਨਅਤਕਾਰਾਂ ਅਤੇ ਹੋਰ ਸੰਬੰਧਤ ਅਧਿਕਾਰੀਆਂ ਨੂੰ ਪ੍ਰਦਾਨ ਕਰਨਾ ਬਹੁਤ ਜ਼ਰੂਰੀ ਹੈ ਤਾਂ ਕਿ ਉਹ ਆਪਣੀ ਖੋਜ ਅਤੇ ਵਿਕਾਸ ਇਕਾਈ ਦੀ ਕਾਰਗੁਜ਼ਾਰੀ ਅੱਛੀ ਬਣਾ ਸਕਣ। ਸਮਾਜ ਦੇ ਆਰਥਕ ਅਤੇ ਸਮਾਜਕ ਵਿਕਾਸ ਵਾਸਤੇ ਭਿੰਨ ਭਿੰਨ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਨੂੰ ਆਪਸੀ ਤਾਲਮੇਲ ਬਣਾ ਕੇ ਰੱਖਣਾ ਚਾਹੀਦਾ ਹੈ ਅਤੇ ਇਕ ਦੂਸਰੇ ਦੀ ਸਾਮੱਗਰੀ ਤੇ ਹੋਰ ਵਸੀਲੇ ਵਰਤੋਂ ਵਿਚ ਲਿਆਉਣੇ ਚਾਹੀਦੇ ਹਨ।

3.8 ਭਾਰਤੀ ਸੰਵਿਧਾਨ ਦੇ 1950 ਵਿਚ ਲਾਗੂ ਹੁੰਦਿਆਂ ਹੀ ਸਰਕਾਰ ਵਲੋਂ ਵਿਵਸਥਾ ਕੀਤੀ ਗਈ ਕਿ ਅਗਲੇ ਦਸ ਸਾਲਾਂ ਵਿਚ ਸਾਰੇ ਨਾਗਰਕਾਂ ਨੂੰ ਸਾਖਰਤ ਕੀਤਾ ਜਾਵੇਗਾ ਜੋ ਸਰਬ ਵਿਆਪੀ ਸਿੱਖਿਆ ਵੱਲ ਇਕ ਮਹੱਤਵਪੂਰਣ ਕਦਮ ਸੀ। ਪਰ ਅਫ਼ਸੋਸ, ਇਹ ਨਿਸ਼ਾਨਾ ਅੱਜ ਤਕ ਵੀ ਪੂਰਾ ਨਹੀਂ ਕੀਤਾ ਜਾ ਸਕਿਆ। ਸਰਕਾਰ ਸਮੇਂ ਸਮੇਂ ਨਵੀਆਂ ਸਕੀਮਾਂ ਤਿਆਰ ਕਰਦੀ ਹੈ, ਬਾਲਗ਼ ਵਿਦਿਆ ਲਈ ਯੋਜਨਾਵਾਂ ਬਣਦੀਆਂ ਹਨ, ਕਰੋੜਾਂ ਰੁਪਏ ਖ਼ਰਚ ਕੀਤੇ ਜਾਂਦੇ ਹਨ, ਪਰ ਇਸ ਦੇ ਸੰਤੋਖਜਨਕ ਸਿੱਟੇ ਤਾਂ ਨਹੀਂ ਨਿਕਲੇ, ਪਰ ਹਾਂ 2001 ਦੀ ਜਨ-ਗਣਨਾ ਮੁਤਾਬਕ

ਲਗਭਗ 62% ਲੋਕ ਪੜ੍ਹੇ ਲਿਖੇ ਮੰਨੇ ਜਾਂਦੇ ਹਨ। ਇਸ ਤੋਂ ਇਲਾਵਾ ਸਕੂਲ ਜਾਂਦੇ ਬੱਚੇ ਮੁਢਲੇ ਸਾਲਾਂ ਵਿਚ ਹੀ ਸਕੂਲ ਛੱਡ ਘਰ ਦੇ ਕੰਮਾਂ ਵਿਚ ਲਗ ਜਾਂਦੇ ਹਨ ਤੇ ਪੜ੍ਹਿਆ ਭੁਲ ਜਾਂਦੇ ਹਨ। ਦੇਸ਼ ਬਹੁਤ ਵਿਸ਼ਾਲ ਹੈ, ਜਨ-ਸੰਖਿਆ ਬਹੁਤ ਅਧਿਕ ਹੈ (ਲਗਭਗ 102 ਕਰੋੜ) ਇਸ ਲਈ ਸਰਕਾਰ ਕਈ ਵਾਰ ਆਪਣੇ ਕੰਮਾਂ ਵਿਚ ਮਨਚਾਹੀ ਸਫ਼ਲਤਾ ਪ੍ਰਾਪਤ ਨਹੀਂ ਕਰ ਸਕਦੀ। ਇਕ ਰਸਤਾ ਤਾਂ ਇਹ ਹੈ ਕਿ ਸਾਰੀ ਸਿੱਖਿਆ ਪ੍ਰਣਾਲੀ ਨੂੰ ਹੀ ਇਮਤਿਹਾਨ ਮੁੱਖੀ ਦੀ ਬਜਾਏ ਲਾਇਬ੍ਰੇਰੀ-ਕੇਂਦ੍ਰਿਤ ਕਰ ਦਿੱਤਾ ਜਾਵੇ। ਵਿਦਿਆਰਥੀਆਂ ਨੂੰ ਸ਼੍ਰੇਣੀ ਵਿਚ ਗਿਆਨ ਪੈਕ ਕਰਕੇ ਨਾ ਦਿੱਤਾ ਜਾਵੇ ਸਗੋਂ ਗਿਆਨ ਅਤੇ ਸੂਚਨਾ ਪ੍ਰਾਪਤੀ ਦਾ ਹੁਨਰ ਦੱਸਿਆ ਜਾਵੇ, ਤਾਂ ਕਿ ਉਹ ਲਾਇਬ੍ਰੇਰੀ ਵਿਚ ਜਾ ਕੇ ਇਸ ਦੀ ਭਾਲ ਕਰ ਸਕਣ। ਵਿਦਿਆਰਥੀਆਂ ਵਿਚ ਪੜ੍ਹਨ-ਰੁਚੀਆਂ ਨੂੰ ਉਤਸ਼ਾਹ ਦਿੱਤਾ ਜਾਵੇ ਤਾਂ ਕਿ ਉਹ ਆਪਣਾ ਸਮਾਂ ਅਜਾਈਂ ਨਾ ਗੁਆ ਕੇ ਲਾਇਬ੍ਰੇਰੀ ਵਿਚ ਸਿੱਖਿਆ ਹਾਸਲ ਕਰਨ। ਲਾਇਬ੍ਰੇਰੀ ਦੀ ਲੋੜ ਕੇਵਲ ਪੜ੍ਹੇ ਲਿਖੇ ਵਰਗ ਲਈ ਹੀ ਨਹੀਂ, ਅਨਪੜ੍ਹ ਅਤੇ ਘੱਟ ਪੜ੍ਹੇ ਲਿਖੇ ਵਰਗ ਲਈ ਵੀ ਹੈ, ਸਗੋਂ ਉਨ੍ਹਾਂ ਲਈ ਵਧੇਰੇ ਹੈ ਤਾਂ ਕਿ ਉਹ ਲਾਇਬ੍ਰੇਰੀ ਸਾਮੱਗਰੀ ਦੀ ਵਰਤੋਂ ਕਰਕੇ ਆਪਣਾ ਪਿਛੜਾਪਣ ਦੂਰ ਕਰਕੇ ਗਿਆਨਮਈ ਰੌਸ਼ਨੀ ਮਨਾਂ ਵਿਚ ਜਗਾ ਕੇ ਚੰਗੇ ਨਾਗਰਿਕ ਬਣ ਸਕਣ। ਲਾਇਬ੍ਰੇਰੀ ਨੂੰ ਵੀ ਆਪਣੀ ਭੂਮਿਕਾ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ, ਤਾਂ ਕਿ ਬਾਲਗ ਵਿਦਿਆ, ਬੱਚਿਆਂ ਅਤੇ ਔਰਤਾਂ ਲਈ, ਘੱਟ ਪੜ੍ਹੇ ਲਿਖੇ ਵਿਅਕਤੀਆਂ ਲਈ, ਸਵੈ-ਸਿੱਖਿਆ ਦਾ ਕੇਂਦਰ ਬਣ ਜਾਵੇ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਬਾਲਗ਼ ਵਿਦਿਆ ਲਈ ਜਿਥੇ ਹੋਰ ਅਨੇਕਾਂ ਸੰਸਥਾਵਾਂ ਕੰਮ ਕਰਦੀਆਂ ਹਨ, ਉਥੇ ਨਾਲ ਲਾਇਬ੍ਰੇਰੀਆਂ ਸਥਾਪਤ ਕਰਕੇ ਉਨ੍ਹਾਂ ਵਿਚ ਯੋਗਤਾ ਪ੍ਰਾਪਤ ਲਾਇਬ੍ਰੇਰੀਅਨ ਨਿਯੁਕਤ ਕਰਨ ਤਾਂ ਕਿ ਉਹ ਲੋਕਾਂ ਵਿਚ ਪੜ੍ਹਨ ਰੁਚੀਆਂ ਨੂੰ ਬਰਕਰਾਰ ਰਖ ਸਕਣ। ਸਰਕਾਰ ਨੂੰ ਚਾਹੀਦਾ ਹੈ ਕਿ ਦਸਵੀਂ ਪੰਜ ਸਾਲਾਂ ਯੋਜਨਾ ਵਿਚ ਇਸ ਪਾਸੇ ਵੱਲ ਉਚੇਚਾ ਧਿਆਨ ਦੇਵੇ ਅਤੇ ਜਿਨ੍ਹਾਂ ਖੇਤਰਾਂ ਵਿਚ ਲਾਇਬ੍ਰੇਰੀਆਂ ਨਹੀਂ ਉਥੇ ਸਥਾਪਤ ਕਰਕੇ ਉਨ੍ਹਾਂ ਵਿਚ ਢੁਕਵੀਂ ਸਾਮੱਗਰੀ ਦਾ ਪ੍ਰਬੰਧ ਕਰੇ। ਇਸ ਤਰ੍ਹਾਂ ਕਰਨ ਨਾਲ ਕਲਿਆਣਕਾਰੀ ਸਰਕਾਰ ਸਮਾਜ ਭਲਾਈ ਦੇ ਕੰਮ ਕਰ ਸਕਦੀ ਹੈ ਅਤੇ ਲਾਇਬ੍ਰੇਰੀ ਨੂੰ ਇਸ ਵਿਚ ਪੂਰੀ ਹਿੱਸੇਦਾਰ ਬਣਾ ਸਕਦੀ ਹੈ। ਲੋਕਾਂ ਦਾ ਵਿਦਿਅਕ ਵਿਕਾਸ ਹੋਣ ਨਾਲ ਉਹ ਵਧੇਰੇ ਗਿਆਨਵਾਨ ਅਤੇ ਸੂਝਵਾਨ ਬਣਨਗੇ ਅਤੇ ਹਨੇਰੇ ਵਿਚੋਂ, ਗ਼ਰੀਬੀ ਦੀ ਜਿਲ੍ਹਣ ਵਿਚੋਂ, ਆਪਣੀ ਸਿਆਣੀ ਸੋਚ ਨਾਲ ਬਾਹਰ ਆ ਸਕਣਗੇ। ਵਿਦਿਅਕ ਵਿਕਾਸ ਵੀ ਸਮਾਜਕ ਅਤੇ ਆਰਥਕ ਵਿਕਾਸ ਦੀ ਨਿਸ਼ਾਨੀ ਹੁੰਦੀ ਹੈ। ਸਮਾਜ ਦੇ ਨਾਗਰਿਕ ਸਵੈ-ਨਿਰਭਰਤਾ ਵਲ ਕਦਮ ਰੱਖਣਗੇ, ਆਪਣਾ ਜੀਵਨ-ਪੱਧਰ ਉਚੇਰਾ ਕਰਨਗੇ। ਲਾਇਬ੍ਰੇਰੀ ਉਨ੍ਹਾਂ ਨੂੰ ਸਮਾਜ ਵਿਚ ਹੁੰਦੀਆਂ ਤਬਦੀਲੀਆਂ ਬਾਰੇ ਜਾਣਕਾਰੀ ਪ੍ਰਦਾਨ ਕਰਕੇ, ਉਨ੍ਹਾਂ ਨੂੰ ਹੋਰ ਗਿਆਨਵਾਨ ਬਣਾਏਗੀ ਅਤੇ ਉਹ ਵਰਗ ਭੇਦ ਮਿਟਾਉਣਗੇ, ਆਪਸੀ ਵੈਰ ਅਤੇ ਦੁਰਭਾਵਨਾ ਦੂਰ ਕਰਨਗੇ।[9]

3.9 ਲਾਇਬ੍ਰੇਰੀਆਂ ਲੇਖਕਾਂ ਦੀਆਂ ਪੁਸਤਕਾਂ ਦਾ ਬਹੁਤ ਵੱਡਾ ਖਰੀਦਦਾਰ ਹਨ। ਜੇਕਰ ਦੇਸ਼ ਵਿਚ ਲਾਇਬ੍ਰੇਰੀ ਪ੍ਰਣਾਲੀ ਸਥਾਪਤ ਕੀਤੀ ਜਾ ਸਕੇ ਤਾਂ ਜਿਸ ਢੁਕਵੀਂ ਸਾਮੱਗਰੀ ਦੀ ਸਾਡੇ ਪਾਠਕਾਂ ਨੂੰ ਲੋੜ ਹੈ, ਉਹ ਲਿਖੀ ਜਾ ਸਕਦੀ ਹੈ ਅਤੇ ਲਾਇਬ੍ਰੇਰੀਆਂ ਰਾਹੀਂ ਲੋਕਾਂ ਤਕ ਪਹੁੰਚਾਈ ਜਾ ਸਕਦੀ ਹੈ। ਅਕਸਰ ਇਹ ਕਿਹਾ ਜਾਂਦਾ ਹੈ ਕਿ ਭਾਰਤ ਵਰਗੇ ਦੇਸ਼ਾਂ ਵਿਚ ਢੁਕਵੀ ਸਾਮੱਗਰੀ ਦੀ ਘਾਟ

ਦਾ ਇਕ ਕਾਰਣ ਹੈ ਕਿ ਖ਼ਰੀਦਦਾਰ ਨਹੀਂ ਹਨ। ਜੇਕਰ ਸਰਕਾਰ ਲਾਇਬ੍ਰੇਰੀਆਂ ਸਥਾਪਤ ਕਰੇ, ਜਿਸ ਦਾ ਕਾਨੂੰਨੀ ਆਧਾਰ ਹੋਵੇ, ਤਾਂ ਇਹ ਇਸ ਸਾਮੱਗਰੀ ਦੀ ਲਾਹੇਵੰਦ ਮਾਰਕੀਟ ਬਣ ਸਕਦੀ ਹੈ। ਇਸ ਨਾਲ ਲੇਖਕਾਂ, ਪ੍ਰਕਾਸ਼ਕਾਂ ਅਤੇ ਪਾਠਕਾਂ ਦੀ ਸ਼ਿਕਾਇਤ ਦੂਰ ਕੀਤੀ ਜਾ ਸਕਦੀ ਹੈ।

3.10 ਲਾਇਬ੍ਰੇਰੀ ਬਦਲਦੇ ਸਮੇਂ ਦੀ ਮੰਗ ਅਨੁਸਾਰ ਆਪਣੀ ਭੂਮਿਕਾ ਅਤੇ ਕਰਤੱਵ ਬਦਲਦੀ ਹੈ। ਇਹ ਦੇਸ਼ ਅਤੇ ਵਿਦੇਸ਼ ਵਿਚ ਉਪਲਬਧ ਸਾਮੱਗਰੀ ਵਾਸਤੇ ਬਹੁਤ ਅੱਛਾ ਲਿੰਕ ਬਣ ਸਕਦੀ ਹੈ। ਇਸ ਨਾਲ ਦੇਸ਼ ਦੀ ਕਿਸੇ ਵੀ ਲਾਇਬ੍ਰੇਰੀ ਵਿਚਲੀ ਸਾਮੱਗਰੀ ਨੂੰ ਕਿਸੇ ਹੋਰ ਲਾਇਬ੍ਰੇਰੀ ਦੇ ਪਾਠਕਾਂ ਤਕ ਪਹੁੰਚਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਵਿਦੇਸ਼ਾਂ ਵਿਚ ਉਪਲਬਧ ਸਾਮੱਗਰੀ ਵੀ ਮੰਗਾਈ ਜਾ ਸਕਦੀ ਹੈ। ਹੁਣ ਇਹ ਕਰੱਤਵ, ਨਵੀਂ ਤਕਨਾਲੋਜੀ ਅਤੇ ਕੰਪਿਊਟਰ ਦੇ ਲਾਇਬ੍ਰੇਰੀ ਵਿਚ ਆਉਣ ਸਦਕਾ ਹੋਰ ਵੀ ਆਸਾਨ ਅਤੇ ਸਮਾਂ ਬਚਾਊ ਹੋ ਗਿਆ ਹੈ। ਸੰਚਾਰ ਤਕਨਾਲੋਜੀ ਵਿਚ ਉੱਨਤੀ ਹੋਣ ਨਾਲ ਉਪਗ੍ਰਹਿ ਉਪਲਬਧ ਹਨ ਜਿਨ੍ਹਾਂ ਦੀ ਮਦਦ ਨਾਲ ਨੈਟਵਰਕ ਸਥਾਪਤ ਕੀਤੇ ਗਏ ਹਨ। ਇਨ੍ਹਾਂ ਰਾਹੀਂ ਜੋ ਲਾਇਬ੍ਰੇਰੀਆਂ ਨੇਟਵਰਕ ਵਿਚ ਆਉਂਦੀਆਂ ਹਨ ਉਹ ਭਾਵੇਂ ਦੇਸ਼ ਦੇ ਜਿਸ ਕੋਨੇ ਵਿਚ ਹੋਣ ਉਥੋਂ ਪਾਠ ਸਾਮੱਗਰੀ ਪ੍ਰਾਪਤ ਕਰਨਾ ਜਾਂ ਕੰਪਿਊਟਰ ਸਕਰੀਨ ਉਪਰ ਦੇਖਣਾ ਮਿੰਟਾਂ ਦਾ ਕੰਮ ਹੈ। ਇਨ੍ਹਾਂ ਉਪਗ੍ਰਹਿਾਂ ਦੀ ਮਦਦ ਨਾਲ ਵਿਦੇਸ਼ਾਂ ਵਿਚ ਸਥਾਪਤ ਨੈਟਵਰਕ ਵਿਚਲੀਆਂ ਲਾਇਬ੍ਰੇਰੀਆਂ ਵਿਚ ਉਪਲਬਧ ਸਾਮੱਗਰੀ/ਸੂਚਨਾ ਮਿੰਟਾਂ ਵਿਚ ਭਾਰਤ ਵਿਚ ਵੇਖੀ ਅਤੇ ਵਰਤੀ ਜਾ ਸਕਦੀ ਹੈ।

ਇਸ ਤਰ੍ਹਾਂ ਲਾਇਬ੍ਰੇਰੀ ਸਮਾਜਕ, ਆਰਥਕ ਅਤੇ ਵਿਦਿਅਕ ਵਿਕਾਸ ਲਈ ਬਹੁਤ ਮਹੱਤਵਪੂਰਣ ਬੌਧਿਕ ਸਾਧਨ ਹੈ। ਇਸ ਦੀ ਸਾਮੱਗਰੀ ਨੂੰ ਵਿਸ਼ਾਲ ਕਰਦੇ ਰਹਿਣਾ ਚਾਹੀਦਾ ਹੈ ਤਾਂ ਕਿ ਨਵੀਆਂ ਤਕਨੀਕਾਂ, ਨਵੀਆਂ ਸੇਵਾਵਾਂ ਰਾਹੀਂ ਇਹ ਲੋਕਾਂ ਨੂੰ ਜੀਵਨ ਜਾਚ ਸਿਖਾ ਸਕੇ ਅਤੇ ਉਹਨਾਂ ਨੂੰ ਖੁਸ਼ਹਾਲ ਦੇਸ਼ ਦੇ ਖੁਸ਼ਹਾਲ ਨਾਗਰਿਕ ਬਣਨ ਵਿਚ ਯੋਗਦਾਨ ਪਾ ਸਕੇ।

### 4. ਮਨੋਰੰਜਨ ਵਿਚ ਲਾਇਬ੍ਰੇਰੀ ਦੀ ਭੂਮਿਕਾ

ਮਨੋਰੰਜਨ ਤੋਂ ਭਾਵ ਲਾਇਬ੍ਰੇਰੀ ਵਿਚ ਬੈਠ ਕੇ ਤਾਸ਼ ਖੇਡਣਾ, ਗੱਪਾਂ ਮਾਰਨੀਆਂ ਜਾਂ ਕੁਸ਼ਤੀ ਵੇਖਣੀ, ਜਾਂ ਕੁੱਕੜਾਂ ਦੀ ਲੜਾਈ ਦੇਖਣ ਤੋਂ ਨਹੀਂ, ਸਗੋਂ ਵਿਹਲੇ ਸਮੇਂ ਦਾ ਅਜਿਹਾ ਸਦੋਪਯੋਗ ਕਰਨਾ ਹੈ ਜਿਸ ਵਿਚ ਲਾਇਬ੍ਰੇਰੀ ਦੀ ਸਾਮੱਗਰੀ ਦੀ ਵਰਤੋਂ ਰਾਹੀਂ ਨਿੱਜੀ ਖੁਸ਼ੀ ਪ੍ਰਾਪਤ ਕਰਕੇ ਸਮਾਜ ਕਲਿਆਣ ਦੀ ਗੱਲ ਸੋਚੀ ਜਾ ਸਕੇ। ਇਸ ਲਈ ਲਾਇਬ੍ਰੇਰੀ ਦੀ ਭੂਮਿਕਾ ਵਧ ਜਾਂਦੀ ਹੈ ਜਦੋਂ ਇਥੇ ਕੁਝ ਅਜਿਹੇ ਪਾਠਕ ਆ ਜਾਣ ਜੋ ਕੇਵਲ ਥੋੜ੍ਹੀ ਦੇਰ ਲਈ ਉਥੇ ਸਮਾਂ ਬਤੀਤ ਕਰਨ ਆਏ ਹੋਣ। ਅਜਿਹੇ ਪਾਠਕਾਂ ਨਾਲ ਲਾਇਬ੍ਰੇਰੀਅਨ ਨੂੰ ਬਹੁਤ ਹਲੀਮੀ ਨਾਲ ਪੇਸ਼ ਆਉਣਾ ਚਾਹੀਦਾ ਹੈ ਅਤੇ ਹਲਕੀ ਫੁਲਕੀ ਸਾਮੱਗਰੀ ਦੇਣੀ ਚਾਹੀਦੀ ਹੈ, ਜਿਸ ਨਾਲ ਉਨ੍ਹਾਂ ਦਾ ਜੀਅ ਲੱਗਾ ਰਹੇ। ਉਹ ਹਲਕਾ ਮਹਿਸੂਸ ਕਰੇ, ਆਨੰਦ ਪ੍ਰਾਪਤ ਕਰੇ ਅਤੇ ਏਥੋਂ ਤਕ ਕਿ ਆਪਣਾ ਆਲਾ ਦੁਆਲਾ ਭੁੱਲ ਜਾਵੇ ਤਾਂ ਹੀ ਉਸ ਦਾ ਮਨੋਰੰਜਨ ਹੋ ਸਕਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਲਾਇਬ੍ਰੇਰੀ ਵਿਚ ਹੋਰ ਸਾਮੱਗਰੀ ਦੇ ਨਾਲ ਨਾਲ ਨਾਵਲ, ਕਹਾਣੀਆਂ, ਨਾਟਕ, ਜੀਵਨੀਆਂ, ਫੈਸ਼ਨ ਸਾਮੱਗਰੀ, ਸਾਹਸੀ ਅਤੇ ਜੋਖਮ ਵਾਲੇ ਕੰਮਾਂ ਬਾਰੇ ਸਾਮੱਗਰੀ, ਤਿਲਸਮੀ ਘਟਨਾਵਾਂ, ਪਲਾਇਨ, ਰੂਹਾਨੀ, ਧਾਰਮਿਕ ਆਦਿ ਸਾਮੱਗਰੀ ਹੋਵੇ।

ਹੁਣ ਜਦ ਕਿ ਸਮਾਜ ਦਾ ਝੁਕਾਅ ਨਵੀਂ ਕਿਸਮ ਦੀ ਸਾਮੱਗਰੀ ਜਿਵੇਂ ਆਡੀਓ, ਵੀਡੀਓ ਟੇਪਾਂ, ਕੰਪਿਊਟਰ ਟੇਪਾਂ ਆਦਿ ਵਲ ਹੋ ਗਿਆ ਹੈ, ਲਾਇਬ੍ਰੇਰੀ ਵਿਚ ਅਜਿਹੀ ਸਾਮੱਗਰੀ ਲਈ ਲੋੜੀਂਦੀ ਧਨ ਰਾਸ਼ੀ ਦੀ ਵਿਵਸਥਾ ਕਰਨੀ ਚਾਹੀਦੀ ਹੈ ਤਾਂ ਕਿ ਲੋਕ ਲਾਇਬ੍ਰੇਰੀ ਵਰਗੇ ਸਭਿਆਚਾਰਕ ਕੇਂਦਰ ਵਲ ਖਿੱਚ ਬਣਾਈ ਰਖਣ।

ਇਸ ਦੇ ਨਾਲ ਹੀ ਇਸ ਨੂੰ ਨਾ ਕੇਵਲ ਲਾਇਬ੍ਰੇਰੀ ਦੇ ਵਿਚ ਸਗੋਂ ਬਾਹਰ ਵੀ ਮਨੋਰੰਜਨ ਦਾ ਸਾਧਨ ਬਣੇ ਰਹਿਣਾ ਚਾਹੀਦਾ ਹੈ। ਲਾਇਬ੍ਰੇਰੀ ਨੂੰ ਆਪਣੀਆਂ ਵਿਸਤਾਰ ਸੇਵਾਵਾਂ ਵਿਚ ਵਾਧਾ ਕਰਨਾ ਚਾਹੀਦਾ ਹੈ। ਲਾਇਬ੍ਰੇਰੀ ਨੂੰ ਆਪਣੀਆਂ ਵਿਸਤਾਰ ਸੇਵਾਵਾਂ ਵਿਚ ਵਾਧਾ ਕਰਨਾ ਚਾਹੀਦਾ ਹੈ। ਇਸ ਵਿਚ ਸ਼ਾਮਲ ਹਨ ਪੁਸਤਕ ਪ੍ਰਦਰਸ਼ਨੀਆਂ, ਲੈਕਚਰ, ਪੁਸਤਕ-ਸਪਤਾਹ, ਗੱਲਬਾਤ, ਪੁਸਤਕ-ਚਰਚਾ, ਫ਼ਿਲਮਾਂ ਆਦਿ ਜਿਨ੍ਹਾਂ ਤੋਂ ਸਿੱਖਿਆ ਮਿਲ ਸਕੇ ਤੇ ਮਨੋਰੰਜਨ ਵੀ ਹੋ ਸਕੇ।

ਜੇਕਰ ਲਾਇਬ੍ਰੇਰੀ ਅਤੇ ਲਾਇਬ੍ਰੇਰੀ ਸਟਾਫ਼ ਮਨੋਰੰਜਨ ਲਈ ਆਏ ਪਾਠਕਾਂ ਨਾਲ ਹਲੀਮੀ ਨਾਲ ਪੇਸ਼ ਆਉਣ ਅਤੇ ਉਹਨਾਂ ਨੂੰ ਢੁਕਵੀਂ ਸਾਮੱਗਰੀ ਪ੍ਰਦਾਨ ਕਰਨ, ਉਨ੍ਹਾਂ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨ ਤਾਂ ਉਹ ਵਿਅਕਤੀ ਕਲ੍ਹ ਦੇ ਅੱਛੇ ਅਤੇ ਬਾਕਾਇਦਗੀ ਨਾਲ ਆਉਣ ਵਾਲੇ ਪਾਠਕ ਬਣ ਸਕਦੇ ਹਨ। ਇਸ ਵਿਚ ਹੀ ਲਾਇਬ੍ਰੇਰੀ ਦੀ ਸਫ਼ਲਤਾ ਹੈ।

## ਹਵਾਲੇ


1. Carl M.White, Ed., *Bases of Modern Librarianship,* Oxford: Pergamon Press, 12964, reprinted 1969, p. 8.
2. Alvin Toffler, *Future Shock,* London : Pan Books, 1971, p. 149.
3. Derek J. DeSolla Price quoted in J.Khanna, *Library and Society,* Kurukshetra: Research Publications, 1987, p. 21.
4. Alvin Toffler, *The Third Wave,* London Pan Books, 1981, p. 166-178.
5. Peter Zorkoczy, *Information Technology : An Introduction,* 2nd ed., New Delhi; Affiliaed East-West Press, 1989, pp.4-5.
6. S.R. Ranganathan, *National Grid of Public Library System of India based on Library Acts,* ed. by P.N.Kaula, Varanasi : Banaras Hindu University, 1972, pp.46-47.
7. Andre Maurois, *Public Libraries and Their Mission,* Paris: UNESCO, 1961, p. 10.
8. D.R.Kalia, "A New Approach to Library Service in Asia", *UNESCO Bulletin for Libraries,* 16 (5) Sept.-Dec. 1962 : 239-243.
9. Sidney Ditzion, *Arsenals of Democratic Culture,* Chicago : American Library Association, 1947, p. 6.

ਅਧਿਆਇ 5

# ਲੋਕ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

**1. ਭੂਮਿਕਾ**

ਰੋਟੀ, ਕੱਪੜਾ ਅਤੇ ਮਕਾਨ ਦੇ ਬਾਅਦ ਸੂਚਨਾ, ਵਿਚਾਰ ਅਤੇ ਵਿੱਦਿਆ ਮਨੁੱਖ ਦੀ ਮੁਢਲੀ ਲੋੜ ਹਨ। ਲੋਕਤੰਤਰੀ ਢਾਂਚੇ ਵਿਚ ਨਸਲੀ, ਧਾਰਮਿਕ ਜਾਂ ਆਰਥਕ ਵਿਤਕਰੇ ਦੇ ਬਿਨਾ ਸਮਾਜ ਦੇ ਹਰ ਨਾਗਰਿਕ ਦੀ ਸੂਚਨਾ, ਵਿਚਾਰ ਅਤੇ ਵਿੱਦਿਆ ਤਕ ਪਹੁੰਚ ਹੋਣੀ ਚਾਹੀਦੀ ਹੈ। ਲੋਕ-ਲਾਇਬ੍ਰੇਰੀ ਅਜਿਹੀ ਭੂਮਿਕਾ ਚੰਗੀ ਤਰ੍ਹਾਂ ਨਿਭਾ ਸਕਦੀ ਹੈ। ਇਥੇ ਇਕੱਤਰ ਕੀਤੀ ਸਾਮੱਗਰੀ ਰਾਹੀਂ ਇਹ ਲਾਇਬ੍ਰੇਰੀ ਸੰਸਕ੍ਰਿਤੀ, ਸਭਿਆਚਾਰ, ਇਤਿਹਾਸ, ਸਾਹਿਤ ਬਾਰੇ ਪੁਸਤਕਾਂ ਅਤੇ ਹੋਰ ਲਿਖਤਾਂ ਰਾਹੀਂ ਮਨੁੱਖੀ ਜੀਵਨ ਨੂੰ ਨਿਖਾਰ ਸਕਦੀ ਹੈ। ਵਿੱਦਿਆ ਤੋਂ ਭਾਵ ਕੇਵਲ ਰਸਮੀ ਤੌਰ ਤੇ ਤੱਥਾਂ ਦੀ ਭਾਲ ਅਤੇ ਜਾਣਕਾਰੀ ਹਾਸਲ ਕਰਨਾ ਹੀ ਨਹੀਂ, ਸਗੋਂ ਪੁਸਤਕਾਂ ਦੀ ਅਧਿਆਤਮਕ ਅਤੇ ਵਿਦਵਤਾ ਭਰਪੂਰ ਵਰਤੋਂ ਨਾਲ ਮਨੁੱਖੀ ਜੀਵਨ ਨੂੰ ਨਿਖਾਰ ਸਕਦੀ ਹੈ। ਪੁਸਤਕਾਂ ਦੀ ਸੁਚੱਜੀ ਵਰਤੋਂ ਨਾਲ ਨਾਗਰਿਕ ਆਪਣੇ ਕੰਮ-ਕਾਰ ਜਾਂ ਪੇਸ਼ੇ ਵਿਚ ਵੀ ਉੱਨਤੀ ਕਰ ਸਕਦਾ ਹੈ। ਮਨੁੱਖ ਪੁਸਤਕਾਂ ਅਤੇ ਸੂਚਨਾ ਰਾਹੀਂ ਖ਼ੁਸ਼ੀ ਪ੍ਰਾਪਤ ਕਰਕੇ ਆਪਣਾ ਜੀਵਨ ਚੰਗੇਰਾ ਬਣਾ ਸਕਦਾ ਹੈ।

ਸੂਚਨਾ ਅਤੇ ਪੁਸਤਕਾਂ ਰਾਹੀਂ ਮਨੁੱਖ ਆਪਣੇ ਆਪ ਨੂੰ, ਆਪਣੇ ਜੀਵਨ ਨੂੰ, ਜੀਵਨ ਦੇ ਮੰਤਵ ਨੂੰ, ਅਤੇ ਮਨੁੱਖੀ ਸੰਬੰਧਾਂ ਨੂੰ ਸਮਝ ਕੇ ਅੱਛਾ ਨਾਗਰਿਕ ਬਣ ਨਿਖਰਦਾ ਹੈ। ਇਨ੍ਹਾਂ ਗੱਲਾਂ ਬਾਰੇ ਜਾਣਕਾਰੀ ਹਾਸਲ ਕਰਨਾ ਹੀ ਗੈਰ-ਰਸਮੀ ਸਿੱਖਿਆ ਹੈ, ਜੋ ਕਲਾਸ-ਰੂਮ ਵਿਚੋਂ ਘੱਟ ਅਤੇ ਲੋਕ ਲਾਇਬ੍ਰੇਰੀ ਵਿਚੋਂ ਵੱਧ ਪ੍ਰਾਪਤ ਹੁੰਦੀ ਹੈ। ਆਧੁਨਿਕ ਗਣਤੰਤਰੀ ਸਰਕਾਰਾਂ ਨੇ ਇਹ ਗੱਲ ਮੰਨ ਲਈ ਹੈ ਕਿ ਅੱਛੇ ਨਾਗਰਿਕ ਬਣਨ ਲਈ ਲੋਕ ਲਾਇਬ੍ਰੇਰੀ ਚਾਨਣ, ਖ਼ੁਸ਼ੀ, ਸਿਖਿਆ, ਸਵੈ-ਪੂਰਤੀ ਅਤੇ ਸਵੈ-ਸੰਪੂਰਣਤਾ ਦਾ ਸਹੀ ਸ੍ਰੋਤ ਹੈ। ਇਸ ਲਈ ਆਧੁਨਿਕ ਲੋਕ ਲਾਇਬ੍ਰੇਰੀ ਕੋਲ ਅਜੋਕੇ ਸਮਾਜ ਵਿਚ ਸਭਿਆਚਾਰਕ, ਸੂਚਨਾ ਅਤੇ ਕਲਾ ਦਾ ਕੇਂਦਰ ਬਣਨ ਦੀ ਸਮਰੱਥਾ ਹੈ।

**2. ਪਰਿਭਾਸ਼ਾ**

ਲੋਕ-ਲਾਇਬ੍ਰੇਰੀ ਦੀ ਪਰਿਭਾਸ਼ਾ ਤੋਂ ਹੀ ਸਪਸ਼ਟ ਹੈ ਕਿ ਇਹ ਆਮ ਲੋਕਾਂ ਵਾਸਤੇਸਥਾਪਤ ਕੀਤੀ ਗਈ ਸੰਸਥਾ ਹੈ, ਜੋ ਆਮ ਜਨਤਾ ਜਾਂ ਸਮੂਹ ਸਮਾਜ ਦੀ ਵਰਤੋਂ ਲਈ ਹੁੰਦੀ ਹੈ।

1. ਅਮਰੀਕਨ ਲਾਇਬ੍ਰੇਰੀ ਸੰਸਥਾ ਦੇ ਅਨੁਸਾਰ : "ਉਹ ਲਾਇਬ੍ਰੇਰੀ ਜੋ ਇਕ ਸਮਾਜ, ਜ਼ਿਲ੍ਹਾ, ਸ਼ਹਿਰ ਜਾਂ ਪਿੰਡ ਦੇ ਸਾਰੇ ਨਿਵਾਸੀਆਂ ਦੀ ਮੁਫ਼ਤ ਸੇਵਾ ਕਰਦੀ ਹੈ ਅਤੇ ਜੋ ਪੂਰੀ ਜਾਂ ਥੋੜ੍ਹੀ ਮਿਕਦਾਰ ਵਿਚ ਲੋਕਧਨ ਰਾਹੀਂ ਆਰਥਕ ਸਹਾਇਤਾ ਪ੍ਰਾਪਤ ਕਰਦੀ ਹੈ, ਲੋਕ ਲਾਇਬ੍ਰੇਰੀ ਅਖਵਾਉਂਦੀ ਹੈ।"।

2. ਯੂਨੈਸਕੋ ਨੇ 1949 ਵਿਚ ਆਪਣੇ ਮੈਨੀਫੈਸਟੋ ਵਿਚ (ਜਿਸ ਨੂੰ 1972 ਅਤੇ 1994 ਵਿਚ ਸੋਧਿਆ ਗਿਆ) ਦਿੱਤੀ ਪਰਿਭਾਸ਼ਾ ਅਨੁਸਾਰ ਲੋਕ ਲਾਇਬ੍ਰੇਰੀ :

(ੳ) ਕਾਨੂੰਨੀ ਤੌਰ ਤੇ ਸਥਾਪਤ ਕੀਤੀ ਜਾਣੀ ਚਾਹੀਦੀ ਹੈ;

(ਅ) ਲੋਕਧਨ (ਜਾਂ ਰਾਜਕੀਅ ਧਨ) ਨਾਲ ਚਲਾਉਣੀ ਚਾਹੀਦੀ ਹੈ;

(ੲ) ਆਪਣੀਆਂ ਸੇਵਾਵਾਂ ਲਈ ਪਾਠਕਾਂ ਤੋਂ ਕੋਈ ਫੀਸ ਆਦਿ ਨਹੀਂ ਲੈਂਦੀ; ਅਤੇ

(ਸ) ਸਮਾਜ ਦੇ ਸਭ ਨਾਗਰਿਕਾਂ ਲਈ ਬਰਾਬਰੀ ਦੇ ਆਧਾਰ ਤੇ ਬਿਨਾਂ ਕਿਸੇ ਧਰਮ, ਰੰਗ, ਜਾਤੀ, ਅਮੀਰ-ਗਰੀਬ, ਕਾਲਾ-ਗੋਰਾ, ਮਾੜਾ-ਤਕੜਾ, ਲਿੰਗ, ਕੌਮੀਅਤ, ਵਿਦਿਆ, ਭਾਸ਼ਾ ਦੇ ਭਿੰਨ ਭੇਦ ਦੇ ਖੁੱਲ੍ਹੀ ਰਹਿਣੀ ਚਾਹੀਦੀ ਹੈ।[2]

3. ਭਾਰਤ ਸਰਕਾਰ ਦੀ 1957 ਵਿਚ ਨਿਯੁਕਤ ਕੀਤੀ ਲਾਇਬ੍ਰੇਰੀਆਂ ਸੰਬੰਧੀ ਸਲਾਹਕਾਰ ਕਮੇਟੀ[3] ਵਲੋਂ ਦਿੱਤੀ ਲੋਕ ਲਾਇਬ੍ਰੇਰੀ ਦੀ ਪਰਿਭਾਸ਼ਾ ਇਸ ਪ੍ਰਕਾਰ ਹੈ :

ਇਹ ਇਕ ਅਜਿਹੀ ਲਾਇਬ੍ਰੇਰੀ ਹੈ (i) ਜੋ ਆਮ ਕਰਕੇ ਜਨਤਕ ਧਨ ਰਾਸ਼ੀ ਵਿਚੋਂ ਪੈਸਾ ਲੈਂਦੀ ਹੈ, (ii) ਜੋ ਪਾਠਕਾਂ ਤੋਂ ਕੋਈ ਫੀਸ ਨਹੀਂ ਲੈਂਦੀ ਅਤੇ ਜਾਤ-ਪਾਤ, ਧਰਮ ਜਾਂ ਲਿੰਗ ਭੇਦ ਤੋਂ ਬਿਨਾਂ ਸਭ ਜਨਤਾ ਦੀ ਵਰਤੋਂ ਲਈ ਖੁੱਲ੍ਹੀ ਹੈ, (iii) ਜੋ ਸਵੈ-ਸਿੱਖਿਆ ਪ੍ਰਦਾਨ ਕਰਨ ਵਾਲਾ ਸਹਾਇਕ ਵਿਦਿਅਕ ਅਦਾਰਾ ਸਮਝੀ ਜਾਂਦੀ ਹੈ, (iv) ਜੋ ਪਾਠਕਾਂ ਦੇ ਰੁਝਾਨਾਂ ਦੀ ਤ੍ਰਿਪਤੀ ਵਾਸਤੇ ਬਿਨਾ ਕਿਸੇ ਪੱਖਪਾਤ ਜਾਂ ਤਰਫ਼ਦਾਰੀ ਦੇ ਭਰੋਸੇਯੋਗ ਸੂਚਨਾ ਦੇਣ ਵਾਸਤੇ ਵੱਖ ਵੱਖ ਵਿਸ਼ਿਆਂ ਉਪਰ ਸਾਮੱਗਰੀ ਸੰਗ੍ਰਹਿਤ ਕਰਦੀ ਹੈ।

ਐਲ.ਆਰ.ਮੈਕਾਲਵਿਨ[4] ਅਨੁਸਾਰ ਲੋਕ ਲਾਇਬ੍ਰੇਰੀ "ਉਹ ਲਾਇਬ੍ਰੇਰੀ ਹੈ ਜਿਸ ਰਾਹੀਂ ਇਲਾਕੇ ਵਿਚ ਰਹਿ ਰਹੇ ਸਾਰੇ ਵਿਅਕਤੀਆਂ ਦੀ ਬਿਨਾਂ ਪੈਸੇ ਲਏ ਸੇਵਾ ਕੀਤੀ ਜਾਂਦੀ ਹੈ, ਜਿਸ ਦੀ ਸਾਮੱਗਰੀ ਵਿਚ ਵਿਭਿੰਨ ਪੁਸਤਕਾਂ ਹੁੰਦੀਆਂ ਹਨ। ਉਹ ਹਰੇਕ ਵਿਅਕਤੀ ਨੂੰ ਬਿਨਾਂ ਕਿਸੇ ਧਾਰਮਿਕ, ਰਾਜਨੀਤਿਕ ਅਤੇ ਹੋਰ ਭੇਦ-ਭਾਵ ਤੋਂ ਸੇਵਾ ਕਰਦੀਆਂ ਹਨ।"

ਉਪਰੋਕਤ ਦਿੱਤੀਆਂ ਪਰਿਭਾਸ਼ਾਵਾਂ ਵਿਚ ਵਿਸ਼ਵ ਦੇ ਵੱਖ ਵੱਖ ਹਿੱਸਿਆਂ ਵਿਚੋਂ ਅੰਤਰ-ਰਾਸ਼ਟਰੀ ਅਤੇ ਰਾਸ਼ਟਰੀ, ਪ੍ਰਮਾਣਿਤ ਸੰਸਥਾਵਾਂ ਅਤੇ ਕਮੇਟੀਆਂ ਵਲੋਂ ਵੱਖ ਵੱਖ ਸਮੇਂ ਪੇਸ਼ ਕਰਨ ਦੇ ਬਾਵਜੂਦ, ਕਾਫ਼ੀ ਸਮਾਨਤਾ ਹੈ ਜਿਸ ਕਰਕੇ ਅੰਤਰ-ਰਾਸ਼ਟਰੀ ਝਲਕ ਮਿਲਦੀ ਹੈ। ਇਨ੍ਹਾਂ ਦੀ ਪੜਤਾਲ ਕਰਨ ਤੇ ਲੋਕ ਲਾਇਬ੍ਰੇਰੀ ਦੀਆਂ ਕੁਝ ਵਿਸ਼ੇਸ਼ਤਾਵਾਂ ਸਾਹਮਣੇ ਆਉਂਦੀਆਂ ਹਨ ਜਿਨ੍ਹਾਂ ਦੇ ਆਧਾਰ ਤੇ ਇਸ ਦਾ ਸਰੂਪ ਅਤੇ ਢਾਂਚਾ ਉਘੜਦਾ ਹੈ।

(ੳ) ਲੋਕ ਲਾਇਬ੍ਰੇਰੀ ਦੀ ਸਥਾਪਨਾ ਲਾਇਬ੍ਰੇਰੀ ਕਾਨੂੰਨ ਅਧੀਨ ਕੀਤੀ ਜਾਣੀ ਚਾਹੀਦੀ ਹੈ।

(ਅ) ਸਥਾਨਕ ਪੱਧਰ ਤੇ ਇਸ ਦਾ ਸੰਗਠਨ ਅਤੇ ਪ੍ਰਬੰਧ ਕਰਨ ਵਾਸਤੇ ਇਕ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਸਥਾਪਨਾ ਕੀਤੀ ਜਾਣੀ ਚਾਹੀਦੀ ਹੈ।

(ੲ) ਲੋਕ ਲਾਇਬ੍ਰੇਰੀ ਨੂੰ ਚਲਾਉਣ ਖਾਤਰ ਧਨ ਰਾਸ਼ੀ ਸਰਕਾਰੀ ਖ਼ਜ਼ਾਨੇ ਵਿਚੋਂ ਆਉਣੀ ਚਾਹੀਦੀ ਹੈ।

(ਸ) ਬਿਨਾਂ ਕਿਸੇ ਰੰਗ, ਨਸਲ, ਜਾਤੀ ਭੇਦ ਦੇ ਲੋਕ ਲਾਇਬ੍ਰੇਰੀ ਸਮਾਜ ਦੇ ਸਾਰੇ ਨਾਗਰਿਕਾਂ ਲਈ ਖੁਲ੍ਹੀ ਰਹਿੰਦੀ ਹੈ ਅਤੇ ਬਿਨਾਂ ਕੋਈ ਫ਼ੀਸ ਲਏ ਸਭ ਨੂੰ ਉਨ੍ਹਾਂ ਦੀਆਂ ਭਿੰਨ ਭਿੰਨ ਲੋੜਾਂ ਅਨੁਸਾਰ ਪੁਸਤਕਾਂ, ਹੋਰ ਦਸਤਾਵੇਜ਼ ਅਤੇ ਸੂਚਨਾ ਮੁਹੱਈਆ ਕੀਤੀ ਜਾਣੀ ਚਾਹੀਦੀ ਹੈ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਇਕ ਲੋਕ ਲਾਇਬ੍ਰੇਰੀ ਉਹ ਲਾਇਬ੍ਰੇਰੀ ਹੈ ਜਿਸ ਦੇ ਦਰਵਾਜ਼ੇ ਸਮਾਜ ਦੇ ਸਾਰੇ ਵਰਗਾਂ ਲਈ ਖੁੱਲ੍ਹੇ ਰਹਿੰਦੇ ਹਨ ਅਤੇ ਪੁਸਤਕਾਂ ਅਤੇ ਦਸਤਾਵੇਜ਼ਾਂ ਦਾ ਅਜਿਹਾ ਸੁੰਦਰ ਭੰਡਾਰ ਹੁੰਦਾ ਹੈ ਜਿਸ ਨਾਲ ਸਾਰੇ ਪਾਠਕਾਂ ਦੀਆਂ ਵਿਦਿਅਕ (ਰਸਮੀ ਜਾਂ ਗੈਰ-ਰਸਮੀ), ਸਭਿਆਚਾਰਕ, ਸੂਚਨਾ ਅਤੇ ਅੰਕੜਿਆਂ ਸੰਬੰਧੀ, ਮਨੋਰੰਜਨ ਜਾਂ ਅਧਿਐਨ ਜਾਂ ਖੋਜ ਸੰਬੰਧੀ ਲੋੜਾਂ ਦੀ ਪੂਰਤੀ ਕੀਤੀ ਜਾਂਦੀ ਹੈ।

3. ਲੋਕ ਲਾਇਬ੍ਰੇਰੀ ਤੇ ਹੋਰ ਲਾਇਬ੍ਰੇਰੀਆਂ ਵਿਚ ਅੰਤਰ

ਲੋਕ ਲਾਇਬ੍ਰੇਰੀ ਦੀ ਪਰਿਭਾਸ਼ਾ ਅਤੇ ਬਿਰਤਾਂਤ ਹੀ ਇਸ ਨੂੰ ਦੂਜੀ ਕਿਸਮ ਦੀਆਂ ਲਾਇਬ੍ਰੇਰੀਆਂ ਤੋਂ ਵੱਖਰਾ ਕਰਦੇ ਹਨ।

(ੳ) ਹੋਰ ਕੋਈ ਕਿਸਮ ਦੀ ਲਾਇਬ੍ਰੇਰੀ-ਅਕਾਦਮਿਕ ਜਾਂ ਵਿਸ਼ੇਸ਼-ਆਮ ਜਨਤਾ ਲਈ ਖੁੱਲ੍ਹੀ ਨਹੀਂ ਹੁੰਦੀ ਅਤੇ ਨਾ ਹੀ ਪਾਠਕਾਂ ਨੂੰ ਵਿਸਤ੍ਰਿਤ ਵਿਸ਼ਿਆਂ ਉਪਰ ਪੁਸਤਕਾਂ ਅਤੇ ਹੋਰ ਪ੍ਰਲੇਖ ਮੁਹੱਈਆ ਕਰਦੀ ਹੈ।

(ਅ) ਉਨ੍ਹਾਂ ਦੇ ਪਾਠਕ ਅਤੇ ਵਿਸ਼ੇ ਦੋਵੇਂ ਸੀਮਤ ਹੁੰਦੇ ਹਨ ਪਰ ਦੂਜੇ ਪਾਸੇ ਲੋਕ ਲਾਇਬ੍ਰੇਰੀ ਦੇ ਨਾ ਤਾਂ ਪਾਠਕ ਸੀਮਤ ਹੁੰਦੇ ਹਨ ਅਤੇ ਨਾ ਹੀ ਵਿਸ਼ੇ।

(ੲ) ਲਾਇਬ੍ਰੇਰੀ ਕਾਨੂੰਨ ਲੋਕ ਲਾਇਬ੍ਰੇਰੀ ਦਾ ਆਧਾਰ ਹੈ, ਪਰ ਅਕਾਦਮਿਕ ਅਤੇ ਵਿਸ਼ੇਸ਼ ਲਾਇਬ੍ਰੇਰੀ ਲਈ ਅਜਿਹੇ ਕਿਸੇ ਕਾਨੂੰਨ ਦੀ ਲੋੜ ਨਹੀਂ ਹੁੰਦੀ।

(ਸ) ਸੰਗਠਨ ਅਤੇ ਪ੍ਰਬੰਧ ਦੇ ਪੱਖੋਂ ਵੀ ਲੋਕ ਲਾਇਬ੍ਰੇਰੀ ਨਾਲੋਂ ਬਾਕੀ ਲਾਇਬ੍ਰੇਰੀਆਂ ਵੱਖਰੀ ਕਿਸਮ ਦੀ ਹੁੰਦੀ ਹੈ।

4. ਲੋਕ ਲਾਇਬ੍ਰੇਰੀ ਦੀ ਉਤਪੱਤੀ ਅਤੇ ਵਿਕਾਸ

ਆਧੁਨਿਕ ਲੋਕ ਲਾਇਬ੍ਰੇਰੀ ਨੂੰ ਵਿਕਾਸ ਦੇ ਅੱਜ ਦੇ ਪੜਾਅ ਤੇ ਪਹੁੰਚਣ ਲਈ ਲੰਬਾ ਸਫ਼ਰ ਤਹਿ ਕਰਨਾ ਪਿਆ। ਇਸ ਦੀ ਉਤਪੱਤੀ ਅਤੇ ਵਿਕਾਸ ਦੇ ਕਾਰਣ ਹੇਠ ਲਿਖੇ ਅਨੁਸਾਰ ਹਨ :

4.1 ਗਿਆਨ ਪ੍ਰਾਪਤੀ ਦੀ ਇੱਛਾ :

ਹਨੇਰੇ ਤੋਂ ਚਾਨਣ, ਅਗਿਆਨ ਤੋਂ ਗਿਆਨ ਵੱਲ ਜਾਣ ਦੀ ਮਨੁੱਖ ਦੀ ਕੁਦਰਤੀ ਇੱਛਾ ਹੈ। ਇਸ ਇੱਛਾ ਨੇ ਮਨੁੱਖ ਨੂੰ ਕਈ ਤਰ੍ਹਾਂ ਦੇ ਉਪਰਾਲੇ ਕਰਨ ਲਈ ਪ੍ਰੇਰਿਆ, ਜਿਨ੍ਹਾਂ ਵਿਚ ਲੋਕ ਲਾਇਬ੍ਰੇਰੀ ਇਕ ਹੈ। ਗਿਆਨ ਪ੍ਰਾਪਤੀ ਦੀ ਇੱਛਾ ਦੇ ਕਾਰਣ ਹਨ: (ੳ) ਸੋਚਣ, ਆਤਮ-ਪ੍ਰਗਟਾਵਾ, ਅਭਿਵਿਅਕਤੀ, ਸੰਚਾਰ ਸੰਬੰਧੀ ਨਿਜੀ ਸੁਤੰਤਰਤਾ ਦੀ ਰਾਖੀ ਲਈ; (ਅ) ਵਿਗਿਆਨ ਅਤੇ ਤਕਨਾਲੋਜੀ ਦੀ ਸਹਾਇਤਾ ਨਾਲ ਆਪਣੇ ਆਲੇ-ਦੁਆਲੇ ਤੇ ਜਿੱਤ ਪ੍ਰਾਪਤ ਕਰਨ ਲਈ; (ੲ) ਆਰਥਿਕ ਅਤੇ ਸਮਾਜਕ ਜੀਵਨ ਦੇ ਮੁਕਾਬਲੇ ਵਾਲੇ ਵਾਤਾਵਰਣ ਵਿਚ ਅੱਗੇ ਵਧਣ ਦੇ ਯਤਨ ਲਈ; ਅਤੇ (ਸ) ਸਭਿਆਚਾਰਕ ਉੱਨਤੀ ਲਈ।

4.2 ਸਾਖਰਤਾ

ਗਿਆਨ ਦੇ ਸ੍ਰੋਤ ਪੁਸਤਕਾਂ ਤੋਂ ਲਾਭ ਉਠਾਉਣ ਲਈ ਮਨੁੱਖ ਨੂੰ ਲਿਖਣ ਪੜ੍ਹਣ ਦੀ ਲੋੜ ਪਈ। ਹਰ ਵਿਸ਼ੇ ਉਪਰ ਬਹੁ-ਗਿਣਤੀ ਵਿਚ ਪੁਸਤਕਾਂ ਅਤੇ ਹੋਰ ਸੁਲੇਖ ਲੋਕ ਲਾਇਬ੍ਰੇਰੀ ਵਿਚ ਉਪਲਬਧ ਹੁੰਦੇ ਹਨ।

**4.3 ਸਵੈ-ਸਿੱਖਿਆ**

ਸਕੂਲ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚੋਂ ਰਸਮੀ ਸਿੱਖਿਆ ਤਾਂ ਪ੍ਰਾਪਤ ਹੋ ਜਾਂਦੀ ਹੈ, ਪਰ ਸਵੈ-ਸਿੱਖਿਆ ਅਤੇ ਨਿਰੰਤਰ ਸਿੱਖਿਆ ਲਈ ਲਾਇਬ੍ਰੇਰੀ ਤੋਂ ਅੱਛਾ ਹੋਰ ਕੋਈ ਸਾਧਨ ਨਹੀਂ। ਇਸ ਲਈ ਲੋਕ ਲਾਇਬ੍ਰੇਰੀ ਸਥਾਪਨਾ ਨੂੰ ਬਲ ਮਿਲਿਆ।

**4.4 ਵਿਆਪਕ ਲੋਕ ਸਿੱਖਿਆ**

ਸਮਾਜ ਵਿਚ ਵਿਅਕਤੀ ਵਿਸ਼ੇਸ਼ ਦੇ ਗਿਆਨ ਪ੍ਰਾਪਤੀ ਨਾਲ ਉੱਨਤੀ ਨਹੀਂ ਹੋ ਸਕਦੀ। ਆਮ ਜਨਤਾ ਨੂੰ ਅੱਗੇ ਵਧਾਉਣ ਲਈ ਲੋਕਤੰਤਰੀ ਸਰਕਾਰਾਂ ਸਿੱਖਿਆ ਨੂੰ ਸਭ ਲਈ ਜ਼ਰੂਰੀ ਕਰ ਰਹੀਆਂ ਹਨ ਤਾਂ ਕਿ ਦੇਸ਼ ਦਾ ਵਿਕਾਸ ਹੋ ਸਕੇ। ਇਸ ਨੂੰ ਨਿਰੰਤਰਤਾ ਪ੍ਰਦਾਨ ਕਰਨ ਦੀ ਲੋੜ ਨੇ ਲੋਕ ਲਾਇਬ੍ਰੇਰੀ ਉਤਪੱਤੀ ਨੂੰ ਉਤਸਾਹਿਤ ਕੀਤਾ ਹੈ।

**4.5 ਲੋਕ ਭਲਾਈ ਅਤੇ ਅਗਵਾਈ**

ਪੱਛਮੀ ਸਮਾਜ ਵਿਚ ਵਿਭਿੰਨ ਖੇਤਰਾਂ ਦੇ ਆਗੂ ਜਿਵੇਂ ਉਦਯੋਗਪਤੀ, ਵਿੱਦਿਆ ਸ਼ਾਸਤਰੀ, ਰਾਜਨੀਤਿਗ, ਆਦਿ ਨੇ ਸਿੱਖਿਆ ਦਾ ਭਰਪੂਰ ਲਾਭ ਉਠਾਉਂਦੇ ਹੋਏ ਲੋਕ ਭਲਾਈ ਦੇ ਕੰਮਾਂ ਲਈ ਪੈਸਾ, ਇਮਾਰਤ, ਪੁਸਤਕਾਂ ਦੇ ਰੂਪ ਵਿਚ ਸਾਧਨ ਜੁਟਾ ਕੇ ਲੋਕ ਲਾਇਬ੍ਰੇਰੀ ਦੀ ਉਤਪੱਤੀ ਅਤੇ ਵਿਕਾਸ ਵਿਚ ਯੋਗਦਾਨ ਪਾਇਆ।

**4.6 ਵਿਗਿਆਨ ਅਤੇ ਤਕਨਾਲੋਜੀ ਵਿਕਾਸ**

ਕਾਗਜ਼, ਸਿਆਹੀ ਅਤੇ ਛਪਾਈ ਤੋਂ ਪਹਿਲਾਂ ਗਿਆਨ ਦਾ ਪ੍ਰਸਾਰ ਧੀਮੀ ਗਤੀ ਨਾਲ ਚਲਦਾ ਸੀ। ਇਨ੍ਹਾਂ ਦੀ ਖੋਜ, ਵਿਕਾਸ ਅਤੇ ਘੱਟ ਖਰਚੇ ਤੇ ਉਤਪਾਦਨ ਸਦਕਾ ਪੁਸਤਕਾਂ ਦਾ ਬਹੁ-ਗਿਣਤੀ ਵਿਚ ਪ੍ਰਕਾਸ਼ਨ ਹੋਣ ਲਗ ਪਿਆ। ਇਸ ਨਾਲ ਲੋਕ ਲਾਇਬ੍ਰੇਰੀ ਦੀ ਉਤਪੱਤੀ ਅਤੇ ਵਿਕਾਸ ਵਿਚ ਵਾਧਾ ਹੋਇਆ।

**4.7 ਵਿਹਲੇ ਸਮੇਂ ਦਾ ਉਪਯੋਗ**

ਸਮਾਜ ਦੇ ਜਿਨ੍ਹਾਂ ਵਰਗਾਂ ਕੋਲ ਵਿਹਲਾ ਸਮਾਂ ਹੈ, ਤਾਂ ਲੋਕ ਲਾਇਬ੍ਰੇਰੀ ਉਸਦੇ ਸਾਰਥਕ ਉਪਯੋਗ ਵਿਚ ਵਧ ਚੜ੍ਹ ਕੇ ਹਿੱਸਾ ਪਾਉਣ ਦੇ ਸਮਰੱਥ ਹੈ।

**4.8 ਮਾਸ ਮੀਡੀਆ ਦਾ ਯੋਗਦਾਨ**

ਵਰਤਮਾਨ ਕਾਲ ਵਿਚ ਮਾਸ ਮੀਡੀਆ, ਫ਼ਿਲਮ, ਰੇਡੀਓ, ਟੈਲੀਵੀਜ਼ਨ, ਟੇਪਾਂ, ਕੈਸੇਟ, ਡਿਸਕ ਆਦਿ ਬਿਜਲਾਣਵੀ ਮੀਡੀਆ ਦੇ ਕਾਰਣ ਆਮ ਜਨਤਾ ਨੂੰ ਸੂਚਨਾ-ਬਿਨਾ ਮਨੁੱਖੀ ਜਾਂ ਹੋਰ ਰੁਕਾਵਟਾਂ-ਉਪਲਬਧ ਹੋਣ ਲੱਗ ਪਈ ਹੈ। ਇਸ ਧਾਰਣਾ ਨੇ ਵੀ ਲੋਕ ਲਾਇਬ੍ਰੇਰੀ ਦੀ ਉਤਪੱਤੀ ਅਤੇ ਵਿਕਾਸ ਵਿਚ ਯੋਗਦਾਨ ਪਾਇਆ ਹੈ।

**5. ਉੱਦੇਸ਼ ਜਾਂ ਮਨੋਰਥ**

ਲੋਕਤੰਤਰ ਸਮਾਜ ਵਿਚ ਹਰ ਨਾਗਰਿਕ ਨੂੰ ਨਿਆਂ, ਆਜ਼ਾਦੀ ਅਤੇ ਬਰਾਬਰੀ ਦਾ ਹੱਕ ਮਿਲਦਾ ਹੈ। ਇਸ ਲਈ ਇਕ ਨਵੀਂ ਸਮਾਜਕ ਪ੍ਰਣਾਲੀ ਦੀ ਲੋੜ ਹੈ, ਜਿਸ ਰਾਹੀਂ ਨਾ ਕੇਵਲ ਸਮਾਜ ਵਿਚ ਲੋੜੀਂਦੀ ਤਬਦੀਲੀ ਆਵੇ ਸਗੋਂ ਖੁਸ਼ਹਾਲੀ ਦੀ ਲਹਿਰ ਦੌੜ ਸਕੇ।

ਇਸ ਸੰਬੰਧ ਵਿਚ ਲੋਕ ਲਾਇਬ੍ਰੇਰੀ ਸਮਾਜਕ ਸੰਸਥਾ ਹੋਣ ਦੇ ਨਾਤੇ ਬਹੁਤ ਜ਼ਿੰਮੇਵਾਰ

ਭੂਮਿਕਾ ਨਿਭਾ ਸਕਦੀ ਹੈ। ਇਹ ਆਪਣੇ ਸੰਗ੍ਰਹਿ ਰਾਹੀਂ ਹਰ ਵਿਅਕਤੀ ਨੂੰ ਲੋੜੀਂਦੀ ਸੂਚਨਾ, ਪੁਸਤਕ ਜਾਂ ਹੋਰ ਦਸਤਾਵੇਜ਼ ਮੁਹੱਈਆ ਕਰਨ ਦੀ ਜ਼ਿੰਮੇਵਾਰੀ ਨਿਭਾਉਂਦੀ ਹੈ।

ਡਾ. ਐਸ.ਆਰ.ਰੰਗਾਨਾਥਨ[5] ਇਸੇ ਕਰਕੇ ਹੀ ਇਸ ਨੂੰ "ਸਮਾਜਕ ਅਦਾਰਾ" ਦਾ ਦਰਜਾ ਦਿੰਦਾ ਹੈ। ਹੱਥਲੀ ਪੁਸਤਕ ਦਾ ਲੇਖਕ ਲੋਕ ਲਾਇਬ੍ਰੇਰੀ ਨੂੰ "ਸਮਾਜਕ ਸਮ੍ਰਿਤੀ"[6] ਕਹਿਣਾ ਵਧੇਰੇ ਪਸੰਦ ਕਰਦਾ ਹੈ, ਕਿਉਂਕਿ ਲੋਕ ਲਾਇਬ੍ਰੇਰੀ ਦੇ ਸੰਗ੍ਰਹਿ ਵਿਚ ਨਾ ਕੇਵਲ ਵਰਤਮਾਨ ਅਤੇ ਆਧੁਨਿਕ ਵਿਸ਼ਿਆਂ ਉਪਰ ਹੀ ਸੂਚਨਾ ਅਤੇ ਪੁਸਤਕਾਂ ਹਨ, ਸਗੋਂ ਅਜਿਹੇ ਚਿੰਤਨ, ਸੂਚਨਾ ਅਤੇ ਵਿਚਾਰ ਹਨ ਜੋ ਪੀੜ੍ਹੀ ਦਰ ਪੀੜ੍ਹੀ ਚਲੇ ਆ ਰਹੇ ਹਨ।

**5.1. ਰੰਗਾਨਾਥਨ ਅਤੇ ਲੋਕ ਲਾਇਬ੍ਰੇਰੀ :** ਰੰਗਾਨਾਥਨ ਨੇ ਲੋਕ ਲਾਇਬ੍ਰੇਰੀ ਦੇ ਹੇਠ ਲਿਖੇ ਮਨੋਰਥ ਦੱਸੇ ਹਨ :

1. ਹਰੇਕ ਵਿਅਕਤੀ ਦੀ ਜੀਵਨ ਭਰ ਸਵੈ-ਸਿੱਖਿਆ ਵਾਸਤੇ ਮਦਦ ਕਰਨੀ;
2. ਹਰੇਕ ਨੂੰ ਸਭ ਵਿਸ਼ਿਆਂ ਉਪਰ ਤਾਜ਼ੇ ਆਂਕੜੇ, ਤੱਥ ਅਤੇ ਨਵੀਨ ਸੂਚਨਾ ਮੁਹੱਈਆ ਕਰਨੀ;
3. ਹਰੇਕ ਨੂੰ ਹਰ ਤਰ੍ਹਾਂ ਦੇ ਵਿਚਾਰ ਅਤੇ ਚਿੰਤਨ ਦੀ ਬਿਨਾਂ ਕਿਸੇ ਪੱਖਪਾਤ ਦੇ, ਸੰਤੁਲਿਤ ਢੰਗ ਨਾਲ, ਵੰਡ ਕਰਨੀ, ਜਿਸ ਨਾਲ ਉਨ੍ਹਾਂ ਨੂੰ ਸਮਾਜਕ ਅਤੇ ਰਾਜਨੀਤਕ ਕਰਤੱਵ ਨਿਭਾਉਣ ਵਿਚ ਸਹਾਇਤਾ ਮਿਲੇ;
4. ਭਿੰਨ ਭਿੰਨ ਉੱਦਮ ਵਾਲੇ ਕੰਮਾਂ ਦੀ ਉਤਪਾਦਕਤਾ ਵਧਾਉਣ ਖਾਤਰ, ਉਨ੍ਹਾਂ ਦੇ ਉੱਚ ਪ੍ਰਬੰਧਕਾਂ ਨੂੰ ਸੰਬੰਧਿਤ ਨਵੀਨ ਰੁਚੀਆਂ ਅਤੇ ਵਿਕਾਸ ਸੰਬੰਧੀ ਸੂਚਨਾ ਪ੍ਰਦਾਨ ਕਰਨਾ;
5. ਹਰ ਵਿਅਕਤੀ ਨੂੰ ਵਿਹਲ ਦੇ ਸਮੇਂ ਦੀ ਉਚਿਤ ਵਰਤੋਂ ਕਰਨ ਵਿਚ ਸਹਾਇਤਾ ਕਰਨੀ;
6. ਆਉਣ ਵਾਲੀਆਂ ਨਸਲਾਂ ਲਈ ਮਾਨਵਤਾ ਦੀਆਂ ਸਾਹਿਤਕ ਯਾਦਗਾਰਾਂ ਦੀ ਸੰਭਾਲ ਕਰਨੀ ਤਾਂ ਕਿ ਪੁਰਾਤਨ ਸਭਿਅਤਾ ਸੰਬੰਧੀ ਖੋਜ ਲਈ ਲਾਭਦਾਇਕ ਸ੍ਰੋਤ ਸਾਮੱਗਰੀ ਦਾ ਕੰਮ ਕਰ ਸਕਣ; ਅਤੇ
7. ਸਮਾਜਕ ਸੰਸਥਾ ਹੋਣ ਦੇ ਨਾਤੇ ਸਮਾਜਕ ਭਲਾਈ ਦੇ ਕੰਮ ਕਰਨੇ।

ਇਸ ਪ੍ਰਕਾਰ ਦੇ ਲੋਕ ਲਾਇਬ੍ਰੇਰੀ ਦੇ ਵਿਦਿਅਕ, ਸੂਚਨਿਕ, ਰਾਜਨੀਤਕ, ਆਰਥਕ, ਸਭਿਆਚਾਰਕ, ਨਾਗਰਕ, ਆਦਿ ਮਨੋਰਥ ਹਨ।

**5.2. ਯੂਨੈਸਕੋ ਅਤੇ ਲੋਕ ਲਾਇਬ੍ਰੇਰੀ :** ਯੂਨੈਸਕੋ ਦੇ ਮੈਨੀਫੈਸਟੋ ਅਨੁਸਾਰ ਲੋਕ ਲਾਇਬ੍ਰੇਰੀ ਦੇ ਹੇਠ ਲਿਖੇ ਮਨੋਰਥ ਹਨ :

1. ਸਰਵ-ਵਿਆਪੀ ਵਿਦਿਆ ਨੂੰ ਨਿਰੰਤਰ ਅਤੇ ਆਜੀਵਨ ਪ੍ਰਕ੍ਰਿਆ ਦੇ ਤੌਰ ਤੇ ਪ੍ਰੋਤਸਾਹਨ ਦੇਣਾ;
2. ਮਨੁੱਖੀ ਚਿੰਤਨ ਅਤੇ ਵਿਚਾਰ, ਸਭ ਨੂੰ ਖੁੱਲ੍ਹੇ ਰੂਪ ਵਿਚ ਮੁਹੱਈਆ ਕਰਨਾ;
3. ਮਨੁੱਖੀ ਮਨ ਜਾਂ ਰੂਹ ਨੂੰ ਉਤਸ਼ਾਹਿਤ ਕਰਨ ਦੇ ਵਿਚਾਰ ਨਾਲ ਖੁਸ਼ੀ ਅਤੇ ਆਨੰਦ ਪ੍ਰਾਪਤ ਕਰਨ ਵਾਲੀਆਂ ਪੁਸਤਕਾਂ ਮੁਹੱਈਆ ਕਰਨਾ; ਅਤੇ
4. ਨਵੀਨ ਤਕਨੀਕੀ, ਵਿਗਿਆਨਕ ਅਤੇ ਸਮਾਜ-ਵਿਗਿਆਨਕ ਸੂਚਨਾ ਪ੍ਰਦਾਨ ਕਰਨਾ।

ਯੂਨੈਸਕੋ ਅਤੇ ਰੰਗਾਨਾਥਨ ਦੁਆਰਾ ਦਿੱਤੇ ਮਨੋਰਥਾਂ ਵਿਚ ਕਾਫ਼ੀ ਸਮਾਨਤਾ ਹੈ। ਇਹ ਦਰਸਾਉਂਦੇ

ਹਨ ਕਿ ਲੋਕ ਲਾਇਬ੍ਰੇਰੀ ਇਕ ਅਜਿਹਾ ਸਮਾਜਕ ਕੇਂਦਰ ਹੈ, ਜਿਥੋਂ ਸਿੱਖਿਆ, ਵਿਚਾਰ, ਚਿੰਤਨ, ਮਨੋਰੰਜਨ ਸੰਬੰਧੀ ਸੂਚਨਾ, ਤਕਨੀਕੀ ਜਾਣਕਾਰੀ, ਆਦਿ ਖੁੱਲ੍ਹੇ ਰੂਪ ਵਿਚ ਮਿਲ ਸਕਦੀ ਹੈ।

ਉਪਰੋਕਤ ਬਿਆਨ ਕੀਤੀ ਪਰਿਭਾਸ਼ਾ, ਵਿਸ਼ੇਸ਼ਤਾਵਾਂ ਅਤੇ ਮਨੋਰਥਾਂ ਨੂੰ ਮੁੱਖ ਰਖਦੇ ਹੋਏ ਕਿਹਾ ਜਾ ਸਕਦਾ ਹੈ ਕਿ ਲੋਕ ਲਾਇਬ੍ਰੇਰੀ ਅਜਿਹੀ ਸੰਸਥਾ ਹੈ, ਜਿਸ ਦੀ ਕਾਨੂੰਨੀ ਅਧਿਕ੍ਰਿਤਤਾ ਹੈ, ਸਰ੍ਕਾਰੀ ਖਰਚੇ ਤੇ ਜਨਤਾ ਲਈ ਬਿਨਾਂ ਕਿਸੇ ਫੀਸ ਖੁੱਲ੍ਹੀ ਰਹਿੰਦੀ ਹੈ।

6. ਪਾਠਕ

ਲੋਕ ਲਾਇਬ੍ਰੇਰੀ ਦੇ ਦਰਵਾਜ਼ੇ ਸਮਾਜ ਦੇ ਨਾਗਰਿਕਾਂ ਲਈ ਸਦਾ ਖੁੱਲ੍ਹੇ ਰਹਿਣ ਕਰਕੇ ਸਾਰਾ ਸਮਾਜ ਹੀ ਇਸ ਦਾ ਪਾਠਕ ਹੁੰਦਾ ਹੈ। ਸਮਾਜ ਦੇ ਵਸਨੀਕ ਬਿਨਾਂ ਕਿਸੇ ਜਾਤ, ਨਸਲ, ਧਰਮ, ਰੰਗ, ਉਮਰ, ਲਿੰਗ, ਅਮੀਰ-ਗਰੀਬ ਦੇ ਭੇਦ-ਭਾਵ ਤੋਂ ਲੋਕ ਲਾਇਬ੍ਰੇਰੀ ਦੀ ਵਰਤੋਂ ਕਰ ਸਕਦੇ ਹਨ। ਇਸ ਦੇ ਪਾਠਕਾਂ ਵਿਚ ਵਿਦਿਆਰਥੀ, ਅਧਿਆਪਕ, ਖੋਜਿਆਰਥੀ, ਵਿਉਪਾਰੀ, ਡਾਕਟਰ, ਵਕੀਲ, ਨਰਸਾਂ, ਗ੍ਰਹਿਣੀਆਂ, ਸੇਵਾ-ਮੁਕਤ ਹੋ ਚੁੱਕੇ ਵਿਅਕਤੀ, ਅਧਖੜ੍ਹ, ਬਜ਼ੁਰਗ, ਬੱਚੇ ਆਦਿ ਸ਼ਾਮਲ ਹੁੰਦੇ ਹਨ। ਇਨ੍ਹਾਂ ਪਾਠਕਾਂ ਦੀ ਵਿਦਿਅਕ ਯੋਗਤਾ, ਰੁਚੀਆਂ, ਸਭਿਆਚਾਰਕ, ਆਰਥਕ, ਰਾਜਨੀਤਕ ਪਿਛੋਕੜ ਭਿੰਨ ਭਿੰਨ ਹੁੰਦਾ ਹੈ।

ਉਪਰੋਕਤ ਤੋਂ ਇਲਾਵਾ ਲੋਕ ਲਾਇਬ੍ਰੇਰੀ ਦੇ ਪਾਠਕਾਂ ਵਿਚ ਅਨਪੜ੍ਹ ਅਤੇ ਨੇਤਰਹੀਣ ਵਿਅਕਤੀ ਵੀ ਆ ਸਕਦੇ ਹਨ, ਜਿਨ੍ਹਾਂ ਲਈ ਲੋਕ ਲਾਇਬ੍ਰੇਰੀ ਨੂੰ ਵਿਸ਼ੇਸ਼ ਪ੍ਰਬੰਧ ਕਰਨਾ ਚਾਹੀਦਾ ਹੈ।

ਸਮਾਜ ਦਾ ਉਹ ਵਰਗ ਜੋ ਕਿਸੇ ਕਾਰਣ ਲੋਕ ਲਾਇਬ੍ਰੇਰੀ ਵਿਚ ਨਹੀਂ ਆ ਸਕਦਾ, ਜਿਵੇਂ ਹਸਪਤਾਲਾਂ ਦੇ ਮਰੀਜ਼, ਜੇਲ੍ਹ ਦੇ ਕੈਦੀ, ਆਦਿ ਲਈ ਹਸਪਤਾਲਾਂ, ਜੇਲ੍ਹਾਂ, ਬ੍ਰਾਂਚ ਜਾਂ ਚਲਦੀ ਫਿਰਦੀ ਲਾਇਬ੍ਰੇਰੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਇਸ ਪ੍ਰਕਾਰ ਸਮਾਜ ਦਾ ਕੋਈ ਵੀ ਵਿਅਕਤੀ ਬਿਨਾਂ ਕਿਸੇ ਝਿਝਕ ਦੇ, ਮੁਫ਼ਤ ਜਾਂ ਬਹੁਤ ਮਾਮੂਲੀ ਫ਼ੀਸ ਦੇ ਕੇ ਲਾਇਬ੍ਰੇਰੀ ਦਾ ਮੈਂਬਰ ਬਣ ਕੇ ਉਥੇ ਉਪਲਬੱਧ ਦਸਤਾਵੇਜ਼ਾਂ ਦੀ ਵਰਤੋਂ ਕਰ ਸਕਦਾ ਹੈ।

7. ਪ੍ਰਲੇਖ

ਲੋਕ ਲਾਇਬ੍ਰੇਰੀ ਦੇ ਭਿੰਨ ਪ੍ਰਕਾਰ ਦੀਆਂ ਰੁਚੀਆਂ ਵਾਲੇ ਪਾਠਕਾਂ ਨੂੰ ਲੋੜ ਅਨੁਸਾਰ ਪੁਸਤਕਾਂ ਅਤੇ ਹੋਰ ਪੜ੍ਹਨ ਸਾਮੱਗਰੀ ਮੁਹੱਈਆ ਕਰਨਾ ਚੁਣੌਤੀ ਭਰਿਆ ਕੰਮ ਹੁੰਦਾ ਹੈ।

ਇਸ ਦਾ ਪੁਸਤਕ ਸੰਗ੍ਰਹਿ ਹਰ ਵਿਸ਼ੇ ਅਤੇ ਆਮ ਜਾਣੀਆਂ ਜਾਂਦੀਆਂ ਭਾਸ਼ਾਵਾਂ ਵਿਚ ਹੁੰਦਾ ਹੈ, ਜਿਸ ਨਾਲ ਪਾਠਕ ਆਪਣੀ ਰੁਚੀ ਵਾਲੇ ਵਿਸ਼ੇ ਦੀ ਪੁਸਤਕ ਆਪਣੀ ਭਾਸ਼ਾ ਵਿਚ ਪੜ੍ਹ ਸਕਦੇ ਹਨ।

ਪੁਸਤਕਾਂ ਤੋਂ ਇਲਾਵਾ ਲੋਕ ਲਾਇਬ੍ਰੇਰੀ ਵਿਚ ਹੋਰ ਅਨੇਕ ਪ੍ਰਕਾਰ ਦੇ ਪ੍ਰਲੇਖ ਜਿਵੇਂ ਰਸਾਲੇ, ਮੈਗਜ਼ੀਨ, ਅਖ਼ਬਾਰਾਂ, ਪੈਂਫ਼ਲਿਟ, ਰਿਪੋਰਟਾਂ ਆਦਿ ਹੁੰਦੇ ਹਨ। ਅੱਜ ਕੱਲ੍ਹ ਦੀ ਤਕਨਾਲੋਜੀ ਸਦਕਾ ਨਵੀਨ ਰੂਪਾਂ ਵਿਚ ਟੇਪਾਂ, ਫ਼ਿਲਮਾਂ, ਸੀ.ਡੀ. ਆਦਿ ਵੀ ਲੋਕ ਲਾਇਬ੍ਰੇਰੀ ਵਿਚ ਵਰਤੋਂ ਲਈ ਹੋਣੇ ਚਾਹੀਦੇ ਹਨ।

ਅਜਿਹੀ ਸਾਮੱਗਰੀ ਜਿਵੇਂ ਗਲੋਬ, ਨਕਸ਼ੇ, ਐਟਲਸ, ਆਦਿ ਵੀ ਰਖੇ ਜਾਂਦੇ ਹਨ। ਆਧੁਨਿਕ

ਮਨੁੱਖੀ ਜੀਵਨ ਵਿਚ ਇਨ੍ਹਾਂ ਦੀ ਕਾਫ਼ੀ ਮਹੱਤਤਾ ਹੋ ਗਈ ਹੈ। ਲੋਕਾਂ ਵਿਚ ਸੈਰ ਸਪਾਟੇ ਦੀ ਰੁਚੀ ਵਧਣ ਕਰਕੇ ਇਨ੍ਹਾਂ ਦੀ ਲੋੜ ਪੈਂਦੀ ਰਹਿੰਦੀ ਹੈ।

8. ਕਰਤੱਵ

ਲੋਕ ਲਾਇਬ੍ਰੇਰੀ ਸਮਾਜਕ ਸੰਸਥਾ ਅਤੇ ਸਮਾਜਕ ਸਮ੍ਰਿਤੀ ਹੋਣ ਦੇ ਨਾਤੇ, ਅਨੇਕ ਕਰਤੱਵ ਨਿਭਾਉਂਦੀ ਹੈ, ਜਿਨ੍ਹਾਂ ਵਿਚੋਂ ਕੁਝ ਮਹੱਤਵਪੂਰਣ ਕਰਤੱਵ ਹੇਠ ਲਿਖੇ ਅਨੁਸਾਰ ਹਨ:

8.1. ਪਾਠ-ਸਾਮੱਗਰੀ ਦਾ ਸੰਕਲਨ : ਲੋਕ ਲਾਇਬ੍ਰੇਰੀ ਦੇ ਖੇਤਰ ਵਿਚ ਰਹਿੰਦੇ ਨਾਗਰਿਕਾਂ ਦੀਆਂ ਨਿੱਜੀ ਅਤੇ ਸਮੂਹਕ ਲੋੜਾਂ ਅਨੁਸਾਰ ਭਿੰਨ ਪ੍ਰਕਾਰ ਦੀ ਸਾਮੱਗਰੀ ਇਕੱਤਰ ਕਰਨੀ ਚਾਹੀਦੀ ਹੈ। ਆਮ ਨਾਗਰਿਕਾਂ ਦੀ ਦਿਲਚਸਪੀ ਦੇ ਵਿਸ਼ੇ ਇਸ ਪ੍ਰਕਾਰ ਹੋ ਸਕਦੇ ਹਨ :

(ੳ) ਸਥਾਨਕ ਇਤਿਹਾਸ, ਭੂਗੋਲ, ਸੰਸਕ੍ਰਿਤੀ ਆਦਿ;
(ਅ) ਸਥਾਨਕ ਵਿਉਪਾਰ ਅਤੇ ਉਦਯੋਗ ਧੰਧਾ;
(ੲ) ਵਿਦਿਆ, ਗਿਆਨ ਅਤੇ ਸਾਧਾਰਣ ਗਿਆਨ ਵਿਗਿਆਨ;
(ਸ) ਦੇਸ਼ ਦੀ ਸਭਿਅਤਾ, ਧਰਮ, ਫ਼ਲਸਫ਼ਾ, ਇਤਿਹਾਸ, ਭੂਗੋਲ ਆਦਿ;
(ਹ) ਜੀਵਨੀ ਸੰਬੰਧੀ ਸਾਹਿਤ;
(ਕ) ਸੰਦਰਭ ਪੁਸਤਕਾਂ ਅਤੇ ਹੋਰ ਸਹਾਇਕ ਗ੍ਰੰਥ;
(ਖ) ਬਾਲ ਸਾਹਿਤ;
(ਗ) ਸੂਰਦਾਸ ਪਾਠਕਾਂ ਲਈ ਬ੍ਰੇਲ ਸਾਹਿਤ;
(ਘ) ਸੂਚਨਾ, ਮਨੋਰੰਜਨ ਅਤੇ ਪ੍ਰੇਰਣਾ ਸੰਬੰਧੀ ਸਾਹਿਤ;
(ਙ) ਹੋਰ ਆਧੁਨਿਕ ਸਾਮੱਗਰੀ।

ਇਸ ਤਰ੍ਹਾਂ ਲੋਕ ਲਾਇਬ੍ਰੇਰੀ ਵਿਚ ਲਗਭਗ ਹਰ ਵਿਸ਼ੇ ਉਪਰ ਪਾਠ-ਸਾਮੱਗਰੀ ਇਕੱਤਰ ਕੀਤੀ ਜਾਂਦੀ ਹੈ ਤਾਂ ਕਿ ਕੋਈ ਨਾਗਰਿਕ ਲਾਇਬ੍ਰੇਰੀ ਵਿਚੋਂ ਨਿਰਾਸ਼ ਨਾ ਪਰਤੇ।

8.2. ਸਾਮੱਗਰੀ ਉਪਲਬਧ ਕਰਨਾ : ਲਾਇਬ੍ਰੇਰੀ ਵਿਚ ਇਕੱਤਰ ਕੀਤੀ ਸਾਮੱਗਰੀ ਵਰਗੀਕਰਣ ਅਤੇ ਸੂਚੀਕਰਣ ਉਪਰਾਂਤ ਲੋੜਵੰਦ ਪਾਠਕਾਂ ਨੂੰ ਉਪਲਬਧ ਕਰਨਾ ਮੁੱਖ ਕਰਤੱਵ ਹੈ। ਪਾਠਕਾਂ ਨੂੰ ਪੁਸਤਕਾਂ ਉਪਲਬਧ ਕਰਨ ਦਾ ਕੰਮ ਦੋ ਤਰ੍ਹਾਂ ਕਰ ਸਕਦੀ ਹੈ। ਇਕ, ਲਾਇਬ੍ਰੇਰੀ ਵਿਚ ਹੀ ਬੈਠ ਕੇ ਪਾਠਕਾਂ ਦੇ ਪੜ੍ਹਨ ਦਾ ਪ੍ਰਬੰਧ ਕਰਨਾ। ਦੂਸਰੇ, ਨਿਯਮਾਂ ਅਨੁਸਾਰ ਘਰ ਲੈ ਜਾ ਕੇ ਪੁਸਤਕਾਂ ਪੜ੍ਹਨ ਲਈ ਦੇਣਾ। ਇਸ ਤਰ੍ਹਾਂ ਲੋਕ ਲਾਇਬ੍ਰੇਰੀ ਸਭਿਆਚਾਰਕ ਕੇਂਦਰ ਦੀ ਭੂਮਿਕਾ ਨਿਭਾਉਂਦੀ ਹੈ।

ਬੱਚਿਆਂ ਨੂੰ ਲੋੜੀਂਦੀ ਸਾਮੱਗਰੀ ਉਪਲਬੱਧ ਕਰਨ ਵਾਸਤੇ ਲੋਕ ਲਾਇਬ੍ਰੇਰੀ ਭਿੰਨ ਪ੍ਰਕਾਰ ਦੇ ਢੰਗ ਅਪਣਾਉਂਦੀ ਹੈ, ਜਿਵੇਂ ਕਹਾਣੀ ਸੁਨਾਉਣਾ, ਪੁਸਤਕਾਂ ਬਾਰੇ ਚਰਚਾ ਕਰਨੀ, ਵਿਦਿਅਕ ਅਤੇ ਗਿਆਨ ਵਰਧਕ ਫ਼ਿਲਮਾਂ ਦਿਖਾਉਣੀਆਂ, ਆਦਿ। ਇਸ ਤਰ੍ਹਾਂ ਪੁਸਤਕ ਰੁਚੀ ਪੈਦਾ ਕਰਕੇ ਗਿਆਨ ਦਾ ਪਸਾਰ ਕੀਤਾ ਜਾਂਦਾ ਹੈ।

8.3. ਸੰਦਰਭ ਸੇਵਾ ਪ੍ਰਦਾਨ ਕਰਨਾ : ਸੰਕਲਿਤ ਪਾਠ-ਸਾਮੱਗਰੀ ਦੀ ਵਰਤੋਂ ਵਧਾਉਣ ਵਾਸਤੇ ਪਾਠਕਾਂ ਦਾ ਲਾਇਬ੍ਰੇਰੀ ਵਿਚ ਮਾਰਗ ਦਰਸ਼ਨ ਕਰਨਾ ਚਾਹੀਦਾ ਹੈ। ਦੂਸਰੇ ਸ਼ਬਦਾਂ ਵਿਚ

ਲੋਕ ਲਾਇਬ੍ਰੇਰੀ ਵਿਚ ਸੰਦਰਭ ਸੇਵਾ ਦੀ ਉੱਚਿਤ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ। ਲਾਇਬ੍ਰੇਰੀ ਦੇ ਮਨੋਰਥਾਂ ਦੀ ਪ੍ਰਾਪਤੀ ਹਿੱਤ ਪੁਸਤਕ ਸੰਗ੍ਰਹਿ, ਸੰਗਠਨ, ਉਪਲਬਧੀ ਦੇ ਨਾਲ ਉਨ੍ਹਾਂ ਦੀ ਵਿਆਖਿਆ ਵਾਸਤੇ ਸੰਦਰਭ ਸੇਵਾ ਦੀ ਲੋੜ ਹੁੰਦੀ ਹੈ। ਇਹ ਸੰਦਰਭ ਸੇਵਾ ਪਾਠਕਾਂ ਦੀ ਉਮਰ, ਉਨ੍ਹਾਂ ਦੇ ਬੌਧਿਕ ਅਤੇ ਵਿਦਿਅਕ ਪੱਧਰ ਨੂੰ ਮੁੱਖ ਰੱਖ ਕੇ ਲੋੜ ਅਨੁਸਾਰ ਪ੍ਰਦਾਨ ਕਰਨੀ ਚਾਹੀਦੀ ਹੈ।

**8.4. ਸਥਾਨਕ ਸੰਸਥਾਵਾਂ ਨੂੰ ਸੇਵਾ ਪ੍ਰਦਾਨ ਕਰਨਾ** : ਲੋਕ ਲਾਇਬ੍ਰੇਰੀ ਦਾ ਲੋੜ ਪੈਣ ਤੇ ਸਥਾਨਕ ਸੰਸਥਾਵਾਂ ਅਤੇ ਸੰਗਠਨਾਂ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰੇ ਕਿਉਂਕਿ ਇਨ੍ਹਾਂ ਸੰਸਥਾਵਾਂ ਅਤੇ ਸੰਗਠਨਾਂ ਦੀਆਂ ਲਾਇਬ੍ਰੇਰੀਆਂ ਆਮ ਕਰਕੇ ਨਾਮ ਮਾਤਰ ਹੀ ਹੁੰਦੀਆਂ ਹਨ, ਜਾਂ ਹੁੰਦੀਆਂ ਹੀ ਨਹੀਂ। ਅੱਜ ਦੇ ਸੂਚਨਾ ਯੁਗ ਵਿਚ ਇਨ੍ਹਾਂ ਸੰਸਥਾਵਾਂ ਅਤੇ ਸੰਗਠਨਾਂ ਨੂੰ ਕਾਰਜ ਯੋਜਨਾ ਤਿਆਰ ਕਰਨ ਅਤੇ ਨੇਪਰੇ ਚਾੜ੍ਹਨ ਲਈ, ਪ੍ਰੋਗਰਾਮ ਤਿਆਰ ਕਰਨ ਲਈ, ਪ੍ਰੋਜੈਕਟ ਤਿਆਰ ਕਰਨ ਵਾਸਤੇ ਅਤੇ ਕਰਮਚਾਰੀਆਂ ਦਾ ਬੌਧਿਕ ਅਤੇ ਪੇਸ਼ੇਵਰ ਪੱਧਰ ਉੱਚਾ ਕਰਨ ਲਈ ਸੂਚਨਾ ਅਤੇ ਹੋਰ ਸਾਮੱਗਰੀ ਦੀ ਲੋੜ ਪੈਂਦੀ ਰਹਿੰਦੀ ਹੈ। ਇਹ ਸਾਰੀਆਂ ਲੋੜਾਂ ਲੋਕ ਲਾਇਬ੍ਰੇਰੀ ਪੂਰੀਆਂ ਕਰਦੀ ਹੈ।

**8.5. ਲਾਇਬ੍ਰੇਰੀ ਪ੍ਰਚਾਰ** : ਆਮ ਜਨਤਾ ਵਿਚ ਲਾਇਬ੍ਰੇਰੀ ਸੇਵਾਵਾਂ ਦੀ ਜਾਣਕਾਰੀ ਵਧਾਉਣ ਲਈ ਲੋਕ ਲਾਇਬ੍ਰੇਰੀ ਨੂੰ ਸਮੇਂ ਸਮੇਂ ਆਪਣੀਆਂ ਸੇਵਾਵਾਂ ਦੇ ਪ੍ਰਚਾਰ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਸ ਨਾਲ ਲਾਇਬ੍ਰੇਰੀ ਦੀ ਵਰਤੋਂ ਵਿਚ ਵਾਧਾ ਹੁੰਦਾ ਹੈ। ਨਾਗਰਿਕਾਂ ਨੂੰ ਲਾਇਬ੍ਰੇਰੀ ਵਿਧੀਆਂ, ਪ੍ਰਬੰਧ, ਨਵੇਂ ਢੰਗਾਂ ਆਦਿ ਬਾਰੇ ਜਾਣਕਾਰੀ ਦੇਣ ਲਈ ਪ੍ਰਚਾਰ ਜ਼ਰੂਰੀ ਹੈ।

**8.6. ਵਿਸ਼ੇਸ਼ ਪਾਠਕਾਂ ਨੂੰ ਸੇਵਾ** : ਲੋਕ ਲਾਇਬ੍ਰੇਰੀ ਸਮਾਜਕ ਕੇਂਦਰ ਹੋਣ ਦੇ ਨਾਤੇ ਸਾਰੇ ਵਰਗਾਂ ਦੇ ਨਾਗਰਿਕਾਂ ਨੂੰ ਪਾਠ ਸਾਮੱਗਰੀ ਪ੍ਰਦਾਨ ਕਰਕੇ ਸੇਵਾ ਕਰਦੀ ਹੈ। ਇਨ੍ਹਾਂ ਵਿਚੋਂ ਵਿਸ਼ੇਸ਼ ਪਾਠਕ, ਜਿਵੇਂ ਅਪੰਗ ਵਿਅਕਤੀ, ਵਿਦੇਸ਼ੀ ਯਾਤਰੀ, ਆਦਿ ਨੂੰ ਲੋੜ ਅਨੁਸਾਰ ਪਾਠ ਸਾਮੱਗਰੀ ਉਪਲਬੱਧ ਕਰਦੀ ਹੈ।

**8.7. ਵਿਸਤਾਰ ਸੇਵਾ** : ਵਿਸਤਾਰ ਸੇਵਾ ਲੋਕ ਲਾਇਬ੍ਰੇਰੀ ਦਾ ਬਹੁਤ ਮਹੱਤਵਪੂਰਣ ਕਰਤੱਵ ਹੈ। ਵੱਖ ਵੱਖ ਵਿਸਤਾਰ ਸੇਵਾਵਾਂ ਦਾ ਆਯੋਜਨ ਕਰਕੇ ਲੋਕ ਲਾਇਬ੍ਰੇਰੀ ਆਪਣਾ ਕਾਰਜ-ਖੇਤਰ ਵਧਾ ਕੇ ਸਮਾਜ ਦੇ ਹਰ ਕੋਨੇ ਤਕ ਪਹੁੰਚ ਸਕਦੀ ਹੈ। ਇਸ ਕੰਮ ਲਈ ਹੇਠ ਲਿਖੀਆਂ ਸੇਵਾਵਾਂ ਦੀ ਵਿਉਂਤ ਕੀਤੀ ਜਾਂਦੀ ਹੈ :

(ੳ) ਚਲਦੀ ਫਿਰਦੀ ਲਾਇਬ੍ਰੇਰੀ;
(ਅ) ਪੁਸਤਕ ਪ੍ਰਦਰਸ਼ਨੀ;
(ੲ) ਆਮ ਭਾਸ਼ਣ;
(ਸ) ਅਨਪੜ੍ਹਾਂ ਅਤੇ ਬਜ਼ੁਰਗਾਂ ਲਈ ਲਾਇਬ੍ਰੇਰੀ ਵਿਚ ਰਾਤ ਸਕੂਲ ਦਾ ਪ੍ਰਬੰਧ ਕਰਨਾ;
(ਹ) ਬੱਚਿਆਂ ਨੂੰ ਕਹਾਣੀ ਸੁਨਾਉਣ ਦੀ ਵਿਉਂਤ ਬਣਾਉਣਾ;
(ਕ) ਸਮਾਜ ਦੇ ਦੂਰ-ਦੁਰੇਡੇ ਖੇਤਰਾਂ ਵਿਚ ਸ਼ਾਖਾ ਲਾਇਬ੍ਰੇਰੀਆਂ ਅਤੇ ਪੜ੍ਹਨ-ਕਮਰੇ ਖੋਲ੍ਹਣ ਦਾ ਪ੍ਰਬੰਧ ਕਰਨਾ;

(ਖ) ਵਿਦਿਆ ਅਤੇ ਗਿਆਨ ਵਰਧਕ ਫ਼ਿਲਮਾਂ ਦਿਖਾਉਣੀਆਂ;

(ਗ) ਮਨੋਰੰਜਨ ਦੇ ਹੋਰ ਸਾਧਨ, ਜਿਵੇਂ ਸੰਗੀਤ ਆਦਿ ਦਾ ਪ੍ਰਬੰਧ ਕਰਨਾ, ਜਿਸ ਰਾਹੀਂ ਨਾਗਰਿਕਾਂ ਨੂੰ ਗਿਆਨ ਦੇ ਰਾਹ ਪਾ ਕੇ ਪੁਸਤਕ ਚੇਟਕ ਲਗਾਈ ਜਾ ਸਕੇ।

ਉਪਰੋਕਤ ਸੇਵਾਵਾਂ ਰਾਹੀਂ ਲੋਕ ਲਾਇਬ੍ਰੇਰੀ ਆਪਣੀਆਂ ਸੇਵਾਵਾਂ ਦਾ ਵਿਸਤਾਰ ਅਤੇ ਪ੍ਰਚਾਰ ਕਰਕੇ ਵੱਧ ਤੋਂ ਵੱਧ ਨਾਗਰਿਕਾਂ ਨੂੰ ਆਪਣੇ ਵਲ ਖਿੱਚ ਸਕਦੀ ਹੈ।

**8.8. ਲਾਇਬ੍ਰੇਰੀ ਸਹਿਯੋਗ :** ਪਾਠਕ ਅਤੇ ਪਾਠਕ ਸਾਮਗਰੀ ਵਿਚ ਵਿਭਿੰਨਿਤਾ ਅਤੇ ਸੀਮਤ ਵਿੱਤ ਹੋਣ ਕਰਕੇ ਲੋਕ ਲਾਇਬ੍ਰੇਰੀ ਦਾ ਕਰੱਤਵ ਹੈ ਕਿ ਉਹ ਸਾਰੇ ਕਾਰਜਾਂ, ਸੇਵਾਵਾਂ, ਉਦੇਸ਼ਾਂ ਦੀ ਪੂਰਤੀ ਹਿਤ ਸੰਜਮ ਵਰਤੇ। ਸੁਵਿਧਾ ਨਾਲ ਸੇਵਾ ਦੇਣ ਲਈ ਇਸ ਨੂੰ ਪੜੋਸੀ ਲਾਇਬ੍ਰੇਰੀਆਂ ਨਾਲ ਸਹਿਯੋਗ ਸਥਾਪਤ ਕਰਨਾ ਚਾਹੀਦਾ ਹੈ। ਲਾਇਬ੍ਰੇਰੀ ਸਹਿਯੋਗ ਨਾਲ ਪਾਠਕਾਂ ਨੂੰ ਵਿਸਤ੍ਰਿਤ ਸੇਵਾ ਪ੍ਰਦਾਨ ਕਰਕੇ ਲਾਭ ਉਠਾ ਸਕਦੀ ਹੈ।

ਅਮਰੀਕਾ ਦੇ ਪ੍ਰਸਿੱਧ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਵਿਗਿਆਨੀ ਰਾਬਰਟ ਡੀ. ਲੇਅ ਨੇ ਲੋਕ ਲਾਇਬ੍ਰੇਰੀ ਸੇਵਾ ਦੇ ਵਿਸ਼ੇ, ਖੇਤਰ ਅਤੇ ਉਦੇਸ਼ਾਂ ਦੀ ਹੇਠ ਲਿਖੇ ਅਨੁਸਾਰ ਵੰਡ ਕੀਤੀ ਹੈ:

**8.8.1. ਆਮ ਜੀਵਨ**

(ੳ) ਭਿੰਨ ਭਿੰਨ ਵਿਸ਼ਿਆਂ ਪ੍ਰਤੀ ਲੋਕ ਰੁਚੀ ਜਗਾਉਣਾ, ਪੜ੍ਹਨ ਦੀ ਲਗਨ ਵਧਾਉਣਾ ਅਤੇ ਮੁਸ਼ਕਿਲ ਸਮੱਸਿਆਵਾਂ ਸੰਬੰਧੀ ਚਰਚਾ ਕਰਨਾ;

(ਅ) ਭਿੰਨ ਭਿੰਨ ਕੰਮ-ਧੰਦੇ ਕਰਨ ਵਾਸਤੇ ਲੋਕਾਂ ਦੀ ਕਾਰਜ-ਕੁਸ਼ਲਤਾ ਵਧਾਉਣਾ;

(ੲ) ਆਮ ਵਿਸ਼ਿਆਂ ਸੰਬੰਧੀ ਰਚਨਾਤਮਕ ਅਤੇ ਆਲੋਚਨਾਤਮਕ ਦ੍ਰਿਸ਼ਟੀ ਦਾ ਵਿਕਾਸ ਕਰਨਾ;

(ਸ) ਪ੍ਰਜਾਤੰਤਰਾਤਮਕ ਰਉਂ ਅਤੇ ਪ੍ਰਵਿਰਤੀ ਵਧਾਉਣਾ।

**8.8.2. ਉਦਯੋਗ ਧੰਧੇ**

(ੳ) ਲਾਭਦਾਇਕ ਧੰਦੇ ਅਤੇ ਵਿਉਹਾਰਕ ਵਿਸ਼ਿਆਂ ਵਿਚ ਪ੍ਰਬੀਨਤਾ ਹਾਸਲ ਕਰਨ ਲਈ ਲੋੜੀਂਦੀ ਸੂਚਨਾ ਅਤੇ ਜਾਣਕਾਰੀ ਪ੍ਰਦਾਨ ਕਰਨਾ।

**8.8.3. ਸੁਹਜਾਤਮਕ ਰੁਚੀਆਂ**

(ੳ) ਸੰਸਕ੍ਰਿਤਿਕ ਖੇਤਰਾਂ ਵਿਚ ਉਤਪਾਦਨ ਅਤੇ ਮੁਲਾਂਕਣ ਵਾਸਤੇ ਮੌਕੇ ਪ੍ਰਦਾਨ ਕਰਨਾ।

**8.8.4. ਮਨੋਰੰਜਨ**

(ੳ) ਵਿਹਲ ਦੇ ਸਮੇਂ ਦਾ ਸਦੋਪਯੋਗ ਕਰਨਾ ਅਤੇ ਇਸ ਰਾਹੀਂ ਵਿਅਕਤੀਗਤ ਆਨੰਦ ਅਤੇ ਸਮਾਜਕ ਕਲਿਆਣ ਦੀ ਉੱਨਤੀ ਵਿਚ ਸਹਾਇਤਾ ਕਰਨਾ।

**8.8.5. ਸੂਚਨਾ**

(ੳ) ਗਿਆਨ ਵਿਗਿਆਨ ਦੇ ਖੇਤਰਾਂ ਵਿਚ ਹੋਈ ਉੱਨਤੀ ਤੋਂ ਵਾਕਿਫ਼ ਰਹਿਣ ਵਿਚ ਸਹਾਇਤਾ ਕਰਨਾ, ਅਤੇ ਵਿਅਕਤੀਗਤ ਯੋਜਨਾਵਾਂ ਅਤੇ ਰੋਜ਼ਾਨਾ ਲੋੜਾਂ ਦੀ ਪੂਰਤੀ ਹਿਤ ਵਿਸਤ੍ਰਿਤ ਸੂਚਨਾ ਦੇਣਾ।

**9. ਲੋਕ ਲਾਇਬ੍ਰੇਰੀ ਦੇ ਹੋਰ ਕਰੱਤਵ**

ਆਮ ਲੋਕਾਂ ਦੀ ਵਰਤੋਂ ਲਈ ਸੇਵਾ ਪ੍ਰਦਾਨ ਕਰਨ ਦਾ ਕੇਂਦਰ ਹੋਣ ਕਰਕੇ ਲੋਕ ਲਾਇਬ੍ਰੇਰੀ

ਦੇ ਕੁਝ ਹੋਰ ਕਰਤੱਵ ਵੀ ਹਨ, ਜਿਨ੍ਹਾਂ ਦੀ ਪੂਰਤੀ ਸਦਕਾ ਇਹ ਸਦੈਵ ਕੰਮ ਕਰਦੀ ਰਹਿੰਦੀ ਹੈ। ਇਨ੍ਹਾਂ ਕਰਤੱਵਾਂ ਸਦਕਾ ਬਾਕੀ ਕਰਤੱਵਾਂ ਦੀ ਪੂਰਤੀ ਵੀ ਆਸਾਨੀ ਨਾਲ ਕਰ ਸਕਦੀ ਹੈ। ਇਨ੍ਹਾਂ ਵਿਚ ਹੇਠ ਲਿਖੇ ਕਰਤੱਵ ਸ਼ਾਮਲ ਹਨ :

1. ਬਾਲਗ ਵਿਦਿਆ ਰਾਹੀਂ ਅਨਪੜ੍ਹਤਾ ਦੂਰ ਕਰਨਾ;
2. ਸਮਾਜ ਵਿਚ ਬੌਧਿਕ ਚੇਤਨਾ ਅਤੇ ਜਾਗਰਤੀ ਪੈਦਾ ਕਰਨਾ ; ਅਤੇ
3. ਬੱਚਿਆਂ ਵਿਚ ਪੜ੍ਹਨ ਰੁਚੀਆਂ ਵਿਕਸਤ ਕਰਨਾ।

ਉਪਰੋਕਤ ਤਿੰਨ ਕਰਤੱਵਾਂ ਦੀ ਵਿਕਾਸਸ਼ੀਲ ਦੇਸ਼ਾਂ ਵਿਚ ਅਨਪੜ੍ਹਤਾ ਦਾ ਪਸਾਰ ਹੋਣ ਕਰਕੇ ਇਸ ਨੂੰ ਦੂਰ ਕਰਨ ਲਈ ਸਮਾਜ ਵਿਚਲੇ ਵੱਖ ਵੱਖ ਅਦਾਰਿਆਂ ਸੰਬੰਧੀ ਜਾਗਰਤੀ ਪੈਦਾ ਕੀਤੀ ਜਾ ਸਕਦੀ ਹੈ।

### 10. ਲੋਕ ਲਾਇਬ੍ਰੇਰੀ ਅਤੇ ਨਵੀਂ ਤਕਨਾਲੋਜੀ

ਨਵੀਂ ਤਕਨਾਲੋਜੀ ਅੱਜ ਮਨੁੱਖੀ ਜੀਵਨ ਦਾ ਧੁਰਾ ਬਣ ਗਿਆ ਹੈ। ਸੂਚਨਾ ਤਕਨਾਲੋਜੀ ਦੀ ਵਰਤੋਂ ਸਦਕਾ ਅਜਿਹੇ ਅਵਸਰ ਮਿਲੇ ਹਨ ਕਿ ਲੋਕ ਲਾਇਬ੍ਰੇਰੀ ਸਮਾਜ ਨੂੰ ਬੇਹਤਰ ਅਤੇ ਅਸਰਦਾਇਕ ਸੇਵਾ ਪ੍ਰਦਾਨ ਕਰਨ ਦਾ ਉੱਦੇਸ਼ ਪੂਰਾ ਕਰ ਸਕਦੀ ਹੈ। ਤਕਨਾਲੋਜੀ ਦੇ ਵਰਤੋਂ ਨਾਲ ਲਾਇਬ੍ਰੇਰੀ ਦਾ ਆਪਣਾ ਸਰੂਪ ਅਤੇ ਰੋਲ ਬਦਲ ਕੇ ਸੂਚਨਾ-ਸ੍ਰੋਤ ਕੇਂਦਰ ਬਣਨਾ ਪਵੇਗਾ। ਸੂਚਨਾ ਸੇਵਾਵਾਂ ਦਾ ਕੰਪਿਊਟਰੀਕਰਣ ਕਰਕੇ ਲੋਕ ਲਾਇਬ੍ਰੇਰੀ ਪੁਸਤਕ ਕੇਂਦਰ ਤੋਂ ਸੂਚਨਾ ਸ੍ਰੋਤ ਕੇਂਦਰ, ਸਮਾਜ ਦੀ ਯਾਦ ਸ਼ਕਤੀ, ਬੌਧਿਕ ਅਤੇ ਸਭਿਆਚਾਰਕ ਕੇਂਦਰ ਬਣ ਸਕਦਾ ਹੈ। ਇਸ ਲਈ ਲੋਕ ਲਾਇਬ੍ਰੇਰੀ ਵਿਚ ਕੰਪਿਊਟਰ ਦੇ ਪ੍ਰਯੋਗ ਨਾਲ ਲਾਇਬ੍ਰੇਰੀ ਪ੍ਰਬੰਧ, ਸਾਮੱਗਰੀ ਪ੍ਰਬੰਧ ਨੂੰ ਬੇਹਤਰ ਬਣਾਉਣਾ ਹੈ। ਕੰਪਿਊਟਰੀਕਰਣ ਰਾਹੀਂ ਲੋਕ ਲਾਇਬ੍ਰੇਰੀ ਦੀਆਂ ਗਤੀਵਿਧੀਆਂ ਅਤੇ ਕਾਰਜ ਪ੍ਰਣਾਲੀਆਂ ਵਿਚ ਵਾਧਾ ਹੁੰਦਾ ਹੈ ਅਤੇ ਤੇਜੀ ਆ ਜਾਂਦੀ ਹੈ। ਪੁਸਤਕ ਸੂਚੀਆਂ ਕੰਪਿਊਟਰ ਨਾਲ ਤਿਆਰ ਕਰਕੇ ਪਾਠਕਾਂ ਤਕ ਜਲਦੀ ਪਹੁੰਚਾਈਆਂ ਜਾ ਸਕਦੀਆਂ ਹਨ। ਪੁਸਤਕ-ਜਾਰੀ-ਸੇਵਾ ਦਾ ਕੰਪਿਊਟਰੀਕਰਣ ਕਰਕੇ ਪੁਸਤਕਾਂ ਲੈਣ ਦੇਣ ਵੇਲੇ ਪਾਠਕਾਂ ਦਾ ਸਮਾਂ ਬਚਾਇਆ ਜਾ ਸਕਦਾ ਹੈ ਪੁਸਤਕਾਂ ਅਤੇ ਰਸਾਲਿਆਂ ਦੀ ਖਰੀਦ ਦਾ ਕੰਮ ਵੀ ਕੰਪਿਊਟਰ ਰਾਹੀਂ ਕੀਤਾ ਜਾ ਸਕਦਾ ਹੈ।

ਕੰਪਿਊਟਰ ਤਕਨਾਲੋਜੀ ਵਿਚ ਵੀ ਤੇਜ਼ੀ ਨਾਲ ਵਿਕਾਸ ਹੋਣ ਕਾਰਣ ਨਵੀਨ ਤੋਂ ਨਵੀਨ ਸਿਸਟਮ ਅਪਣਾਏ ਜਾਂਦੇ ਹਨ। ਹੁਣ ਆਨ-ਲਾਈਨ ਸਿਸਟਮ ਦੇ ਉਪਯੋਗ ਨਾਲ ਵਿਦੇਸ਼ਾਂ ਦੀਆਂ ਕਈ ਵੱਡੀਆਂ ਲੋਕ ਲਾਇਬ੍ਰੇਰੀਆਂ ਆਪਣੇ ਪਾਠਕਾਂ ਨੂੰ ਆਨ-ਲਾਈਨ ਸਹੂਲਤਾਂ ਪ੍ਰਦਾਨ ਕਰ ਰਹੀਆਂ ਹਨ। ਲੇਜ਼ਰ ਤਕਨਾਲੋਜੀ ਨਾਲ ਤਿਆਰ ਆਪਟੀਕਲ ਡਿਸਕ, ਜਿਸ ਨੂੰ ਸੀਡੀ-ਰੋ (CD-ROM) ਕਿਹਾ ਜਾਂਦਾ ਹੈ, ਆਮ ਹੁੰਦੀ ਜਾ ਰਹੀ ਹੈ। ਇਸ ਦੀ ਸੂਚਨਾ ਸੰਗ੍ਰਹਿਣ ਸਮਰੱਥ ਬਹੁਤ ਵੱਧ ਗਈ ਹੈ।[9] ਇਸ ਲਈ ਵਾਲ-ਲੈਸ ਲਾਇਬ੍ਰੇਰੀ ਦੀ ਧਾਰਣਾ ਜੋਰ ਪਕੜ ਗਈ ਹੈ।

ਕੰਪਿਊਟਰ ਦੀ ਵਰਤੋਂ ਦੇ ਫਲਸਰੂਪ ਸੂਚਨਾ ਪ੍ਰਸਾਰ ਵਿਚ ਤੇਜ਼ੀ ਆਉਣ ਨਾਲ ਪਾਠਕ ਦੇ ਸਮੇਂ ਦੀ ਬਚਤ ਹੁੰਦੀ ਹੈ। ਲਾਇਬ੍ਰੇਰੀ ਕਿੱਤੇ ਦਾ ਹਮੇਸ਼ਾਂ ਤੋਂ ਮਹੱਤਵਪੂਰਣ ਟੀਚਾ ਰਿਹਾ ਹੈ ਅਤੇ ਰਹੇਗਾ। ਪਰ ਇਕ ਗੱਲ ਦਾ ਧਿਆਨ ਰੱਖਣ ਦੀ ਜ਼ਰੂਰਤ ਹੈ ਕਿ ਲਾਇਬ੍ਰੇਰੀਅਨ ਨੂੰ ਕੇਵਲ ਤਕਨਾਲੋਜਿਸਟ ਹੀ ਨਹੀਂ ਬਣਨਾ ਚਾਹੀਦਾ, ਕਿਉਂਕਿ ਅਜਿਹਾ ਹੋਣ ਤੇ ਜੋ ਖ਼ਤਰਾ ਹੋ ਸਕਦਾ ਹੈ

ਉਹ ਸ਼ੇਰਾ ਦੇ ਸ਼ਬਦਾਂ ਵਿਚ "ਚਾਰੇ ਪਾਸੇ ਡਾਟਾ ਤਾਂ ਹੈ ਪਰ ਵਿਚਾਰ ਕੋਈ ਨਹੀਂ"(data, data everywhere, but, not a thought to think)।[10] ਇਸ ਲਈ ਕਾਫੀ ਸੰਜਮ ਦੀ ਲੋੜ ਹੈ। ਨਵੀਂ ਤਕਨਾਲੋਜੀ ਸੂਚਨਾ ਪ੍ਰਦਾਨ ਤਾਂ ਕਰ ਸਕਦੀ ਹੈ, ਪਰ ਗਿਆਨ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜੇਕਰ ਤੱਥਾਂ ਦਾ ਸਹੀ ਇਤਿਹਾਸਕ ਅਤੇ ਸਮਾਜਕ ਪਰਿਪੇਖ ਵਿਚ ਵਿਸ਼ਲੇਸ਼ਣ ਕੀਤਾ ਜਾਵੇ। ਇਹ ਕੰਮ ਕੰਪਿਊਟਰ ਨਹੀਂ ਮਨੁੱਖੀ ਸੋਚ ਕਰ ਸਕਦੀ ਹੈ। ਕੰਪਿਊਟਰ ਵਿਚਾਰਾਂ ਦੀ ਭਾਵਨਾ ਨਹੀਂ ਪੜ੍ਹ ਸਕਦਾ, ਸਗੋਂ ਉਨ੍ਹਾਂ ਦੇ ਭੌਤਿਕ ਰੂਪ ਤਕ ਹੀ ਸੀਮਤ ਰਹਿੰਦਾ ਹੈ। ਉਹ 'ਕਚਰਾ ਦਿਓ, ਕਚਰਾ ਲਓ' (Garbage in, Garbage out) ਦੇ ਸਿੱਧਾਂਤ ਤੇ ਕੰਮ ਕਰਦਾ ਹੈ। ਇਸ ਲਈ ਸੰਭਾਵੀ ਲੋਕ ਲਾਇਬ੍ਰੇਰੀ ਸੰਬੰਧੀ ਕਿੱਤਾ ਕੰਪਿਊਟਰਾਂ ਰਾਹੀਂ ਨਹੀਂ, ਸਗੋਂ ਸਟਾਫ਼ ਰਾਹੀਂ ਮੁਹੱਈਆ ਕੀਤੀਆਂ ਸੇਵਾਵਾਂ ਉਪਰ ਹੀ ਨਿਰਭਰ ਕਰੇਗਾ। ਲੋਕ ਲਾਇਬ੍ਰੇਰੀ ਲਈ ਸਭ ਤੋਂ ਵੱਡਾ ਚੈਲੇਂਜ ਇਸ ਨੂੰ ਸਮਾਜ ਨਾਲ ਇਕਸੁਰ ਰੱਖਣਾ ਹੈ।[11]

## ਹਵਾਲੇ


1. American Library Association, *Glossary of Library Terms*, Chicago: ALA, 19.
2. UNESCO, *Manifesto for Public Libraries*, Paris: UNESCO, 1972.
3. India, Ministry of Education, Advisory Committee for Libraries (Chairman : K.P.Sinha), *Report*, New Delhi : Manager of Publication, 1959; Revised ed., 1970, p. 32.
4. L.R.McColvin, *Public Library Services for Children*, Paris : UNESCO, 1961.
5. S.R.Ranganathan, *Library Manual*, 2nd Ed., Bombay: Asia Publishing House, 1966, p. 21.
6. Sewa Singh, "Public Library Development in North India: A Critique", *Lucknow Librarian*, 12 (3) July-Sept., 1980: 96-102.
7. Robert D.Leigh, *The Public Library in the United States...*
8. UNESCO, *Public Library Manifesto*, Paris, UNESCO, 1972, (First Published in 1949).
9. ਇਕ 4.72 ਇੰਚ ਵਿਆਸ ਵਾਲੀ ਡਿਸਕ ਉਪਰ ਏ-4 ਸਾਈਜ਼ ਦੇ 20,000 ਪੰਨੇਸਟੋਰ ਕੀਤੇ ਜਾ ਸਕਦੇ ਹਨ।
10. J.H. Shera, quoted in F.Machlup and V. Mansfield, *The Study of Information*, New York: Wiley, 1983.
11. Bob Usherwood, *The Public Library as a Public Knowledge*, London: Library Association, 1989, p. 90.

ਅਧਿਆਇ 6

# ਸਕੂਲ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

## 1. ਭੂਮਿਕਾ

ਮਨੁੱਖੀ ਪ੍ਰਤਿਭਾ ਨੂੰ ਵਿਕਸਿਤ ਕਰਨ ਲਈ ਸਿੱਖਿਆ ਇਕ ਪ੍ਰਕ੍ਰਿਆ ਹੈ। ਇਸ ਪ੍ਰਕ੍ਰਿਆ ਵਿਚ ਸਕੂਲ, ਕਾਲਜ, ਯੂਨੀਵਰਸਿਟੀਆਂ ਅਤੇ ਹੋਰ ਵਿਦਿਅਕ ਅਦਾਰੇ ਮਹੱਤਵਪੂਰਣ ਭੂਮਿਕਾ ਨਿਭਾਉਂਦੇ ਹਨ। ਇਹ ਅਦਾਰੇ ਅਕਾਦਮਿਕ ਅਤੇ ਪੇਸ਼ੇਵਰ ਸਿੱਖਿਆ ਪ੍ਰਦਾਨ ਕਰਦੇ ਹਨ। ਇਹ ਸਿੱਖਿਆ ਪ੍ਰਣਾਲੀ ਬਰਤਾਨਵੀ ਰਾਜ ਦੇ ਸਮੇਂ ਤੋਂ ਚਲੀ ਆ ਰਹੀ ਹੈ। ਦੇਸ਼ ਦੀ ਆਜ਼ਾਦੀ ਦੇ ਬਾਅਦ ਵਰਤਮਾਨ ਲੋੜਾਂ ਨੂੰ ਪੂਰਾ ਕਰਨ ਲਈ ਇਸ ਵਿਚ ਸੁਧਾਰ ਕੀਤੇ ਗਏ ਹਨ।

## 2. ਸਕੂਲ ਵਿਦਿਆ

ਬਾਲ ਵਿਦਿਆਰਥੀ ਸਕੂਲ ਵਿਦਿਆ ਦੀ ਡਿਉੜੀ ਤੋਂ ਹੀ ਵਿਦਿਆ ਦੇ ਵੱਡ ਆਕਾਰੀ ਸੰਸਾਰ ਵਿਚ ਪ੍ਰਵੇਸ਼ ਕਰਦੇ ਹਨ। ਉਸ ਪੰਜਾਬੀ ਕਹਾਵਤ ਵਾਂਗ ਕਿ 'ਘਰ ਦੇ ਭਾਗ ਡਿਉੜੀ ਤੋਂ ਹੀ ਨਜ਼ਰ ਆ ਜਾਂਦੇ ਹਨ' ਅਤੇ ਵਿਦਿਅਕ ਢਾਂਚੇ ਵਿਚ ਸਕੂਲ ਵਿਦਿਆ ਦੀ ਮਹੱਤਤਾ ਅਤੇ ਮੁਢਲੇ ਸਥਾਨ ਬਾਰੇ ਕੋਈ ਦੋ ਰਾਵਾਂ ਨਹੀਂ।

ਲੋਕ ਰਾਜੀ ਢਾਂਚੇ ਵਿਚ ਬੱਚਿਆਂ ਦੇ ਬੌਧਿਕ ਵਿਕਾਸ ਵਾਸਤੇ ਪ੍ਰਭਾਵੀ ਅਤੇ ਪ੍ਰਗਤੀਸ਼ੀਲ ਵਿਦਿਅਕ ਢਾਂਚੇ ਦਾ ਹੋਣਾ ਆਵੱਸ਼ਕ ਹੈ। ਸਕੂਲ ਵਿਦਿਆ ਰਾਹੀਂ ਬੱਚਿਆਂ ਵਿਚ ਪ੍ਰਗਤੀਸ਼ੀਲ ਅਤੇ ਬਦਲਦੇ ਸਮਾਜ ਨੂੰ ਸਮਝਣ ਲਈ ਪ੍ਰੇਰਣਾ, ਭਾਈਚਾਰੇ ਦੀ ਭਾਵਨਾ ਪੈਦਾ ਕੀਤੀ ਜਾਂਦੀ ਹੈ ਤਾਂ ਕਿ ਉਹ ਅੱਛੇ ਨਾਗਰਿਕ ਬਣ ਸਕਣ।

ਸਮੇਂ ਦੇ ਨਾਲ ਵਿਦਿਆ ਦੇ ਮਨੋਰਥਾਂ ਵਿਚ ਬੇਸ਼ਕ ਥੋੜ੍ਹੀ ਬਹੁਤ ਤਬਦੀਲੀ ਆਉਂਦੀ ਰਹੀ ਹੋਵੇ, ਪਰ ਮੁੱਖ ਤੌਰ 'ਤੇ ਇਸ ਦੇ ਮੁੱਢਲੇ ਮਨੋਰਥ ਲਗਭਗ ਉਹੀ ਰਹੇ ਹਨ, ਜਿਨ੍ਹਾਂ ਰਾਹੀਂ ਬਾਲ ਵਿਦਿਆਰਥੀਆਂ ਵਿਚ ਸਿਰਜਣਾਤਮਕ ਰੁਚੀ, ਵਿਅਕਤੀਤਵ ਦਾ ਵਿਕਾਸ, ਚੇਤਨਾ ਅਤੇ ਸੁੰਦਰਤਾ ਦਾ ਬੋਧ ਵਿਕਸਤ ਕੀਤਾ ਜਾਂਦਾ ਹੈ। ਇਸ ਨਾਲ ਬਾਲ ਵਿਦਿਆਰਥੀ ਹੌਲੀ ਹੌਲੀ ਮਾਨਵਤਾ ਨੂੰ ਪਿਆਰ ਕਰਨ ਲਗਦੇ ਹਨ। ਇਸ ਸਚਾਈ ਨੂੰ ਜਾਣ ਕੇ ਸਮਾਜ ਦੇ ਸਮੁੱਚੇ ਕਲਿਆਣ ਵਿਚੋਂ ਆਨੰਦ ਪ੍ਰਾਪਤ ਕਰਨਾ ਹੀ ਮਾਨਵਤਾ ਹੈ। ਆਪਣੇ ਫ਼ਰਜ਼ਾਂ ਪ੍ਰਤੀ ਪਛਾਣ, ਸਹਿਯੋਗ ਦੀ ਭਾਵਨਾ ਅਤੇ ਪ੍ਰੇਮ ਭਰਿਆ ਵਿਉਹਾਰ ਹੀ ਬੱਚਿਆਂ ਨੂੰ ਮਨੁੱਖਤਾ ਦੀ ਪੂਰਨਤਾ ਅਤੇ ਮਾਨਵਤਾ ਵਲ ਪ੍ਰੇਰਿਤ ਕਰਦਾ ਹੈ। ਇਨ੍ਹਾਂ ਦਾ ਵਿਕਾਸ ਸਕੂਲੀ ਵਿਦਿਆ ਅਤੇ ਸਵੈ-ਸਿਖਿਆ ਰਾਹੀਂ ਹੁੰਦਾ ਹੈ।

## 3. ਸਕੂਲ ਲਾਇਬ੍ਰੇਰੀ

ਸਕੂਲੀ ਵਿਦਿਆ ਤਾਂ ਬੱਚੇ ਪ੍ਰਾਇਮਰੀ ਸਕੂਲ, ਮਿਡਲ ਸਕੂਲ, ਹਾਈ ਸਕੂਲ, ਸੈਕੰਡਰੀ

ਸਕੂਲ ਆਦਿ ਵਿਚੋਂ ਸ਼੍ਰੇਣੀ ਵਿਚ ਬੈਠ ਕੇ ਅਧਿਆਪਕਾਂ ਤੋਂ ਪਾਠ-ਪੁਸਤਕਾਂ ਰਾਹੀਂ ਪ੍ਰਾਪਤ ਕਰ ਹਨ, ਪਰ ਸਵੈ-ਸਿੱਖਿਆ ਤਾਂ ਵਿਦਿਆਰਥੀਆਂ ਨੇ ਆਪ ਪ੍ਰਾਪਤ ਕਰਨੀ ਹੁੰਦੀ ਹੈ। ਸਵੈ-ਸਿੱਖਿਆ ਦੇ ਸਾਧਨਾਂ ਵਿਚੋਂ ਲਾਇਬ੍ਰੇਰੀ ਸਭ ਤੋਂ ਅੱਛਾ ਸਾਧਨ ਹੈ, ਜਿਥੇ ਹਰ ਮਹੱਤਵਪੂਰਨ ਵਿਸ਼ੇ ਉਪ ਅਨੇਕਾਂ ਪੁਸਤਕਾਂ, ਰਸਾਲੇ ਅਤੇ ਹੋਰ ਸਾਮੱਗਰੀ ਮੁਹੱਈਆ ਕੀਤੀ ਜਾਂਦੀ ਹੈ। ਇਸ ਲਈ ਜੇਕ ਸਕੂਲ ਵਿਚ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਜਾਵੇ ਤਾਂ ਉਹ ਬੌਧਿਕ ਗਤੀਵਿਧੀਆਂ ਅ ਸਵੈ-ਸਿੱਖਿਆ ਦਾ ਇਕ ਚੰਗਾ ਪ੍ਰਭਾਵਸ਼ਾਲੀ ਤੇ ਉਸਾਰੂ ਕੇਂਦਰ ਬਣ ਸਕਦੀ ਹੈ।

ਆਧੁਨਿਕ ਵਿਦਿਅਕ ਢਾਂਚੇ ਵਿਚ ਆਈ ਤਬਦੀਲੀ ਸਦਕਾ ਸਕੂਲ ਲਾਇਬ੍ਰੇਰੀ ਦ ਮਹੱਤਤਾ ਹੌਲੀ ਹੌਲੀ ਵਧ ਰਹੀ ਹੈ। ਸਕੂਲਾਂ ਵਿਚ ਲਾਇਬ੍ਰੇਰੀ ਸਥਾਪਤ ਕਰਨ ਨਾਲ ਬੱਚਿਆਂ ਦ ਪੜ੍ਹਨ ਰੁਚੀ ਵਿਚ ਵਾਧਾ ਹੁੰਦਾ ਹੈ।

ਵਿਦਿਆ ਦੇ ਮਨੋਰਥਾਂ ਅਤੇ ਟੀਚਿਆਂ ਦੀ ਪ੍ਰਾਪਤੀ ਲਈ ਲਾਇਬ੍ਰੇਰੀ ਜ਼ਰੂਰੀ ਹੈ। ਸਕੂਲ ਦ ਪਾਠ-ਕ੍ਰਮ ਨੂੰ ਅੱਛੇ ਢੰਗ ਨਾਲ ਅਤੇ ਵਿਸਤਾਰ ਸਹਿਤ ਵਿਆਖਿਆ ਲਈ ਲਾਇਬ੍ਰੇਰੀ ਸਾਮੱਗਰ ਨਿੱਗਰ ਯੋਗਦਾਨ ਪਾਉਂਦੀ ਹੈ। ਇਸ ਨਾਲ ਵਿਦਿਆਰਥੀਆਂ ਦਾ ਨਿਜੀ ਵਿਕਾਸ ਅਤੇ ਆਪਸ ਪ੍ਰਭਾਵ ਪੈਂਦਾ ਹੈ, ਜਿਸ ਨਾਲ ਵਿਦਿਆ ਗ੍ਰਹਿਣ ਕਰਨ ਦੀ ਰੁਚੀ ਵਿਚ ਵਾਧਾ ਹੁੰਦਾ ਹੈ। ਬੱਚਿਅ ਵਿਚ ਅੱਛੇ ਗੁਣ ਘਰ ਕਰਦੇ ਹਨ। ਕਲਾਸ ਵਿਚ ਅਧਿਆਪਕ ਵਲੋਂ ਦੱਸੀਆਂ ਗੱਲਾਂ ਦੀ ਸੱਚਾਈ ਅਸਲੀਅਤ ਅਤੇ ਤੱਥਾਂ ਦੀ ਭਾਲ ਵਿਦਿਆਰਥੀ ਲਾਇਬ੍ਰੇਰੀ ਵਿਚੋਂ ਪ੍ਰਾਪਤ ਕਰ ਸਕਦੇ ਹਨ ਅਜੋਕੇ ਵਿਦਿਅਕ ਢਾਂਚੇ ਵਿਚ ਲਾਇਬ੍ਰੇਰੀ ਇਕ ਜ਼ਰੂਰੀ ਸਾਧਨ ਬਣ ਗਈ ਹੈ। ਲਾਇਬ੍ਰੇਰੀ ਰਾਹੀ ਹੇਠ ਲਿਖੇ ਮਨੋਰਥਾਂ ਦੀ ਪੂਰਤੀ ਹੋ ਸਕਦੀ ਹੈ :

1. ਬਾਲ ਵਿਦਿਆਰਥੀਆਂ ਨੂੰ ਅੱਖਰ ਗਿਆਨ ਪ੍ਰਦਾਨ ਕਰਨਾ;
2. ਉਨ੍ਹਾਂ ਵਿਚ ਲੁਪਤ ਬੌਧਿਕ ਸ਼ਕਤੀਆਂ ਦਾ ਵਿਕਾਸ ਕਰਨਾ;
3. ਉਨ੍ਹਾਂ ਦੇ ਚਰਿੱਤਰ ਦਾ ਨਿਰਮਾਣ ਕਰਨਾ;
4. ਵਿਦਿਆਰਥੀਆਂ ਨੂੰ ਮੌਲਿਕ ਵਿਸ਼ਿਆਂ ਤੋਂ ਜਾਣੂੰ ਕਰਵਾਉਣਾ;
5. ਬਹੁਪੱਖੀ ਵਿਕਾਸ ਲਈ ਉਨ੍ਹਾਂ ਵਿਚ ਅਧਿਐਨ ਰੁਚੀ ਵਧਾਉਣਾ;
6. ਉਨ੍ਹਾਂ ਦੇ ਵਿਚਾਰਾਂ ਵਿਚ ਸੋਚ ਸ਼ਕਤੀ ਭਰਨ ਵਾਸਤੇ ਵਿਕਾਸ ਕਰਨਾ;
7. ਉਨ੍ਹਾਂ ਵਿਚ ਸਾਧਾਰਣ ਗਿਆਨ, ਅੱਛੇ ਵਿਚਾਰ ਅਤੇ ਰੁਚੀ ਦਾ ਵਿਕਾਸ ਕਰਨਾ।

4. ਮਨੋਰਥ

ਵਿਦਿਅਕ ਪ੍ਰਕ੍ਰਿਆ ਵਿਚ ਸਕੂਲ ਲਾਇਬ੍ਰੇਰੀ ਇਕ ਕ੍ਰਿਆਸ਼ੀਲ ਸ਼ਕਤੀ ਹੈ। ਇਸ ਲਈ ਸਕੂਲ ਅਧਿਆਪਕਾਂ ਅਤੇ ਪ੍ਰਬੰਧਕੀ ਢਾਂਚੇ ਲਈ ਲਾਇਬ੍ਰੇਰੀ ਦੇ ਵਿਦਿਅਕ ਮਨੋਰਥਾਂ ਅਤੇ ਕਰੱਤਵ ਬਾਰੇ ਜਾਣਕਾਰੀ ਹੋਣਾ ਜ਼ਰੂਰੀ ਹੈ। ਸਕੂਲ ਲਾਇਬ੍ਰੇਰੀਅਨ ਨੂੰ ਵਿਦਿਅਕ ਢਾਂਚੇ ਵਿਚ ਲਾਇਬ੍ਰੇ ਮਹੱਤਤਾ ਸਮਝਦੇ ਹੋਏ ਬੌਧਿਕ ਚੁਣੌਤੀਆਂ ਪੂਰੀਆਂ ਕਰਨ ਹਿਤ ਇਸ ਦੀ ਨਿਵੇਕਲੀ ਰੂਪ-ਰੇਖਾ ਤਿਆਰ ਕਰਨੀ ਚਾਹੀਦੀ ਹੈ। ਇਸ ਵਿਉਂਤਬੰਦੀ ਵਿਚ ਲਾਇਬ੍ਰੇਰੀ ਦੇ ਮਨੋਰਥਾਂ ਦਾ ਧਿਆਨ ਰਖਣ ਦੀ ਲੋੜ ਹੈ। ਸਕੂਲ ਲਾਇਬ੍ਰੇਰੀ ਦੇ ਕੁਝ ਮੁੱਖ ਮਨੋਰਥ ਇਸ ਪ੍ਰਕਾਰ ਹਨ :

1. ਅਧਿਆਪਨ ਕਲਾ ਦੇ ਵਿਕਾਸ ਵਾਸਤੇ ਸਚਿੱਤਰ ਅਤੇ ਉਦਾਹਰਣਾਂ ਭਰਪੂਰ ਸਾਮੱਗਰ

ਇਕੱਤਰ ਕਰਨਾ;

2. ਬਾਲ ਵਿਦਿਆਰਥੀਆਂ ਵਿਚ ਪੜ੍ਹਨ ਰੁਚੀਆਂ ਅਤੇ ਸਵੈ-ਅਧਿਐਨ ਸੰਬੰਧੀ ਸੁਭਾਅ ਦਾ ਵਿਕਾਸ ਕਰਨਾ;
3. ਪੁਸਤਕਾਂ ਅਤੇ ਹੋਰ ਸਾਮੱਗਰੀ ਵਿਚੋਂ ਅਧਿਆਪਕ ਦੀ ਸਹਾਇਤਾ ਬਿਨਾ ਸਿੱਖਿਆ ਪ੍ਰਾਪਤ ਕਰਨ ਦੀ ਆਦਤ ਦਾ ਵਿਕਾਸ ਕਰਨਾ;
4. ਲਾਇਬ੍ਰੇਰੀ ਦੀ ਮਦਦ ਨਾਲ ਸ਼੍ਰੇਣੀ ਸਿੱਖਿਆ ਵਿਕਸਿਤ ਕਰਨਾ;
5. ਭਿੰਨ ਭਿੰਨ ਵਿਸ਼ਿਆਂ ਉਪਰ ਲੋੜੀਂਦੇ ਸੰਦਰਭਾਂ ਅਤੇ ਹਵਾਲਿਆਂ ਦੀ ਖੋਜ ਸੰਬੰਧੀ ਜਾਣਕਾਰੀ ਪ੍ਰਦਾਨ ਕਰਨਾ;
6. ਸਿੱਖਿਆਦਾਇਕ, ਗਿਆਨਦਾਇਕ, ਸੂਚਨਾਤਮਕ ਅਤੇ ਮਨੋਰੰਜਕ ਅਧਿਐਨ ਸੰਬੰਧੀ ਰੁਚੀ ਵਿਚ ਵਾਧਾ ਕਰਨਾ;
7. ਬਾਲ ਵਿਦਿਆਰਥੀਆਂ ਨੂੰ ਵਿਭਿੰਨ ਲਾਇਬ੍ਰੇਰੀਆਂ, ਵਿਸ਼ੇਸ਼ ਕਰ ਲੋਕ ਲਾਇਬ੍ਰੇਰੀਆਂ ਬਾਰੇ ਦੱਸਣਾ ਅਤੇ ਉਥੋ ਉਪਲਬਧ ਸਾਮੱਗਰੀ ਸੰਬੰਧੀ ਲੋੜੀਂਦੀ ਜਾਣਕਾਰੀ ਦੇਣਾ;
8. ਹਰੇਕ ਬਾਲ ਵਿਦਿਆਰਥੀ ਨੂੰ ਉਸ ਦੇ ਆਪਣੇ ਵਿਅਕਤਿਤਵ ਦੀ ਅੰਤਰੀਵੀ ਸਮਰੱਥਾ ਨੂੰ ਸਮਝ ਕੇ, ਉਸ ਦਾ ਵਿਕਾਸ ਕਰਨ ਵਿਚ ਸਹਾਇਤਾ ਕਰਨਾ;
9. ਹੋਰ ਲਾਇਬ੍ਰੇਰੀਆਂ ਨਾਲ ਸਹਿਯੋਗ ਕਰਕੇ ਇਸ ਦੇ ਮਨੋਰਥਾਂ ਦੀ ਪੂਰਤੀ ਕਰਨਾ।

## 5. ਸਕੂਲ ਲਾਇਬ੍ਰੇਰੀ ਅਤੇ ਆਧੁਨਿਕ ਸਿੱਖਿਆ ਸਿਧਾਂਤ

5.1. ਅਮਰੀਕਾ ਦੇ ਪ੍ਰਸਿੱਧ ਸਿੱਖਿਆ ਸ਼ਾਸਤਰੀ ਜਾਹਨ ਡਿਊਈ ਦਾ ਵਿਚਾਰ ਹੈ ਕਿ ਲਾਇਬ੍ਰੇਰੀ ਸੰਬਧੀ ਸਿੱਖਿਆ ਸਕੂਲ ਦਾ ਇਕ ਅੰਗ ਹੈ। ਇਸ ਤੋਂ ਪੂਰਾ ਪੂਰਾ ਲਾਭ ਉਠਾਉਣ ਵਾਸਤੇ ਵਿਦਿਆਰਥੀ ਨੂੰ ਕਲਾਸ ਵਿਚ ਵਿਸ਼ਿਆਂ ਦੇ ਮੁੱਖ ਤੱਤਾਂ ਨੂੰ ਸਮਝ ਕੇ ਲਾਇਬ੍ਰੇਰੀ ਵਿਚ ਭੇਜਣਾ ਚਾਹੀਦਾ ਹੈ। ਪ੍ਰਾਇਮਰੀ ਸਕੂਲ ਤੋਂ ਹੀ ਸਕੂਲ ਲਾਇਬ੍ਰੇਰੀ ਵਿਚ ਹਰ ਸ਼੍ਰੇਣੀ ਵਾਸਤੇ ਇਕ ਪੀਰੀਅਡ ਲਗਾਉਣਾ ਜ਼ਰੂਰੀ ਕਰ ਦੇਣਾ ਚਾਹੀਦਾ ਹੈ। ਇਸ ਨਾਲ ਵਿਦਿਆਰਥੀ ਸ਼੍ਰੇਣੀ ਵਿਚ ਦੱਸੀਆਂ ਗੱਲਾਂ ਦੀ ਪੁਸ਼ਟੀ ਕਰਕੇ ਦੂਸਰੀਆਂ ਪੁਸਤਕਾਂ ਵਿਚ ਵੀ ਦਿਲਚਸਪੀ ਦਿਖਾਉਣਗੇ।

5.2. ਹਾਈ ਸਕੂਲ ਅਤੇ ਸੈਕੰਡਰੀ ਸਕੂਲ ਦੇ ਵਿਦਿਆਰਥੀਆਂ ਨੂੰ ਪ੍ਰੋਜੈਕਟ ਅਤੇ ਐਸਾਈਨਮੈਂਟ ਦੇਣੀਆਂ ਚਾਹੀਦੀਆਂ ਹਨ, ਜਿਸ ਦੀ ਪੂਰਤੀ ਸਕੂਲ ਲਾਇਬ੍ਰੇਰੀ ਅਤੇ ਲੋਕ ਲਾਇਬ੍ਰੇਰੀ ਸਾਮੱਗਰੀ ਦੀ ਪੁਣ-ਛਾਣ ਕਰਨ ਉਪਰੰਤ ਹੋ ਸਕੇ। ਇਸ ਨਾਲ ਉਨ੍ਹਾਂ ਵਿਚ ਲਾਇਬ੍ਰੇਰੀ ਜਾਣ ਦੀ ਆਦਤ, ਅਤੇ ਸੰਜੀਦਾ, ਵਿਚਾਰਸ਼ੀਲ ਅਧਿਐਨ ਵਿਚ ਰੁਚੀ ਪੈਦਾ ਹੋਵੇਗੀ।

5.3. ਸਕੂਲਾਂ ਵਿਚ ਬਣਾਈਆਂ ਗਈਆਂ ਪ੍ਰਯੋਗਸ਼ਾਲਾਵਾਂ ਵਿਚ ਵੀ, ਲਾਇਬ੍ਰੇਰੀ ਤੋਂ ਇਲਾਵਾ, ਪੁਸਤਕਾਂ ਅਤੇ ਹੋਰ ਸਾਮੱਗਰੀ ਰੱਖੀ ਜਾਣੀ ਚਾਹੀਦੀ ਹੈ। ਇਸ ਨਾਲ ਪ੍ਰਯੋਗ ਕਰਦੇ ਸਮੇਂ ਲੋੜ ਪੈਣ ਤੇ ਕਿਸੇ ਪੁਸਤਕ ਜਾਂ ਰਸਾਲੇ ਆਦਿ ਦੀ ਵਰਤੋਂ ਉਥੇ ਹੀ ਕਰ ਲਈ ਜਾਵੇ, ਜਿਸ ਨਾਲ ਪ੍ਰਯੋਗ ਵਿਚ ਵਿਘਨ ਨਹੀਂ ਪਵੇਗਾ ਅਤੇ ਸਮੇਂ ਦੀ ਬਚਤ ਵੀ ਹੋਵੇਗੀ।

## 6. ਕਰੱਤਵ

ਸਕੂਲ ਲਾਇਬ੍ਰੇਰੀ ਦੇ ਉਪਰੋਕਤ ਮਨੋਰਥਾਂ ਅਤੇ ਆਧੁਨਿਕ ਸਿੱਖਿਆ ਸਿਧਾਂਤਾਂ ਤੇ ਅਮਲ

ਕਰਨ ਲਈ ਲਾਇਬ੍ਰੇਰੀ ਨੂੰ ਹੇਠ ਲਿਖੇ ਕਰਤੱਵ ਨਿਭਾਉਣੇ ਚਾਹੀਦੇ ਹਨ :

6.1. ਉਪਯੋਗੀ ਅਤੇ ਲੋੜੀਂਦੀ ਪਾਠ ਸਾਮੱਗਰੀ ਇਕੱਤਰ ਕਰਕੇ ਸੰਗਠਨ ਕਰਨਾ ਇਕ ਮਹੱਤਵਪੂਰਣ ਕੰਮ ਹੈ। ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਚੋਣ ਵਿਦਿਆਰਥੀਆਂ ਦੇ ਵਿਦਿਅਕ ਪੱਧਰ ਅਨੁਸਾਰ ਕਰਨੀ ਚਾਹੀਦੀ ਹੈ। ਬੱਚਿਆਂ ਦੀ ਰੁਚੀ ਅਨੁਸਾਰ ਕਹਾਣੀ, ਸੁਚਿੱਤਰ ਕਥਾ, ਹਾਸ-ਵਿਅੰਗ, ਸੁਖਾਂਤ ਰਚਨਾ, ਕਾਰਟੂਨ, ਚਮਤਕਾਰ ਅਤੇ ਅਸਚਰਜਤਾ ਵਾਲੀ ਰਚਨਾ, ਆਦਿ ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ। ਪ੍ਰਾਇਮਰੀ ਅਤੇ ਮਿਡਲ ਸਕੂਲ ਲਾਇਬ੍ਰੇਰੀ ਵਿਚ ਪੁਸਤਕਾਂ ਸਚਿੱਤਰ ਅਤੇ ਆਕਰਸ਼ਕ ਹੋਣੀਆਂ ਚਾਹੀਦੀਆਂ ਹਨ, ਜਦ ਕਿ ਹਾਈ ਅਤੇ ਸੈਕੰਡਰੀ ਸਕੂਲ ਲਾਇਬ੍ਰੇਰੀ ਵਿਚ ਪਾਠ ਪੁਸਤਕਾਂ, ਸਹਿਯੋਗੀ ਪੁਸਤਕਾਂ, ਸਾਧਾਰਣ ਭਾਸ਼ਾ ਅਤੇ ਰੋਚਕ ਸ਼ੈਲੀ ਵਿਚ ਉਦਯੋਗ ਧੰਦੇ ਸੰਬੰਧੀ ਸਾਮੱਗਰੀ ਉਪਲਬਧ ਕਰਨੀ ਚਾਹੀਦੀ ਹੈ। ਇਨ੍ਹਾਂ ਤੋਂ ਇਲਾਵਾ ਸਕੂਲੀ ਬੱਚਿਆਂ ਲਈ ਤਿਆਰ ਕੀਤੇ ਸ਼ਬਦ ਕੋਸ਼, ਵਿਸ਼ਵ ਕੋਸ਼, ਜੀਵਨੀਆਂ, ਨਕਸ਼ੇ, ਐਟਲਸ, ਗਲੋਬ ਅਤੇ ਸ਼੍ਰਵਣ-ਦਰਸ਼ੀ ਸਾਧਨ, ਜਿਵੇਂ ਪ੍ਰੋਜੈਕਟਰ, ਕੰਪਿਊਟਰ ਆਦਿ ਹੋਣੇ ਚਾਹੀਦੇ ਹਨ।

ਸਕੂਲ ਲਾਇਬ੍ਰੇਰੀ ਵਿਚ ਸਾਮੱਗਰੀ ਦੀ ਘੱਟੋ ਘੱਟ ਗਿਣਤੀ 5,000 ਗ੍ਰੰਥ ਪਰ ਵੱਡੇ ਸਕੂਲਾਂ ਵਿਚ 10,000 ਤੋਂ 15,000 ਗ੍ਰੰਥ ਤਕ ਹੋ ਸਕਦੀ ਹੈ। ਹਰ ਵਿਦਿਆਰਥੀ ਵਾਸਤੇ ਪਾਠ-ਪੁਸਤਕਾਂ ਤੋਂ ਇਲਾਵਾ, ਘੱਟੋ ਘੱਟ 20 ਪੁਸਤਕਾਂ ਹੋਣੀਆਂ ਚਾਹੀਦੀਆਂ ਹਨ; ਅਤੇ ਸਾਲ ਵਿਚ ਪਾਠ-ਪੁਸਤਕਾਂ ਤੋਂ ਇਲਾਵਾ ਦੋ ਪੁਸਤਕਾਂ ਪ੍ਰਤੀ ਵਿਦਿਆਰਥੀ ਨਵੀਆਂ ਖਰੀਦ ਕਰਨੀਆਂ ਚਾਹੀਦੀਆਂ ਹਨ। ਸੈਕੰਡਰੀ ਸਕੂਲ ਲਾਇਬ੍ਰੇਰੀ ਵਿਚ "ਬੁੱਕ ਬੈਂਕ" ਦੀ ਯੋਗ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ।

6.2. ਨਵੇਂ ਆਏ ਵਿਦਿਆਰਥੀਆਂ ਨੂੰ ਲਾਇਬ੍ਰੇਰੀ ਦੀ ਵਰਤੋਂ ਸੰਬੰਧੀ ਮੁੱਢਲੀ ਜਾਣਕਾਰੀ ਦੇਣਾ, ਗਿਆਨ ਅਤੇ ਲਾਇਬ੍ਰੇਰੀ ਸਾਮੱਗਰੀ ਦੀ ਉਚਿਤ ਵਰਤੋਂ ਵਾਸਤੇ ਨਿਯਮਾਂ ਦੀ ਪਾਲਣਾ ਕਰਨਾ ਵੀ ਇਕ ਮਹੱਤਵਪੂਰਣ ਕੰਮ ਹੈ।

6.3. ਲਾਇਬ੍ਰੇਰੀ ਪੀਰੀਅਡ ਵਿਚ ਵਿਦਿਆਰਥੀਆਂ ਦੀ ਨਿੱਜੀ ਪੱਧਰ ਤੇ ਅਗਵਾਈ ਕਰਨ ਵਾਲੇ ਲਾਇਬ੍ਰੇਰੀ ਸਟਾਫ਼ ਜਾਂ/ਅਤੇ ਅਧਿਆਪਕਾਂ ਨੂੰ ਬਾਲ-ਮਨੋਵਿਗਿਆਨ ਤੋਂ ਵਾਕਫ਼ ਹੋਣਾ ਚਾਹੀਦਾ ਹੈ ਤਾਂ ਜੋ ਬੱਚਿਆਂ ਨੂੰ ਲੋੜ ਅਨੁਸਾਰ ਲਾਇਬ੍ਰੇਰੀ ਸਿੱਖਿਆ ਪ੍ਰਦਾਨ ਕੀਤੀ ਜਾ ਸਕੇ।

6.4. ਬੱਚਿਆਂ ਨੂੰ ਮਨੋਰੰਜਨ ਦੇ ਨਾਲ ਨਾਲ ਸਿੱਖਿਆ ਅਤੇ ਸੂਚਨਾਤਮਕ ਗੱਲਾਂ ਦੱਸਣ ਲਈ ਲਾਇਬ੍ਰੇਰੀ ਵਿਚ ਇਤਿਹਾਸਕ ਅਤੇ ਰੋਚਕ ਕਹਾਣੀ ਸੁਣਾਉਣ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਸੈਕੰਡਰੀ ਸਕੂਲ ਲਾਇਬ੍ਰੇਰੀ ਵਿਚ ਪ੍ਰੋਜੈਕਟਰ ਅਤੇ ਕੰਪਿਊਟਰ ਦੀ ਵਰਤੋਂ ਕਰਨੀ ਚਾਹੀਦੀ ਹੈ।

6.5. ਵਿਦਿਆਰਥੀਆਂ ਨੂੰ ਆਕਰਸ਼ਿਤ ਕਰਨ ਵਾਸਤੇ ਨਕਸ਼ੇ, ਚਿੱਤਰ, ਚਾਰਟ, ਨਵੀਆਂ ਪੁਸਤਕਾਂ, ਰਸਾਲੇ ਆਦਿ ਦੀ ਨੁਮਾਇਸ਼ ਲਗਾਉਂਦੇ ਰਹਿਣਾ ਚਾਹੀਦਾ ਹੈ।

6.6. ਵਿਦਿਆਰਥੀਆਂ ਨੂੰ ਲਾਇਬ੍ਰੇਰੀ ਸੰਗ੍ਰਹਿ ਵਿਚੋਂ ਮਨਚਾਹੀਆਂ ਪੁਸਤਕਾਂ ਘਰ ਲੈ ਜਾਣ ਦੀ ਵਿਵਸਥਾ ਕਰਨਾ।

6.7. ਅਧਿਆਪਕਾਂ ਨੂੰ ਅਧਿਆਪਨ ਕਾਰਜ ਅੱਛੀ ਤਰ੍ਹਾਂ ਕਰਨ ਵਾਸਤੇ ਸਹਿਯੋਗ ਦੇਣਾ ਤਾਂ ਕਿ ਉਹ ਅੱਛੇ ਵਿਦਿਆਰਥੀ ਪੈਦਾ ਕਰਕੇ ਵਿਦਿਆ ਦੇ ਮਨੋਰਥਾਂ ਦੀ ਪੂਰਤੀ ਕਰ ਸਕਣ।

ਇਸ ਪ੍ਰਕਾਰ ਸਕੂਲ ਲਾਇਬ੍ਰੇਰੀ ਇਕ ਪੜ੍ਹਨ ਵਾਲਾ ਕਮਰਾ ਨਾ ਹੋ ਕੇ ਸਿੱਖਿਆ ਪ੍ਰਾਪਤ ਕਰਨ ਦਾ ਕੇਂਦਰ ਹੈ। ਇਹ ਸਮਾਜਕ ਪ੍ਰਯੋਗਸ਼ਾਲਾ ਹੈ, ਜਿਥੇ ਵਿਭਿੰਨ ਸ਼੍ਰੇਣੀਆਂ ਦੇ ਬੱਚੇ ਪੁਸਤਕਾਂ ਅਤੇ ਹੋਰ ਪਾਠ ਸਾਮੱਗਰੀ ਨਾਲ ਪ੍ਰਯੋਗ ਕਰਦੇ ਹਨ।

**7. ਲਾਇਬ੍ਰੇਰੀਅਨ ਅਤੇ ਅਧਿਆਪਕ**

ਸਕੂਲ ਵਿਦਿਆਰਥੀਆਂ ਵਿਚ ਲਾਇਬ੍ਰੇਰੀ ਸੰਬੰਧੀ ਚੇਤਨਾ ਪੈਦਾ ਕਰਨ ਵਿਚ ਨਾ ਕੇਵਲ ਲਾਇਬ੍ਰੇਰੀਅਨ, ਸਗੋਂ ਅਧਿਆਪਕ ਦੀ ਭੂਮਿਕਾ ਵੀ ਹੁੰਦੀ ਹੈ। ਲਾਇਬ੍ਰੇਰੀ ਚੇਤਨਾ ਪੱਖੋਂ ਹੇਠ ਲਿਖੀਆਂ ਗੱਲਾਂ ਜ਼ਰੂਰੀ ਹਨ :

7.1. ਸਕੂਲ ਵਿਦਿਆ ਦੇ ਮਨੋਰਥਾਂ ਦੀ ਪ੍ਰਾਪਤੀ ਲਈ ਅਧਿਆਪਕ ਅਤੇ ਲਾਇਬ੍ਰੇਰੀਅਨ ਦਾ ਆਪਸੀ ਸਹਿਯੋਗ ਬਹੁਤ ਜ਼ਰੂਰੀ ਹੈ। ਸਕੂਲ ਦੀ ਹਰ ਵਿਦਿਅਕ ਯੋਜਨਾ ਅਤੇ ਪ੍ਰੋਗਰਾਮ ਵਿਚ ਲਾਇਬ੍ਰੇਰੀਅਨ ਨੂੰ ਸ਼ਾਮਿਲ ਕੀਤਾ ਜਾਣਾ ਚਾਹੀਦਾ ਹੈ। ਵਿਦਿਆਰਥੀਆਂ ਨੂੰ ਲਾਇਬ੍ਰੇਰੀ ਸੰਬੰਧੀ ਸਿੱਖਿਆ ਦੇਣ ਅਤੇ ਪੁਸਤਕ ਚੋਣ ਵਿਚ ਅਧਿਆਪਕ ਨੂੰ ਪੂਰਾ ਸਹਿਯੋਗ ਦੇਣਾ ਚਾਹੀਦਾਹੈ। ਸਕੂਲ ਵਿਦਿਆ ਨੂੰ ਲਾਇਬ੍ਰੇਰੀ-ਮੁਖੀ ਬਣਾਉਣ ਵਾਸਤੇ ਲਾਇਬ੍ਰੇਰੀਅਨ ਦਾ ਸਹਿਯੋਗ ਲੈਣਾ ਚਾਹੀਦਾ ਹੈ। ਵਿਦਿਆਰਥੀਆਂ ਨਾਲ ਨੇੜਤਾ ਹੋਣ ਕਾਰਣ ਅਧਿਆਪਕ ਉਨ੍ਹਾਂ ਨੂੰ ਲਾਇਬ੍ਰੇਰੀ ਲਈ ਪ੍ਰੇਰਿਤ ਕਰਨ ਵਿਚ ਉਪਯੋਗੀ ਕੜੀ ਦਾ ਕੰਮ ਕਰ ਸਕਦਾ ਹੈ।

7.2. ਅਧਿਆਪਕ ਲਾਇਬ੍ਰੇਰੀ ਤੋਂ ਮਿਲਣ ਵਾਲੇ ਲਾਭ ਅਤੇ ਲਾਇਬ੍ਰੇਰੀ ਕ੍ਰਿਆਵਾਂ ਤੋਂ ਜਾਣੂੰ ਹੋ ਕੇ ਵਿਦਿਆ ਨੂੰ ਲਾਇਬ੍ਰੇਰੀ-ਮੁਖੀ ਬਣਾ ਸਕਦੇ ਹਨ। ਇਸ ਲਈ ਅਧਿਆਪਕਾਂ ਨੂੰ ਸਿਖਲਾਈ ਹਾਸਲ ਕਰਦੇ ਸਮੇਂ ਲਾਇਬ੍ਰੇਰੀ ਸੰਬੰਧੀ ਢੁੱਕਵੀਂ ਜਾਣਕਾਰੀ ਦੇਣੀ ਚਾਹੀਦੀ ਹੈ।

7.3. ਸਕੂਲ ਲਾਇਬ੍ਰੇਰੀ ਨੂੰ ਸੀਮਤ ਸਾਧਨਾਂ ਵਿਚ ਅੱਛੇ ਢੰਗ ਨਾਲ ਚਲਾਉਣ ਲਈ ਯੋਗ, ਲੋੜੀਂਦੇ ਅਤੇ ਪ੍ਰਭਾਵਸ਼ਾਲੀ ਕਰਮਚਾਰੀ ਹੀ ਇਸ ਨੂੰ ਸਕੂਲ ਵਿਦਿਆ ਦਾ ਧੁਰਾ ਬਣਾ ਸਕਦੇ ਹਨ। ਇਸ ਲਈ ਲਾਇਬ੍ਰੇਰੀ ਕਰਮਚਾਰੀਆਂ ਵਿਚ ਅਧਿਆਪਕ ਅਤੇ ਲਾਇਬ੍ਰੇਰੀਅਨ ਦੋਹਾਂ ਦੇ ਗੁਣ ਅਤੇ ਯੋਗਤਾਵਾਂ ਹੋਣੀਆਂ ਚਾਹੀਦੀਆਂ ਹਨ।

**8. ਸੰਗਠਨ**

ਸਕੂਲ ਲਾਇਬ੍ਰੇਰੀ ਦਾ ਸੰਗਠਨਾਤਮਕ ਢਾਂਚਾ ਆਮ ਕਰਕੇ ਹੇਠ ਅਨੁਸਾਰ ਹੋ ਸਕਦਾ ਹੈ :

8.1. ਸਕੂਲ ਦੀ ਇਮਾਰਤ ਦੇ ਇਕ ਵੱਡੇ ਕਮਰੇ ਵਿਚ ਲਾਇਬ੍ਰੇਰੀ ਸਥਾਪਤ ਕਰਕੇ ਨਵੀਆਂ ਖਰੀਦੀਆਂ ਪੁਸਤਕਾਂ ਦੀਆਂ ਵਿਭਿੰਨ ਪ੍ਰਕ੍ਰਿਆਵਾਂ ਜਿਵੇਂ ਪੁਸਤਕ-ਪ੍ਰਾਪਤੀ, ਵਰਗੀਕਰਣ, ਸੂਚੀਕਰਣ, ਆਦਿ ਪੂਰੀਆਂ ਕੀਤੀਆਂ ਜਾਂਦੀਆਂ ਹਨ। ਇਥੇ ਹੀ ਲਾਇਬ੍ਰੇਰੀਅਨ ਅਤੇ/ਜਾਂ ਹੋਰ ਸਟਾਫ਼ ਨੇ ਬੈਠਣਾ ਹੈ। ਇਹ ਕਮਰਾ ਹੀ ਪਠਨ-ਕਮਰਾ ਹੁੰਦਾ ਹੈ।

8.2. ਕੁਝ ਸਕੂਲ ਲਾਇਬ੍ਰੇਰੀਆਂ ਇਕ ਕਮਰੇ ਵਿਚ ਨਹੀਂ ਸਗੋਂ ਕਈ ਕਮਰਿਆਂ ਵਿਚ ਸ਼੍ਰੇਣੀ ਲਾਇਬ੍ਰੇਰੀਆਂ ਦੇ ਰੂਪ ਵਿਚ ਹੁੰਦੀਆਂ ਹਨ। ਇਥੇ ਸ਼੍ਰੇਣੀ ਵਿਚ ਕੰਮ ਆ ਸਕਦੀ ਸਾਮੱਗਰੀ ਲੋੜ ਪੈਣ ਤੇ ਉਸੇ ਵੇਲੇ ਪੜ੍ਹ ਸਕਣ ਲਈ ਰਖੀ ਜਾਂਦੀ ਹੈ।

8.3. ਕਈ ਵੱਡੀਆਂ ਸਕੂਲ ਲਾਇਬ੍ਰੇਰੀਆਂ ਵਿਚ ਵਿਸ਼ਿਆਂ ਅਨੁਸਾਰ ਸ਼੍ਰੇਣੀ ਲਾਇਬ੍ਰੇਰੀਆਂ ਸਥਾਪਤ ਕਰ ਦਿੱਤੀਆਂ ਜਾਂਦੀਆਂ ਹਨ।

ਭਾਰਤ ਸਰਕਾਰ ਦੇ ਸੈਕੰਡਰੀ ਸਿਖਿਆ ਕਮਿਸ਼ਨ (1952-53) ਦੀ ਰਿਪੋਰਟ ਅਨੁਸਾਰ ਸੈਕੰਡਰੀ ਸਕੂਲ ਲਾਇਬ੍ਰੇਰੀਆਂ ਦੇ ਤਿੰਨ ਵਿਭਾਗ ਹੋਣੇ ਚਾਹੀਦੇ ਹਨ।[1] ਇਹ ਸੰਗਠਨ ਇਸ ਪ੍ਰਕਾਰ ਹੋ ਸਕਦਾ ਹੈ :

(ੳ) ਸੀਨੀਅਰ ਸੈਕੰਡਰੀ ਸਕੂਲ ਲਾਇਬ੍ਰੇਰੀ ਵਿਚ ਇਕ ਕੇਂਦਰੀ ਸੰਗ੍ਰਹਿ ਕਮਰਾ, ਪੜ੍ਹਨ-ਕਮਰਾ, ਲਾਇਬ੍ਰੇਰੀਅਨ ਦਾ ਕਮਰਾ, ਸਟੋਰ, ਤਕਨੀਕੀ ਪ੍ਰਕ੍ਰਿਆਵਾਂ ਵਾਸਤੇ ਕਮਰਾ, ਦਫ਼ਤਰ ਆਦਿ ਹੋਣੇ ਚਾਹੀਦੇ ਹਨ।

(ਅ) ਹਾਈ ਸਕੂਲ ਵਿਦਿਆਰਥੀਆਂ ਵਾਸਤੇ ਲੋੜੀਂਦੀਆਂ ਪੁਸਤਕਾਂ ਅਤੇ ਹੋਰ ਸਾਮੱਗਰੀ ਦਾ ਭੰਡਾਰ ਹੋਣਾ ਚਾਹੀਦਾ ਹੈ। ਇਸ ਦਾ ਦੂਸਰਾ ਰੂਪ ਕਲਾਸ ਲਾਇਬ੍ਰੇਰੀ ਅਤੇ ਵਿਸ਼ੇਵਾਰ ਲਾਇਬ੍ਰੇਰੀ ਹੋ ਸਕਦਾ ਹੈ।

(ੲ) ਮਿਡਲ ਸਕੂਲ ਅਤੇ ਪ੍ਰਾਇਮਰੀ ਸਕੂਲ ਦੇ ਵਿਦਿਆਰਥੀਆਂ ਵਾਸਤੇ ਸੁਤੰਤਰ ਪੁਸਤਕ ਕੇਂਦਰ ਦੀ ਵਿਵਸਥਾ ਕਰਨੀ ਚਾਹੀਦੀ ਹੈ।

8.4. ਲਾਇਬ੍ਰੇਰੀ ਨੂੰ ਸਕੂਲ ਇਮਾਰਤ ਦੇ ਕੇਂਦਰ ਵਿਚ ਸਥਾਪਤ ਕਰਨਾ ਚਾਹੀਦਾ ਹੈ ਜਿਥੇ ਵਿਦਿਆਰਥੀ ਜਲਦੀ ਪਹੁੰਚ ਸਕਣ। ਲਾਇਬ੍ਰੇਰੀ ਦਾ ਅੰਦਰੂਨੀ ਵਾਤਾਵਰਣ ਸੁਖਾਵਾਂ ਤੇ ਨਿੱਘਾ ਹੋਣਾ ਚਾਹੀਦਾ ਹੈ।

8.5. ਲਾਇਬ੍ਰੇਰੀ ਫਰਨੀਚਰ ਵਧੀਆ ਅਤੇ ਹੰਢਣਸਾਰ ਹੋਵੇ ਅਤੇ ਬੈਠ ਕੇ ਪੜ੍ਹਨ ਲਈ ਲੋੜੀਂਦੀਆਂ ਸੀਟਾਂ ਹੋਣ। ਕੁਰਸੀਆਂ ਬੱਚਿਆਂ ਦੀ ਉਮਰ ਅਨੁਸਾਰ ਛੋਟੀਆਂ ਅਤੇ ਆਰਾਮਦਾਇਕ ਹੋਣ। ਪੁਸਤਕਾਂ ਰੱਖਣ ਵਾਲੀਆਂ ਅਲਮਾਰੀਆਂ ਜਾਂ ਸਟੈਕ, ਪੁਸਤਕਾਂ ਜਾਰੀ ਕਰਨ ਲਈ ਕਾਉਂਟਰ ਆਦਿ ਬੱਚਿਆਂ ਦੀ ਉਮਰ ਅਤੇ ਕੱਦ ਅਨੁਸਾਰ ਹੋਣੇ ਚਾਹੀਦੇ ਹਨ।

8.6. ਸਕੂਲ ਲਾਇਬ੍ਰੇਰੀ ਸੰਗਠਨ ਦੀ ਜ਼ਿੰਮੇਵਾਰੀ ਲਾਇਬ੍ਰੇਰੀਅਨ ਅਤੇ ਸਕੂਲ ਪ੍ਰਿੰਸੀਪਲ ਦੀ ਹੋਵੇ, ਜੋ ਮਿਲ ਕੇ ਇਸ ਨੂੰ ਆਧੁਨਿਕ ਸਕੂਲ ਸਿੱਖਿਆ ਕੇਂਦਰ ਬਣਾ ਸਕਦੇ ਹਨ।

8.7. ਸਿੱਖਿਆ ਦੀ ਬੁਨਿਆਦ ਮਜ਼ਬੂਤ ਕਰਨ ਵਾਸਤੇ ਅਤੇ ਵਧੇਰੇ ਉਪਯੋਗੀ ਬਣਾਉਣ ਵਾਸਤੇ ਸਕੂਲ ਲਾਇਬ੍ਰੇਰੀ ਇਕ ਜ਼ਰੂਰੀ ਅਤੇ ਲਾਭਦਾਇਕ ਸਾਧਨ ਹੈ। ਇਸ ਦੇ ਸੰਗਠਨ ਵਲ ਉਚੇਰਾ ਧਿਆਨ ਦੇਣ ਦੀ ਲੋੜ ਹੈ। ਗੁਣਾਤਮਕ ਵਿਦਿਆ ਲਾਇਬ੍ਰੇਰੀ ਦੀ ਨਿਰੰਤਰ ਵਰਤੋਂ ਉਪਰ ਨਿਰਭਰ ਕਰਦੀ ਹੈ। ਜਿਵੇਂ ਉਚੇਰੀ ਸਿੱਖਿਆ ਦੀ ਇਮਾਰਤ ਸਕੂਲ ਸਿੱਖਿਆ ਦੀ ਮਜ਼ਬੂਤ ਬੁਨਿਆਦ ਤੇ ਨਿਰਭਰ ਕਰਦੀ ਹੈ, ਓਵੇਂ ਸਕੂਲ ਵਿਦਿਆ ਨੂੰ ਮਜ਼ਬੂਤੀ ਦੇਣ ਵਾਸਤੇ ਅੱਛੀ ਲਾਇਬ੍ਰੇਰੀ ਦਾ ਹੋਣਾ ਬਹੁਤ ਜ਼ਰੂਰੀ ਹੈ।

**9. ਪ੍ਰਬਾਸਨ**

ਸਕੂਲ ਵਿਦਿਆ ਦਾ ਸੰਗਠਨ ਅਤੇ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਸਥਾਨਕ ਸਰਕਾਰ ਤੇ ਹੁੰਦੀ ਹੈ। ਇਸ ਲਈ ਉਹ ਕਿਸੇ ਸ਼ਹਿਰ ਜਾਂ ਨਗਰ ਵਿਚਲੀਆਂ ਸਕੂਲ ਲਾਇਬ੍ਰੇਰੀਆਂ ਦਾ ਪ੍ਰਬੰਧ ਅਤੇ ਪ੍ਰਸ਼ਾਸਨ ਸ਼ਹਿਰ ਦੀ ਕੇਂਦਰੀ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਦੀ ਸਲਾਹ-ਮਸ਼ਵਰੇ ਨਾਲ ਹੇਠ

ਲਿਖੀ ਕਮੇਟੀ ਅਤੇ ਅਧਿਕਾਰੀਆਂ ਦੇ ਸਹਿਯੋਗ ਨਾਲ ਕਰਦੀ ਹੈ :

(ੳ) ਸਕੂਲ ਲਾਇਬ੍ਰੇਰੀ ਕਮੇਟੀ;

(ਅ) ਪ੍ਰਿੰਸੀਪਲ ਜਾਂ ਮੁੱਖ ਅਧਿਆਪਕ; ਅਤੇ

(ੲ) ਸਕੂਲ ਲਾਇਬ੍ਰੇਰੀਅਨ

ਇਸ ਪ੍ਰਕਾਰ ਸਕੂਲ ਲਾਇਬ੍ਰੇਰੀ ਦਾ ਪ੍ਰਬੰਧ ਲੋਕਤੰਤਰੀ ਸਿਧਾਂਤਾਂ ਅਨੁਸਾਰ ਕੀਤਾ ਜਾ ਸਕਦਾ ਹੈ, ਜਿਸ ਨਾਲ ਲਾਇਬ੍ਰੇਰੀ ਨੂੰ ਸਿਹਤਮੰਦ ਸੇਧ ਮਿਲੇਗੀ।

10. ਵਿੱਤ

ਸਕੂਲ ਲਾਇਬ੍ਰੇਰੀ ਨੂੰ ਪ੍ਰਮਾਣਿਤ ਮਾਪਦੰਡ ਅਨੁਸਾਰ ਲੋੜੀਂਦੀ ਸਾਮੱਗਰੀ, ਫਰਨੀਚਰ, ਰਖ-ਰਖਾਵ ਅਤੇ ਹੋਰ ਸਹੂਲਤਾਂ ਵਾਸਤੇ ਵਿੱਤ ਮੁਹੱਈਆ ਕਰਨ ਦਾ ਉਚਿਤ ਪ੍ਰਬੰਧ ਹੋਣਾ ਚਾਹੀਦਾ ਹੈ।

ਪੁਸਤਕਾਂ ਦੀਆਂ ਕੀਮਤਾਂ ਵੱਧ ਜਾਣ ਕਰਕੇ ਉੱਕੀ-ਪੁੱਕੀ ਗ੍ਰਾਂਟ ਨਾਲੋਂ ਪ੍ਰਤੀ ਵਿਦਿਆਰਥੀ ਘੱਟ ਤੋਂ ਘੱਟ 20/- ਰੁਪਏ ਸਾਲਾਨਾ ਖਰਚ ਵਿਚੋਂ ਅੱਧੇ ਲਾਇਬ੍ਰੇਰੀ ਸਾਮੱਗਰੀ ਅਤੇ ਅੱਧੇ ਲਾਇਬ੍ਰੇਰੀ ਸਟਾਫ਼ ਅਤੇ ਹੋਰ ਸੇਵਾਵਾਂ ਉਪਰ ਖਰਚ ਕੀਤੇ ਜਾਣੇ ਚਾਹੀਦੇ ਹਨ।

ਲਾਇਬ੍ਰੇਰੀ ਬਜਟ ਦੀ ਧਨ ਰਾਸ਼ੀ ਸਕੂਲ ਮੈਨੇਜਮੈਂਟ ਅਤੇ ਰਾਜ ਸਰਕਾਰ ਨੂੰ ਦੇਣੀ ਬਣਦੀ ਹੈ।

ਭਾਰਤ ਸਰਕਾਰ ਦੇ ਕੋਠਾਰੀ ਕਮਿਸ਼ਨ (1964-66) ਦੀਆਂ ਸਿਫਾਰਸ਼ਾਂ ਅਨੁਸਾਰ ਸੈਕੰਡਰੀ ਸਕੂਲਾਂ ਵਿਚ 'ਪੁਸਤਕ-ਬੈਂਕ' ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ। ਰਾਜ ਵਿਦਿਆ ਵਿਭਾਗ ਕੋਲ ਅਜਿਹੀ ਧਨ ਰਾਸ਼ੀ ਹੋਵੇ ਜਿਸ ਨਾਲ ਉਹ ਸਕੂਲਾਂ ਵਿਚ ਪੁਸਤਕ ਬੈਂਕ ਸਥਾਪਤ ਕਰਨ ਲਈ ਉਤਸ਼ਾਹ ਦੇ ਸਕਣ।[2]

11. ਕਰਮਚਾਰੀ

ਪਹਿਲਾਂ ਇਕ ਅਧਿਆਪਕ ਨੂੰ ਲਾਇਬ੍ਰੇਰੀ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਂਦੀ ਸੀ। ਹੁਣ ਆਧੁਨਿਕ ਵਿਦਿਆ ਵਿਚ ਸਕੂਲ ਲਾਇਬ੍ਰੇਰੀ ਦੀ ਮਹੱਤਤਾ ਪਛਾਣ ਕੇ ਇਸ ਨੂੰ ਵਿਦਿਅਕ ਅਤੇ ਬੌਧਿਕ ਮਾਹੌਲ ਦਾ ਕੇਂਦਰ ਸਮਝਿਆ ਜਾਂਦਾ ਹੈ, ਇਸ ਲਈ ਯੋਗਤਾ ਭਰਪੂਰ ਲਾਇਬ੍ਰੇਰੀਅਨ ਦਾ ਹੋਣਾ ਜ਼ਰੂਰੀ ਹੈ।

ਅਮਰੀਕਾ ਵਿਚ 500 ਅਤੇ ਇੰਗਲੈਂਡ ਵਿਚ 400 ਸਕੂਲੀ ਵਿਦਿਆਰਥੀਆਂ ਪਿੱਛੇ ਇਕ ਲਾਇਬ੍ਰੇਰੀਅਨ ਨਿਯੁਕਤ ਕਰਦੇ ਹਨ, ਪਰ ਭਾਰਤ ਵਿਚ ਅਜਿਹਾ ਮਾਪਦੰਡ ਨਾ ਹੋਣ ਕਰਕੇ ਅਸੀਂ ਹੇਠ ਲਿਖੇ ਅਨੁਸਾਰ ਸੁਝਾਅ ਦੇ ਸਕਦੇ ਹਾਂ। ਜਿੱਥੇ ਇਕ ਸ਼ਿਫ਼ਟ ਵਾਲਾ ਸਕੂਲ ਹੈ :

1. ਲਾਇਬ੍ਰੇਰੀਅਨ—ਇਕ

2. ਸੈਮੀ-ਪ੍ਰੋਫੈਸ਼ਨਲ—ਇਕ

3. ਅਕੁਸ਼ਲ ਕਰਮਚਾਰੀ—ਇਕ

ਸਕੂਲ ਲਾਇਬ੍ਰੇਰੀਅਨ ਦੀ ਰਸਮੀ ਅਤੇ ਪੇਸ਼ੇਵਰ ਯੋਗਤਾ ਹੋਣੀ ਚਾਹੀਦੀ ਹੈ। ਜੇਕਰ ਲਾਇਬ੍ਰੇਰੀਅਨ ਨੂੰ ਬਾਲ ਵਿਗਿਆਨ ਬਾਰੇ ਜਾਣਕਾਰੀ ਹੋਵੇ ਅਤੇ ਵਿਦਿਅਕ ਵਿਕਾਸ ਬਾਰੇ

ਗਿਆਨ ਹੋਵੇ ਤਾਂ ਅੱਛਾ ਹੈ।[3]

ਰੰਗਾਨਾਥਨ ਦਾ ਮਤ ਹੈ ਕਿ ਸਕੂਲ ਲਾਇਬ੍ਰੇਰੀਅਨ ਦਾ ਅਹੁਦਾ, ਪਦ ਅਤੇ ਤਨਖ਼ਾਹਾਂ ਦੇ ਸਕੇਲ ਸਕੂਲ ਅਧਿਆਪਕ ਦੇ ਬਰਾਬਰ ਹੋਣੇ ਚਾਹੀਦੇ ਹਨ।[4]

ਡਾ. ਜਗਦੀਸ਼ ਸ਼ਰਮਾ ਦਾ ਖਿਆਲ ਹੈ ਕਿ ਸਕੂਲ ਲਾਇਬ੍ਰੇਰੀਅਨ ਦੀ ਪਦਵੀ ਵਾਸਤੇ ਖ਼ੁਸ਼ਮਿਜ਼ਾਜ ਵਿਅਕਤੀਤਵ ਵਾਲੀ ਹਸਮੁਖ ਅਤੇ ਬਾਲ ਮਨੋਵਿਗਿਆਨ ਤੋਂ ਵਾਕਿਫ਼ ਨਰਮ ਦਿਲ ਔਰਤ ਵਧੇਰੇ ਉੱਚਿਤ ਹੈ।[5]

## 11.1. ਸਟਾਫ਼ ਦੀ ਨਿਰੰਤਰ ਸਿਖਲਾਈ

ਸਕੂਲ ਲਾਇਬ੍ਰੇਰੀਅਨ ਦੇ ਵਿਵਸਾਇਕ ਵਿਕਾਸ ਲਈ ਜ਼ਰੂਰੀ ਹੈ ਕਿ ਉਸ ਨੂੰ ਸਮੇਂ ਸਮੇਂ ਨਿਰੰਤਰ ਸਿਖਲਾਈ ਵਾਸਤੇ ਆਯੋਜਿਤ ਸੈਮੀਨਾਰ, ਕਾਨਫ਼ੰਸ, ਰੀਫਰੈਸ਼ਰ ਕੋਰਸ, ਵਰਕਸ਼ਾਪ ਆਦਿ ਵਿਚ ਭੇਜਿਆ ਜਾਵੇ, ਤਾਂ ਇਹ ਉਹ ਸਕੂਲ ਲਾਇਬ੍ਰੇਰੀ ਸੇਵਾ ਸੰਬੰਧੀ ਨਵੀਨਤਮ ਜਾਣਕਾਰੀ ਹਾਸਲ ਕਰਕੇ ਲਾਇਬ੍ਰੇਰੀ ਦੀ ਭੂਮਿਕਾ ਨੂੰ ਅਸਰਦਾਇਕ ਬਣਾ ਸਕਦਾ ਹੈ।

## 12. ਸੈਕੰਡਰੀ ਸਿੱਖਿਆ ਕਮਿਸ਼ਨ ਦੀਆਂ ਸਿਫ਼ਾਰਿਸ਼ਾਂ

ਭਾਰਤ ਸਰਕਾਰ ਦੀ ਸਿੱਖਿਆ ਵਜ਼ਾਰਤ ਨੇ 1952 ਵਿਚ ਡਾ. ਏ.ਲਕਸ਼ਮਨਸਵਾਮੀ ਮੁਦਾਲਿਆਰ ਦੀ ਪ੍ਰਧਾਨਗੀ ਹੇਠਾਂ ਇਕ ਸੈਕੰਡਰੀ ਕਮਿਸ਼ਨ ਨਿਯੁਕਤ ਕੀਤਾ। ਇਸ ਕਮਿਸ਼ਨ ਨੇ ਸੈਕੰਡਰੀ ਸਿੱਖਿਆ ਵਿਚ ਸੁਧਾਰ ਲਿਆਉਣ ਸੰਬੰਧੀ ਸੁਝਾਵਾਂ ਤੋਂ ਇਲਾਵਾ ਸਕੂਲ ਲਾਇਬ੍ਰੇਰੀ ਦੀ ਲੋੜ, ਲਾਭ ਅਤੇ ਸੰਗਠਨ ਸੰਬੰਧੀ ਕਾਫ਼ੀ ਉਪਯੋਗੀ ਸੁਝਾਅ ਆਪਣੀ ਰਿਪੋਰਟ (1953) ਵਿਚ ਪੇਸ਼ ਕੀਤੇ ਹਨ। ਇਸ ਕਮਿਸ਼ਨ[6] ਦੀਆਂ ਕੁਝ ਪ੍ਰਮੁੱਖ ਸਿਫ਼ਾਰਿਸ਼ਾਂ ਇਸ ਪ੍ਰਕਾਰ ਹਨ :

1. ਹਰੇਕ ਵਿਦਿਅਕ ਅਦਾਰੇ ਦੇ ਪ੍ਰਭਾਵਸ਼ਾਲੀ ਕੰਮ ਵਾਸਤੇ, ਵਿਦਿਆਰਥੀਆਂ ਦੀਆਂ ਸਾਹਿਤਕ ਅਤੇ ਸਭਿਆਚਾਰਕ ਰੁਚੀਆਂ ਵਾਸਤੇ, ਇਕ ਅੱਛੇ ਸੰਗ੍ਰਹਿ ਵਾਲੀ ਸਕੂਲ ਲਾਇਬ੍ਰੇਰੀ ਅਤਿ ਆਵੱਸ਼ਕ ਹੈ। ਇਸ ਦੇ ਨਾਲ ਹੀ ਸ਼੍ਰੇਣੀ ਲਾਇਬ੍ਰੇਰੀਆਂ ਅਤੇ ਵਿਸ਼ਾ ਲਾਇਬ੍ਰੇਰੀਆਂ ਦੀ ਵਰਤੋਂ ਵੀ ਇਸੇ ਮਨੋਰਥ ਦੀ ਪ੍ਰਾਪਤੀ ਲਈ ਕਰਨੀ ਚਾਹੀਦੀ ਹੈ।
2. ਅਜਿਹੇ ਸਿਖਲਾਈ ਪ੍ਰਾਪਤ ਲਾਇਬ੍ਰੇਰੀਅਨ, ਜਿਨ੍ਹਾਂ ਨੂੰ ਪੁਸਤਕਾਂ ਨਾਲ ਪਿਆਰ ਹੋਵੇ ਅਤੇ ਵਿਦਿਆਰਥੀਆਂ ਦੀਆਂ ਰੁਚੀਆਂ ਦੀ ਸਮਝ ਹੋਵੇ, ਸਾਰੇ ਸੈਕੰਡਰੀ ਸਕੂਲਾਂ ਵਿਚ ਨਿਯੁਕਤ ਕਰਨੇ ਚਾਹੀਦੇ ਹਨ। ਸਾਰੇ ਅਧਿਆਪਕਾਂ ਨੂੰ ਲਾਇਬ੍ਰੇਰੀ ਦੇ ਕੰਮ ਸੰਬੰਧੀ ਸਿਖਲਾਈ ਮਿਲਣੀ ਚਾਹੀਦੀ ਹੈ।
3. ਜਿਨ੍ਹਾਂ ਅਧਿਆਪਕਾਂ ਨੂੰ ਲਾਇਬ੍ਰੇਰੀ ਸੰਬੰਧੀ ਕੋਈ ਸਿਖਲਾਈ ਨਹੀਂ ਮਿਲੀ, ਉਨ੍ਹਾਂ ਨੂੰ 4-8 ਹਫ਼ਤਿਆਂ ਦੇ ਗਰਮੀਆਂ ਵਿਚ ਹੁੰਦੇ ਕੋਰਸਾਂ ਰਾਹੀਂ ਸਿਖਲਾਈ ਦੇਣੀ ਚਾਹੀਦੀ ਹੈ। ਇਸ ਪ੍ਰਕਾਰ ਉਹ ਲਾਇਬ੍ਰੇਰੀਅਨ ਦੀ ਸਹਾਇਤਾ ਕਰ ਸਕਦੇ ਹਨ।
4. ਜਿਥੇ ਕਿਤੇ ਲੋਕ ਲਾਇਬ੍ਰੇਰੀ ਸਥਾਪਤ ਨਹੀਂ ਕੀਤੀ ਗਈ, ਉਥੇ ਸਕੂਲ ਲਾਇਬ੍ਰੇਰੀ ਨੂੰ ਆਪਣੇ ਦਰਵਾਜ਼ੇ ਬੱਚਿਆਂ ਸਮੇਤ ਆਮ ਜਨਤਾ ਲਈ ਖੋਲ੍ਹ ਦੇਣੇ ਚਾਹੀਦੇ ਹਨ।
5. ਲਾਇਬ੍ਰੇਰੀ ਦਾ ਫਰਨੀਚਰ ਬੱਚਿਆਂ ਦੀ ਉਮਰ ਅਤੇ ਕੱਦ ਨੂੰ ਮੁੱਖ ਰਖ ਕੇ ਖਰੀਦਣਾ ਚਾਹੀਦਾ ਹੈ ਤਾਂ ਕਿ ਉਹ ਠੀਕ ਤਰ੍ਹਾਂ ਬੈਠ ਕੇ ਅਧਿਐਨ ਕਰ ਸਕਣ।

6. ਜਿਨ੍ਹਾਂ ਰਾਜਾਂ ਵਿਚ ਲਾਇਬ੍ਰੇਰੀ ਉਪ-ਕਰ ਲਗਾਇਆ ਜਾਂਦਾ ਹੈ, ਉਸ ਵਿਚੋਂ ਕੁਝ ਰਾਸ਼ੀ ਨੂੰ ਸਕੂਲ ਲਾਇਬ੍ਰੇਰੀਆਂ ਸੁਧਾਰਨ ਵਾਸਤੇ ਖਰਚ ਕਰਨਾ ਚਾਹੀਦਾ ਹੈ।
7. ਛੋਟੀਆਂ ਥਾਵਾਂ ਤੇ ਸਕੂਲ ਲਾਇਬ੍ਰੇਰੀ ਨੂੰ ਇਸ ਢੰਗ ਨਾਲ ਬਣਾਇਆ ਜਾਵੇ ਕਿ ਉਹ ਲੋਕ ਲਾਇਬ੍ਰੇਰੀ ਦਾ ਕੰਮ ਵੀ ਕਰੇ ਤਾਂ ਇਮਾਰਤ, ਫਰਨੀਚਰ, ਸਟਾਫ਼ ਆਦਿ ਉਤੇ ਦੋਹਰਾ ਖਰਚ ਨਾ ਕਰਨਾ ਪਵੇ, ਸਗੋਂ ਕਿਫ਼ਾਇਤ ਨਾਲ ਕੰਮ ਹੋ ਸਕੇ।

ਜੇਕਰ ਇਸ ਕਮਿਸ਼ਨ ਦੀਆਂ ਉਪਰੋਕਤ ਸਿਫ਼ਾਰਿਸ਼ਾਂ ਮੰਨ ਲਈਆਂ ਜਾਣ ਤਾਂ ਸਕੂਲ ਲਾਇਬ੍ਰੇਰੀ ਸੇਵਾ ਵਿਚ ਸੁਧਾਰ ਕੀਤਾ ਜਾ ਸਕਦਾ ਹੈ।

**13. ਭਾਰਤ ਵਿਚ ਸਕੂਲ ਲਾਇਬ੍ਰੇਰੀਆਂ: ਇਕ ਨਜ਼ਰ**

ਸਕੂਲ ਲਾਇਬ੍ਰੇਰੀ ਵਿਦਿਆ ਦਾ ਇਕ ਅਭਿੰਨ ਅਤੇ ਅਨਿੱਖੜਵਾਂ ਅੰਗ ਹੈ। ਸਕੂਲ ਵਿਦਿਆ ਦੇ ਵਿਕਾਸ, ਪ੍ਰਗਤੀ, ਨਵੀਆਂ ਤਬਦੀਲੀਆਂ ਆਦਿ ਵਿਚ ਲਾਇਬ੍ਰੇਰੀ ਦੀ ਭੂਮਿਕਾ ਮਹੱਤਵਪੂਰਣ ਹੈ, ਕਿਉਂਕਿ ਉਥੇ ਜਾ ਕੇ ਬੱਚੇ ਵੱਖ ਵੱਖ ਵਿਸ਼ਿਆਂ ਉਪਰ ਸਾਮੱਗਰੀ ਦੀ ਵਰਤੋਂ ਕਰਨਾ ਸਿਖਦੇ ਹਨ। ਇਸ ਕਥਨ ਨੂੰ ਮੰਨਦੇ ਹੋਏ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਭਾਰਤ ਵਿਚ ਸਕੂਲ ਲਾਇਬ੍ਰੇਰੀਆਂ ਦੀ ਹਾਲਤ ਨਾ ਕੇਵਲ ਬਹੁਤ ਪਤਲੀ ਹੈ, ਸਗੋਂ ਸਕੂਲ ਲਾਇਬ੍ਰੇਰੀ ਦੀ ਵਰਤੋਂ ਸਕੂਲ ਵਿਦਿਆ ਦੇ ਵਿਕਾਸ ਵਜੋਂ ਬਿਲਕੁਲ ਨਹੀਂ ਕੀਤੀ ਜਾਂਦੀ। ਪ੍ਰਾਇਮਰੀ ਅਤੇ ਮਿਡਲ ਸਕੂਲਾਂ ਦਾ ਤਾਂ ਕਹਿਣਾ ਕੀ, ਹਾਈ ਅਤੇ ਸੈਕੰਡਰੀ ਸਕੂਲਾਂ ਦੀਆਂ ਲਾਇਬ੍ਰੇਰੀਆਂ, ਕੁਝ ਇਕ ਪਬਲਿਕ ਸਕੂਲਾਂ ਜਾਂ ਕੇਂਦਰੀ ਸਕੂਲਾਂ ਨੂੰ ਛੱਡ ਕੇ, ਦੀ ਹਾਲਤ ਬਹੁਤ ਨਿੱਘਰੀ ਹੋਈ ਹੈ। ਬਹੁ-ਗਿਣਤੀ ਸਕੂਲ ਲਾਇਬ੍ਰੇਰੀਆਂ ਤਾਂ ਨਾਮ ਮਾਤਰ ਹਨ।

ਜਿਥੋਂ ਤਕ ਇਨ੍ਹਾਂ ਲਾਇਬ੍ਰੇਰੀਆਂ ਦੇ ਸੰਗ੍ਰਹਿ ਦਾ ਸੰਬੰਧ ਹੈ ਬਹੁਤੀਆਂ ਪੁਸਤਕਾਂ ਬੇਲੋੜੀਆਂ ਅਤੇ ਪੁਰਾਣੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਵੇਖ ਕੇ ਪੜ੍ਹਨ ਨੂੰ ਜੀਅ ਨਹੀਂ ਕਰਦਾ। ਬੱਚਿਆਂ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਸੰਗ੍ਰਹਿ ਤਿਆਰ ਨਹੀਂ ਕੀਤਾ ਜਾਂਦਾ, ਸਗੋਂ ਅਧਿਆਪਕ ਆਪਣੀ ਮਨਮਰਜ਼ੀ ਦੀਆਂ ਪੁਸਤਕਾਂ ਖਰੀਦਣ ਵਿਚ ਵਿਸ਼ਵਾਸ ਰਖਦੇ ਹਨ। ਪੁਸਤਕਾਂ ਦੀ ਸਾਂਭ ਸੰਭਾਲ ਨਹੀਂ ਕੀਤੀ ਜਾਂਦੀ, ਜਾਂ ਅਜਿਹੀ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੂੰ ਹਵਾ ਵੀ ਨਹੀਂ ਲੁਆਈ ਜਾਂਦੀ ਅਤੇ ਬੱਚਿਆਂ ਨੂੰ ਉਹ ਪੁਸਤਕਾਂ ਵਿਖਾਈਆਂ ਵੀ ਨਹੀਂ ਜਾਂਦੀਆਂ।

ਆਮ ਕਰਕੇ ਪੁਸਤਕਾਂ ਦਾ ਵਰਗੀਕਰਣ ਜਾਂ ਸੂਚੀਕਰਨ ਨਹੀਂ ਕੀਤਾ ਜਾਂਦਾ। ਉਨ੍ਹਾਂ ਦੀ ਤਰਤੀਬ ਪੁਸਤਕ ਪ੍ਰਾਪਤੀ ਅੰਕ ਅਨੁਸਾਰ ਜਾਂ ਫਿਰ ਆਕਾਰ ਅਨੁਸਾਰ ਹੁੰਦੀ ਹੈ। ਇਨ੍ਹਾਂ ਪੁਸਤਕਾਂ ਦੀ ਗਿਣਤੀ ਵੀ ਸਕੂਲ ਦੇ ਵਿਦਿਆਰਥੀਆਂ ਦੀ ਸੰਖਿਆ ਅਨੁਸਾਰ ਨਹੀਂ ਹੁੰਦੀ ਅਤੇ ਲਗਭਗ ਇਕ ਵਿਦਿਆਰਥੀ ਦੇ ਹਿੱਸੇ ਇਕ ਪੁਸਤਕ ਵੀ ਨਹੀਂ ਆਉਂਦੀ।

ਬਹੁਤੀਆਂ ਸਕੂਲ ਲਾਇਬ੍ਰੇਰੀਆਂ ਦੀ ਆਪਣੀ ਇਮਾਰਤ ਨਹੀਂ ਹੁੰਦੀ। ਪੁਸਤਕਾਂ ਦੀਆਂ ਅਲਮਾਰੀਆਂ ਕਿਸੇ ਸ਼੍ਰੇਣੀ ਦੀ ਦੀਵਾਰ ਨਾਲ ਲਾਈਆਂ ਹੁੰਦੀਆਂ ਹਨ ਜਾਂ ਕਿਸੇ ਹਨੇਰੇ ਕਮਰੇ ਜਾਂ ਲਾਂਘੇ ਵਿਚ ਰਖੀਆਂ ਹੁੰਦੀਆਂ ਹਨ। ਇਹੋ ਹਾਲ ਫਰਨੀਚਰ ਦਾ ਹੁੰਦਾ ਹੈ, ਜੋ ਨਾਂ ਦਾ ਹੁੰਦਾ ਹੈ। ਅਜਿਹੀ 'ਲਾਇਬ੍ਰੇਰੀ' ਵਿਚ ਸ਼ਾਇਦ ਹੀ ਕੋਈ ਕੁਰਸੀ ਜਾਂ ਮੇਜ਼ ਮਿਲਣ।

ਵਿਦਿਆਰਥੀਆਂ ਨੂੰ ਪੜ੍ਹਨ ਵਾਸਤੇ ਪੁਸਤਕਾਂ ਆਮ ਕਰਕੇ ਨਾਲ ਨਹੀਂ ਦਿੱਤੀਆਂ

ਜਾਂਦੀਆਂ। ਸਕੂਲ ਵਿਚ ਲਾਇਬ੍ਰੇਰੀ ਪੀਰੀਅਡ ਨਾ ਹੋਣ ਕਰਕੇ ਵਿਦਿਆਰਥੀ ਲਾਇਬ੍ਰੇਰੀ ਵਿਚ ਬਾਕਾਇਦਗੀ ਨਾਲ ਨਹੀਂ ਜਾਂਦੇ। ਨਤੀਜੇ ਵਜੋਂ ਨਾ ਲਾਇਬ੍ਰੇਰੀ ਦੇ ਮਨੋਰਥਾਂ ਦੀ ਨਾ ਵਿਦਿਆ ਦੇ ਮਨੋਰਥਾਂ ਦੀ ਪੂਰਤੀ ਹੁੰਦੀ ਹੈ। ਬਾਲ ਵਿਦਿਆਰਥੀਆਂ ਵਿਚ ਲਾਇਬ੍ਰੇਰੀ ਜਾਣ ਦੀ ਰੁਚੀ ਪੈਦਾ ਹੀ ਨਹੀਂ ਕੀਤੀ ਜਾਂਦੀ, ਜਿਸ ਕਰਕੇ ਉਚੇਰੀ ਵਿਦਿਆ ਗ੍ਰਹਿਣ ਕਰਨ ਸਮੇਂ ਉਨ੍ਹਾਂ ਨੂੰ ਲਾਇਬ੍ਰੇਰੀ ਅਤੇ ਲਾਇਬ੍ਰੇਰੀ ਸਾਮੱਗਰੀ ਵਰਤੋਂ ਸੰਬੰਧੀ ਅਨੇਕ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਲਾਇਬ੍ਰੇਰੀ ਦਾ ਨਿਯੰਤਰਣ ਸਕੂਲ ਲਾਇਬ੍ਰੇਰੀਅਨ ਦੀ ਥਾਂ ਗੈਰ-ਵਿਵਸਾਇਕ ਵਿਅਕਤੀਆਂ ਕੋਲ ਹੋਣ ਕਰਕੇ ਇਹ ਸਕੂਲ ਵਿਦਿਆ ਦਾ ਬੁਨਿਆਦੀ ਅੰਗ ਨਹੀਂ ਬਣ ਸਕੀ। ਇਥੋਂ ਤਕ ਕਿ ਬਹੁ-ਗਿਣਤੀ ਸਰਕਾਰੀ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਵਿਚ ਲਾਇਬ੍ਰੇਰੀਅਨ ਦਾ ਅਹੁਦਾ ਨਾ ਹੋਣ ਕਰਕੇ ਚਾਰਜ ਕਿਸੇ ਅਧਿਆਪਕ ਜਾਂ ਕਲਰਕ ਨੂੰ ਦਿੱਤਾ ਜਾਂਦਾ ਹੈ, ਜੋ ਲਾਇਬ੍ਰੇਰੀ ਵਿਕਾਸ ਵਿਚ ਦਿਲਚਸਪੀ ਨਹੀਂ ਲੈਂਦੇ।

ਪੁਸਤਕਾਂ ਦੀ ਖਰੀਦ ਵਿਚ ਲਾਇਬ੍ਰੇਰੀਅਨ ਦਾ ਕੋਈ ਰੋਲ ਨਹੀਂ ਹੁੰਦਾ। ਆਮ ਕਰਕੇ ਇਹ ਕੰਮ ਡੀ.ਪੀ.ਆਈ. (ਸਕੂਲ) ਹੀ ਨਿਭਾਉਂਦਾ ਹੈ। ਪ੍ਰਕਾਸ਼ਕ ਅਤੇ ਪੁਸਤਕ ਵਿਕ੍ਰੇਤਾ ਪ੍ਰਵਾਨਗੀ ਹਿੱਤ ਪੁਸਤਕਾਂ ਡੀ.ਪੀ.ਆਈ. ਨੂੰ ਭੇਜਦੇ ਹਨ ਅਤੇ ਮਨਜ਼ੂਰ ਸ਼ੁਦਾ ਪੁਸਤਕਾਂ ਦੀ ਸੂਚੀ ਸਾਰੇ ਸਕੂਲਾਂ ਵਿਚ ਖਰੀਦ ਵਾਸਤੇ ਭੇਜ ਦਿੱਤੀ ਜਾਂਦੀ ਹੈ। ਨਤੀਜੇ ਦੇ ਤੌਰ ਤੇ ਸਕੂਲ ਵਿਦਿਆਰਥੀਆਂ ਦੀਆਂ ਲੋੜਾਂ, ਰੁਚੀਆਂ, ਪਸੰਦ ਆਦਿ ਦਾ ਧਿਆਨ ਨਹੀਂ ਰੱਖਿਆ ਜਾਂਦਾ, ਜਿਸ ਕਰਕੇ ਬੇਲੋੜੀਆਂ ਪੁਸਤਕਾਂ ਲਾਇਬ੍ਰੇਰੀ ਦੀਆਂ ਅਲਮਾਰੀਆਂ ਵਿਚ ਆ ਟਿਕਦੀਆਂ ਹਨ।

ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਸਥਾਪਤ ਸਕੂਲਾਂ ਵਿਚ ਲਾਇਬ੍ਰੇਰੀਆਂ ਨਹੀਂ ਹਨ। ਕੇਵਲ ਕੁਝ ਕੁ ਅੰਗ੍ਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲ, ਕੇਂਦਰੀ ਸਕੂਲ ਅਤੇ ਨਵੋਦਯ ਸਕੂਲਾਂ ਵਿਚ ਅੱਛੀਆਂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਹਨ ਜਿਨ੍ਹਾਂ ਦਾ ਸੰਗ੍ਰਹਿ ਬੱਚਿਆਂ ਦੀ ਪਸੰਦ ਦਾ ਹੈ। ਫਿਰ ਵੀ ਇਨ੍ਹਾਂ ਵਿਚ ਸੁਧਾਰ ਦੀ ਕਾਫੀ ਗੁੰਜਾਇਸ਼ ਹੈ। ਇਥੇ ਵੀ ਨਾ ਪੁਸਤਕਾਂ ਦਾ ਵਰਗੀਕਰਣ ਅਤੇ ਸੂਚੀਕਰਣ ਕੀਤਾ ਜਾਂਦਾ ਹੈ, ਨਾ ਹੀ ਕੋਈ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾਂਦੀ ਹੈ। ਫਿਰ ਵੀ ਇਹ ਲਾਇਬ੍ਰੇਰੀਆਂ ਰੇਗਿਸਤਾਨ ਵਿਚ ਨਖਲਿਸਤਾਨ ਦੇ ਤੌਰ 'ਤੇ ਹੁੰਦੀਆਂ ਹਨ।

**14 ਕੁਝ ਸੁਝਾਅ**

14.1 ਸੈਕੰਡਰੀ ਸਿੱਖਿਆ ਕਮਿਸ਼ਨ ਦੀਆਂ ਸਿਫ਼ਾਰਿਸ਼ਾਂ ਦੇ ਬਾਅਦ 1962 ਵਿਚ ਐਨ.ਸੀ.ਈ.ਆਰ.ਟੀ. ਦੇ ਡਾਇਰੈਕਟੋਰੇਟ ਆਫ਼ ਐਕਸਟੈਨਸ਼ਨ ਪ੍ਰੋਗਰਾਮ ਫ਼ਾਰ ਸੈਕੰਡਰੀ ਐਜੂਕੇਸ਼ਨ ਨੇ ਇਕ 'ਆਲ ਇੰਡੀਆ ਸੈਮੀਨਾਰ ਆਨ ਸਕੂਲ ਲਾਇਬ੍ਰੇਰੀਜ਼' ਦਾ ਆਯੋਜਨ ਕੀਤਾ ਸੀ। ਇਸ ਸੈਮੀਨਾਰ ਦਾ ਨਿਰਦੇਸ਼ਨ ਡਾ. ਰੰਗਾਨਾਥਨ ਨੇ ਕੀਤਾ ਅਤੇ ਸਕੂਲ ਲਾਇਬ੍ਰੇਰੀਆਂ ਦੀ ਹਾਲਤ ਸੁਧਾਰਨ ਲਈ ਸੁਝਾਅ ਪੇਸ਼ ਕੀਤੇ। ਐਨ.ਸੀ.ਈ.ਆਰ.ਟੀ. ਨੇ ਹਰ ਇਕ ਸਕੂਲ ਵਿਚ ਇਕ ਲਾਇਬ੍ਰੇਰੀ ਸਥਾਪਤ ਕਰਨ ਦੀ ਸਿਫ਼ਾਰਿਸ਼ ਕੀਤੀ। ਪਰ ਇਹ ਵੀ ਸਿਫ਼ਾਰਿਸ਼ਾਂ ਹੀ ਰਹਿ ਗਈਆਂ ਅਤੇ ਅਮਲ ਕੁਝ ਨਾ ਹੋਇਆ।

14.2. ਸਭ ਤੋਂ ਪਹਿਲਾਂ ਇਨ੍ਹਾਂ ਲਾਇਬ੍ਰੇਰੀਆਂ ਦੀ ਸਥਿਤੀ ਵਿਚ ਸੁਧਾਰ ਲਿਆਉਣ ਦੀ ਲੋੜ ਹੈ

ਤਾਂ ਕਿ ਇਹ ਬੌਧਿਕ, ਸਭਿਆਚਾਰਕ, ਨੈਤਿਕ, ਅਧਿਆਤਮਕ, ਸਮਾਜਕ ਅਤੇ ਲੋਕਤੰਤਰਿਕ ਕੀਮਤਾਂ ਦੀ ਸਮਝ ਆਪਣੇ ਪਾਠਕਾਂ ਵਿਚ ਪੈਦਾ ਕਰਕੇ ਉਨ੍ਹਾਂ ਦੇ ਵਿਅਕਤਿਤਵ ਦਾ ਬਹੁਪੱਖੀ ਵਿਕਾਸ ਕਰਨ ਵਿਚ ਰੋਲ ਅਦਾ ਕਰਨ।

14.3. ਸਾਰੇ ਸੈਕੰਡਰੀ ਸਕੂਲਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਕੇ ਉਨ੍ਹਾਂ ਦੇ ਸੰਗ੍ਰਹਿ ਨੂੰ ਸੰਤੁਲਤ ਬਣਾਉਣ ਦੀ ਲੋੜ ਤੇ ਬਲ ਦੇਣਾ ਚਾਹੀਦਾ ਹੈ। ਨਾਲ ਹੀ ਹਾਈ, ਮਿਡਲ ਅਤੇ ਪ੍ਰਾਇਮਰੀ ਸਕੂਲਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਲੋੜ ਹੈ। ਜਿੱਥੇ ਪਹਿਲਾਂ ਤੋਂ ਹੀ ਲਾਇਬ੍ਰੇਰੀਆਂ ਹਨ ਉਨ੍ਹਾਂ ਵਿਚ ਜਾਨ ਪਾਉਣ ਦੀ ਲੋੜ ਹੈ। ਸਰਕਾਰ, ਸਕੂਲ ਮੈਨੇਜਮੈਂਟ, ਪ੍ਰਿੰਸੀਪਲ ਅਤੇ ਅਧਿਆਪਕ ਸਕੂਲ ਲਾਇਬ੍ਰੇਰੀ ਵੱਲ ਵੱਧ ਤੋਂ ਵੱਧ ਧਿਆਨ ਦੇਣ ਤਾਂ ਜੋ ਸਕੂਲ ਦੇ ਬੱਚਿਆਂ ਵਿਚ ਸਦਾਚਾਰਕ ਦ੍ਰਿੜ੍ਹਤਾ, ਅਤੇ ਪੜ੍ਹਨ ਰੁਚੀਆਂ ਪੈਦਾ ਕਰਕੇ ਅੱਛਾ ਨਾਗਰਿਕ ਬਣਨ ਵਿਚ ਉਨ੍ਹਾਂ ਦਾ ਹੱਥ ਵਟਾਉਣ।

14.4 ਡੀ.ਪੀ.ਆਈ.(ਸਕੂਲ) ਨੂੰ ਸਕੂਲ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਵਲ ਨਿਸ਼ਚਿਤ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਜੇਕਰ ਕੰਮ ਦੀ ਬਹੁਲਤਾ ਕਰਕੇ ਉਹ ਲੋੜੀਂਦਾ ਧਿਆਨ ਨਹੀਂ ਦੇ ਸਕਦੇ ਤਾਂ ਇਸ ਕੰਮ ਵਾਸਤੇ ਇਕ ਡਿਪਟੀ ਡਾਇਰੈਕਟਰ (ਸਕੂਲ ਲਾਇਬ੍ਰੇਰੀ) ਦਾ ਅਹੁਦਾ ਥਾਪ ਕੇ ਲਾਇਬ੍ਰੇਰੀ ਵਿਗਿਆਨ ਵਿਚ ਯੋਗਤਾ ਪ੍ਰਾਪਤ ਵਿਅਕਤੀ ਨਿਯੁਕਤ ਕਰਨਾ ਚਾਹੀਦਾ ਹੈ।

14.5. ਸੈਕੰਡਰੀ ਵਿਦਿਆ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਨਾ ਕੇਵਲ ਹਰ ਸੈਕੰਡਰੀ ਸਕੂਲ ਵਿਚ ਲਾਇਬ੍ਰੇਰੀ ਹੋਵੇ ਸਗੋਂ ਯੋਗਤਾ-ਪ੍ਰਾਪਤ ਲਾਇਬ੍ਰੇਰੀਅਨ ਵੀ ਹੋਣਾ ਚਾਹੀਦਾ ਹੈ। ਕਿਸੇ ਅਧਿਆਪਕ, ਕਲਰਕ ਜਾਂ ਹੋਰ ਵਿਅਕਤੀ ਨੂੰ ਲਾਇਬ੍ਰੇਰੀ ਦੀ ਜ਼ਿੰਮੇਵਾਰੀ ਨਹੀਂ ਸੌਂਪਣੀ ਚਾਹੀਦੀ।

14.6. ਸਕੂਲ ਦੀ ਹਰ ਸ਼੍ਰੇਣੀ ਵਿਚ ਲਾਇਬ੍ਰੇਰੀ ਪੀਰੀਅਡ ਹੋਵੇ ਜਿਸ ਦੌਰਾਨ ਵਿਦਿਆਰਥੀ ਲਾਇਬ੍ਰੇਰੀ ਵਿਚ ਜਾ ਕੇ ਆਪਣੀ ਪਸੰਦ ਦੀਆਂ ਪੁਸਤਕਾਂ ਆਦਿ ਪੜ੍ਹ ਸਕਣ।

14.7. ਲਾਇਬ੍ਰੇਰੀ ਦਾ ਵਿੱਤ ਵਧਾਉਣਾ ਚਾਹੀਦਾ ਹੈ ਤਾਂ ਜੋ ਵੱਧ ਤੋਂ ਵੱਧ ਨਵੀਆਂ ਪੁਸਤਕਾਂ ਖਰੀਦੀਆਂ ਜਾ ਸਕਣ।

14.8. ਹਰ ਸਕੂਲ ਲਾਇਬ੍ਰੇਰੀ ਦੀ ਛੋਟੀ ਜਾਂ ਵੱਡੀ ਆਪਣੀ ਇਮਾਰਤ ਹੋਵੇ ਜਿਥੇ ਘੱਟੋ ਘੱਟ ਇਕ ਸ਼੍ਰੇਣੀ ਦੇ ਬੱਚੇ ਬੈਠ ਕੇ ਪੜ੍ਹ ਸਕਣ।

14.9. ਲਾਇਬ੍ਰੇਰੀ ਦਾ ਸੰਗ੍ਰਹਿ ਬੱਚਿਆਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਸੰਤੁਲਿਤ ਬਣਾਉਣਾ ਚਾਹੀਦਾ ਹੈ ਅਤੇ ਅਜਿਹੀਆਂ ਏਜੰਸੀਆਂ ਜਿਵੇਂ ਐਨ.ਸੀ.ਈ.ਆਰ.ਟੀ., ਚਿਲਡਰਨ ਬੁੱਕ ਟਰੱਸਟ, ਯੂਨੈਸਕੋ ਆਦਿ ਦੀਆਂ ਰਚਨਾਵਾਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ।

ਉਪਰੋਕਤ ਦਿੱਤੇ ਕੁਝ ਸੁਝਾਵਾਂ ਦੀ ਲੋਅ ਵਿਚ ਸਕੂਲ ਲਾਇਬ੍ਰੇਰੀ ਵਿਚ ਲੋੜੀਂਦੇ ਸੁਧਾਰ ਕਰਕੇ ਇਸ ਦੀ ਸੇਵਾ ਵਧਾਈ ਜਾ ਸਕਦੀ ਹੈ, ਅਤੇ ਇਸ ਨੂੰ ਸਕੂਲ ਵਿਦਿਆ ਦਾ ਅਨਿਖੜਵਾਂ ਅੰਗ ਬਣਾਉਣ ਦੇ ਨਾਲ ਨਾਲ ਬੌਧਿਕ ਅਤੇ ਸਭਿਆਚਾਰਕ ਚਰਚਾ ਦਾ ਧੁਰਾ ਬਣਾਇਆ ਜਾ ਸਕਦਾ ਹੈ ਜਿਥੋਂ ਅੱਜ ਦੇ ਬੱਚੇ ਕੱਲ੍ਹ ਦੇ ਅੱਛੇ ਨਾਗਰਿਕ ਬਣ ਕੇ ਬਾਹਰ ਨਿਕਲਣਗੇ। ਸ਼ਾਇਦ

ਇਸੇ ਵਾਸਤੇ ਪੰਡਿਤ ਨਹਿਰੂ ਨੇ ਪਿੰਡ ਪਿੰਡ ਲਾਇਬ੍ਰੇਰੀ ਸਥਾਪਤ ਕਰਨ ਦਾ ਸੁਪਨਾ ਲਿਆ ਸੀ।

## ਹਵਾਲੇ


1. India, Ministry of Education, Secondary Education Commission (1952-53) *Report*, New Delhi: Author, 1953, pp. 2-13.
2. India, Ministry of Education, Commission (1964-66), Chairman: D.S.Kothari, *Report*, New Delhi: The Author 1966.
3. S.R.Ranganathan, *New Education and School Library; Experience of Half a Century*, assisted by P.Jayarajan, Delhi : Vikas Publishing House, 1973, p. 151-52.
4. Ibid, pp. 153.
5. Jagdish S. Sharma, "Children Libraries : Their Importance to Nation" *Educational Forum*, 7 (2) April 1962.
6. India, *Secondary Education Commission*, op.cit.

ਅਧਿਆਇ 7

# ਕਾਲਜ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

1. ਭੂਮਿਕਾ

ਸੈਕੰਡਰੀ ਸਕੂਲਾਂ ਬਾਅਦ ਵਿਦਿਆਰਥੀ ਉੱਚ ਵਿਦਿਆ ਗ੍ਰਹਿਣ ਕਰਨ ਲਈ ਕਾਲਜ ਵਿਚ ਦਾਖਲਾ ਲੈਂਦੇ ਹਨ ਜਿੱਥੇ ਉਨ੍ਹਾਂ ਨੂੰ ਵੱਖਰਾ ਮਾਹੌਲ ਮਿਲਦਾ ਹੈ। ਇਥੇ ਅਧਿਆਪਕ ਲੈਕਚਰ ਵਿਧੀ ਰਾਹੀਂ ਸਿੱਖਿਆ ਦਿੰਦੇ ਹਨ, ਇਕ ਰਾਹ ਦਿਖਾਉਂਦੇ ਹਨ। ਬੇਸ਼ਕ ਪਾਠ-ਕ੍ਰਮ ਕਾਫ਼ੀ ਵਿਸਤ੍ਰਿਤ ਹੁੰਦੇ ਹਨ, ਪਰ ਫਿਰ ਵੀ ਵਿਦਿਆਰਥੀਆਂ ਕੋਲ ਵਿਹਲ ਦਾ ਸਮਾਂ ਹੁੰਦਾ ਹੈ। ਸਕੂਲ ਵਿਚ ਵਿਦਿਆ ਅਧਿਆਪਕਾਂ ਤੇ ਨਿਰਭਰ ਕਰਦੀ ਹੈ। ਪਰ ਹੁਣ ਸਵੈ-ਸਿੱਖਿਆ ਦਾ ਰੂਪ ਧਾਰਨ ਕਰਕੇ ਵਿਦਿਆਰਥੀਆਂ ਨੂੰ ਆਪ ਪੜ੍ਹਣ ਦਾ, ਸਿੱਖਣ ਦਾ ਅਵਸਰ ਮਿਲਦਾ ਹੈ।

2. ਕਾਲਜ ਵਿਦਿਆ

ਕਾਲਜ ਉਚੇਰੀ ਸਿੱਖਿਆ ਦਾ ਪ੍ਰਵੇਸ਼ ਦੁਆਰ ਮੰਨਿਆ ਜਾਂਦਾ ਹੈ, ਜੋ ਸਕੂਲ ਅਤੇ ਯੂਨੀਵਰਸਿਟੀ ਦੇ ਵਿਚਕਾਰ ਆਉਂਦਾ ਹੈ। ਇਥੇ ਵਿਭਿੰਨ ਮਜ਼ਮੂਨਾਂ ਦਾ ਗੰਭੀਰ ਅਧਿਐਨ ਸ਼ੁਰੂ ਕਰਕੇ ਇਨ੍ਹਾਂ ਦੇ ਅਲੱਗ ਅਲੱਗ ਪਹਿਲੂਆਂ ਸੰਬੰਧੀ ਮੁੱਢਲੀ ਜਾਣਕਾਰੀ ਪ੍ਰਾਪਤ ਕੀਤੀ ਜਾਂਦੀ ਹੈ। ਬੀ.ਏ./ਬੀ.ਐਸ.-ਸੀ./ਬੀ.ਕਾਮ. ਪੱਧਰ ਦੇ ਵਿਦਿਆਰਥੀ ਦੋ ਤਿੰਨ ਮਿਲਦੇ-ਜੁਲਦੇ ਮਜ਼ਮੂਨਾਂ ਦਾ ਅਤੇ ਇਕ ਦੋ ਭਾਸ਼ਾਵਾਂ ਦਾ ਅਧਿਐਨ ਕਰਦੇ ਹਨ ਤਾਂ ਜੋ ਰਚਨਾਤਮਕ ਕੰਮ ਕਰ ਸਕਣ। ਇਸ ਅਧਿਐਨ ਸਦਕਾ ਵਿਦਿਆਰਥੀ ਨੂੰ ਕਿਸੇ ਇਕ ਮਨਭਾਉਂਦੇ ਵਿਸ਼ੇ ਬਾਰੇ ਮੁਹਾਰਤ ਹਾਸਲ ਕਰਕੇ ਤੁਲਨਾਤਮਕ ਦ੍ਰਿਸ਼ਟੀ ਦਾ ਵਿਕਾਸ ਕਰ ਸਕਦਾ ਹੈ। ਇਸ ਲਈ ਅਧਿਐਨ ਨੂੰ ਵਿਆਪਕਤਾ, ਤੁਲਨਾਤਮਕ ਅਤੇ ਉਪਯੋਗੀ ਬਣਾਉਣ ਲਈ ਕੇਵਲ ਕਲਾਸ ਵਿਚਲਾ ਅਧਿਆਪਨ ਹੀ ਕਾਫ਼ੀ ਨਹੀਂ, ਸਗੋਂ ਸਵੈ-ਸਿੱਖਿਆ ਦੀ ਬਹੁਤ ਲੋੜ ਹੈ।

3. ਕਾਲਜ ਲਾਇਬ੍ਰੇਰੀ

ਪਾਠ-ਪੁਸਤਕਾਂ ਕਈ ਵਾਰ ਪਾਠ-ਕ੍ਰਮ ਦੀਆਂ ਲੋੜਾਂ ਪੂਰੀਆਂ ਨਾ ਕਰਨ ਕਰਕੇ ਵਿਦਿਆਰਥੀਆਂ ਨੂੰ ਹੋਰ ਪੁਸਤਕਾਂ ਵੀ ਪੜ੍ਹਨ ਲਈ ਸਵੈ-ਸਿੱਖਿਆ ਦੀ ਲੋੜ ਪੈਂਦੀ ਹੈ। ਇਥੇ ਕਾਲਜ ਲਾਇਬ੍ਰੇਰੀ ਦੀ ਭੂਮਿਕਾ ਬਹੁਤ ਮਹੱਤਵਪੂਰਣ ਹੈ ਕਿਉਂਕਿ ਪੁਸਤਕ ਸਾਮੱਗਰੀ ਰਾਹੀਂ ਵਿਦਿਆਰਥੀ ਉਚੇਰੀ ਵਿਦਿਆ ਪ੍ਰਾਪਤ ਕਰਨ ਵਿਚ ਸਰਲਤਾ ਮਹਿਸੂਸ ਕਰਦੇ ਹਨ।

ਮਨੁੱਖੀ ਗਿਆਨ ਦਾ ਬਹੁ-ਪੱਖੀ ਪਸਾਰ ਹੋਣ ਕਰਕੇ ਹਰ ਇਕ ਵਿਸ਼ੇ ਉਪਰ ਪੁਸਤਕਾਂ ਤੋਂ ਇਲਾਵਾ ਰਸਾਲੇ, ਪੱਤ੍ਰਿਕਾਵਾਂ, ਰਿਪੋਰਟਾਂ, ਥੀਸਿਸ, ਇਤਿਆਦਿ ਬਹੁ-ਗਿਣਤੀ ਵਿਚ ਉਪਲਬਧ ਹਨ। ਇਸ ਸਾਮੱਗਰੀ ਅਤੇ ਸੂਚਨਾ ਬਾਰੇ ਵਿਦਿਆਰਥੀਆਂ ਨੂੰ ਬਿਨਾਂ ਕਲਾਸਾਂ ਦਾ ਸਮਾਂ ਵਧਾਏ

ਲਾਇਬ੍ਰੇਰੀ ਰਾਹੀਂ ਜਾਣਕਾਰੀ ਦਿੱਤੀ ਜਾ ਸਕਦੀ ਹੈ। ਇਸੇ ਲਈ ਕਾਲਜਾਂ ਵਿਚ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਜਾਂਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਵਿਚ ਉਚੇਰੀ ਵਿਦਿਆ ਸੰਬੰਧੀ ਹਰ ਤਰ੍ਹਾਂ ਦੀ ਸਾਮੱਗਰੀ ਪ੍ਰਾਪਤ ਕਰਕੇ ਵਿਦਿਆ ਨਾਲ ਇਸ ਪ੍ਰਕਾਰ ਇਕ ਸੁਰ ਕਰ ਦੇਣਾ ਕਿ ਵਿਦਿਆਰਥੀਆਂ ਨੂੰ ਇਨ੍ਹਾਂ ਦੀ ਵਰਤੋਂ ਬਿਲਕੁਲ ਜ਼ਰੂਰੀ ਜਾਪੇ।

ਉਚੇਰੀ ਵਿਦਿਆ ਵਿਚ ਲਾਇਬ੍ਰੇਰੀ ਦੀ ਮਹੱਤਤਾ ਉਪਰ ਜ਼ੋਰ ਦਿੰਦਿਆਂ ਰਾਧਾਕ੍ਰਿਸ਼ਨਨ ਕਮਿਸ਼ਨ ਨੇ ਕਿਹਾ ਸੀ:

"ਅਧਿਆਪਨ ਇਕ ਸਹਿਕਾਰੀ ਉੱਦਮ ਹੈ। ਅਧਿਆਪਕਾਂ ਕੋਲ ਅਧਿਆਪਨ ਕਾਰਜ ਵਾਸਤੇ ਲਾਇਬ੍ਰੇਰੀਆਂ, ਪ੍ਰਯੋਗਸ਼ਾਲਾਵਾਂ ਅਤੇ ਯੋਗ ਵਿਦਿਆਰਥੀਆਂ ਦੇ ਰੂਪ ਵਿਚ ਲੋੜੀਂਦੇ ਸਾਧਨਾਂ ਦਾ ਹੋਣਾ ਜ਼ਰੂਰੀ ਹੈ।"[1]

ਇਸ ਕਮਿਸ਼ਨ ਨੇ ਲਾਇਬ੍ਰੇਰੀ ਦੀ ਭੂਮਿਕਾ ਨੂੰ ਉਚੇਰੀ ਵਿਦਿਆ ਦੇ ਸੰਦਰਭ ਵਿਚ ਉਜਾਗਰ ਕਰਕੇ ਆਸ ਕੀਤੀ ਕਿ ਲੈਕਚਰਾਂ ਅਤੇ ਟਿਊਟੋਰੀਅਲਾਂ ਨੂੰ ਲਾਇਬ੍ਰੇਰੀ ਵਿਚ ਬੈਠ ਕੇ ਪੂਰਾ ਕਰਨਾ ਚਾਹੀਦਾ ਹੈ।

**4. ਕਿਸਮਾਂ**

ਭਾਰਤ ਵਿਚ ਹੇਠ ਲਿਖੀਆਂ ਕਿਸਮਾਂ ਦੇ ਕਾਲਜ ਅਤੇ ਉਨ੍ਹਾਂ ਨਾਲ ਸਥਾਪਤ ਲਾਇਬ੍ਰੇਰੀਆਂ ਵੇਖਣ ਵਿਚ ਆਉਂਦੀਆਂ ਹਨ :

1. ਐਮ.ਏ./ਐਮ.ਐਸ.-ਸੀ./ਐਮ.ਕਾਮ ਪੱਧਰ ਦੀ ਸਿੱਖਿਆ ਪ੍ਰਾਪਤ ਕਰਨ ਵਾਸਤੇ ਪੋਸਟ-ਗਰੈਜੂਏਟ ਕਾਲਜ ਲਾਇਬ੍ਰੇਰੀ;
2. ਬੀ.ਏ./ਬੀ.ਐਸ.-ਸੀ./ਬੀ.ਕਾਮ ਪੱਧਰ ਦੀ ਸਿੱਖਿਆ ਪ੍ਰਾਪਤ ਕਰਨ ਵਾਸਤੇ ਗਰੈਜੂਏਟ ਕਾਲਜ ਲਾਇਬ੍ਰੇਰੀ;
3. ਤਕਨੀਕੀ ਕਾਲਜ ਲਾਇਬ੍ਰੇਰੀ, ਜਿਵੇਂ ਇੰਜੀਨੀਅਰਿੰਗ, ਖੇਤੀਬਾੜੀ, ਗ੍ਰਹਿ- ਵਿਗਿਆਨ, ਕਾਨੂੰਨ ਆਦਿ;
4. ਮੈਡੀਕਲ ਕਾਲਜ ਲਾਇਬ੍ਰੇਰੀ;
5. ਮੈਨੇਜਮੈਂਟ ਕਾਲਜ ਲਾਇਬ੍ਰੇਰੀ;
6. ਸਿਖਲਾਈ ਕਾਲਜ ਲਾਇਬ੍ਰੇਰੀ, ਜਿਵੇਂ ਬੀ.ਐਡ., ਬੀ.ਪੀ.ਐਡ., ਆਦਿ;
7. ਬਹੁ ਤਕਨੀਕੀ (ਪਾਲੀਟੈਕਨਿਕ) ਲਾਇਬ੍ਰੇਰੀ।

**5. ਸਰੂਪ ਅਤੇ ਬਣਤਰ**

ਆਧੁਨਿਕ ਕਾਲਜ ਲਾਇਬ੍ਰੇਰੀ ਦਾ ਸਰੂਪ ਹੇਠ ਲਿਖੇ ਅਨੁਸਾਰ ਹੁੰਦਾ ਹੈ :

1. ਲਾਇਬ੍ਰੇਰੀ ਲਈ ਉਪਯੋਗੀ ਇਮਾਰਤ, ਜਿਸ ਵਿਚ ਪਾਠਕਾਂ ਦੀ ਸਹੂਲਤ ਵਾਸਤੇ ਕੁਰਸੀਆਂ, ਮੇਜ਼, ਵਰਤੋਂ ਯੋਗ ਸਾਜ਼-ਸਾਮਾਨ, ਅਤੇ ਲਾਇਬ੍ਰੇਰੀ ਵਿਚ ਪੜ੍ਹਾਈ ਲਈ ਅੱਛਾ ਮਾਹੌਲ, ਆਦਿ।
2. ਪਾਠਕਾਂ ਦੇ ਪੜ੍ਹਨ ਦੀ ਸਹੂਲਤ ਵਾਸਤੇ ਆਧੁਨਿਕ ਜੰਤਰ ਅਤੇ ਹੋਰ ਉਪਕਰਣ ਰੱਖੇ ਜਾਂਦੇ ਹਨ। ਪੜ੍ਹਨ-ਹਾਲ ਨੂੰ ਸਾਫ਼ ਸੁਥਰਾ ਅਤੇ ਹਵਾਦਾਰ ਰਖਿਆ ਜਾਂਦਾ ਹੈ।

3. ਪਾਠਕਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਸੰਦਰਭ ਅਤੇ ਸੂਚਨਾ ਸੇਵਾਵਾਂ ਦੇਣ ਦੇ ਨਾਲ ਨਵੇਂ ਪਾਠਕਾਂ ਨੂੰ ਲਾਇਬ੍ਰੇਰੀ ਦੀ ਵਰਤੋਂ ਬਾਰੇ ਜਾਣਕਾਰੀ ਦਾ ਪ੍ਰਬੰਧ ਕੀਤਾ ਜਾਂਦਾ ਹੈ।
4. ਇਨ੍ਹਾਂ ਸੇਵਾਵਾਂ ਨੂੰ ਅਸਰਦਾਇਕ ਬਣਾਉਣ ਲਈ ਲਾਇਬ੍ਰੇਰੀ ਢੁੱਕਵੇਂ ਵਿਭਾਗਾਂ ਵਿਚ ਵੰਡ ਕੇ ਸਿਖਲਾਈ ਪ੍ਰਾਪਤ ਅਤੇ ਸਹਾਈ ਸਟਾਫ਼ ਮਿਲ ਕੇ ਚਲਾਉਂਦੇ ਹਨ।

6. ਮਨੋਰਥ

ਕਾਲਜ ਲਾਇਬ੍ਰੇਰੀ ਉਚੇਰੀ ਵਿਦਿਆ ਦਾ ਅਨਿਖੜਵਾਂ ਅੰਗ ਹੋਣ ਕਰਕੇ ਇਸ ਦੇ ਮਨੋਰਥਾਂ ਦੀ ਪੂਰਤੀ ਵਿਚ ਯੋਗਦਾਨ ਪਾਉਂਦੀ ਹੈ। ਲਾਇਬ੍ਰੇਰੀ ਦੇ ਮਨੋਰਥ ਮੁੱਖ ਤੌਰ ਤੇ ਕਾਲਜ ਮਨੋਰਥਾਂ ਤੇ ਆਧਾਰਤ ਹੁੰਦੇ ਹਨ। ਭਾਰਤ ਵਿਚ ਕਾਲਜ ਲਾਇਬ੍ਰੇਰੀ ਦੇ ਮਨੋਰਥਾਂ ਸੰਬੰਧੀ ਠੋਸ ਕਦਮ ਨਾ ਚੁੱਕੇ ਜਾਣ ਕਰਕੇ ਇਨ੍ਹਾਂ ਦੀ ਪ੍ਰਮਾਣਿਕ ਰੂਪ-ਰੇਖਾ ਨਹੀਂ ਮਿਲਦੀ। ਇਸ ਦੇ ਕੁਝ ਮਨੋਰਥ ਹੇਠ ਲਿਖੇ ਅਨੁਸਾਰ ਹੁੰਦੇ ਹਨ :

1. ਕਾਲਜ ਦੇ ਵਿਦਿਅਕ ਅਤੇ ਅਧਿਐਨ ਸੰਬੰਧੀ ਪ੍ਰੋਗਰਾਮਾਂ ਨੂੰ ਸਿਰੇ ਚਾੜ੍ਹਨ ਵਿਚ ਸਹਾਈ ਹੋਣਾ।
2. ਪਾਠ ਸਾਮੱਗਰੀ ਜਿਵੇਂ ਪੁਸਤਕਾਂ, ਰਸਾਲੇ, ਫ਼ਿਲਮਾਂ, ਅਖ਼ਬਾਰਾਂ, ਰਿਕਾਰਡ, ਦਸਤਾਵੇਜ਼, ਸੰਦਰਭ ਪੁਸਤਕਾਂ ਅਤੇ ਹੋਰ ਲੋੜੀਂਦੀ ਸਾਮੱਗਰੀ ਇਕੱਤਰ ਕਰਕੇ ਤਰਤੀਬ ਦੇਣਾ।
3. ਲਾਇਬ੍ਰੇਰੀ ਸ੍ਰੋਤਾਂ ਅਤੇ ਸਾਧਨਾਂ ਦੀ ਵਰਤੋਂ ਲਈ ਭੌਤਿਕ ਸਹੂਲਤਾਂ ਅਤੇ ਉਪਕਰਣ ਉਪਲਬਧ ਕਰਨੇ।
4. ਸੰਦਰਭ ਸਾਮੱਗਰੀ ਦੀ ਕੁਸ਼ਲ ਵਰਤੋਂ ਵਾਸਤੇ ਵਿਦਿਆਰਥੀਆਂ ਨੂੰ ਸਿਖਲਾਈ ਦੇਣਾ ਅਤੇ ਮਾਰਗ-ਦਰਸ਼ਨ ਕਰਨਾ।
5. ਵਿਦਿਆਰਥੀਆਂ ਵਿਚ ਬੌਧਿਕ ਵਿਕਾਸ ਲਈ ਸਵੈ-ਸਿਖਿਆ ਦਾ ਰੁਝਾਨ ਪੈਦਾ ਕਰਨਾ।
6. ਲਾਇਬ੍ਰੇਰੀ ਸਾਮੱਗ੍ਰੀ ਦੀ ਪਾਠ-ਕ੍ਰਮ-ਬਾਹਰੀ ਵਰਤੋਂ ਨੂੰ ਉਤਸ਼ਾਹ ਦੇਣਾ।
7. ਅਧਿਆਪਕਾਂ ਦੇ ਅਧਿਆਪਨ ਪ੍ਰੋਗਰਾਮ ਵਾਸਤੇ ਮੂਲ ਸੋਮੇ ਮੁਹੱਈਆ ਕਰਨਾ।
8. ਅਧਿਆਪਕਾਂ ਅਤੇ ਵਿਦਿਆਰਥੀਆਂ ਦੀਆਂ ਅਧਿਐਨ, ਅਧਿਆਪਨ ਅਤੇ ਖੋਜ ਲੋੜਾਂ ਨੂੰ ਪੂਰਾ ਕਰਨਾ।
9. ਇਲਾਕੇ ਦੀਆਂ ਹੋਰ ਲਾਇਬ੍ਰੇਰੀਆਂ ਨਾਲ ਸਹਿਯੋਗ ਸਥਾਪਤ ਕਰਨਾ।

ਇਸ ਪ੍ਰਕਾਰ ਇਹ ਸਰਵ-ਪੱਖੀ ਮਨੋਰਥ ਹਨ ਜੋ ਕਾਲਜ ਵਿਦਿਆ ਦੇ ਮਨੋਰਥਾਂ ਦੀ ਪੂਰਤੀ ਵਿਚ ਸਹਾਈ ਹੁੰਦੇ ਹਨ। ਇਨ੍ਹਾਂ ਮਨੋਰਥਾਂ ਦੀ ਸੰਖੇਪ ਰੂਪ-ਰੇਖਾ ਕੁਝ ਅਜਿਹੀ ਬਣਦੀ ਹੈ :

1. ਸਿੱਖਿਆ ਸੰਬੰਧੀ ਇਕਾਈ ਦੇ ਤੌਰ ਤੇ ਕੰਮ ਕਰਨਾ।
2. ਵਿਦਿਆਰਥੀਆਂ ਵਿਚ ਸਵੈ-ਸਿਖਿਆ ਦੀ ਰੁਚੀ ਪੈਦਾ ਕਰਨ ਅਤੇ ਪ੍ਰੋਤਸਾਹਨ ਦੇਣ ਦਾ ਵਸੀਲਾ ਬਣਨਾ।
3. ਅਧਿਆਪਕਾਂ ਅਤੇ ਵਿਦਿਆਰਥੀਆਂ ਦੀਆਂ ਖੋਜ ਸੰਬੰਧੀ ਲੋੜਾਂ ਪੂਰੀਆਂ ਕਰਨ ਦਾ ਸਾਧਨ ਬਣਨਾ।
4. ਕਾਲਜ ਦੀਆਂ ਅਕਾਦਮਿਕ ਲੋੜਾਂ ਦੀ ਪੂਰਤੀ ਲਈ ਢੁੱਕਵੀਂ ਸਾਮੱਗਰੀ ਇਕੱਤਰ ਕਰਨਾ।

ਭਾਰਤ ਵਿਚ ਕਾਲਜ ਲਾਇਬ੍ਰੇਰੀਆਂ ਸੰਬੰਧੀ ਅਨੇਕ ਸੈਮੀਨਾਰ ਅਤੇ ਗੋਸ਼ਟੀਆਂ ਹੋਣ ਦੇ ਬਾਵਜੂਦ ਕੋਈ ਕੌਮੀ ਨੀਤੀ ਨਹੀਂ ਅਪਣਾਈ ਗਈ। ਇਹ ਕਾਲਜ ਲਾਇਬ੍ਰੇਰੀਆਂ ਹੇਠ ਲਿਖੇ ਮਨੋਰਥ ਨਮੂਨੇ ਦੇ ਤੌਰ ਤੇ ਅਪਣਾ ਸਕਦੀਆਂ ਹਨ :

1. ਕਾਲਜ ਦੇ ਅਕਾਦਮਿਕ ਜੀਵਨ ਦੀ ਹਿਮਾਇਤ ਵਾਸਤੇ ਜ਼ਰੂਰੀ ਸਿੱਖਿਆ ਵਸੀਲਿਆਂ ਦੀ ਸੁਲੱਭਤਾ ਯਕੀਨੀ ਬਣਾਉਣਾ। ਇਸ ਮਨੋਰਥ ਦੀ ਪ੍ਰਾਪਤੀ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ :
   1.1 ਢੁੱਕਵੀਂ ਸਾਮੱਗਰੀ ਇਕੱਤਰ ਕਰਨਾ।
   1.2 ਉਧਾਰ ਸੇਵਾ ਅਤੇ ਸੰਦਰਭ ਸੇਵਾ ਪ੍ਰਦਾਨ ਕਰਨਾ।
   1.3 ਸ੍ਰਵਣ-ਦਰਸ਼ੀ ਸਾਮੱਗਰੀ ਵਾਸਤੇ ਲੋੜੀਂਦੇ ਉਪਕਰਣ ਪ੍ਰਾਪਤ ਕਰਨਾ।
   1.4 ਸੂਚਨਾ ਦੇ ਕੌਮੀ ਅਤੇ ਅੰਤਰ-ਰਾਸ਼ਟਰੀ ਸੰਗ੍ਰਹਿ ਤਕ ਪਹੁੰਚ ਕਰਨੀ।
2. ਸਿੱਖਿਆ ਵਸੀਲਿਆਂ ਦਾ ਪ੍ਰਭਾਵਸ਼ਾਲੀ ਉਪਯੋਗ ਯਕੀਨੀ ਬਣਾਉਣਾ। ਇਸ ਮਨੋਰਥ ਦੀ ਪ੍ਰਾਪਤੀ ਹੇਠ ਲਿਖੇ ਅਨੁਸਾਰ ਕੀਤੀ ਜਾ ਸਕਦੀ ਹੈ :
   2.1 ਪ੍ਰਚਾਰ ਅਤੇ ਜਾਣਕਾਰੀ-ਪੁਸਤਕਾਂ ਤਿਆਰ ਕਰਨਾ।
   2.2 ਲਾਇਬ੍ਰੇਰੀ ਦੇ ਉਪਯੋਗ, ਸੂਚਨਾ-ਪ੍ਰਾਪਤੀ, ਖੋਜ ਵਿਧੀਆਂ ਅਤੇ ਤਕਨਾਲੋਜੀ ਦੀ ਵਰਤੋਂ ਸੰਬੰਧੀ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਲੋੜੀਂਦੀ ਸਿੱਖਿਆ ਪ੍ਰਦਾਨ ਕਰਨਾ।
   2.3 ਚਲੰਤ ਸੁਚੇਤਨਾ ਸੇਵਾ ਪ੍ਰਦਾਨ ਕਰਨਾ।
   2.4 ਵਿਦਿਅਕ ਵਿਉਂਤਬੰਦੀ ਅਤੇ ਵਿਕਾਸ ਵਿਚ ਰਸਮੀ ਅਤੇ ਗੈਰ-ਰਸਮੀ ਤੌਰ ਤੇ ਹਿੱਸਾ ਲੈਣਾ।
   2.5 ਬਿਬਲਿਉਗ੍ਰਾਫਿਕ ਤੇ ਸੂਚਨਾ ਪ੍ਰਣਾਲੀਆਂ ਅਤੇ ਵਿਦਿਅਕ ਤਕਨਾਲੋਜੀ ਸੰਬੰਧੀ ਸਲਾਹ ਮਸ਼ਵਰਾ ਦੇਣਾ।
3. ਲਾਇਬ੍ਰੇਰੀ ਸੇਵਾ ਦੀ ਕੁਸ਼ਲਤਾ ਬਰਕਰਾਰ ਰੱਖਣਾ। ਇਸ ਮਨੋਰਥ ਦੀ ਪੂਰਤੀ ਇਸ ਪ੍ਰਕਾਰ ਕੀਤੀ ਜਾ ਸਕਦੀ ਹੈ :
   3.1. ਲਾਇਬ੍ਰੇਰੀ ਸੇਵਾ ਦਾ ਆਮ ਸੰਗਠਨ ਅਤੇ ਪ੍ਰਬੰਧ ਲਾਇਬ੍ਰੇਰੀਅਨ ਕਰੇ।
   3.2. ਸਟਾਫ਼ ਪ੍ਰਬੰਧ, ਸਿਖਲਾਈ ਅਤੇ ਵਿਕਾਸ ਦਾ ਇੰਤਜ਼ਾਮ ਕੀਤਾ ਜਾਵੇ।
   3.3. ਵਿੱਤੀ ਪ੍ਰਬੰਧ ਅਤੇ ਨਿਯੰਤ੍ਰਣ ਠੀਕ ਹੋਵੇ।

ਉਪਰੋਕਤ ਦਿੱਤੇ ਮਨੋਰਥ ਨਾ ਕ੍ਰਾਂਤੀਕਾਰੀ ਅਗਾਂਹਵਧੂ ਹਨ, ਨਾ ਹੀ ਅਪਰਿਵਰਤਨਸ਼ੀਲ ਹਨ, ਸਗੋਂ ਇਹ ਤਾਂ ਸਮੇਂ ਅਤੇ ਲੋੜ ਅਨੁਸਾਰ ਸਮੀਖਿਆ ਕਰਕੇ ਨਵੇਂ ਮਾਹੌਲ ਅਨੁਸਾਰ ਬਦਲੇ ਜਾ ਸਕਣ ਵਾਲੇ ਹਨ।

**7. ਕਰਤੱਵ**

ਉਪਰੋਕਤ ਮਨੋਰਥਾਂ ਨੂੰ ਪੂਰਾ ਕਰਨ ਹਿੱਤ ਕਾਲਜ ਲਾਇਬ੍ਰੇਰੀ ਨੇ ਅਨੇਕ ਪ੍ਰਕਾਰ ਦੇ ਕਰਤੱਵ ਨਿਭਾਉਣੇ ਹੁੰਦੇ ਹਨ। ਵਿਦਿਅਕ ਮਨੋਰਥਾਂ ਦੀ ਪੂਰਤੀ ਕਰਦੇ ਹੋਏ ਕੁਝ ਮੁੱਖ ਕਰਤੱਵ ਇਸ ਪ੍ਰਕਾਰ

ਹਨ :

1. ਕਾਲਜ ਵਿਦਿਆ ਦੇ ਪਾਠ-ਕ੍ਰਮ ਨੂੰ ਮੁੱਖ ਰੱਖਦੇ ਹੋਏ ਲੋੜੀਂਦੇ ਸਰਬ ਵਿਆਪੀ ਸਾਹਿਤ ਦਾ ਸੰਗ੍ਰਹਿ ਤਿਆਰ ਕਰਨਾ। ਇਸ ਨਾਲ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਪਾਠ-ਕ੍ਰਮ ਦੇ ਨਾਲ ਖੋਜ ਸੰਬੰਧੀ ਅਧਿਐਨ ਕਰਨ ਦਾ ਮੌਕਾ ਮਿਲੇਗਾ।
2. ਵਿਦਿਆਰਥੀਆਂ ਨੂੰ ਅਜਿਹੀ ਸਿਖਲਾਈ ਦੇਣਾ ਜਿਸ ਨਾਲ ਉਹ ਲਾਇਬ੍ਰੇਰੀ ਸੰਗ੍ਰਹਿ ਵਿਚੋਂ ਆਪਣੇ ਆਪ ਸੂਚਨਾ ਇਕੱਤਰ ਕਰਕੇ ਉਸ ਦਾ ਉਪਯੋਗ ਕਰ ਸਕਣ ਦੇ ਸਮਰੱਥ ਹੋ ਸਕਣ।
3. ਅਧਿਆਪਕਾਂ ਵਾਸਤੇ ਉੱਚ ਪੱਧਰ ਦੇ ਪੁਸਤਕਾਂ ਅਤੇ ਰਸਾਲੇ ਪ੍ਰਾਪਤ ਕਰਨਾ ਜਿਨ੍ਹਾਂ ਦੀ ਵਰਤੋਂ ਰਾਹੀਂ ਉਹ ਨਵੀਨਤਮ ਗਿਆਨ ਹਾਸਲ ਕਰਣ।
4. ਅਧਿਐਨ ਅਤੇ ਖੋਜ ਕੰਮਾਂ ਵਿਚ ਲੋੜੀਂਦੀ ਸਹਾਇਤਾ ਕਰਨ ਲਈ ਉਚੇਰੀਆਂ ਜਮਾਤਾਂ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਸੰਦਰਭ ਸੇਵਾ ਪ੍ਰਦਾਨ ਕਰਨਾ।

ਇਸ ਪ੍ਰਕਾਰ ਲਾਇਬ੍ਰੇਰੀ ਕਾਲਜ ਦੇ ਵਿਦਿਅਕ ਮਨੋਰਥਾਂ ਦੀ ਪੂਰਤੀ ਹਿੱਤ ਕਰਤੱਵ ਨਿਭਾਉਣ ਦੀ ਕੋਸ਼ਿਸ਼ ਕਰਦੀ ਹੈ। ਇਸ ਲਈ ਪ੍ਰਬੰਧਕਾਂ, ਪ੍ਰਿੰਸੀਪਲ, ਕਾਲਜ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਉਹ ਲਾਇਬ੍ਰੇਰੀ ਦੇ ਵਿਦਿਅਕ ਕਰਤੱਵਾਂ ਦੀ ਰੋਸ਼ਨੀ ਵਿਚ ਇਸ ਨੂੰ ਪੂਰਾ ਮਾਣ ਦੇਣ। ਕਾਲਜ ਲਾਇਬ੍ਰੇਰੀ ਦੇ ਹੇਠ ਲਿਖੇ ਵਿਦਿਅਕ ਕਰਤੱਵ ਹੋ ਸਕਦੇ ਹਨ :

1. ਕਾਲਜ ਭਾਈਚਾਰੇ ਦੇ ਹਰੇਕ ਮੈਂਬਰ ਦੀਆਂ ਭਿੰਨ ਭਿੰਨ ਲੋੜਾਂ ਨੂੰ ਮੁੱਖ ਰੱਖ ਕੇ ਪੜ੍ਹਨ ਸਾਮੱਗਰੀ ਪ੍ਰਦਾਨ ਕਰਨਾ।
2. ਲਾਇਬ੍ਰੇਰੀ ਵਿਚ ਸੰਗ੍ਰਹਿਤ ਸਾਮੱਗਰੀ ਨੂੰ ਪਾਠਕਾਂ ਤਕ ਪਹੁੰਚਾਉਣ ਖਾਤਰ ਤਰਤੀਬ ਦੇਣਾ, ਸੂਚੀਕਰਣ ਕਰਨਾ, ਪੁਸਤਕ ਸੂਚੀਆਂ ਤਿਆਰ ਕਰਨੀਆਂ ਅਤੇ ਹੋਰ ਸੇਵਾਵਾਂ ਪ੍ਰਦਾਨ ਕਰਨਾ।
3. ਪਾਠ ਸਾਮੱਗਰੀ ਨੂੰ ਲਾਇਬ੍ਰੇਰੀ ਤੋਂ ਬਾਹਰ ਲਿਜਾ ਕੇ ਪੜ੍ਹਨ ਦੀ ਸਹੂਲਤ ਦੇਣਾ।
4. ਲਾਇਬ੍ਰੇਰੀ ਮੈਂਬਰਾਂ ਨੂੰ ਸਾਮੱਗਰੀ ਵਰਤੋਂ ਸੰਬੰਧੀ ਸਿਖਲਾਈ ਦੇਣਾ।
5. ਵਿਦਿਆਰਥੀਆਂ ਵਿਚ ਸਵੈ-ਅਧਿਐਨ ਦੀ ਰੁਚੀ ਵਿਕਸਿਤ ਕਰਨਾ ਤਾਂ ਕਿ ਉਹ ਲਾਇਬ੍ਰੇਰੀ ਵਸੀਲਿਆਂ ਦੀ ਵੱਧ ਤੋਂ ਵੱਧ ਵਰਤੋਂ ਕਰ ਸਕਣ।
6. ਲਾਇਬ੍ਰੇਰੀ ਨੂੰ ਕਾਲਜ ਵਿਦਿਆ ਦਾ ਧੁਰਾ ਬਣਾਉਣ ਵਾਸਤੇ ਅਧਿਆਪਕਾਂ ਤੋਂ ਸਹਿਯੋਗ ਪ੍ਰਾਪਤ ਕਰਨਾ।
7. ਉਪਯੋਗੀ ਸਾਮੱਗਰੀ ਸੰਬੰਧੀ ਅਧਿਆਪਕਾਂ ਨੂੰ ਬਿਬਲਿਉਗ੍ਰਾਫ਼ੀਕਲ ਸੂਚਨਾ ਪ੍ਰਦਾਨ ਕਰਨਾ।
8. ਲਾਇਬ੍ਰੇਰੀ ਨੀਤੀ ਅਨੁਸਾਰ ਪ੍ਰਸਾਰ ਸੇਵਾਵਾਂ ਸ਼ੁਰੂ ਕਰਨੀਆਂ।
9. ਲਾਇਬ੍ਰੇਰੀ ਕਾਰਜਾਂ ਨੂੰ ਪ੍ਰਭਾਵਸ਼ਾਲੀ ਬਣਾਉਣ ਵਾਸਤੇ ਦੂਸਰੀਆਂ ਲਾਇਬ੍ਰੇਰੀਆਂ ਨਾਲ ਸਹਿਯੋਗ ਸਥਾਪਤ ਕਰਨਾ, ਅਤੇ ਲੋੜ ਪੈਣ ਤੇ ਉਨ੍ਹਾਂ ਤੋਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਧੀਨ ਪੁਸਤਕਾਂ ਪ੍ਰਾਪਤ ਕਰਨਾ।

**8. ਲਾਇਬ੍ਰੇਰੀ ਕਰਮਚਾਰੀ**

ਕਾਲਜ ਲਾਇਬ੍ਰੇਰੀ ਦੇ ਮਨੋਰਥਾਂ ਅਤੇ ਕਰਤੱਵਾਂ ਨੂੰ ਸੁਚੱਜੇ ਢੰਗ ਨਾਲ ਨਿਭਾਉਣ ਲਈ ਲਾਇਬ੍ਰੇਰੀ ਵਿਚ ਢੁੱਕਵਾਂ ਵਿਵਸਾਇਕ ਅਤੇ ਗ਼ੈਰ-ਵਿਵਸਾਇਕ ਸਟਾਫ਼ ਰਖਿਆ ਜਾਵੇ।

ਵਿਵਸਾਇਕ ਸਟਾਫ਼ ਦਾ ਅਹੁਦਾ, ਮਾਨ-ਸਨਮਾਨ, ਤਨਖ਼ਾਹ ਸਕੇਲ, ਸਹੂਲਤਾਂ ਆਦਿ ਕਾਲਜ ਅਧਿਆਪਕ ਦੇ ਬਰਾਬਰ ਹੋਣੇ ਚਾਹੀਦੇ ਹਨ। ਆਪਣੇ ਕੰਮਾਂ ਨੂੰ ਕੁਸ਼ਲਤਾ ਅਤੇ ਜ਼ਿੰਮੇਵਾਰੀ ਨਾਲ ਕਰਨ ਵਾਸਤੇ ਲਾਇਬ੍ਰੇਰੀਅਨ ਨੂੰ ਪੂਰੇ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ। ਪ੍ਰਿੰਸੀਪਲ, ਲਾਇਬ੍ਰੇਰੀਅਨ ਅਤੇ ਅਧਿਆਪਕਾਂ ਵਿਚ ਆਪਸੀ ਸਹਿਯੋਗ ਹੋਣਾ ਚਾਹੀਦਾ ਹੈ।

ਡਾ. ਰੰਗਾਨਾਥਨ[2] ਦੇ ਵਿਚਾਰ ਅਨੁਸਾਰ ਕਾਲਜ ਲਾਇਬ੍ਰੇਰੀਅਨ ਨੂੰ ਹੇਠ ਲਿਖੀ ਭੂਮਿਕਾ ਨਿਭਾਉਣੀ ਚਾਹੀਦੀ ਹੈ।

**8.1. ਸੰਗ੍ਰਹਿਕਾਰ :** ਪੁਸਤਕ ਸੰਗ੍ਰਹਿ ਨੂੰ ਗਤੀਸ਼ੀਲ ਬਣਾਉਣ, ਉਪਯੋਗਤਾ ਵਧਾਉਣ ਖ਼ਾਤਰ ਪ੍ਰਭਾਵਸ਼ਾਲੀ ਢੰਗ ਨਾਲ ਨਵੀਆਂ ਪੁਸਤਕਾਂ ਦੀ ਚੋਣ ਕਰਦੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਲਾਇਬ੍ਰੇਰੀਅਨ ਦੀ ਸੰਗ੍ਰਹਿਕਾਰ ਦੀ ਭੂਮਿਕਾ ਬਹੁਤ ਮਹੱਤਵਪੂਰਣ ਹੈ, ਜਿਸ ਦਾ ਕਾਲਜ ਵਿਦਿਅਕ ਢਾਂਚੇ ਉਪਰ ਡੂੰਘਾ ਅਸਰ ਪੈਂਦਾ ਹੈ।

**8.2. ਪੁਸਤਕ-ਸੂਚੀਕਾਰ :** ਲਾਇਬ੍ਰੇਰੀ ਵਿਚ ਇਕੱਤ੍ਰਿਤ ਗਿਆਨ ਦੇ ਵਿਕੇਂਦਰੀ-ਕਰਣ ਵਾਸਤੇ, ਅਧਿਆਪਕ ਅਤੇ ਵਿਦਿਆਰਥੀਆਂ ਨੂੰ ਵਿਦਿਅਕ ਕੰਮਾਂ ਲਈ ਪ੍ਰਮਾਣਿਤ ਪ੍ਰਣਾਲੀ ਅਨੁਸਾਰ ਪੁਸਤਕ-ਸੂਚੀਆਂ ਤਿਆਰ ਕਰਨੀਆਂ ਚਾਹੀਦੀਆਂ ਹਨ।

**8.3. ਅਧਿਆਪਕ :** ਲਾਇਬ੍ਰੇਰੀ ਵਿਚ ਉਪਲਬਧ ਪੁਸਤਕਾਂ ਆਦਿ ਦੇ ਉਪਯੋਗ ਨੂੰ ਵਧਾਉਣ ਲਈ ਵਿਦਿਆਰਥੀਆਂ ਨੂੰ ਗ਼ੈਰ-ਰਸਮੀ ਵਿਅਕਤੀਗਤ ਅਤੇ ਸਮੂਹਿਕ ਸਿੱਖਿਆ ਪ੍ਰਦਾਨ ਕਰੇ। ਇਸ ਨਾਲ ਉਸ ਦਾ ਅਧਿਆਪਕੀ ਪਹਿਲੂ ਸਾਹਮਣੇ ਆਵੇਗਾ।

**8.4. ਪ੍ਰਬਾਸਕ :** ਲਾਇਬ੍ਰੇਰੀਅਨ ਨੂੰ ਯੋਗਤਾ, ਕੁਸ਼ਲਤਾ ਅਤੇ ਕਿਫ਼ਾਇਤ ਨਾਲ ਲਾਇਬ੍ਰੇਰੀ ਕਾਰਜਾਂ ਨੂੰ ਪੂਰਾ ਕਰਨ ਲਈ ਨਵੇਂ ਉਪਾਅ, ਉਪਕਰਣ ਅਤੇ ਪ੍ਰਣਾਲੀਆਂ ਦੀ ਵਰਤੋਂ ਕਰਨੀ ਚਾਹੀਦੀ ਹੈ।

**9. ਲਾਇਬ੍ਰੇਰੀ ਵਿੱਤ ਅਤੇ ਬਜਟ :**

ਕਾਲਜ ਲਾਇਬ੍ਰੇਰੀ ਦੇ ਸੰਗ੍ਰਹਿ ਅਤੇ ਸੇਵਾ ਲਈ ਢੁਕਵੀਂ ਵਿੱਤ ਰਾਸ਼ੀ ਦੀ ਲੋੜ ਪੈਂਦੀ ਹੈ। ਰਾਧਾਕ੍ਰਿਸ਼ਨਨ ਕਮਿਸ਼ਨ (1948-49) ਨੇ ਸਿਫ਼ਾਰਿਸ਼ ਕੀਤੀ ਕਿ ਕਾਲਜ ਬਜਟ ਦਾ 6.25 ਪ੍ਰਤੀਸ਼ਤ ਲਾਇਬ੍ਰੇਰੀ ਵਿਕਾਸ ਤੇ ਖਰਚ ਕੀਤਾ ਜਾਵੇ। ਇਸ ਰਾਸ਼ੀ ਨੂੰ ਕੋਠਾਰੀ ਕਮਿਸ਼ਨ (1964-66) ਨੇ ਵਧਾ ਕੇ 6.5 ਤੋਂ 10 ਪ੍ਰਤੀਸ਼ਤ ਤਕ ਦੀ ਸਿਫ਼ਾਰਿਸ਼ ਕੀਤੀ ਹੈ। ਕਈ ਹੋਰ ਵਿਦਵਾਨਾਂ ਨੇ 15 ਪ੍ਰਤੀਸ਼ਤ ਜਾਂ 500 ਰੁਪਏ ਪ੍ਰਤੀ ਵਿਦਿਆਰਥੀ ਖਰਚ ਕੇ ਲਾਇਬ੍ਰੇਰੀ ਵਿਕਾਸ ਲਈ ਸੁਝਾਅ ਦਿੱਤੇ ਹਨ। ਇਹ ਸੁਝਾਅ ਕੀਮਤਾਂ ਵਿਚ ਵਾਧੇ ਨੂੰ ਵੇਖਦੇ ਹੋਏ ਢੁਕਵਾਂ ਜਾਪਦਾ ਹੈ। ਪਰ ਅਸਲ ਵਿਚ ਬੜੀ ਮੁਸ਼ਕਿਲ ਨਾਲ 2 ਪ੍ਰਤੀਸ਼ਤ ਵਿੱਤ ਹੀ ਲਾਇਬ੍ਰੇਰੀ ਉਪਰ ਖਰਚ ਕੀਤਾ ਜਾਂਦਾ ਹੈ।

ਲਾਇਬ੍ਰੇਰੀ ਵਿੱਤ ਅਤੇ ਬਜਟ ਨੂੰ ਹੋਰ ਢੰਗਾਂ ਨਾਲ ਵਧਾਉਣ ਸੰਬੰਧੀ ਇਸ ਲੇਖਕ ਨੇ ਕਈ ਸੁਝਾਅ ਦਿੱਤੇ ਹਨ, ਜਿਨ੍ਹਾਂ ਵਿਚ 'ਡਿਵੈਲਪਮੈਂਟ ਫ਼ੀਸ', 'ਪ੍ਰੋਸੈਸਿੰਗ ਫ਼ੀਸ' ਆਦਿ ਸ਼ਾਮਲ ਹਨ।[3]

ਇਸ ਤਰ੍ਹਾਂ ਨਾਲ ਚੰਗੀ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਸਕਦੀ ਹੈ

ਕਾਲਜ ਲਾਇਬ੍ਰੇਰੀ ਦਾ ਬਜਟ ਬਣਾਉਂਦੇ ਸਮੇਂ ਹੇਠ ਲਿਖੇ ਤੱਥ ਧਿਆਨ ਵਿਚ ਰੱਖਣੇ ਚਾਹੀਦੇ ਹਨ :

ੳ. ਕਾਲਜ ਦੀ ਸਿੱਖਿਆ ਪਾਠ-ਕ੍ਰਮ ਦੀ ਕਿਸਮ, ਵਿਸਤਾਰ ਅਤੇ ਪੱਧਰ।

ਅ. ਸਿੱਖਿਆ ਪ੍ਰਦਾਨ ਕਰਨ ਦੀਆਂ ਵਿਧੀਆਂ।

ੲ. ਪਾਠ-ਕ੍ਰਮ ਲਈ ਮੌਜੂਦਾ ਉਪਲਬਧ ਪਾਠ ਸਾਮੱਗਰੀ ਅਤੇ ਪਾਠ ਕ੍ਰਮ ਸੰਬੰਧੀ ਪ੍ਰਕਾਸ਼ਿਤ ਹੋਣ ਵਾਲੀ ਸਾਮੱਗਰੀ।

ਸ. ਵਿਦਿਆਰਥੀਆਂ ਅਤੇ ਅਧਿਆਪਕਾਂ ਦੀ ਗਿਣਤੀ।

ਹ. ਕਾਲਜ ਲਾਇਬ੍ਰੇਰੀ ਵਿਚੋਂ ਦਿੱਤੀਆਂ ਜਾਣ ਵਾਲੀਆਂ ਸੇਵਾਵਾਂ।

ਕ. ਦੂਜੇ ਕਾਲਜਾਂ ਅਤੇ ਯੂਨੀਵਰਸਿਟੀਆਂ ਨਾਲ ਸਾਮੱਗਰੀ ਸਾਂਝ ਦਾ ਪ੍ਰਬੰਧ।

ਖ. ਕਾਲਜ ਲਾਇਬ੍ਰੇਰੀ ਦਾ ਕੰਪਿਊਟਰੀਕਰਣ ਦਾ ਯਤਨ।

**10. ਭਾਰਤ ਵਿਚ ਕਾਲਜ ਲਾਇਬ੍ਰੇਰੀਆਂ ਦੀ ਸਥਿਤੀ-ਇਕ ਝਲਕ**

ਭਾਰਤ ਵਿਚ ਇਸ ਸਮੇਂ 13,000 ਦੇ ਲਗਭਗ ਕਾਲਜ ਹਨ, ਜਿਨ੍ਹਾਂ ਵਿਚੋਂ ਲਗਭਗ ਸਭ ਨਾਲ ਲਾਇਬ੍ਰੇਰੀਆਂ ਸਥਾਪਤ ਹਨ, ਜੋ ਕਾਲਜ ਵਿਦਿਆ ਵਿਚ ਆਪਣੇ ਤੌਰ ਤੇ ਯੋਗਦਾਨ ਪਾਉਂਦੀਆਂ ਹਨ।

ਉਪਰ ਕਾਲਜ ਲਾਇਬ੍ਰੇਰੀ ਦੀ ਕਾਲਜ ਵਿਦਿਆ ਵਿਚ ਮਹੱਤਤਾ, ਮਨੋਰਥਾਂ ਅਤੇ ਕਰਤੱਵਾਂ ਬਾਰੇ ਰੌਸ਼ਨੀ ਪਾਈ ਹੈ। ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਕਾਲਜ ਲਾਇਬ੍ਰੇਰੀ ਇਹੋ ਜਿਹਾ ਹੋਣਾ ਚਾਹੀਦਾ ਹੈ ਅਤੇ ਉਹ ਉਚੇਰੀ ਵਿਦਿਆ ਵਿਚ ਕੀ ਕਰ ਸਕਦੀ ਹੈ ਜਾਂ ਕੀ ਕਰਨਾ ਚਾਹੀਦਾ ਹੈ।

ਪਰ ਜੇਕਰ ਅਸੀਂ ਭਾਰਤ ਦੀਆਂ ਕਾਲਜ ਲਾਇਬ੍ਰੇਰੀਆਂ ਉਪਰ ਇਕ ਆਲੋਚਨਾਤਮਕ ਨਜ਼ਰ ਮਾਰੀਏ ਤਾਂ ਸਾਨੂੰ ਇਨ੍ਹਾਂ ਵਿਚ ਅਨੇਕ ਕਮੀਆਂ ਵੇਖਣ ਨੂੰ ਮਿਲਣਗੀਆਂ। ਭਾਰਤ ਦੇ ਵੱਖ ਵੱਖ ਪ੍ਰਾਂਤਾਂ ਵਿਚ ਕਾਲਜ ਲਾਇਬ੍ਰੇਰੀਆਂ ਦੇ ਸਰਵੇਖਣਾਂ ਤੋਂ ਅਨੇਕ ਤਰ੍ਹਾਂ ਦੇ ਤੱਥ ਸਾਹਮਣੇ ਆਉਂਦੇ ਹਨ। ਇਨ੍ਹਾਂ ਸਰਵੇਖਣਾਂ ਤੋਂ ਪਤਾ ਲਗਦਾ ਹੈ ਕਿ ਜਿਥੇ ਬਹੁਤ ਅੱਛੀਆਂ ਅਤੇ ਕੁਸ਼ਲ ਸੇਵਾ ਪ੍ਰਦਾਨ ਕਰਨ ਵਾਲੀਆਂ ਲਾਇਬ੍ਰੇਰੀਆਂ ਹਨ, ਉਥੇ ਕੁਝ ਕਾਲਜ ਲਾਇਬ੍ਰੇਰੀਆਂ ਦੀ ਹੋਂਦ ਨਾਂ-ਮਾਤਰ ਦੀ ਹੈ।

**10.1. ਪੁਸਤਕ ਸੰਗ੍ਰਹਿ :** ਬਹੁ-ਗਿਣਤੀ ਕਾਲਜ ਲਾਇਬ੍ਰੇਰੀਆਂ ਦਾ ਪੁਸਤਕ ਸੰਗ੍ਰਹਿ ਕਮਜ਼ੋਰ, ਨਾਕਾਫ਼ੀ ਅਤੇ ਦਰਮਿਆਨਾ ਹੈ, ਜੋ ਕਾਲਜ ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸ਼੍ਰੇਣੀ ਤੋਂ ਬਾਹਰਲੇ ਅਧਿਐਨ ਲਈ ਪ੍ਰੇਰਣਾ ਨਹੀਂ ਦਿੰਦਾ। ਕਈ ਕਾਲਜ ਲਾਇਬ੍ਰੇਰੀਆਂ ਵਿਚ ਖੁੱਲ੍ਹੀ-ਪਹੁੰਚ ਨਾ ਹੋਣ ਕਰਕੇ ਪੁਸਤਕਾਂ ਅਲਮਾਰੀਆਂ ਵਿਚ ਬੰਦ ਹੋਣ ਕਰਕੇ ਪਾਠਕਾਂ ਤਕ ਨਹੀਂ ਪਹੁੰਚਦੀਆਂ। ਕੁਝ ਕਾਲਜਾਂ ਵਿਚ ਪੁਸਤਕਾਂ ਅਧਿਆਪਕ ਲੈ ਜਾਂਦੇ ਹਨ, ਜੋ ਸਾਲਾਂ ਬੱਧੀ ਵਾਪਸ ਨਹੀਂ ਕਰਦੇ, ਜਿਸ ਕਰਕੇ ਵਿਦਿਆਰਥੀ ਪੜ੍ਹਨ ਤੋਂ ਵਾਂਝੇ ਰਹਿ ਜਾਂਦੇ ਹਨ। ਲੋੜੀਂਦੀਆਂ ਸੰਦਰਭ ਪੁਸਤਕਾਂ ਦੀ ਆਮ ਕਰਕੇ ਅਣਹੋਂਦ ਹੁੰਦੀ ਹੈ। ਇਸੇ ਤਰ੍ਹਾਂ ਵਿਭਿੰਨ ਵਿਸ਼ਿਆਂ ਸੰਬੰਧੀ ਰਸਾਲੇ ਨਹੀਂ

ਦੇ ਬਰਾਬਰ ਹੁੰਦੇ ਹਨ।

**10.2. ਮਾਲੀ ਸਹਾਇਤਾ :** ਮਾਲੀ ਸਹਾਇਤਾ ਵੀ ਸੰਤੋਖਜਨਕ ਨਹੀਂ ਹੈ। ਭਾਵੇਂ ਰਾਜ ਸਰਕਾਰਾਂ ਕਾਲਜਾਂ ਨੂੰ ਪੁਸਤਕਾਂ ਆਦਿ ਦੀ ਖਰੀਦ ਵਾਸਤੇ ਗ੍ਰਾਂਟ ਦਿੰਦੀਆਂ ਹਨ, ਪਰ ਇਹ ਸਾਰੇ ਕਾਲਜਾਂ ਨੂੰ ਨਹੀਂ ਮਿਲਦੀ। ਜਿਥੇ ਮਿਲਦੀ ਹੈ, ਸਮੇਂ ਸਿਰ ਨਹੀਂ ਪਹੁੰਚਦੀ, ਜਿਸ ਕਰਕੇ ਢੁੱਕਵੀਂ ਪੜ੍ਹਨ ਸਾਮੱਗਰੀ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ।

**10.3. ਤਕਨੀਕੀ ਪ੍ਰਕਿਰਿਆ :** ਵੇਖਣ ਵਿਚ ਆਇਆ ਹੈ ਕਿ ਅਨੇਕ ਕਾਲਜ ਲਾਇਬ੍ਰੇਰੀਆਂ ਵਿਚ ਪੁਸਤਕਾਂ ਨੂੰ ਅਲਮਾਰੀਆਂ ਜਾਂ ਸ਼ੈਲਫ਼ਾਂ ਉਪਰ ਤਰਤੀਬ ਦੇਣ ਵਾਸਤੇ ਵੀ ਯੋਗ ਢੰਗ ਨਾਲ ਵਰਗੀਕਰਣ ਅਤੇ ਸੂਚੀਕਰਣ ਨਹੀਂ ਕੀਤਾ ਜਾਂਦਾ, ਜਿਸ ਕਰਕੇ ਜਾਂ ਤਾਂ ਪੁਸਤਕਾਂ ਅਲਮਾਰੀਆਂ ਤਕ ਪਹੁੰਚਦੀਆਂ ਹੀ ਨਹੀਂ, ਜਾਂ ਲੱਭਦੀਆਂ ਨਹੀਂ।

**10.4. ਲਾਇਬ੍ਰੇਰੀ ਇਮਾਰਤ :** ਅਨੇਕ ਕਾਲਜ ਲਾਇਬ੍ਰੇਰੀਆਂ ਕੋਲ ਆਪਣੀ ਇਮਾਰਤ ਨਹੀਂ ਹੈ। ਇਹ ਲਾਇਬ੍ਰੇਰੀਆਂ ਕਿਸੇ ਵੱਡੇ ਹਾਲ ਵਿਚ ਜਾਂ ਕਿਸੇ ਪ੍ਰਯੋਗਸ਼ਾਲਾ ਜਾਂ ਬਹੁ-ਮੰਤਵੀ ਕਮਰੇ ਵਿਚ ਹੁੰਦੀਆਂ ਹਨ। ਇਸ ਲਈ ਲਾਇਬ੍ਰੇਰੀ ਬਹੁਤਾ ਸਮਾਂ ਬੰਦ ਹੀ ਮਿਲਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਕੋਲ ਜਗ੍ਹਾ ਦੀ ਇਤਨੀ ਥੁੜ ਹੈ ਕਿ ਨਾ ਤਾਂ ਉਥੇ ਹੋਰ ਅਲਮਾਰੀ ਰੱਖੀ ਜਾ ਸਕਦੀ ਹੈ ਅਤੇ ਨਾ ਹੀ ਕੋਈ ਵਧੀਕ ਮੇਜ਼ ਕੁਰਸੀ। ਪਾਠਕਾਂ ਦੇ ਬੈਠ ਕੇ ਪੜ੍ਹਨ ਵਾਸਤੇ ਲੋੜੀਂਦਾ ਫ਼ਰਨੀਚਰ ਨਹੀਂ ਹੁੰਦਾ, ਮਾਹੌਲ ਨਹੀਂ ਹੁੰਦਾ, ਇਥੋਂ ਤਕ ਕਿ ਗਰਮੀ ਦੇ ਮੌਸਮ ਵਿਚ ਪੱਖੇ ਤਕ ਖਰਾਬ ਪਏ ਰਹਿੰਦੇ ਹਨ।

**10.5. ਲਾਇਬ੍ਰੇਰੀ ਸੇਵਾਵਾਂ :** ਲਾਇਬ੍ਰੇਰੀ ਸੇਵਾਵਾਂ ਬਾਰੇ ਤਾਂ ਜਿੰਨਾ ਘੱਟ ਜ਼ਿਕਰ ਕਰੋ, ਉਤਨਾ ਅੱਛਾ, ਕਿਉਂਕਿ ਬਹੁ-ਗਿਣਤੀ ਕਾਲਜ ਲਾਇਬ੍ਰੇਰੀਆਂ ਵਿਚ ਸਿਵਾਏ ਪੁਸਤਕਾਂ ਲੈਣ-ਦੇਣ ਦੇ ਹੋਰ ਕੋਈ ਕੰਮ ਕੀਤਾ ਨਹੀਂ ਜਾਂਦਾ। ਸੰਦਰਭ ਸੇਵਾ ਤਾਂ ਪੂਰੀ ਤਰ੍ਹਾਂ ਜਿਵੇਂ ਗਾਇਬ। ਜਦ ਇਹ ਕਾਲਜ ਵਿਦਿਆਰਥੀ ਯੂਨੀਵਰਸਿਟੀਆਂ ਵਿਚ ਪਹੁੰਚਦੇ ਹਨ ਤਾਂ ਇੱਕਾ-ਦੁੱਕਾ ਨੂੰ ਛੱਡ ਕੇ ਬਹੁਗਿਣਤੀ ਨੂੰ ਲਾਇਬ੍ਰੇਰੀ ਅਤੇ ਇਸ ਵਿਚਲੀ ਸਾਮੱਗਰੀ ਬਾਰੇ ਕੋਈ ਗਿਆਨ ਨਹੀਂ ਹੁੰਦਾ, ਕਿਉਂਕਿ ਕਾਲਜਾਂ ਵਿਚ ਲੋੜੀਂਦੀ ਲਾਇਬ੍ਰੇਰੀ ਸੇਵਾ ਪ੍ਰਦਾਨ ਨਹੀਂ ਕੀਤੀ ਜਾਂਦੀ।

**10.6. ਲਾਇਬ੍ਰੇਰੀ ਕਰਮਚਾਰੀ :** ਬਹੁ-ਗਿਣਤੀ ਕਾਲਜ ਲਾਇਬ੍ਰੇਰੀਆਂ ਵਿਚ ਕਾਫੀ ਹੱਦ ਤਕ ਸਟਾਫ਼ ਦੀ ਥੁੜ੍ਹ ਮਹਿਸੂਸ ਕੀਤੀ ਜਾਂਦੀ ਹੈ। ਅਨੇਕ ਲਾਇਬ੍ਰੇਰੀਆਂ ਵਿਚ ਇਕ ਜਾਂ ਦੋ ਸਟਾਫ਼ ਮੈਂਬਰ ਹੁੰਦੇ ਹਨ, ਜੋ ਲਾਇਬ੍ਰੇਰੀ ਦਾ ਸਾਰਾ ਕੰਮ ਤਸੱਲੀਬਖ਼ਸ ਢੰਗ ਨਾਲ ਨਹੀਂ ਨਿਭਾ ਸਕਦੇ। ਕਾਲਜ ਲਾਇਬ੍ਰੇਰੀਅਨ ਨੂੰ ਅਜੇ ਵੀ ਅਧਿਆਪਕਾਂ ਦੇ ਬਰਾਬਰ ਨਹੀਂ ਸਮਝਿਆ ਜਾਂਦਾ, ਬਾਵਜੂਦ ਇਸ ਦੇ ਕਿ ਉਨ੍ਹਾਂ ਦੇ ਬਰਾਬਰ ਤਨਖ਼ਾਹ ਸਕੇਲ ਮਿਲ ਚੁੱਕਾ ਹੈ। ਉਸ ਨੂੰ ਕੰਮ ਕਰਨ ਦੀ ਪੂਰੀ ਜ਼ਿੰਮੇਵਾਰੀ ਨਹੀਂ ਦਿੱਤੀ ਜਾਂਦੀ ਅਤੇ ਨਾ ਹੀ ਉਸ ਦੇ ਵਿਚਾਰਾਂ ਨੂੰ ਵੱਧਣ ਫੁੱਲਣ ਦਿੱਤਾ ਜਾਂਦਾ ਹੈ।

**10.7. ਵਰਤਮਾਨ ਸਥਿਤੀ ਦੇ ਕਾਰਨ :** ਕਾਲਜ ਲਾਇਬ੍ਰੇਰੀਆਂ ਦੀ ਇਸ ਤਰ੍ਹਾਂ ਦੀ ਮੰਦਭਾਗੀ ਹਾਲਤ ਸ਼ਾਇਦ ਇਸ ਕਰਕੇ ਹੈ ਕਿ ਅਸੀਂ ਕਾਲਜ ਵਿਦਿਆ ਦਾ ਇਹ ਮਨੋਰਥ ਨਹੀਂ ਪਛਾਣਿਆ ਕਿ ਨਵੀਂ ਪੀੜ੍ਹੀ ਵਿਚ ਬੌਧਿਕ ਆਜ਼ਾਦੀ ਪ੍ਰਫੁੱਲਤ ਹੋਵੇ, ਗਿਆਨ ਵਿਚ ਵਾਧਾ ਹੋਵੇ,

ਦੇਸ਼ ਪਿਆਰ ਜਾਗੇ ਅਤੇ ਸਮਾਜ ਦੇ ਭਲਾਈ ਦੇ ਕੰਮਾਂ ਵਿਚ ਰੁਚੀ ਪੈਦਾ ਹੋਵੇ। ਆਜ਼ਾਦੀ ਦੇ ਬਾਅਦ ਬੇਸ਼ਕ ਅਸੀਂ ਅਨੇਕ ਵਿਦਿਅਕ ਕਮਿਸ਼ਨ, ਕਮੇਟੀਆਂ ਨਿਯੁਕਤ ਕੀਤੀਆਂ, ਨੀਤੀਆਂ ਘੜ੍ਹੀਆਂ, ਪਰ ਅਫ਼ਸੋਸ ਕਿ ਨੌਜਵਾਨਾਂ ਵਿਚ ਚਰਿੱਤਰ ਉੱਚਾ ਚੁੱਕਣ, ਦੇਸ਼ ਉਸਾਰੂ ਰੁਝਾਨ ਪੈਦਾ ਕਰਨ, ਖੋਜ ਨੂੰ ਅੱਗੇ ਤੋਰਨ ਵਿਚ ਬਹੁਤਾ ਸਫ਼ਲ ਨਹੀਂ ਹੋਏ। ਸਾਡੇ ਵਿਦਿਅਕ ਢਾਂਚੇ ਵਿਚ ਪ੍ਰੇਰਣਾ ਨਾਂ ਦੀ ਕੋਈ ਚੀਜ਼ ਨਜ਼ਰ ਨਹੀਂ ਆਉਂਦੀ, ਜਿਸ ਤੋਂ ਵਿਦਿਆਰਥੀ ਆਪਣੇ ਅੰਦਰ ਜਿਗਿਆਸਾ ਪੈਦਾ ਕਰਨ ਅਤੇ ਲਾਇਬ੍ਰੇਰੀਆਂ ਵਿਚ ਉਪਲਬਧ ਗਿਆਨ ਦੀ ਵਰਤੋਂ ਕਰਨ।

ਸਾਡੇ ਵਿਦਿਅਕ ਢਾਂਚੇ ਵਿਚ ਲਾਇਬ੍ਰੇਰੀ ਦੇ ਯੋਗ ਸਥਾਨ ਦੀ ਭਾਲ ਅਜੇ ਵੀ ਜਾਰੀ ਹੈ, ਸੰਘਰਸ਼ ਅਜੇ ਵੀ ਚਲ ਰਿਹਾ ਹੈ। ਵਿਦਿਆਰਥੀਆਂ ਵਿਚ ਲਾਇਬ੍ਰੇਰੀ ਪ੍ਰਤੀ ਰੁਚੀ ਦੀ ਅਜੇ ਵੀ ਘਾਟ ਹੈ। ਸੱਚ ਤਾਂ ਇਹ ਹੈ ਕਿ ਲਾਇਬ੍ਰੇਰੀਅਨਾਂ ਨੇ ਵੀ ਇਸ ਸਬੰਧੀ ਬਹੁਤਾ ਕੁਝ ਨਹੀਂ ਕੀਤਾ। ਉਨ੍ਹਾਂ ਨੂੰ ਤਨਖ਼ਾਹ ਸਕੇਲ ਮਿਲ ਗਏ, ਉਨ੍ਹਾਂ ਦੀ ਪਦ-ਉੱਨਤੀ ਹੋਈ, ਉਨ੍ਹਾਂ ਦੀ ਅਗਲੇਰੀ ਪ੍ਰਮੋਸ਼ਨ ਵੀ ਹੋਈ, ਪਰ ਅਫ਼ਸੋਸ ਉਹ ਖੁਦ ਗਤੀਸ਼ੀਲ ਹੋ ਕੇ ਇਸ ਵਿਵਸਾਇ ਨੂੰ ਲੋੜੀਂਦੀ ਅਗਵਾਈ ਪ੍ਰਦਾਨ ਨਹੀਂ ਕਰ ਸਕੇ।

10.8. ਭਵਿਖ ਵਿਚ ਆਸ : ਲੋੜ ਹੈ ਇਸ ਵੇਲੇ ਸਾਕਾਰਤਮਕ ਸੋਚ ਦੀ। ਲਾਇਬ੍ਰੇਰੀ ਕਿੱਤੇ ਨੂੰ ਨਿੱਜੀ ਸਵਾਰਥ ਤੋਂ ਉਪਰ ਉਠ ਕੇ ਸੋਚਣ ਅਤੇ ਕ੍ਰਿਆਸ਼ੀਲ ਹੋਣ ਦੀ ਲੋੜ ਹੈ ਤਾਂ ਜੋ ਆਉਣ ਵਾਲੇ ਕੱਲ੍ਹ ਦਾ ਸਾਹਮਣਾ ਕਰ ਸਕੇ। ਆਉਣ ਵਾਲੇ ਸਮੇਂ ਵਿਚ ਨਵੀਂ ਤਕਨਾਲੋਜੀ ਸਦਕਾ ਲਾਇਬ੍ਰੇਰੀਆਂ ਵਿਚ ਕੰਪਿਊਟਰ ਆ ਰਹੇ ਹਨ, ਜਿਸ ਲਈ ਲਾਇਬ੍ਰੇਰੀ ਸਟਾਫ਼ ਨੂੰ ਤਿਆਰ ਰਹਿਣਾ ਚਾਹੀਦਾ ਹੈ। ਭਾਰਤ ਸਰਕਾਰ ਨੇ ਯੂ.ਜੀ.ਸੀ. ਦੇ ਸਲਾਹ ਮਸ਼ਵਰੇ ਨਾਲ INFLIBNET ਜਾਂ ਲਾਇਬ੍ਰੇਰੀ ਐਂਡ ਇਨਫਾਰਮੇਸ਼ਨ ਨੈਟਵਰਕ ਕਈ ਸਾਲਾਂ ਤੋਂ ਕੰਮ ਕਰ ਰਿਹਾ ਹੈ। ਇਸ ਵਿਚ ਅਨੇਕ ਯੂਨੀਵਰਸਿਟੀ ਲਾਇਬ੍ਰੇਰੀਆਂ ਦੇ ਨਾਲ ਨਾਲ 500 ਕਾਲਜ ਲਾਇਬ੍ਰੇਰੀਆਂ ਵੀ ਜੋੜੀਆਂ ਜਾਣਗੀਆਂ। ਇਸ ਤਰ੍ਹਾਂ ਇਨ੍ਹਾਂ ਸਾਰੀਆਂ ਲਾਇਬ੍ਰੇਰੀਆਂ ਦੀ ਸਾਮੱਗਰੀ ਅਤੇ ਪੁਸਤਕ ਸੰਗ੍ਰਹਿ ਇਕ ਹੀ ਜਾਪਣਗੇ ਅਤੇ ਕੰਪਿਊਟਰ ਰਾਹੀਂ ਉਨ੍ਹਾਂ ਦੀ ਭਾਲ ਅਤੇ ਵਰਤੋਂ ਕੀਤੀ ਜਾ ਸਕੇਗੀ। ਲਾਇਬ੍ਰੇਰੀ ਸਹਿਯੋਗ ਦੇ ਖੇਤਰ ਵਿਚ ਇਸ ਨੈਟਵਰਕ ਦੇ ਅਮਲ ਵਿਚ ਆਉਣ ਨਾਲ ਇਕ ਬਹੁਤ ਵੱਡਾ ਕ੍ਰਾਂਤੀਕਾਰੀ ਕਦਮ ਚੁਕਿਆ ਗਿਆ ਹੈ।

ਇਸ ਤੋਂ ਇਲਾਵਾ ਹੋਰ ਨੈਟਵਰਕ ਜਿਵੇਂ ਡੈਲਟੈਟ (DELNET), ਕੈਲਿਬਨੈਟ, ਮਾਲਿਬਨੈਟ, ਬੋਨੈਟ, ਸਰਨੈਟ, ਪੁਨੇਨੈਟ, ਇਤਿਆਦ ਅਨੇਕਾਂ ਸਥਾਪਤ ਹੋ ਚੁਕੇ ਹਨ ਅਤੇ ਲਾਇਬ੍ਰੇਰੀਆਂ ਦੇ ਕੰਪਿਊਟਰੀਕਰਨ ਸੰਬੰਧੀ ਯਤਨਸ਼ੀਲ ਹਨ। ਭਾਰਤ ਦੇ ਅਨੇਕਾਂ ਕਾਲਜ ਲਾਇਬ੍ਰੇਰੀਆਂ ਨੇ, ਵਿਸ਼ੇਸ਼ ਕਰ ਯੂ.ਜੀ.ਸੀ. ਦੀ 'ਨੈਕ' ਕੌਂਸਿਲ ਦੇ ਨਿਰੀਖਣ ਸਮੇਂ, ਕੰਪਿਊਟਰੀਕਰਣ ਪ੍ਰਤੀ ਠੋਸ ਕਦਮ ਚੁਕੇ ਹਨ। ਇਸ ਗਤੀ ਨਾਲ ਆਉਣ ਵਾਲੇ ਪੰਜ-ਸੱਤ ਸਾਲਾਂ ਵਿਚ ਕਾਲਜ ਲਾਇਬ੍ਰੇਰੀਆਂ ਵੱਡੀ ਗਿਣਤੀ ਵਿਚ ਆਪਣੇ ਕਾਰਜ ਨੂੰ ਕੰਪਿਊਟਰੀਕ੍ਰਿਤ ਕਰ ਲੈਣ ਦੀ ਆਸ ਹੈ।

ਇਸ ਲਈ ਸਾਨੂੰ ਹੋਰ ਯਤਨਸ਼ੀਲ ਹੋ ਕੇ ਲਾਇਬ੍ਰੇਰੀ ਨੂੰ ਕਾਲਜ ਵਿਦਿਆ ਦਾ ਇਕ ਮਹੱਤਵਪੂਰਣ ਅੰਗ ਬਣਾਉਣਾ ਪਵੇਗਾ, ਜਿਥੇ ਵਿਦਿਆਰਥੀ ਦੇਸ਼ ਦੇ ਸਭਿਆਚਾਰ ਬਾਰੇ ਜਾਣਕਾਰੀ ਲੈ ਕੇ ਅਤੇ ਵਿਦਿਅਕ ਉਚਾਈਆਂ ਪ੍ਰਾਪਤ ਕਰਕੇ ਲਾਇਬ੍ਰੇਰੀ ਨੂੰ ਵਿਦਿਅਕ ਢਾਂਚੇ ਦਾ

ਮਹੱਤਵਪੂਰਣ ਅੰਗ ਬਣਾਉਣ ਵਿਚ ਸਹਾਈ ਹੋਣ।

## ਹਵਾਲੇ

1. India, University Education Commission (Chairman : S. Radhakrishnan) *Report,* Delhi : Manager of Publication, 1949, p. 111.
2. S.R. Ranganathan, *School and College Libraries,* Madras : Madras Library Association, 1942.
3. Sewa Singh and Madhuri Arora (Eds.) *Handbook of College Libraries,* New Delhi : Beacon Books, 1995, pp. 145-156.

ਅਧਿਆਇ 8

# ਯੂਨੀਵਰਸਿਟੀ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

## 1. ਭੂਮਿਕਾ

ਯੂਨੀਵਰਸਿਟੀ ਉਚੇਰੀ ਸਿੱਖਿਆ ਅਤੇ ਖੋਜ ਦਾ ਪ੍ਰਮੁੱਖ ਕੇਂਦਰ ਹੈ। ਵਿਦਿਆਰਥੀ ਆਪਣੀ ਦਿਲਚਸਪੀ ਦੇ ਵਿਸ਼ੇ ਉਪਰ ਵਿਸ਼ੇਸ਼ ਅਤੇ ਡੂੰਘੇ ਅਧਿਐਨ ਰਾਹੀਂ ਵਿਦਵਤਾ ਅਤੇ ਮੁਹਾਰਤ ਹਾਸਲ ਕਰ ਸਕਦੇ ਹਨ। ਇਹ ਵਿਦਿਅਕ ਕੇਂਦਰ ਗਿਆਨ ਅਤੇ ਵਿਗਿਆਨ ਦੇ ਹਰ ਖੇਤਰ ਵਿਚ ਵਿਦਿਆਰਥੀਆਂ ਦਾ ਮਾਰਗ-ਦਰਸ਼ਨ ਕਰਦਾ ਹੈ। ਇਥੇ ਖੋਜਾਂ ਰਾਹੀਂ ਨਵੇਂ ਗਿਆਨ ਦੀ ਰਚਨਾ ਅਤੇ ਗਿਆਨ ਪ੍ਰਸਾਰ ਵਲ ਉਚੇਚਾ ਧਿਆਨ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਗਿਆਨ ਦੀ ਰਚਨਾ, ਸੁਰੱਖਿਆ ਅਤੇ ਵਿਕਾਸ ਵਿਚ ਯੂਨੀਵਰਸਿਟੀ ਵਿਦਿਆ ਦਾ ਬਹੁਤ ਯੋਗਦਾਨ ਹੁੰਦਾ ਹੈ।

## 2. ਯੂਨੀਵਰਸਿਟੀ ਦੀ ਪਰਿਭਾਸ਼ਾ

ਯੂਨੀਵਰਸਿਟੀ ਦਾ ਸੰਕਲਪ ਦੇਸ਼ ਵਿਦੇਸ਼ ਵਿਚ ਕਾਫੀ ਪੁਰਾਣਾ ਹੋਣ ਕਰਕੇ ਇਸ ਦੀਆਂ ਅਨੇਕ ਪਰਿਭਾਸ਼ਾਵਾਂ ਮਿਲਦੀਆਂ ਹਨ। ਪ੍ਰਸਿੱਧ ਵਿਦਵਾਨ ਕਾਰਲ ਜਾਸਪਰਜ਼ ਦੀ ਸੰਖੇਪ ਅਤੇ ਮਹੱਤਵਪੂਰਨ ਪਰਿਭਾਸ਼ਾ ਰਾਹੀਂ ਯੂਨੀਵਰਸਿਟੀ ਨੂੰ "ਸੱਚ ਦੀ ਭਾਲ ਵਿਚ ਮਸਰੂਫ਼ ਵਿਦਵਾਨਾਂ ਅਤੇ ਵਿਦਿਆਰਥੀਆਂ ਦੀ ਬਿਰਾਦਰੀ" ਕਿਹਾ ਹੈ। ਇਹ ਯੂਨੀਵਰਸਿਟੀ ਦੇ ਸਰੂਪ ਨੂੰ ਸੰਪੂਰਨ ਰੂਪ ਵਿਚ ਉਜਾਗਰ ਕਰਦੀ ਹੈ। ਇਸ ਨੂੰ ਹੋਰ ਅੱਗੇ ਤੋਰਦੇ ਹੋਏ ਥਾਮਸ ਕਾਰਲਾਇਲ ਨੇ ਬੜੇ ਹੀ ਸੁੰਦਰ ਸ਼ਬਦਾਂ ਵਿਚ ਬਿਆਨ ਕੀਤਾ ਹੈ ਕਿ "ਇਕ ਸੱਚੀ ਯੂਨੀਵਰਸਿਟੀ ਪੁਸਤਕਾਂ ਦਾ ਸੰਗ੍ਰਹਿ ਹੈ।" ਇਸ ਕਥਨ ਤੋਂ ਯੂਨੀਵਰਸਿਟੀ ਅਤੇ ਇਸ ਦੀ ਲਾਇਬ੍ਰੇਰੀ ਦੀ ਮਹੱਤਤਾ ਦੀ ਝਲਕ ਮਿਲਦੀ ਹੈ।

ਯੂਨੀਵਰਸਿਟੀ ਸੱਚ, ਦਲੀਲ, ਧੀਰਜ ਅਤੇ ਮਨੁੱਖਤਾ ਦਾ ਪ੍ਰਤੀਕ ਹੈ। ਇਹ ਵਿਸ਼ਵ ਦੀ ਸਮੁੱਚੀ ਉੱਨਤੀ ਵਿਚ ਸਹਾਇਤਾ ਕਰਦੀ ਹੈ ਅਤੇ ਕੌਮ ਅਤੇ ਜਨ-ਕਲਿਆਣ ਦੇ ਕੰਮਾਂ ਪ੍ਰਤੀ ਸੋਚਵਾਨ ਹੈ। ਜਿਨ੍ਹਾਂ ਬੁਨਿਆਦੀ ਕੀਮਤਾਂ ਨੂੰ ਯੂਨੀਵਰਸਿਟੀ ਪ੍ਰਾਪਤ ਕਰਨਾ ਚਾਹੁੰਦੀ ਹੈ, ਉਹ ਬਦਲਦੇ ਸਮਕਾਲੀਨ ਸਮਾਜ ਨਾਲ ਸੰਬੰਧਿਤ ਹਨ। ਇਸ ਲਈ ਆਧੁਨਿਕ ਯੂਨੀਵਰਸਿਟੀ ਕੰਮ ਦੇ ਪਰੰਪਰਾਗਤ ਕਾਰਜਾਂ-ਅਧਿਆਪਨ ਅਤੇ ਗਿਆਨ ਦੀ ਖੋਜ ਤਕ ਹੀ ਸੀਮਤ ਨਹੀਂ, ਸਗੋਂ ਇਨ੍ਹਾਂ ਨੂੰ ਹੁਣ ਨਵੇਂ ਵਿਸਤਾਰ ਅਤੇ ਗਹਿਰਾਈਆਂ ਤਕ ਲੈ ਜਾਣ ਦੀ ਲੋੜ ਹੈ।[2]

## 3. ਮਨੋਰਥ ਅਤੇ ਕਰਤੱਵ

ਅੱਜ ਦੀ ਉਚੇਰੀ ਸਿੱਖਿਆ ਵਿਚ ਯੂਨੀਵਰਸਿਟੀ ਦੀ ਮਹੱਤਵਪੂਰਣ ਭੂਮਿਕਾ ਹੈ। ਯੂਨੀਵਰਸਿਟੀ ਦਾ ਇਤਿਹਾਸ ਕਾਫ਼ੀ ਪੁਰਾਣਾ ਹੈ। ਭਾਰਤ ਵਿਚ ਨਾਲੰਦਾ, ਟੈਕਸਿਲਾ, ਵੱਲਭੀ ਆਦਿ ਯੂਨੀਵਰਸਿਟੀਆਂ ਪੁਰਾਤਨ ਕਾਲ ਵਿਚ ਸਥਿਤ ਸਨ। ਪਰ ਮੁੱਖ ਤੌਰ ਤੇ ਯੂਨੀਵਰਸਿਟੀਆਂ

ਵਿਦਿਆ ਦਾ ਵਿਕਾਸ ਵੀਹਵੀਂ ਸਦੀ ਵਿਚ ਹੀ ਹੋਇਆ ਹੈ।

ਕਿਸੇ ਦੇਸ਼ ਦੇ ਆਰਥਕ ਅਤੇ ਸਮਾਜਕ ਵਿਕਾਸ ਵਿਚ ਯੂਨੀਵਰਸਿਟੀ ਦਾ ਸਥਾਨ ਮੁੱਖ ਹੁੰਦਾ ਹੈ ਕਿਉਂਕਿ ਇਹ ਮਨੁੱਖੀ ਸ੍ਰੋਤ ਤਿਆਰ ਕਰਦੀ ਹੈ ਜੋ ਸਰਕਾਰੀ ਅਤੇ ਗ਼ੈਰ-ਸਰਕਾਰੀ ਕੰਮਾਂ ਵਿਚ ਵੱਖ ਵੱਖ ਪੱਧਰਾਂ ਤੇ ਦੇਸ਼ ਉਸਾਰੀ ਦਾ ਕੰਮ ਕਰਦੇ ਹਨ।

ਯੂਨੀਵਰਸਿਟੀ ਵਿਦਿਆ ਦੇ ਮਨੋਰਥਾਂ ਅਤੇ ਕਰਤੱਵਾਂ ਸੰਬੰਧੀ ਸਭ ਤੋਂ ਪਹਿਲਾਂ ਰਾਧਾਕ੍ਰਿਸ਼ਨਨ ਕਮਿਸ਼ਨ ਨੇ ਵਿਸਤਾਰ ਵਿਚ ਗੱਲ ਤੋਰੀ। ਇਸ ਕਮਿਸ਼ਨ ਨੇ ਯੂਨੀਵਰਸਿਟੀ ਦੇ ਮਨੋਰਥਾਂ ਨੂੰ ਦੇਸ਼ ਦੀ ਬਦਲਦੀ ਸਮਾਜਕ ਅਤੇ ਆਰਥਕ ਸਥਿਤੀ ਦੇ ਸੰਦਰਭ ਵਿਚ ਨਿਸ਼ਚਿਤ ਕਰਨ ਲਈ ਮੁੱਲਵਾਨ ਸੁਝਾਅ ਪੇਸ਼ ਕੀਤੇ।[3] ਇਸੇ ਗੱਲ ਨੂੰ ਹੀ ਕੋਠਾਰੀ ਕਮਿਸ਼ਨ[4] ਨੇ ਅੱਗੇ ਤੋਰਦਿਆਂ ਹੋਇਆਂ ਹੇਠ ਲਿਖੇ ਮਨੋਰਥ ਅਤੇ ਕਰਤੱਵ ਨਿਸ਼ਚਿਤ ਕੀਤੇ :

- ਨਵੇਂ ਗਿਆਨ ਦੀ ਭਾਲ ਅਤੇ ਸੱਚ ਦੀ ਤਲਾਸ਼ ਲਈ ਨਿਰਭੈ ਹੋ ਕੇ ਪ੍ਰਭਾਵਸ਼ਾਲੀ ਯਤਨ ਕਰਨਾ ਅਤੇ ਪੁਰਾਣੇ ਗਿਆਨ ਅਤੇ ਵਿਸ਼ਵਾਸ ਦੀਆਂ ਨਵੀਆਂ ਲੋੜਾਂ ਅਤੇ ਖੋਜਾਂ ਦੀ ਰੋਸ਼ਨੀ ਵਿਚ ਵਿਆਖਿਆ ਕਰਨਾ;
- ਜੀਵਨ ਦੇ ਹਰ ਖੇਤਰ ਵਿਚ ਸਹੀ ਕਿਸਮ ਦੀ ਅਗਵਾਈ ਦੇਣਾ, ਗੁਣੀ ਨੌਜਵਾਨਾਂ ਦੀ ਪਹਿਚਾਣ ਕਰਨਾ ਅਤੇ ਸਰੀਰਕ ਤੰਦਰੁਸਤੀ, ਦਿਮਾਗੀ ਸ਼ਕਤੀ ਦੇ ਵਿਕਾਸ ਅਤੇ ਸਹੀ ਰੁਚੀ, ਮਨੋਬ੍ਰਿਤੀ ਅਤੇ ਨੈਤਿਕ ਅਤੇ ਬੌਧਿਕ ਕੀਮਤਾਂ ਦੀ ਤਿਆਰੀ ਰਾਹੀਂ ਉਨ੍ਹਾਂ ਦੀਆਂ ਸੰਭਾਵਨਾਵਾਂ ਦਾ ਵਿਕਾਸ ਕਰਨਾ;
- ਸਮਾਜ ਨੂੰ ਯੋਗ ਪੁਰਸ਼ ਅਤੇ ਔਰਤਾਂ, ਜਿਨ੍ਹਾਂ ਨੇ ਖੇਤੀਬਾੜੀ, ਕਲਾ, ਚਿਕਿਤਸਾ, ਵਿਗਿਆਨ ਅਤੇ ਤਕਨਾਲੋਜੀ ਅਤੇ ਹੋਰਨਾਂ ਕਿੱਤਿਆਂ ਵਿਚ ਸਿਖਲਾਈ ਪ੍ਰਾਪਤ ਕੀਤੀ ਹੈ, ਮੁਹੱਈਆ ਕਰਨੇ ਜੋ ਸਮਾਜਕ ਮਨੋਰਥਾਂ ਪ੍ਰਤੀ ਸੰਵੇਦਨਸ਼ੀਲ ਵੀ ਹੋਣ;
- ਸਿੱਖਿਆ ਦੇ ਪਸਾਰ ਰਾਹੀਂ ਬਰਾਬਰੀ ਅਤੇ ਸਮਾਜਕ ਨਿਆਂ ਨੂੰ ਪ੍ਰੋਤਸਾਹਨ ਦੇਣ ਲਈ ਯਤਨ ਕਰਨਾ ਅਤੇ ਸਮਾਜਕ ਤੇ ਸਭਿਆਚਾਰਕ ਅੰਤਰ ਘਟਾਉਣੇ; ਅਤੇ
- ਅਧਿਆਪਕਾਂ ਅਤੇ ਵਿਦਿਆਰਥੀਆਂ ਵਿਚ, ਅਤੇ ਉਨ੍ਹਾਂ ਰਾਹੀਂ ਸਮਾਜ ਵਿਚ, ਵਿਅਕਤੀਆਂ ਅਤੇ ਸਮੁਦਾਇ ਵਿਚ, ਚੰਗੇਰੇ ਜੀਵਨ ਦੇ ਪ੍ਰੋਤਸਾਹਨ ਲਈ ਕੀਮਤਾਂ ਅਤੇ ਵਿਵਹਾਰ ਪੈਦਾ ਕਰਨਾ।

ਇਨ੍ਹਾਂ ਮਹੱਤਵਪੂਰਣ ਮਨੋਰਥਾਂ ਦੇ ਨਾਲ ਯੂਨੀਵਰਸਿਟੀ ਅਧਿਆਪਨ ਕਾਰਜ ਵਿਚ ਮਾਪਦੰਡ ਦੇ ਮਿਆਰ ਉੱਚੇ ਚੁੱਕਣੇ, ਬਾਲਗ ਅਤੇ ਸਵੈ-ਸਿੱਖਿਆ ਦੇ ਪ੍ਰੋਗਰਾਮ ਤਿਆਰ ਕਰਨੇ, ਪੱਤਰ-ਵਿਹਾਰ ਸਿੱਖਿਆ ਦਾ ਪਸਾਰ ਕਰਨਾ ਵੀ ਸ਼ਾਮਲ ਕੀਤੇ ਜਾਂਦੇ ਹਨ।

ਭਾਰਤ ਸਰਕਾਰ ਨੇ 1986 ਵਿਚ ਨਵੀਂ ਵਿਦਿਅਕ ਨੀਤੀ[5] ਤਿਆਰ ਕਰਕੇ ਮਨੁੱਖੀ ਸ੍ਰੋਤ ਦੇ ਵਿਕਾਸ ਅਤੇ ਸਮਾਜ ਨੂੰ 21ਵੀਂ ਸਦੀ ਵਿਚ ਲੈ ਜਾਣ ਵਾਸਤੇ ਸਿੱਖਿਆ ਇਕ ਮੁੱਢਲਾ ਅੰਗ ਮੰਨੀ ਗਈ ਹੈ।

ਅਮਰੀਕਨ ਵਿਦਵਾਨਾਂ ਵਿਲਸਨ ਅਤੇ ਟਾਬਰ[6] ਨੇ ਯੂਨੀਵਰਸਿਟੀ ਦੇ ਹੇਠ ਲਿਖੇ ਕਾਰਜ ਨਿਸ਼ਚਿਤ ਕੀਤੇ ਹਨ :

1. ਗਿਆਨ ਅਤੇ ਵਿਚਾਰਾਂ ਦੀ ਸੁਰੱਖਿਆ;

2. ਅਧਿਆਪਨ;
3. ਖੋਜ;
4. ਪ੍ਰਕਾਸ਼ਨ;
5. ਸਿੱਖਿਆ ਅਤੇ ਗਿਆਨ ਦਾ ਵਿਸਤਾਰ; ਅਤੇ
6. ਵਿਆਖਿਆ।

4. ਯੂਨੀਵਰਸਿਟੀ ਲਾਇਬ੍ਰੇਰੀ

ਉਚੇਰੀ ਵਿਦਿਆ ਦੇ ਮਨੋਰਥਾਂ ਨੂੰ ਅਮਲੀ ਜਾਮਾ ਪਹਿਨਾਉਣ ਖਾਤਰ ਹੇਠ ਲਿਖੇ ਚਾਰ ਤੱਤ ਜ਼ਰੂਰੀ ਹਨ :

(ੳ) ਵਿਦਿਆਰਥੀ ;
(ਅ) ਅਧਿਆਪਕ;
(ੲ) ਪ੍ਰਯੋਗਸ਼ਾਲਾ ; ਅਤੇ
(ਸ) ਲਾਇਬ੍ਰੇਰੀ।

ਯੂਨੀਵਰਸਿਟੀ ਵਿਚ ਪੜ੍ਹੇ ਲਿਖੇ, ਸੂਝਵਾਨ ਵਿਦਿਆਰਥੀਆਂ ਨੂੰ ਢੁੱਕਵੀ ਸਿੱਖਿਆ ਦੇਣ ਲਈ ਵਿਦਵਾਨ ਅਧਿਆਪਕਾਂ ਦੀ ਲੋੜ ਹੁੰਦੀ ਹੈ। ਅਧਿਆਪਕਾਂ ਦੀ ਸਮਰੱਥਾ ਕਾਫ਼ੀ ਹੱਦ ਤਕ ਉਨ੍ਹਾਂ ਨੂੰ ਦਿੱਤੀ ਜਾਂਦੀ ਸਾਮੱਗਰੀ, ਉਪਰ ਨਿਰਭਰ ਕਰਦੀ ਹੈ। ਸਗੋਂ ਇਹ ਕਹਿਣਾ ਵੀ ਅਨੁਚਿਤ ਨਹੀਂ ਹੋਵੇਗਾ ਕਿ ਵਿਦਿਆਰਥੀ, ਅਧਿਆਪਕ ਅਤੇ ਪ੍ਰਯੋਗਸ਼ਾਲਾ ਲਈ ਲਾਇਬ੍ਰੇਰੀ ਦਾ ਹੋਣਾ ਅਤਿ ਜ਼ਰੂਰੀ ਹੈ। ਲਾਇਬ੍ਰੇਰੀ ਬਿਨਾਂ ਨਾ ਤਾਂ ਵਿਦਿਆਰਥੀ ਚੰਗੀ ਤਰ੍ਹਾਂ ਪੜ੍ਹਾਈ ਲਿਖਾਈ ਦਾ ਕੰਮ ਕਰ ਸਕਦੇ ਹਨ, ਨਾ ਅਧਿਆਪਕ ਕੁਸ਼ਲਤਾ-ਪੂਰਵਕ ਨਵੀਨ ਗਿਆਨ ਦੀ ਸਹਾਇਤਾ ਨਾਲ ਪੜ੍ਹਾ ਸਕਦੇ ਹਨ ਅਤੇ ਨਾ ਹੀ ਬਿਨਾ ਲਾਇਬ੍ਰੇਰੀ ਦੇ ਪ੍ਰਯੋਗਸ਼ਾਲਾ ਵਿਚ ਭਿੰਨ ਭਿੰਨ ਪ੍ਰਯੋਗ ਕੀਤੇ ਜਾ ਸਕਦੇ ਹਨ, ਕਿਉਂਕਿ ਪ੍ਰਯੋਗ ਕਰਨ ਵਾਸਤੇ ਸਿਧਾਂਤਕ ਅਧਿਐਨ ਅਤੇ ਆਂਕੜੇ ਬਹੁਤ ਜ਼ਰੂਰੀ ਹਨ। ਇਸ ਪ੍ਰਕਾਰ ਲਾਇਬ੍ਰੇਰੀ ਆਪਣੇ ਫ਼ਰਜ਼ ਵਿਦਿਆਰਥੀਆਂ, ਅਧਿਆਪਕਾਂ ਅਤੇ ਖੋਜੀਆਂ ਪ੍ਰਤੀ ਨਿਭਾਉਂਦੀ ਹੈ। ਲਾਇਬ੍ਰੇਰੀ ਵਿਦਿਆਰਥੀਆਂ ਨੂੰ ਅਜਿਹੀ ਸਿਖਲਾਈ, ਮਾਹੌਲ ਅਤੇ ਸਹੂਲਤਾਂ ਦਿੰਦੀ ਹੈ ਕਿ ਉਹ ਬਾਅਦ ਵਿਚ ਆਪਣੇ ਤੌਰ ਤੇ ਵੀ ਲੋੜੀਂਦੇ ਸਾਹਿਤ ਦੀ ਭਾਲ ਕਰ ਸਕਦੇ ਹਨ ਅਤੇ ਲੋੜ ਅਨੁਸਾਰ ਵਰਤੋਂ ਕਰ ਸਕਦੇ ਹਨ।

ਉਪਰੋਕਤ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਲਾਇਬ੍ਰੇਰੀ ਯੂਨੀਵਰਸਿਟੀ ਦੀ ਅਜਿਹੀ ਸੰਸਥਾ ਹੈ, ਜੋ ਭਰਪੂਰ ਵਰਤੋਂ ਲਈ ਗਿਆਨ ਇਕੱਤਰ ਅਤੇ ਸੰਗਠਿਤ ਕਰਦੀ ਹੈ। ਨਵੀਨ ਗਿਆਨ ਦੀ ਰਚਨਾ, ਸੁਰੱਖਿਆ ਅਤੇ ਵਿਕਾਸ ਵਾਸਤੇ ਪ੍ਰਯੋਗਸ਼ਾਲਾ ਅਤੇ ਲਾਇਬ੍ਰੇਰੀ ਦੋਹਾਂ ਦੀ ਲੋੜ ਹੁੰਦੀ ਹੈ। ਵਿਗਿਆਨ ਅਤੇ ਤਕਨਾਲੋਜੀ ਦੇ ਵਿਸ਼ਿਆਂ ਲਈ ਪ੍ਰਯੋਗਸ਼ਾਲਾ ਅਤੇ ਲਾਇਬ੍ਰੇਰੀ ਦੋਵੇਂ ਬਹੁਤ ਜ਼ਰੂਰੀ ਹਨ, ਜਦ ਕਿ ਮਾਨਵ ਅਤੇ ਸਮਾਜਕ ਵਿਗਿਆਨ ਦੇ ਵਿਸ਼ਿਆਂ ਲਈ ਲਾਇਬ੍ਰੇਰੀ ਹੀ ਮਹੱਤਵਪੂਰਣ ਹੈ, ਜੋ ਇਕ ਤਰ੍ਹਾਂ ਦੀ ਪ੍ਰਯੋਗਸ਼ਾਲਾ ਦਾ ਕਾਰਜ ਕਰਦੀ ਹੈ। ਇਕ ਪ੍ਰਭਾਵਸ਼ਾਲੀ ਲਾਇਬ੍ਰੇਰੀ ਵਿਗਿਆਨ, ਸਮਾਜ ਵਿਗਿਆਨ, ਮਾਨਵ ਵਿਗਿਆਨ ਦੀ ਖੋਜ ਵਿਚ ਰੁੱਝੇ ਵਿਦਵਾਨਾਂ ਦਾ ਸਮਾਂ ਬਚਾਉਣ ਵਿਚ ਪੂਰਾ ਯੋਗਦਾਨ ਪਾਉਂਦੀ ਹੈ।

ਯੂਨੀਵਰਸਿਟੀ ਨੂੰ ਪੁਸਤਕਾਂ ਦਾ ਸੰਗ੍ਰਹਿ ਮੰਨਿਆ ਗਿਆ ਹੈ। ਜੇਕਰ ਯੂਨੀਵਰਸਿਟੀ ਦਾ ਕੰਮ ਸੱਚ ਦੀ ਭਾਲ, ਗਿਆਨ ਦਾ ਪਸਾਰ, ਦਿਮਾਗ ਦੀ ਸਮ੍ਰਿਧੀ ਅਤੇ ਸਿਖਲਾਈ ਹੈ ਤਾਂ ਉਸ ਦੀ ਲਾਇਬ੍ਰੇਰੀ ਯੂਨੀਵਰਸਿਟੀ ਦੇ ਅਜਿਹੇ ਮਨੋਰਥਾਂ ਨੂੰ ਹੀ ਉਜਾਗਰ ਕਰਦੀ ਹੈ।

ਯੂਨੀਵਰਸਿਟੀ ਢਾਂਚੇ ਵਿਚ ਲਾਇਬ੍ਰੇਰੀ ਦੀ ਮਹੱਤਤਾ ਨੂੰ ਪਛਾਣਦੇ ਹੋਏ ਅਮਰੀਕਾ ਦੇ ਭੂਤਪੂਰਵ ਪ੍ਰਧਾਨ ਜਾਹਨ ਕੇਨੇਡੀ ਨੇ 1963 ਵਿਚ ਉਥੋਂ ਦੀ ਕਾਂਗਰਸ (ਪਾਰਲੀਆਮੈਂਟ) ਦੇ ਸਾਹਮਣੇ ਇਸ ਤਰ੍ਹਾਂ ਬਿਆਨ ਦਿੱਤਾ ਸੀ :

"ਅੱਜ ਕਲ੍ਹ ਕਿਉਂਕਿ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਘੱਟ ਲੈਕਚਰਾਂ ਅਤੇ ਵੱਧ ਸੁਤੰਤਰ ਅਧਿਐਨ ਵਲ ਝੁਕਾਅ ਹੈ, ਇਸ ਲਈ ਕਾਲਜ ਅਤੇ ਯੂਨੀਵਰਸਿਟੀ ਲਾਇਬ੍ਰੇਰੀਆਂ ਸਾਡੇ ਵਿਦਿਆਰਥੀਆਂ ਦੇ ਜੀਵਨ ਵਿਚ ਹੋਰ ਵੀ ਆਵੱਸ਼ਕ ਤੱਤ ਬਣ ਜਾਂਦੀਆਂ ਹਨ।"[7]

ਯੂਨੀਵਰਸਿਟੀ ਗ੍ਰਾਂਟਸ ਕਮੇਟੀ (ਬਰਤਾਨੀਆ) ਨੇ ਆਪਣੀ 1921 ਦੀ ਰਿਪੋਰਟ ਵਿਚ ਲਿਖਿਆ ਸੀ :

"ਯੂਨੀਵਰਸਿਟੀ ਦੀ ਵਿਅਕਤੀਗਤ ਵਿਸ਼ੇਸ਼ਤਾ ਅਤੇ ਕਾਰਜ-ਕੁਸ਼ਲਤਾ ਦਾ ਅੰਦਾਜ਼ਾ ਇਸ ਦੇ ਕੇਂਦਰੀ ਅੰਗ ਲਾਇਬ੍ਰੇਰੀ ਤੋਂ ਲਗਾਇਆ ਜਾ ਸਕਦਾ ਹੈ। ਲਾਇਬ੍ਰੇਰੀ ਦਾ ਰੱਖ ਰਖਾਉ ਯੂਨੀਵਰਸਿਟੀ ਦੇ ਪਹਿਲੇ ਅਤੇ ਮੋਢੀ ਕੰਮਾਂ ਵਿਚ ਆਉਂਦਾ ਹੈ ਅਤੇ ਇਹ ਯੂਨੀਵਰਸਿਟੀ ਦੇ ਸਾਧਨਾਂ ਵਿਚ ਮਹੱਤਵਪੂਰਣ ਹੈ।"[8]

ਇਸ ਕਥਨ ਦੀ ਪ੍ਰੋੜ੍ਹਤਾ ਪੈਰੀ ਕਮੇਟੀ ਦੀ ਰਿਪੋਰਟ (1967) ਵਿਚ ਇਹ ਕਹਿ ਕੇ ਕੀਤੀ ਗਈ ਕਿ "ਇਹ ਅੱਜ ਵੀ ਉਤਨਾ ਹੀ ਸੱਚ ਹੈ, ਜਿਤਨਾ 45 ਵਰ੍ਹੇ ਪਹਿਲਾਂ ਜਦੋਂ ਇਹ ਲਿਖਿਆ ਗਿਆ ਸੀ।"[9] ਇਹ ਹੀ ਨਹੀਂ, ਸਗੋਂ ਇਹ ਅੱਜ ਵੀ ਉਤਨਾ ਹੀ ਸੱਚ ਹੈ।

ਬਰਤਨਾਨੀਆ ਦੀ ਹੀ ਐਟਕਿਨਸਨ ਰਿਪੋਰਟ (1976) ਵਿਚ ਯੂਨੀਵਰਸਿਟੀ ਲਾਇਬ੍ਰੇਰੀ ਬਾਰੇ ਕੁਝ ਇਸ ਤਰ੍ਹਾਂ ਵਿਚਾਰ ਪ੍ਰਗਟ ਕੀਤੇ ਗਏ ਸਨ ਕਿ "ਇਹ ਯੂਨੀਵਰਸਿਟੀ ਦੀ ਲਾਇਬ੍ਰੇਰੀ ਉਸ ਦਾ ਕੇਂਦਰੀ ਅੰਗ ਹੈ। ਸ੍ਰੋਤ ਦੇ ਤੌਰ ਤੇ ਇਸ ਦਾ ਕੇਂਦਰੀ ਅਤੇ ਮੁੱਖ ਸਥਾਨ ਹੈ, ਕਿਉਂਕਿ ਇਹ ਯੂਨੀਵਰਸਿਟੀ ਦੇ ਸਾਰੇ ਕਰਤੱਵਾਂ ਦੀ ਸੰਤੁਸ਼ਟੀ ਕਰਦੀ ਹੈ।"[10]

### 5. ਯੂਨੀਵਰਸਿਟੀ ਲਾਇਬ੍ਰੇਰੀ ਦੇ ਮਨੋਰਥ ਅਤੇ ਕਰਤੱਵ

ਯੂਨੀਵਰਸਿਟੀ ਦੇ ਮਨੋਰਥਾਂ ਦੀ ਪੂਰਤੀ ਵਾਸਤੇ ਯੂਨੀਵਰਸਿਟੀ ਲਾਇਬ੍ਰੇਰੀ ਨੂੰ ਆਪਣੇ ਫਰਜ਼ਾਂ ਦੀ ਪਹਿਚਾਣ ਦੇ ਨਾਲ ਗਤੀਵਿਧੀਆਂ ਦੀ ਰੂਪ-ਰੇਖਾ ਅਜਿਹੇ ਢੰਗ ਨਾਲ ਮੁੜ ਤਿਆਰ ਕਰਨੀ ਚਾਹੀਦੀ ਹੈ ਕਿ ਇਹ ਗਿਆਨ ਦੀ ਸੁਰੱਖਿਆ, ਅਧਿਆਪਨ, ਖੋਜ, ਪ੍ਰਕਾਸ਼ਨ, ਵਿਸਤਾਰ, ਖੋਜ ਨੀਤੀਆਂ ਦੀ ਵਿਆਖਿਆ ਵਿਚ ਮਹੱਤਵਪੂਰਣ ਭਾਈਵਾਲ ਬਣੇ।

ਸਦੀਆਂ ਤੋਂ ਯੂਨੀਵਰਸਿਟੀ ਦੇ ਦੋ ਪ੍ਰਮੁੱਖ ਕਰਤੱਵ ਮੰਨੇ ਗਏ ਹਨ :

1. ਅਧਿਆਪਨ; ਅਤੇ
2. ਖੋਜ

ਲਾਇਬ੍ਰੇਰੀ ਕੇਵਲ ਅਧਿਆਪਨ ਦੇ ਕੰਮ ਵਿਚ ਹੀ ਸਹਾਇਤਾ ਨਹੀਂ ਕਰਦੀ, ਸਗੋਂ ਖੋਜ ਦੇ

ਕੰਮ ਵਿਚ ਵੀ ਮਹੱਤਵਪੂਰਣ ਯੋਗਦਾਨ ਪਾਉਂਦੇ ਹੋਏ ਯੂਨੀਵਰਸਿਟੀ ਦਾ ਵਿਦਿਅਕ ਕਰਤੱਵ ਨਿਭਾਉਂਦੀ ਹੈ। ਅਜਿਹੀ ਲਾਇਬ੍ਰੇਰੀ ਵਿਚ ਸੰਤੁਲਿਤ ਅਤੇ ਢੁਕਵੀਂ ਪਾਠ ਸਾਮੱਗਰੀ ਹੋਣੀ ਚਾਹੀਦੀ ਹੈ, ਜੋ ਯੂਨੀਵਰਸਿਟੀ ਅਧਿਆਪਕਾਂ, ਖੋਜੀਆਂ ਅਤੇ ਵਿਦਿਆਰਥੀਆਂ ਦੀਆਂ ਉਚੇਰੀ ਵਿੱਦਿਆ ਅਤੇ ਖੋਜ ਸੰਬੰਧੀ ਲੋੜਾਂ ਪੂਰੀਆਂ ਕਰਕੇ ਇਨ੍ਹਾਂ ਨੂੰ ਪ੍ਰੋਤਸਾਹਨ ਦਿੰਦੀ ਹੈ। ਇਸ ਲਈ ਕਿਸੇ ਯੂਨੀਵਰਸਿਟੀ ਦੇ ਭਲੇ ਬੁਰੇ ਦਾ ਅੰਦਾਜ਼ਾ ਉਸ ਦੀ ਲਾਇਬ੍ਰੇਰੀ ਤੋਂ ਭਲੀ ਭਾਂਤ ਲਗਾਇਆ ਜਾ ਸਕਦਾ ਹੈ। ਕੋਈ ਵੀ ਯੂਨੀਵਰਸਿਟੀ ਬਿਨਾਂ ਕਿਸੇ ਅੱਛੀ ਲਾਇਬ੍ਰੇਰੀ ਦੇ ਪ੍ਰਭਾਵਸ਼ਾਲੀ ਖੋਜ ਅਤੇ ਅਧਿਐਨ-ਅਧਿਆਪਨ ਦਾ ਕੰਮ ਨਹੀਂ ਕਰ ਸਕਦੀ। ਇਸੇ ਲਈ ਰਾਧਾਕ੍ਰਿਸ਼ਨਨ ਕਮਿਸ਼ਨ ਨੇ ਕਿਹਾ ਸੀ ਕਿ "ਲਾਇਬ੍ਰੇਰੀ ਯੂਨੀਵਰਸਿਟੀ ਦੇ ਸਾਰੇ ਕੰਮਾਂ ਦਾ ਦਿਲ ਹੈ।" ਇਸ ਕਮਿਸ਼ਨ ਨੇ ਅੱਗੇ ਜਾ ਕੇ ਕਿਹਾ ਹੈ ਕਿ "ਵਿਗਿਆਨਕ ਖੋਜ ਲਈ ਲਾਇਬ੍ਰੇਰੀ ਅਤੇ ਪ੍ਰਯੋਗਸ਼ਾਲਾਵਾਂ ਚਾਹੀਦੀਆਂ ਹਨ, ਜਦ ਕਿ ਮਾਨਵਵਾਦੀ ਖੋਜ ਲਈ ਲਾਇਬ੍ਰੇਰੀ ਹੀ ਲਾਇਬ੍ਰੇਰੀ ਅਤੇ ਪ੍ਰਯੋਗਸ਼ਾਲਾ ਦੋਵੇਂ ਹੈ।"[11] ਡਾ. ਰਾਧਾਕ੍ਰਿਸ਼ਨਨ ਦੀ ਤਰ੍ਹਾਂ ਯੂ.ਜੀ.ਸੀ. ਦੇ ਪਹਿਲੇ ਚੇਅਰਮੈਨ ਡਾ. ਸੀ.ਡੀ.ਦੇਸ਼ਮੁਖ ਨੇ ਯੂਨੀਵਰਸਿਟੀ ਲਾਇਬ੍ਰੇਰੀ ਦੀ ਉਪਮਾ ਯੂਨੀਵਰਸਿਟੀ ਦੇ 'ਦਿਲ' ਨਾਲ ਕੀਤੀ ਹੈ।[12]

ਸਪਸ਼ਟ ਹੈ ਕਿ ਵਿੱਦਿਆ ਅਤੇ ਖੋਜ ਰਾਹੀਂ ਗਿਆਨ ਦਾ ਪਸਾਰ ਸੰਭਵ ਨਹੀਂ ਜੇਕਰ ਢੁਕਵੀਂ ਸਾਮੱਗਰੀ ਵਾਲੀ ਲਾਇਬ੍ਰੇਰੀ ਨਾ ਹੋਵੇ। ਅਧਿਆਪਕਾਂ ਕੋਲ ਵਿੱਦਿਆ ਅਤੇ ਖੋਜ ਲਈ ਜ਼ਰੂਰੀ ਸਾਧਨਾਂ ਵਿਚ ਲਾਇਬ੍ਰੇਰੀ ਅਤੇ ਪ੍ਰਯੋਗਸ਼ਾਲਾ ਵੀ ਸ਼ਾਮਲ ਹਨ।

ਵਿੱਦਿਆ ਮਾਹਿਰ ਐਸ.ਆਰ.ਡੋਂਗਰਕੇਰੀ ਦੇ ਸ਼ਬਦਾਂ ਵਿਚ "ਹਰ ਆਧੁਨਿਕ ਯੂਨੀਵਰਸਿਟੀ ਵਾਸਤੇ ਅੱਛੀ ਸਾਮੱਗਰੀ ਅਤੇ ਨਵੀਨਤਮ ਲਾਇਬ੍ਰੇਰੀ ਅਤਿ ਆਵੱਸ਼ਕ ਹੈ।" ਲਾਇਬ੍ਰੇਰੀ ਯੂਨੀਵਰਸਿਟੀ ਦੀ ਕੇਂਦਰੀ ਵਰਕਸ਼ਾਪ ਹੈ ਜੋ ਵਿਦਿਆਰਥੀਆਂ, ਅਧਿਆਪਕਾਂ, ਵਿਦਵਾਨਾਂ ਅਤੇ ਖੋਜਿਆਰਥੀਆਂ ਨੂੰ ਗਿਆਨ ਪ੍ਰਾਪਤੀ ਅਤੇ ਗਿਆਨ ਦੀ ਉੱਨਤੀ ਵਾਸਤੇ ਲੋੜੀਂਦੇ ਸਾਧਨ ਮੁਹੱਈਆ ਕਰਦੀ ਹੈ।

ਗਿਦਵਾਨੀ ਅਨੁਸਾਰ "ਜੇਕਰ ਅਧਿਆਪਕਾਂ ਨੂੰ ਯੂਨੀਵਰਸਿਟੀ ਦੇ ਦਿਮਾਗ਼ ਦੀ ਉਪਮਾ ਦਿੱਤੀ ਜਾਵੇ ਤਾਂ ਲਾਇਬ੍ਰੇਰੀ ਇਕ ਤੰਦਰੁਸਤ ਦਿਲ ਨਾਲ ਮੇਲ ਖਾਵੇਗੀ ਜੋ ਸਿੱਖਿਆ ਰੂਪੀ ਖ਼ੂਨ ਦਾ ਦੌਰਾ ਸਾਰੀ ਯੂਨੀਵਰਸਿਟੀ ਰੂਪੀ ਕਾਇਆ ਦੀਆਂ ਨਸਾਂ ਵਿਚ ਕਰਦੀ ਹੈ।"[13] ਅਮਰੀਕਾ ਦੇ ਇਕ ਪ੍ਰਧਾਨ ਟਰੂਮੈਨ ਦੇ ਨਿਯੁਕਤ ਕੀਤੇ ਉੱਚ ਵਿੱਦਿਆ ਸੰਬੰਧੀ ਇਕ ਕਮਿਸ਼ਨ ਦੇ ਅਨੁਸਾਰ "ਉੱਚ ਕੋਟੀ ਦੀ ਸਿੱਖਿਆ ਅਤੇ ਖੋਜ ਵਿਚ ਮਹੱਤਤਾ ਸੰਬੰਧੀ ਲਾਇਬ੍ਰੇਰੀ ਕੇਵਲ ਅਧਿਆਪਕਾਂ ਦੇ ਬਾਅਦ ਦੂਸਰੇ ਨੰਬਰ ਤੇ ਆਉਂਦੀ ਹੈ।"[14] ਇਸ ਪ੍ਰਕਾਰ ਯੂਨੀਵਰਸਿਟੀ ਲਾਇਬ੍ਰੇਰੀ ਦੀ ਮਹੱਤਤਾ ਸਪਸ਼ਟ ਹੈ ਕਿ ਜਿੱਥੇ ਅਧਿਆਪਕ ਦਾ ਕੰਮ ਸ਼੍ਰੇਣੀ ਵਿਚ ਸਮਾਪਤ ਹੁੰਦਾ ਹੈ ਉਥੇ ਲਾਇਬ੍ਰੇਰੀ ਦਾ ਕੰਮ ਸ਼੍ਰੇਣੀ ਦੇ ਬਾਹਰ ਸ਼ੁਰੂ ਹੁੰਦਾ ਹੈ।

ਲਾਇਬ੍ਰੇਰੀ ਦਾ ਮੁੱਢਲਾ ਮਨੋਰਥ ਵਿਦਿਅਕ ਹੈ। ਇਹ ਕੇਵਲ ਪਾਠ ਸਾਮੱਗਰੀ ਦਾ ਭੰਡਾਰ ਹੀ ਨਹੀਂ ਸਗੋਂ ਵਿਦਿਆ ਦੇ ਗਤੀਸ਼ੀਲ ਸਾਧਨ ਦੇ ਤੌਰ ਤੇ ਵੀ ਕੰਮ ਕਰਦੀ ਹੈ, ਵਿਦਿਆਰਥੀ ਦੇ ਵਿਵੇਕ ਨੂੰ ਸੰਤੁਸ਼ਟ ਕਰਦੀ ਹੈ, ਵਿਦਿਅਕ ਵਿਭਾਗਾਂ ਦੀ ਖੋਜ ਨੂੰ ਪ੍ਰੋਤਸਾਹਨ ਦਿੰਦੀ ਹੈ ਅਤੇ ਜੋ ਪਾਠਕ ਇਸ ਵਿਚ ਦਾਖ਼ਲ ਹੁੰਦੇ ਹਨ ਉਨ੍ਹਾਂ ਨੂੰ ਇਸ ਦੇ ਵਿਵੇਕਸ਼ੀਲ ਅਤੇ ਸਭਿਆਚਾਰਕ ਵਿਸ਼ਾ

ਵਸਤੂ ਗ੍ਰਹਿਣ ਕਰਨ ਲਈ ਸੱਦਾ ਦਿੰਦੀ ਹੈ। ਗੈਲਵੇਂਡ[15] ਦਾ ਕਹਿਣਾ ਹੈ ਕਿ ਇਸ ਸੰਦਰਭ ਵਿਚ ਲਾਇਬ੍ਰੇਰੀ ਦੀ ਵਰਤੋਂ ਅਧਿਆਪਨ ਦਾ ਢੰਗ ਬਣਦੀ ਹੈ, ਜਿਸ ਦਾ ਸਥਾਨ ਚਿਰ-ਸਥਾਪਤ ਲੈਕਚਰ ਅਤੇ ਵਾਦ-ਵਿਵਾਦ ਦੇ ਨਾਲ ਆਉਂਦਾ ਹੈ। ਅਜਿਹੀ ਸਥਿਤੀ ਵਿਚ ਲਾਇਬ੍ਰੇਰੀਅਨ ਅਧਿਆਪਕ ਦਾ ਕੰਮ ਕਰਦਾ ਹੈ ਜੋ ਵਿਦਿਆਰਥੀਆਂ ਦਾ ਤਫ਼ਤੀਸ਼ ਅਤੇ ਖੋਜ ਵਿਚ ਮਾਰਗਦਰਸ਼ਨ ਕਰਦਾ ਹੈ, ਸਰਗਰਮੀ ਨਾਲ ਅਧਿਆਪਕਾਂ ਦੀਆਂ ਅਧਿਆਪਨ ਅਤੇ ਖੋਜ ਲੋੜਾਂ ਪੂਰੀਆਂ ਕਰਦਾ ਹੈ।

ਲਾਇਬ੍ਰੇਰੀ ਦੇ ਇਸ ਰੋਲ ਦਾ ਸਾਮੱਗਰੀ, ਸੰਗਠਨ ਅਤੇ ਸੇਵਾਵਾਂ ਲਈ ਡੂੰਘੇ ਸੰਕੇਤ ਹਨ।

**(ੳ) ਸਾਮੱਗਰੀ**

1. ਵਿਦਿਆਰਥੀਆਂ ਨੂੰ ਵੱਖ ਵੱਖ ਪਾਠ-ਕ੍ਰਮ ਅਨੁਸਾਰ ਪਾਠ ਪੁਸਤਕਾਂ ਅਤੇ ਹੋਰ ਲੋੜੀਂਦੀ ਸਾਮੱਗਰੀ ਪ੍ਰਦਾਨ ਕਰਨਾ;
2. ਵਿਦਿਆਰਥੀਆਂ, ਅਧਿਆਪਕਾਂ ਅਤੇ ਖੋਜੀਆਂ ਨੂੰ ਹਰ ਵਿਸ਼ੇ ਉੱਪਰ ਬਿਬਲਿਓਗ੍ਰਾਫ਼ੀਕਲ ਸ੍ਰੋਤ ਜਿਵੇਂ ਵੱਖ ਵੱਖ ਮਜ਼ਮੂਨਾਂ ਉੱਪਰ ਸੰਦਰਭ ਗ੍ਰੰਥ, ਪੁਸਤਕ ਸੂਚੀਆਂ, ਨਵੀਨਤਮ ਸਾਹਿਤ, ਆਦਿ ਮੁਹੱਈਆ ਕਰਨਾ;
3. ਅਧਿਆਪਕਾਂ ਅਤੇ ਖੋਜਿਆਰਥੀਆਂ ਨੂੰ ਸ੍ਰਵਣ-ਦ੍ਰਿਸ਼ਟੀ ਸਾਹਿਤ, ਕੰਪਿਊਟਰ ਡਾਟਾ ਬੇਸਿਸ ਮੁਹੱਈਆ ਕਰਨਾ ; ਅਤੇ
4. ਸਮੇਂ ਸਮੇਂ ਚਾਹੀਦੇ ਹੋਰ ਪ੍ਰਲੇਖ ਪ੍ਰਦਾਨ ਕਰਨੇ।

ਇਸ ਪ੍ਰਕਾਰ ਲਾਇਬ੍ਰੇਰੀ ਵਿਚ ਸੰਤੁਲਿਤ ਅਤੇ ਢੁਕਵੀਂ ਪੜ੍ਹਨ ਸਾਮੱਗਰੀ, ਖੋਜ ਸਾਮੱਗਰੀ ਅਤੇ ਪੂਰਕ ਸਾਮੱਗਰੀ ਵਿਸ਼ੇ ਮਾਹਿਰਾਂ ਦੀ ਰਾਏ ਨਾਲ ਇਕੱਤਰ ਕਰਨਾ ਜ਼ਰੂਰੀ ਹੈ।

**(ਅ) ਸੰਗਠਨ :**

ਇਸ ਸਾਮੱਗਰੀ ਦਾ ਸੰਗਠਨ ਅਜਿਹੇ ਢੰਗ ਨਾਲ ਕੀਤਾ ਜਾਵੇ ਕਿ ਪਾਠਕਾਂ ਲਈ ਪਹੁੰਚ ਆਸਾਨ ਹੋਵੇ, ਅਤੇ ਉਨ੍ਹਾਂ ਨੂੰ ਪੁਸਤਕਾਂ ਦੀ ਭਾਲ ਅਤੇ ਪ੍ਰਾਪਤੀ ਵਿਚ ਵਧੇਰੇ ਸਮਾਂ ਨਾ ਲਗੇ। ਇਸ ਦੀਆਂ ਪ੍ਰਕ੍ਰਿਆਵਾਂ ਆਸਾਨ ਅਤੇ ਜਲਦੀ ਹੋਣੀਆਂ ਚਾਹੀਦੀਆਂ ਹਨ। ਪੁਸਤਕਾਂ ਅਤੇ ਹੋਰ ਸਾਮੱਗਰੀ ਬੜੀ ਸੁਚੱਜੀ ਤਰਤੀਬ ਵਿਚ ਹੋਣੀਆਂ ਚਾਹੀਦੀਆਂ ਹਨ, ਜਿਵੇਂ ਪਾਠ ਪੁਸਤਕਾਂ, ਆਮ ਪੁਸਤਕਾਂ, ਸੰਦਰਭ ਪੁਸਤਕਾਂ, ਨਕਸ਼ੇ, ਚਾਰਟ, ਪੈਂਫਲਿਟ, ਇਤਿਆਦਿ ਨੂੰ ਸ਼ੈਲਫ਼ਾਂ ਉਪਰ ਸਲੀਕੇ ਨਾਲ ਤਰਤੀਬਣਾ ਚਾਹੀਦਾ ਹੈ ਤਾਂ ਕਿ ਪਾਠਕ ਉਨ੍ਹਾਂ ਦੀ ਆਸਾਨ ਵਰਤੋਂ ਕਰ ਸਕਣ।

**(ੲ) ਲਾਇਬ੍ਰੇਰੀ ਸੇਵਾਵਾਂ :**

ਯੂਨੀਵਰਸਿਟੀ ਲਾਇਬ੍ਰੇਰੀ ਦੁਆਰਾ ਪੁਸਤਕਾਲਾ, ਸੂਚਨਾ, ਪ੍ਰਲੇਖਣ ਦੇ ਖੇਤਰ ਵਿਚ ਨਿਮਨ ਲਿਖਿਤ ਸੇਵਾਵਾਂ ਦਿੱਤੀਆਂ ਜਾਂਦੀਆਂ ਹਨ :

**(1) ਆਮ ਲਾਇਬ੍ਰੇਰੀ ਸੇਵਾਵਾਂ :**

(i) ਪੁਸਤਕਾਂ ਉਧਾਰ ਦੇਣਾ : ਇਹ ਉਧਾਰ ਦੇਣ ਦੀ ਨੀਤੀ ਉਦਾਰ ਹੋਣੀ ਚਾਹੀਦੀ ਹੈ ਤਾਂ ਜੋ ਪਾਠਕ ਵੱਧ ਤੋਂ ਵੱਧ ਪੁਸਤਕਾਂ ਪ੍ਰਾਪਤ ਕਰ ਅਧਿਐਨ ਵਿਚ ਉੱਨਤੀ ਕਰਨ;

(ii) ਕੁਸ਼ਲ ਸੰਦਰਭ ਅਤੇ ਸੂਚਨਾ ਸੇਵਾ ਪ੍ਰਦਾਨ ਕਰਨਾ, ਜਿਸ ਦੁਆਰਾ ਲੋੜਵੰਦ ਪਾਠਕਾਂ ਨੂੰ ਸੂਚਨਾ ਲੱਭ ਕੇ ਉਪਲਬੱਧ ਕਰਾਉਣਾ;

(iii) ਰੀਡਿੰਗ ਰੂਮ ਸੇਵਾਵਾਂ;
(iv) ਲਾਇਬ੍ਰੇਰੀ ਦੀ ਵਰਤੋਂ ਵਿਚ ਲੋੜੀਂਦੀ ਸਹਾਇਤਾ ਪ੍ਰਦਾਨ ਕਰਨਾ; ਅਤੇ
(v) ਲਾਇਬ੍ਰੇਰੀ ਵਿਚ ਪ੍ਰਾਪਤ ਨਵੀਆਂ ਪੁਸਤਕਾਂ ਦਾ ਪ੍ਰਦਰਸ਼ਨ ਅਤੇ ਉਨ੍ਹਾਂ ਦੀ ਗ੍ਰੰਥਾਤਮਕ ਸੂਚੀਆਂ ਜਾਰੀ ਕਰਨਾ।

(2) ਵਰਤਮਾਨ ਸੁਚੇਤਨਾ ਸੇਵਾ
(i) ਨਵੇਂ ਰਸਾਲਿਆਂ ਦੇ ਸੂਚੀਆਂ ਦਾ ਪ੍ਰਕਾਸ਼ਨ;
(ii) ਚੋਣਵੇਂ ਵਿਸ਼ੇ ਖੇਤਰ ਵਿਚ ਛਪੇ ਸਾਹਿਤ ਬਾਰੇ ਚੌਕਸ ਸੇਵਾ;
(iii) ਚੋਣਵੀਂ ਸੂਚਨਾ ਦਾ ਪ੍ਰਸਾਰਨ;
(iv) ਅਖ਼ਬਾਰ ਕਤਰਨ ਸੇਵਾ।

(3) ਗ੍ਰੰਥਾਤਮਕ ਸੇਵਾ
(i) ਸਾਹਿਤ ਖੋਜ;
(ii) ਵਿਸ਼ੇਸ਼ ਵਿਸ਼ੇ/ਸੰਦਰਭ ਤੇ ਬਿਬਲਿਉਗ੍ਰਾਫੀਆਂ ਤਿਆਰ ਕਰਨੀਆਂ; ਅਤੇ
(iii) ਨਵੇਂ ਸਾਹਿਤ ਦਾ ਅਨੁਕ੍ਰਮਣੀਕਰਣ।

(4) ਸੰਖੇਪੀਕਰਨ ਸੇਵਾ
(i) ਵਿਸ਼ੇਸ਼ ਪ੍ਰਕਰਨ ਤੇ ਸਾਰ ਸੇਵਾ;
(ii) ਤੱਤ (ਸੰਖੇਪ) ਸੇਵਾ;
(iii) ਵਿਸ਼ੇਸ਼ ਪ੍ਰਕਰਣਾਂ ਤੇ ਸਮੀਖਿਆ/ਵਿਕਾਸ ਸੂਚਨਾਵਾਂ ਤਿਆਰ ਕਰਨਾ; ਅਤੇ
(iv) ਯਥਾ-ਅਵਸਥਾ ਸੂਚਨਾ।

(5) ਦੂਜੀਆਂ ਸੇਵਾਵਾਂ
(i) ਪ੍ਰਲੇਖ ਵਿਤਰਣ ਸੇਵਾਵਾਂ;
(ii) ਰੈਪਰੋਗ੍ਰਾਫਿਕ ਸੇਵਾਵਾਂ;
(iii) ਅਨੁਵਾਦ ਸੇਵਾਵਾਂ;
(iv) ਕੰਪਿਊਟਰ ਸੇਵਾ;
(v) ਅੰਤਰ ਲਾਇਬ੍ਰੇਰੀ ਉਧਾਰ ਸੇਵਾ;
(vi) ਵਿਸਤਾਰ ਸੇਵਾਵਾਂ।

(6) ਵਿਸ਼ਿਸ਼ਟ ਸੇਵਾਵਾਂ
(i) ਵਰਤੋਂਕਾਰ ਸਿੱਖਿਆ;
(ii) ਪ੍ਰਦਰਸ਼ਨੀਆਂ ਅਤੇ ਵਿਸ਼ਿਸ਼ਟ ਵਿਖਾਲਾ;
(iii) ਵਿਸ਼ਿਸ਼ਟ ਭਾਸ਼ਨ ਅਤੇ ਸਪਸ਼ਟੀਕਰਨ; ਅਤੇ
(iv) ਵਰਤੋਂਕਾਰ ਲਈ ਦਿਸ਼ਾਮਾਨ ਗੋਸ਼ਟੀਆਂ ਅਤੇ ਕਾਰਜਸ਼ਾਲਾ।

ਇਨ੍ਹਾਂ ਸੇਵਾਵਾਂ ਦੇ ਪ੍ਰਦਾਨ ਕਰਨ ਦਾ ਉਪਰਾਲਾ ਪਾਠਕਾਂ ਦੀ ਮੰਗ ਅਤੇ ਲਾਇਬ੍ਰੇਰੀ ਦੀ ਸਮਰੱਥਾ ਅਨੁਸਾਰ ਕਰਨਾ ਚਾਹੀਦਾ ਹੈ।

**(ਸ) ਇਮਾਰਤ :**

ਆਧੁਨਿਕ ਯੂਨੀਵਰਸਿਟੀ ਲਾਇਬ੍ਰੇਰੀ ਦੀ ਇਮਾਰਤ ਏਨੀ ਸਿੱਧੀ ਸਾਦੀ ਨਹੀਂ ਹੁੰਦੀ ਜਿੰਨੀ ਪੁਰਾਣੇ ਸਮੇਂ ਹੁੰਦੀ ਸੀ। ਅੱਜ ਵਧਦੀਆਂ ਅਤੇ ਜਟਿਲ ਲਾਇਬ੍ਰੇਰੀ ਲੋੜਾਂ ਅਨੁਸਾਰ ਇਮਾਰਤ ਤਾਮੀਰ ਕੀਤੀ ਜਾਂਦੀ ਹੈ ਜਿਸ ਵਿਚ ਵਰਤਮਾਨ ਹੀ ਨਹੀਂ ਸਗੋਂ ਭਵਿਖ ਵਿਚ ਉਪਜਣ ਵਾਲੀਆਂ ਲੋੜਾਂ ਦਾ ਵੀ ਧਿਆਨ ਰੱਖਿਆ ਜਾਂਦਾ ਹੈ।

ਕੰਪਿਊਟਰ ਅਤੇ ਸੂਚਨਾ ਤਕਨੀਕ ਦੀ ਵਧਦੀ ਵਰਤੋਂ ਨੂੰ ਧਿਆਨ ਵਿਚ ਰਖਿਆ ਜਾਣਾ ਚਾਹੀਦਾ ਹੈ। ਪਾਠ-ਸਾਮੱਗਰੀ ਦਾ ਸਰੂਪ ਬਦਲਦਾ ਜਾ ਰਿਹਾ ਹੈ। ਮਸ਼ੀਨਾਂ ਰਾਹੀਂ ਪੜ੍ਹੀ ਜਾਂਦੀ ਪਾਠ ਸਾਮੱਗਰੀ, ਕੰਪਿਊਟਰ ਸੀ.ਡੀ., ਡਾਟਾ ਬੇਸਿਸ ਦੀ ਸਾਂਭ-ਸੰਭਾਲ ਲਈ ਇਮਾਰਤ ਵਿਚ ਯੋਗ ਸੁਵਿਧਾ ਹੋਣੀ ਚਾਹੀਦੀ ਹੈ। ਲਾਇਬ੍ਰੇਰੀ ਸੇਵਾ-ਸੰਸਥਾ ਹੋਣ ਕਰਕੇ ਸੇਵਾਵਾਂ ਪਖੋਂ ਇਸ ਦੀ ਇਮਾਰਤ ਕ੍ਰਿਆਸ਼ੀਲ ਹੋਣੀ ਚਾਹੀਦੀ ਹੈ। ਇਮਾਰਤ ਦਾ ਅੰਦਰੂਨੀ ਹਿੱਸਾ ਅੱਛਾ ਦਿਲ-ਖਿੱਚਵਾਂ ਹੋਣਾ ਚਾਹੀਦਾ ਹੈ। ਇਮਾਰਤ ਨੂੰ ਅੱਗ, ਮਿਟੀ-ਘੱਟੇ, ਧੁੱਪ-ਹਨੇਰੀ, ਮੀਂਹ-ਕਣੀ ਆਦਿ ਤੋਂ ਕੀਮਤੀ ਸਾਮੱਗਰੀ ਦਾ ਬਚਾਅ ਕਰਨਾ ਚਾਹੀਦਾ ਹੈ।

**(ਹ) ਕਰਮਚਾਰੀ :**

ਲਾਇਬ੍ਰੇਰੀ ਇਮਾਰਤ ਵਿਚ ਸੰਗਠਿਤ ਕੀਤੀ ਪੁਸਤਕ ਸਾਮੱਗਰੀ ਉਤਨਾ ਚਿਰ ਅੱਛੀ ਤਰ੍ਹਾਂ ਵਰਤੀ ਨਹੀਂ ਜਾ ਸਕਦੀ ਜਦ ਤਕ ਲੋੜੀਂਦਾ ਅਤੇ ਢੁਕਵਾਂ ਸਟਾਫ਼ ਲੋੜੀਂਦੇ ਵਿਵਸਾਇਕ ਹੁਨਰ ਵਾਲਾ ਨਾ ਹੋਵੇ।

ਲਾਇਬ੍ਰੇਰੀ ਕਿੱਤੇ ਵਿਚ ਹੋਏ ਵਿਕਾਸ ਨੂੰ ਮੁਖ ਰੱਖਦੇ ਹੋਏ ਜ਼ਰੂਰੀ ਹੈ ਕਿ ਸਟਾਫ਼ ਦੀ ਅਕਾਦਮਿਕ ਅਤੇ ਵਿਵਸਾਇਕ ਯੋਗਤਾ ਵਧ ਤੋਂ ਵਧ ਹੋਵੇ। ਸਿੱਖਿਆ ਪ੍ਰਾਪਤ ਅਤੇ ਹੁਨਰਮੰਦ ਸਟਾਫ਼ ਯੂਨੀਵਰਸਿਟੀ ਦੇ ਮਨੋਰਥਾਂ ਨੂੰ ਪੂਰਾ ਕਰਨ ਵਿਚ ਸਹਾਈ ਹੁੰਦੇ ਹਨ। ਅੱਜ ਲਾਇਬ੍ਰੇਰੀਆਂ ਤੋਂ ਵਿਸ਼ਾ ਮੁਹਾਰਤ ਦੀ ਆਸ ਵੀ ਰੱਖੀ ਜਾਂਦੀ ਹੈ ਜਿਸ ਲਈ ਵਿਸ਼ੇਸ਼ ਕਿਸਮ ਦੇ ਕਰਮਚਾਰੀਆਂ ਦੀ ਲੋੜ ਪੈਂਦੀ ਹੈ।

ਨਾਈਜੇਲ ਕਾਕਸ[16] ਅਨੁਸਾਰ ਯੂਨੀਵਰਸਿਟੀ ਲਾਇਬ੍ਰੇਰੀ ਦੇ ਹੇਠ ਲਿਖੇ ਕਰਤੱਵ ਹੋਣੇ ਚਾਹੀਦੇ ਹਨ :

(i) **ਨਿਯੰਤਰਣ :** ਇਸ ਦੇ ਅਧੀਨ ਅਜਿਹੇ ਕਾਰਜ ਆਉਂਦੇ ਹਨ, ਜਿਵੇਂ ਪੁਸਤਕ-ਪ੍ਰਾਪਤੀ, ਤਿਆਰੀ, ਪ੍ਰਕ੍ਰਿਆ, ਪੁਸਤਕਾਂ ਸ਼ੈਲਫ਼ਾਂ ਉਪਰ ਰੱਖਣਾ ਆਦਿ।

(ii) **ਪੁਰਾਲੇਖ :** ਇਸ ਦੇ ਅਧੀਨ ਸਾਮੱਗਰੀ ਇਕੱਤਰ ਕਰਨ ਦੇ ਕਾਰਜ ਨੂੰ ਸ਼ਾਮਲ ਕੀਤਾ ਗਿਆ ਹੈ।

(iii) **ਸੇਵਾ :** ਪਾਠਕਾਂ ਦੀ ਲੋੜ ਅਨੁਸਾਰ ਅਗਵਾਈ ਕਰਨਾ ਹੀ ਲਾਇਬ੍ਰੇਰੀ ਸੇਵਾ ਮੰਨਿਆ ਗਿਆ ਹੈ।

(iv) **ਸਹਿਯੋਗ :** ਇਸ ਮਹੱਤਵਪੂਰਨ ਕਰਤੱਵ ਅਧੀਨ ਲਾਇਬ੍ਰੇਰੀ ਸ੍ਰੋਤਾਂ ਦੇ ਸਥਾਨਕ ਪੱਧਰ ਅਤੇ ਕੌਮੀ ਪੱਧਰ ਦੇ ਨੈਟਵਰਕ ਨੂੰ ਆਪਸ ਵਿਚ ਜੋੜਨਾ ਸ਼ਾਮਲ ਕੀਤਾ ਗਿਆ ਹੈ।

(v) **ਖੋਜ ਅਤੇ ਵਿਕਾਸ :** ਲਾਇਬ੍ਰੇਰੀ ਤਕਨੀਕਾਂ ਦੀ ਉੱਨਤੀ ਲਈ ਉਨ੍ਹਾਂ ਵਿਚ ਖੋਜ ਅਤੇ

ਵਿਕਾਸ ਕਰਨਾ ਅਤਿ ਆਵੱਸ਼ਕ ਸਮਝਿਆ ਜਾਂਦਾ ਹੈ। ਇਸ ਨਾਲ ਨਾ ਕੇਵਲ ਕਿੱਤੇ ਦਾ ਵਿਕਾਸ ਹੀ ਸੰਭਵ ਹੈ, ਸਗੋਂ ਹੋਰ ਸੇਵਾਵਾਂ ਵੀ ਪ੍ਰਦਾਨ ਕੀਤੀਆਂ ਜਾ ਸਕਦੀਆਂ ਹਨ।

ਕੋਠਾਰੀ ਕਮਿਸ਼ਨ (1964-66) ਨੇ ਯੂਨੀਵਰਸਿਟੀ ਲਾਇਬ੍ਰੇਰੀ ਦੇ ਹੇਠ ਲਿਖੇ ਕਾਰਜ ਨਿਸ਼ਚਿਤ ਕੀਤੇ ਹਨ :

(ੳ) ਯੂਨੀਵਰਸਿਟੀ ਦੀ ਦਿਲਚਸਪੀ ਦੇ ਵਿਸ਼ੇਸ਼ ਖੇਤਰਾਂ ਵਿਚ ਖੋਜ ਵਾਸਤੇ ਲੋੜੀਂਦੇ ਸ੍ਰੋਤ ਮੁਹੱਈਆ ਕਰਨਾ;

(ਅ) ਯੂਨੀਵਰਸਿਟੀ ਅਧਿਆਪਕ ਨੂੰ ਉਸ ਦੇ ਖੇਤਰ ਵਿਚ ਹੋਏ ਵਿਕਾਸ ਦੇ ਨਾਲ ਨਾਲ ਆਧੁਨਿਕ ਰੱਖਣ ਵਿਚ ਸਹਾਇਤਾ ਕਰਨਾ;

(ੲ) ਸਿੱਖਿਆ ਦੇ ਸਾਰੇ ਰਸਮੀ ਪ੍ਰੋਗਰਾਮਾਂ ਦੀ ਸਫ਼ਲਤਾ ਵਾਸਤੇ ਆਵੱਸ਼ਕ ਲਾਇਬ੍ਰੇਰੀ ਸਹੂਲਤਾਂ ਅਤੇ ਸੇਵਾਵਾਂ ਮੁਹੱਈਆ ਕਰਨਾ;

(ਸ) ਅਜਿਹੀਆਂ ਪੁਸਤਕਾਂ ਜੋ ਕਿਸੇ ਵਿਸ਼ਾ ਵਿਸ਼ੇਸ਼ ਦੀ ਪਹੁੰਚ ਤੋਂ ਬਾਹਰ ਹੋਣ ਉਨ੍ਹਾਂ ਦੇ ਵਿਸ਼ਾਲ ਦੁਨੀਆਂ ਵੱਲ ਦੇ ਦਰਵਾਜ਼ੇ ਖੋਲ੍ਹਣਾ; ਅਤੇ

(ਹ) ਪੁਸਤਕਾਂ, ਵਿਦਿਆਰਥੀਆਂ ਅਤੇ ਵਿਦਵਾਨਾਂ ਨੂੰ ਅਜਿਹੀਆਂ ਹਾਲਤਾਂ ਵਿਚ ਇਕੱਤਰ ਕਰਨਾ ਜੋ ਖੁਸ਼ੀ, ਸਵੈ-ਖੋਜ, ਨਿੱਜੀ ਵਿਕਾਸ ਅਤੇ ਬੌਧਿਕ ਜਿਗਿਆਸਾ ਨੂੰ ਤੇਜ਼ ਕਰਨ ਵਾਸਤੇ ਪੜ੍ਹਨ ਲਈ ਪ੍ਰੇਰਣਾ ਦੇਵੇ।[17]

ਇਕ ਸੁਸੰਗਠਿਤ ਯੂਨੀਵਰਸਿਟੀ ਲਾਇਬ੍ਰੇਰੀ ਗਿਆਨ ਅਤੇ ਵਿਚਾਰਾਂ ਦੀ ਸੰਭਾਲ ਵਾਸਤੇ ਬਹੁਮੁੱਲਾ ਸਾਧਨ ਹੈ। ਗਿਆਨ ਦੇ ਸੰਗ੍ਰਹਿਣ ਅਤੇ ਪਾਠ ਸਾਮੱਗਰੀ ਦੀ ਤਰਤੀਬ ਵਿਚ ਲਾਇਬ੍ਰੇਰੀ ਦਾ ਰੋਲ ਅਹਿਮ ਹੈ ਜੋ ਅਧਿਆਪਨ ਅਤੇ ਖੋਜ ਕਾਰਜ ਵਿਚ ਕ੍ਰਿਆਸ਼ੀਲ ਤਾਕਤ ਦੇ ਤੌਰ ਤੇ ਉਭਰਦੀ ਹੈ।

ਯੂਨੀਵਰਸਿਟੀ ਲਾਇਬ੍ਰੇਰੀ ਦੇ ਕਰਤੱਵਾਂ ਦੀ ਮਹੱਤਤਾ ਬਾਰੇ ਪਾਲ ਬੱਕ[18] ਨੇ ਹੇਠ ਲਿਖੀ ਧਾਰਣਾ ਪੇਸ਼ ਕੀਤੀ ਹੈ :

1. ਲਾਇਬ੍ਰੇਰੀ ਵਿਦਿਆ ਦਾ ਦਿਲ ਹੈ। ਵਿਦਿਅਕ ਉੱਨਤੀ ਇਸ ਦੇ ਸ੍ਰੋਤਾਂ ਉਪਰ ਨਿਰਭਰ ਕਰਦੀ ਹੈ ਅਤੇ ਵੱਡੀ ਮਿਕਦਾਰ ਵਿਚ, ਇਸ ਉੱਨਤੀ ਦਾ ਦਰਜਾ ਲਾਇਬ੍ਰੇਰੀ ਦੇ ਸੰਭਾਵੀ ਸਾਧਨਾਂ ਦੇ ਸਮ-ਅਨੁਪਾਤ ਹੈ;
2. ਪੀੜ੍ਹੀ ਦਰ ਪੀੜ੍ਹੀ ਵਿਦਿਆ ਵਿਚ ਢੰਗ ਅਤੇ ਰੀਤ ਬਦਲਦੇ ਰਹਿੰਦੇ ਹਨ, ਪਰ ਹਰ ਪੀੜ੍ਹੀ ਆਪਣੇ ਮਨੋਰਥਾਂ ਦੀ ਪ੍ਰਾਪਤੀ ਵਿਚ ਲਾਇਬ੍ਰੇਰੀ ਨੂੰ ਇਕ ਸਾਧਨ ਦੇ ਤੌਰ ਤੇ ਵਰਤਦੀ ਹੈ; ਇਸ ਲਈ ਲਾਇਬ੍ਰੇਰੀ ਸਿੱਖਿਆ ਦੀ ਬੜੀ ਵੱਡੀ ਨਿਗਰਾਨ ਹੈ। ਲਾਇਬ੍ਰੇਰੀ ਵਿਚ ਲਗਾਈ ਪੂੰਜੀ ਇਕ ਪੱਕੀ ਖਿਲਅਤ ਹੈ, ਜੋ ਆਉਣ ਵਾਲੀਆਂ ਸਦੀਆਂ ਤਕ ਪ੍ਰਤੀਫਲ ਦੀ ਜ਼ਾਮਨ ਹੈ;
3. ਬਿਨਾਂ ਗੁਣਾਤਮਕ ਲਾਇਬ੍ਰੇਰੀ ਦੇ ਗੁਣਾਤਮਕ ਵਿਦਿਆ ਅਸੰਭਵ ਹੈ;
4. ਬਿਨਾਂ ਗੁਣਾਤਮਕ ਲਾਇਬ੍ਰੇਰੀ ਦੇ ਕੋਟੀ ਦੇ ਅਧਿਆਪਕ ਨਹੀਂ ਰੱਖੇ ਜਾ ਸਕਦੇ;
5. ਬੌਧਿਕ ਸ੍ਰੋਤਾਂ ਦੀ ਢੁੱਕਵੀਂ ਵਰਤੋਂ ਵਾਸਤੇ ਲਾਇਬ੍ਰੇਰੀ ਪ੍ਰਾਣ ਆਧਾਰ ਹੈ; ਅਤੇ

6. ਵਿਚਾਰਾਂ ਤਕ ਖੁਲ੍ਹੀ ਪਹੁੰਚ ਬਣਾਈ ਰੱਖਣ ਲਈ ਅਤੇ ਆਜ਼ਾਦ ਅਸੀਮਤ ਦਿਮਾਗ ਦੇ ਕੰਮ ਕਰਨ ਵਾਸਤੇ ਲਾਇਬ੍ਰੇਰੀ ਅਤਿ ਆਵੱਸ਼ਕ ਹੈ। ਜਿੰਨਾ ਚਿਰ ਪੁਸਤਕਾਂ ਮੁਫ਼ਤ ਅਤੇ ਵਿਆਪਕ ਰੂਪ ਵਿਚ ਉਪਲਬਧ ਹਨ ਉਨ੍ਹਾਂ ਦਾ ਨਿਯੰਤਰਣ ਕਦੇ ਵੀ ਸਫ਼ਲ ਨਹੀਂ ਹੋ ਸਕੇਗਾ। ਇਥੇ ਪ੍ਰਯੋਗਸ਼ਾਲਾ ਕਦੇ ਵੀ ਲਾਇਬ੍ਰੇਰੀ ਦਾ ਸਥਾਨ ਹਾਸਲ ਨਹੀਂ ਕਰ ਸਕਦੀ।

ਇਸ ਪ੍ਰਕਾਰ ਯੂਨੀਵਰਸਿਟੀ ਵਿਚ ਲਾਇਬ੍ਰੇਰੀ ਦੀ ਬਹੁਤ ਮਹੱਤਵਪੂਰਣ ਭੂਮਿਕਾ ਹੈ, ਵਿਸ਼ੇਸ਼ ਕਰਕੇ ਅਧਿਆਪਕਾਂ ਨੂੰ ਉੱਚ ਕੋਟੀ ਦਾ ਵਿਦਵਾਨ ਬਣਾਉਣ ਲਈ ਤਾਂ ਜੋ ਉਹ ਆਪਣੇ ਵਿਦਿਆਰਥੀਆਂ ਨੂੰ ਵਿਦਵਤਾ ਦਾ ਦਾਨ ਦੇ ਕੇ, ਦੇਸ਼ ਦਾ ਭਵਿੱਖ ਸੰਵਾਰ ਸਕਣ।

**6. ਪ੍ਰਸ਼ਾਸਕੀ ਅਤੇ ਵਿਦਿਅਕ ਨੀਤੀਆਂ ਨਾਲ ਲਾਇਬ੍ਰੇਰੀ ਦਾ ਤਾਲਮੇਲ**

ਯੂਨੀਵਰਸਿਟੀ ਲਾਇਬ੍ਰੇਰੀ ਨੂੰ ਆਮ ਕਰਕੇ ਯੂਨੀਵਰਸਿਟੀ ਦੇ ਮਨੋਰਥਾਂ ਦਾ, ਉਸ ਦੇ ਕਰਤੱਵਾਂ ਦਾ ਸ਼ੀਸ਼ਾ ਕਿਹਾ ਜਾਂਦਾ ਹੈ। ਇਸ ਲਈ ਇਸ ਨੂੰ ਤਰਤੀਬ ਨਾਲ ਚਲਾਉਣ ਲਈ ਵਿਵਸਥਾ ਵਿਚ ਰਖਣ ਵਾਸਤੇ, ਇਸ ਦੀਆਂ ਸੇਵਾਵਾਂ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਜ਼ਰੂਰੀ ਹੈ ਕਿ ਲਾਇਬ੍ਰੇਰੀ ਦੇ ਸਾਰੇ ਕਾਰਜ, ਕਰਤੱਵ, ਮਨੋਰਥ ਇਤਿਆਦਿ ਯੂਨੀਵਰਸਿਟੀ ਦੇ ਕਰਤੱਵਾਂ ਅਤੇ ਮਨੋਰਥਾਂ ਨਾਲ ਜੋੜੇ ਜਾਣ। ਜਿਥੋਂ ਤਕ ਹੋ ਸਕੇ, ਉਨ੍ਹਾਂ ਦੇ ਢਾਂਚੇ ਵਿਚ ਰਹਿ ਕੇ ਕੰਮ ਕੀਤੇ ਜਾਣ ਅਤੇ ਉਨ੍ਹਾਂ ਮਨੋਰਥਾਂ ਦੀ ਪੂਰਤੀ ਹਿਤ ਸੇਵਾਵਾਂ ਪ੍ਰਦਾਨ ਕੀਤੀਆਂ ਜਾਣ। ਅਜਿਹਾ ਕਰਨ ਵਾਸਤੇ ਲਾਇਬ੍ਰੇਰੀ ਨੂੰ ਆਪਣੀ ਨੀਤੀ, ਯੋਜਨਾ ਅਤੇ ਪ੍ਰੋਗਰਾਮ ਤਿਆਰ ਕਰਦੇ ਸਮੇਂ ਯੂਨੀਵਰਸਿਟੀ ਦੀ ਪ੍ਰਸ਼ਾਸਕੀ ਅਤੇ ਵਿਦਿਅਕ ਨੀਤੀ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ। ਦੂਸਰੇ ਸ਼ਬਦਾਂ ਵਿਚ, ਯੂਨੀਵਰਸਿਟੀ ਅਤੇ ਇਸ ਦੀ ਲਾਇਬ੍ਰੇਰੀ ਦੀਆਂ ਗਤੀਵਿਧੀਆਂ ਵਿਚ ਤਾਲਮੇਲ ਹੋਣਾ ਬਹੁਤ ਜ਼ਰੂਰੀ ਹੈ। ਲਾਇਬ੍ਰੇਰੀ ਦੀ ਇਹ ਲੋੜ ਤਾਂ ਪੂਰੀ ਹੋ ਸਕਦੀ ਹੈ, ਜੇਕਰ ਲਾਇਬ੍ਰੇਰੀਅਨ ਨੂੰ ਯੂਨੀਵਰਸਿਟੀ ਦੀ ਨੀਤੀ ਬਣਾਉਣ ਵਾਲੀਆਂ ਕਮੇਟੀਆਂ, ਸਮਿਤੀਆਂ ਆਦਿ ਦਾ ਮੈਂਬਰ ਬਣਨ ਦਾ ਅਧਿਕਾਰ ਦਿੱਤਾ ਜਾਵੇ। ਦੂਸਰੇ ਪਾਸੇ ਲਾਇਬ੍ਰੇਰੀ ਵਾਸਤੇ ਨੀਤੀ ਬਣਾਉਣ ਵਾਲੀ ਲਾਇਬ੍ਰੇਰੀ ਕਮੇਟੀ ਦਾ ਪ੍ਰਧਾਨ ਵਾਈਸ-ਚਾਂਸਲਰ ਨੂੰ ਹੋਣਾ ਚਾਹੀਦਾ ਹੈ ਤਾਂ ਜੋ ਯੂਨੀਵਰਸਿਟੀ ਦੀ ਨੀਤੀ ਅਨੁਸਾਰ ਹੀ ਲਾਇਬ੍ਰੇਰੀ ਵਾਸਤੇ ਫ਼ੈਸਲੇ ਲਏ ਜਾ ਸਕਣ।

**7. ਵਿੱਤ ਅਤੇ ਬਜਟ**

ਯੂਨੀਵਰਸਿਟੀ ਵਿਚ ਪਾਠਕਾਂ ਦੀਆਂ ਪੁਸਤਕਾਂ ਅਤੇ ਸੂਚਨਾ ਸੰਬੰਧੀ ਵਧਦੀਆਂ ਲੋੜਾਂ ਨੂੰ ਧਿਆਨ ਵਿਚ ਰਖਦੇ ਹੋਏ ਢੁੱਕਵੀਂ ਮਾਲੀ ਸਹਾਇਤਾ ਦੀ ਲੋੜ ਹੈ। ਲਾਇਬ੍ਰੇਰੀ ਦੀ ਸਾਂਭ-ਸੰਭਾਲ, ਵਿਕਾਸ ਅਤੇ ਸੇਵਾ ਸੰਬੰਧੀ ਬਣਾਏ ਪ੍ਰੋਗਰਮਾਂ ਨੂੰ ਸਿਰੇ ਚਾੜ੍ਹਨ ਵਾਸਤੇ ਵਧੇਰੇ ਮਾਲੀ ਸਹਾਇਤਾ ਦੀ ਲੋੜ ਹੈ। ਲਾਇਬ੍ਰੇਰੀ ਦੇ ਪ੍ਰਬੰਧਕੀ ਢਾਂਚੇ ਨੂੰ ਠੀਕ ਤਰ੍ਹਾਂ ਚਲਾਉਣ ਲਈ, ਪ੍ਰਸ਼ਾਸਨ ਨੂੰ ਸੁਚੱਜੀ ਸੇਧ ਦੇਣ ਲਈ ਵੀ ਢੁੱਕਵੀਂ ਮਾਲੀ ਸਹਾਇਤਾ ਦੀ ਲੋੜ ਹੁੰਦੀ ਹੈ। ਇਸ ਲਈ ਅਜਿਹੀਆਂ ਲੋੜਾਂ ਦੀ ਪੂਰਤੀ ਅਤੇ ਵਧੇਰੇ ਪਠਨ-ਸਾਮੱਗਰੀ ਦੀ ਖਰੀਦ ਵਾਸਤੇ ਰਾਜ ਸਰਕਾਰ, ਕੇਂਦਰ ਸਰਕਾਰ, ਯੂ.ਜੀ.ਸੀ. ਵਲੋਂ ਲਾਇਬ੍ਰੇਰੀ ਵਾਸਤੇ ਲੋੜੀਂਦਾ ਧਨ ਸਮੇਂ ਸਿਰ ਦਿੱਤਾ ਜਾਣਾ ਚਾਹੀਦਾ ਹੈ। ਘਟਦੇ ਬਜਟ ਅਤੇ ਵਧਦੀਆਂ ਕੀਮਤਾਂ, ਪਾਠਕਾਂ ਦੀ ਸੰਖਿਆ ਅਤੇ ਉਨ੍ਹਾਂ ਦੀਆਂ ਲੋੜਾਂ ਕਰਕੇ ਲਾਇਬ੍ਰੇਰੀ ਨੂੰ ਵਿੱਤ ਸੰਬੰਧੀ ਔਕੜਾਂ ਆਉਂਦੀਆਂ ਹਨ। ਇਸ ਲਈ ਲਾਇਬ੍ਰੇਰੀ ਨੂੰ ਉਪਲਬੱਧ

ਵਿੱਤ ਵਿਚ ਹੀ ਸੰਜਮ ਨਾਲ ਕੰਮ ਕਰਨਾ ਚਾਹੀਦਾ ਹੈ।

8. ਲਾਇਬ੍ਰੇਰੀ ਸਹਿਯੋਗ

ਯੂਨੀਵਰਸਿਟੀ ਲਾਇਬ੍ਰੇਰੀ ਦੀ ਕੋਸ਼ਿਸ਼ ਹੁੰਦੀ ਹੈ ਕਿ ਉਹ ਆਪਣੀਆਂ ਗੁਆਂਢੀ ਲਾਇਬ੍ਰੇਰੀਆਂ ਨਾਲ ਨੇੜੇ ਦੇ ਸੰਬੰਧ ਬਣਾ ਕੇ ਰਖੇ। ਇਸ ਦੇ ਕੁਝ ਕਾਰਣ ਇਹ ਹਨ :

8.1. ਯੂਨੀਵਰਸਿਟੀ ਦੀ ਨੀਤੀ ਅਨੁਸਾਰ ਕੁਝ ਖਾਸ ਮਜ਼ਮੂਨਾਂ ਵਿਚ ਵਿਸ਼ਿਸ਼ਟੀਕਰਣ ਕਰਨਾ, ਜਿਸ ਨਾਲ ਉਨ੍ਹਾਂ ਵਿਚ ਵੱਧ ਤੋਂ ਵੱਧ ਪੁਸਤਕਾਂ ਅਤੇ ਹੋਰ ਸਾਮੱਗਰੀ ਖਰੀਦ ਕਰਨੀ ;

8.2. ਆਪਣੇ ਸਾਮੱਗਰੀ ਸੰਗ੍ਰਹਿ ਨੂੰ ਵੱਧ ਤੋਂ ਵੱਧ ਵਧਾਉਣਾ;

8.3. ਬੇਲੋੜੀਆਂ ਪੁਸਤਕਾਂ ਅਤੇ ਪੁਸਤਕਾਂ ਦੀਆਂ ਬੇਲੋੜੀਆਂ ਪ੍ਰਤੀਆਂ ਉਪਰ ਧਨ ਖਰਚ ਨਾ ਕਰਨਾ; ਅਤੇ

8.4. ਜਿਥੋਂ ਤਕ ਹੋ ਸਕੇ ਸੰਜਮ ਅਤੇ ਕਿਫ਼ਾਇਤ ਨਾਲ ਕੰਮ ਕਰਨਾ ਤਾਂ ਜੋ ਹਰ ਪ੍ਰਕਾਰ ਦੇ ਸਾਧਨਾਂ ਦਾ ਵੱਧ ਤੋਂ ਵੱਧ ਅਤੇ ਢੁੱਕਵਾਂ ਉਪਯੋਗ ਹੋ ਸਕੇ।

ਇਨ੍ਹਾਂ ਕਾਰਣਾਂ ਕਰਕੇ ਯੂਨੀਵਰਸਿਟੀ ਲਾਇਬ੍ਰੇਰੀ ਲਈ ਇਹ ਜ਼ਰੂਰੀ ਹੈ ਕਿ ਉਹ ਹੋਰਨਾਂ ਲਾਇਬ੍ਰੇਰੀਆਂ ਨਾਲ ਸਹਿਯੋਗ ਦੀ ਭਾਵਨਾ ਪੈਦਾ ਕਰੇ। ਅਜਿਹੇ ਸਹਿਯੋਗ ਸਦਕਾ ਉਪਰੋਕਤ ਮਨੋਰਥ ਪੂਰੇ ਕੀਤੇ ਜਾ ਸਕਦੇ ਹਨ, ਅਤੇ ਨਾਲ ਹੀ ਸਹਿਯੋਗ ਦਾ ਘੇਰਾ ਹੇਠ ਲਿਖੇ ਅਨੁਸਾਰ ਵਿਕਸਤ ਕੀਤਾ ਜਾ ਸਕਦਾ ਹੈ :

(ੳ) ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਧੀਨ ਲੋਕਲ ਪੱਧਰ, ਰਾਜ ਪੱਧਰ, ਕੌਮੀ ਪੱਧਰ ਤੇ ਪੁਸਤਕਾਂ ਅਤੇ ਹੋਰ ਸਾਮੱਗਰੀ ਦੂਸਰੀਆਂ ਲਾਇਬ੍ਰੇਰੀਆਂ ਤੋਂ ਪ੍ਰਾਪਤ ਕਰਕੇ ਲੋੜਵੰਦ ਪਾਠਕਾਂ ਨੂੰ ਮੁਹੱਈਆ ਕਰਨਾ;

(ਅ) ਇਕ ਯੂਨੀਵਰਸਿਟੀ ਦੇ ਖੋਜ ਵਿਦਿਆਰਥੀਆਂ ਨੂੰ ਲਾਇਬ੍ਰੇਰੀ ਵਲੋਂ ਦਿੱਤੀਆਂ ਗਈਆਂ 'ਰੀਡਰਜ਼ ਟਿਕਟਸ' ਜਾਂ 'ਰੀਡਰਜ਼ ਪਾਸ ਬੁੱਕ' ਦੀ ਹੋਰਨਾਂ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਅੰਤਰ-ਲਾਇਬ੍ਰੇਰੀ ਅਸੂਲ ਮੁਤਾਬਕ ਮਾਨਤਾ ਦੇਣਾ;

(ੲ) ਨਵੀਆਂ ਪੁਸਤਕਾਂ ਦੀਆਂ ਸੂਚੀਆਂ ਦਾ ਪਰਸਪਰ ਤਬਾਦਲਾ ਕਰਨਾ; ਅਤੇ

(ਸ) ਬੇਲੋੜੀ ਅਤੇ ਘੱਟ ਵਰਤੋਂ ਵਿਚ ਆਉਣ ਵਾਲੀ ਪਾਠ ਸਮੱਗਰੀ ਅਤੇ ਆਪਣੀਆਂ ਪ੍ਰਕਾਸ਼ਨਾਵਾਂ ਦਾ ਪਰਸਪਰ ਤਬਾਦਲਾ ਕਰਨਾ।

9. ਪ੍ਰਬੰਧ-ਵਿਵਸਥਾ

ਅੱਜ ਕਲ੍ਹ ਯੂਨੀਵਰਸਿਟੀ ਲਾਇਬ੍ਰੇਰੀ ਸੇਵਾਵਾਂ ਕੇਵਲ ਕੇਂਦਰੀ ਲਾਇਬ੍ਰੇਰੀ ਤਕ ਹੀ ਸੀਮਤ ਨਹੀਂ ਸਗੋਂ ਵੱਖ ਵੱਖ ਵਿਭਾਗਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਕੇ ਸੇਵਾ ਪ੍ਰਦਾਨ ਕੀਤੀ ਜਾਂਦੀ ਹੈ। ਇਸ ਕਰਕੇ ਪੂਰੀ ਯੂਨੀਵਰਸਿਟੀ ਵਿਚ ਲਾਇਬ੍ਰੇਰੀਆਂ ਦਾ ਜਾਲ ਵਿਛਾਇਆ ਜਾਂਦਾ ਹੈ। ਯੂਨੀਵਰਸਿਟੀ ਲਾਇਬ੍ਰੇਰੀ ਸਿਸ਼ਟਮ ਵਿਚ ਆਮ ਕਰਕੇ ਹੇਠ ਲਿਖੀਆਂ ਦੋ ਤਰ੍ਹਾਂ ਦੀਆਂ ਲਾਇਬ੍ਰੇਰੀਆਂ ਹੁੰਦੀਆਂ ਹਨ :

1. ਕੇਂਦਰੀ ਲਾਇਬ੍ਰੇਰੀ; ਅਤੇ
2. ਵਿਭਾਗੀ ਲਾਇਬ੍ਰੇਰੀਆਂ।

ਇਨ੍ਹਾਂ ਦੋਵੇਂ ਤਰ੍ਹਾਂ ਦੀਆਂ ਲਾਇਬ੍ਰੇਰੀਆਂ ਦੇ ਸੰਗਠਨ, ਪ੍ਰਬੰਧ-ਵਿਵਸਥਾ, ਆਪਸੀ ਤਾਲਮੇਲ ਅਤੇ ਇਨ੍ਹਾਂ ਦੀਆਂ ਜ਼ਿੰਮੇਵਾਰੀਆਂ ਨੂੰ ਸੁਚੱਜੇ ਢੰਗ ਨਾਲ ਪੂਰਾ ਕਰਨ ਵਾਸਤੇ ਇਨ੍ਹਾਂ ਦਾ ਸੰਗਠਨ ਹੇਠ ਲਿਖੀਆਂ ਪ੍ਰਣਾਲੀਆਂ ਅਨੁਸਾਰ ਕੀਤਾ ਜਾਂਦਾ ਹੈ :

1. ਵਿਕੇਂਦਰੀਕਰਣ ਪ੍ਰਣਾਲੀ;
2. ਸੀਮਤ ਕੇਂਦਰੀਕਰਣ ਪ੍ਰਣਾਲੀ; ਅਤੇ
3. ਕੇਂਦਰੀਕਰਣ ਪ੍ਰਣਾਲੀ।

**9.1 ਵਿਕੇਂਦਰੀਕਰਣ ਪ੍ਰਣਾਲੀ :** ਵਿਭਾਗੀ ਲਾਇਬ੍ਰੇਰੀਆਂ ਦੀ ਸਥਾਪਨਾ ਯੂਰਪ ਅਤੇ ਅਮਰੀਕਾ ਦੀਆਂ ਪੁਰਾਣੀਆਂ ਯੂਨੀਵਰਸਿਟੀਆਂ ਦਾ ਵਿਰਸਾ ਹੈ। ਇਸ ਪ੍ਰਕਾਰ ਇਹ ਆਤਮ-ਨਿਰਭਰ ਅਤੇ ਖੁਦਮੁਖਤਾਰ ਹੁੰਦੀਆਂ ਹਨ। ਭਾਰਤ ਵਿਚ ਵੀ ਵਿਭਾਗੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਹਨ, ਜਿਨ੍ਹਾਂ ਦਾ ਮੁੱਖ ਮਨੋਰਥ ਵਿਭਾਗ ਦੇ ਖੋਜ ਅਤੇ ਅਧਿਆਪਨ ਦੇ ਕੰਮਾਂ ਵਿਚ ਸਹਾਈ ਹੋਣਾ ਹੈ। ਇਨ੍ਹਾਂ ਵਿਚ ਥੋੜੀ ਪਰ ਮਹੱਤਵਪੂਰਣ ਸਮੱਗਰੀ ਤਰਤੀਬ ਕੀਤੀ ਜਾਂਦੀ ਹੈ। ਅਧਿਆਪਕਾਂ ਅਤੇ ਵਿਦਿਆਰਥੀਆਂ ਦੇ ਬਿਲਕੁਲ ਨਜ਼ਦੀਕ ਹੋਣ ਕਰਕੇ ਇਸ ਸਮੱਗਰੀ ਦੀ ਵਰਤੋਂ ਹੁੰਦੀ ਰਹਿੰਦੀ ਹੈ।

ਅਜਿਹੀਆਂ ਵਿਭਾਗੀ ਲਾਇਬ੍ਰੇਰੀਆਂ ਦਾ ਪ੍ਰਬੰਧ ਬਿਲਕੁਲ ਸੁਤੰਤਰ ਰੂਪ ਵਿਚ ਕੀਤਾ ਜਾਂਦਾ ਹੈ।

**9.2. ਸੀਮਤ ਕੇਂਦਰੀਕਰਣ ਪ੍ਰਣਾਲੀ :** ਇਸ ਪ੍ਰਣਾਲੀ ਅਨੁਸਾਰ ਯੂਨੀਵਰਸਿਟੀ ਵਿਚਲੀਆਂ ਵਿਭਾਗੀ ਲਾਇਬ੍ਰੇਰੀਆਂ ਦਾ ਪ੍ਰਬੰਧ ਅਤੇ ਸੰਗਠਨ ਯੂਨੀਵਰਸਿਟੀ ਕੇਂਦਰੀ ਲਾਇਬ੍ਰੇਰੀ ਦੀ ਦੇਖ-ਰੇਖ ਅਤੇ ਨਿਯੰਤਰਣ ਵਿਚ ਕੀਤਾ ਜਾਂਦਾ ਹੈ। ਪਰ ਕੁਝ ਵਿਸ਼ੇਸ਼ ਵਿਭਾਗੀ ਲਾਇਬ੍ਰੇਰੀਆਂ ਜਾਂ ਸੰਘਟਕ ਕਾਲਜ ਲਾਇਬ੍ਰੇਰੀਆਂ, ਜਿਵੇਂ ਚਿਕਿਤਸਾ, ਕਾਨੂੰਨ, ਤਕਨਾਲੋਜੀ ਆਦਿ ਵਿਭਾਗਾਂ ਵਿਚ ਇਹ ਸੁਤੰਤਰ ਤੌਰ ਤੇ ਕੰਮ ਕਰਦੀਆਂ ਹਨ। ਇਨ੍ਹਾਂ ਦਾ ਸੰਗਠਨ ਅਤੇ ਪ੍ਰਬੰਧ-ਵਿਵਸਥਾ ਵਿਭਾਗ ਦੇ ਮੁਖੀ ਜਾਂ ਕਿਸੇ ਸੰਬੰਧਤ ਅਧਿਆਪਕ ਦੀ ਦੇਖ-ਰੇਖ ਵਿਚ ਕੀਤੀ ਜਾਂਦੀ ਹੈ।

**9.3. ਕੇਂਦਰੀਕਰਣ ਪ੍ਰਣਾਲੀ :** ਇਸ ਪ੍ਰਣਾਲੀ ਅਨੁਸਾਰ ਯੂਨੀਵਰਸਿਟੀ ਕੈਂਪਸ ਤੇ ਸਥਾਪਤ ਸਾਰੀਆਂ ਲਾਇਬ੍ਰੇਰੀਆਂ ਦਾ ਪ੍ਰਬੰਧ ਅਤੇ ਸੰਗਠਨ ਕੇਂਦਰੀ ਲਾਇਬ੍ਰੇਰੀ ਦਾ ਮੁੱਖ ਲਾਇਬ੍ਰੇਰੀਅਨ ਕਰਦਾ ਹੈ। ਵਿਭਾਗੀ ਲਾਇਬ੍ਰੇਰੀਆਂ ਦੀ ਸਮੱਗਰੀ ਕੇਂਦਰੀ ਲਾਇਬ੍ਰੇਰੀ ਹੀ ਖਰੀਦ ਕਰਦੀ ਹੈ ਅਤੇ ਤਕਨੀਕੀ ਪ੍ਰਕ੍ਰਿਆਵਾਂ ਦੇ ਉਪਰੰਤ ਉਥੇ ਤਬਦੀਲ ਕੀਤੀ ਜਾਂਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਦੀ ਦੇਖ-ਰੇਖ ਵਾਸਤੇ ਸਟਾਫ਼ ਵੀ ਕੇਂਦਰੀ ਲਾਇਬ੍ਰੇਰੀ ਵਿਚੋਂ ਹੀ ਭੇਜਿਆ ਜਾਂਦਾ ਹੈ। ਕਿਫ਼ਾਇਤ, ਸਮਰੂਪਤਾ, ਯੋਗਤਾ ਅਤੇ ਸੰਤੋਖਜਨਕ ਪ੍ਰਬੰਧਕ ਵਿਵਸਥਾ ਦੇ ਪੱਖੋਂ ਇਸ ਪੱਧਤੀ ਨੂੰ ਬਹੁਤ ਮਾਨਤਾ ਪ੍ਰਾਪਤ ਹੈ ਅਤੇ ਇਹ ਨਾ ਕੇਵਲ ਭਾਰਤ ਵਿਚ, ਸਗੋਂ ਅਨੇਕ ਪੱਛਮੀ ਅਤੇ ਪੂਰਬੀ ਦੇਸ਼ਾਂ ਵਿਚ ਪ੍ਰਚਲਿਤ ਹੈ।

## 10. ਲਾਇਬ੍ਰੇਰੀ ਦੀ ਪ੍ਰਬੰਧਕੀ ਨੀਤੀ

ਯੂਨੀਵਰਸਿਟੀ ਦੀ ਕੇਂਦਰੀ ਲਾਇਬ੍ਰੇਰੀ ਅਤੇ ਇਸ ਦੀਆਂ ਸਾਰੀਆਂ ਵਿਭਾਗੀ ਅਤੇ ਸੰਘਟਕ ਕਾਲਜ ਲਾਇਬ੍ਰੇਰੀਆਂ ਦੇ ਸਾਰੇ ਕਾਰਜਾਂ ਅਤੇ ਸੇਵਾਵਾਂ ਨੂੰ ਪੱਕੇ ਪੈਰੀਂ ਖੜ੍ਹਾ ਕਰਨ ਅਤੇ ਉਨ੍ਹਾਂ ਨੂੰ

ਠੋਸ ਰੂਪ ਦੇਣ ਵਾਸਤੇ ਯੂਨੀਵਰਸਿਟੀ ਲਾਇਬ੍ਰੇਰੀ ਦੀ ਪ੍ਰਬੰਧਕੀ ਨੀਤੀ ਕ੍ਰਿਆਸ਼ੀਲ ਅਤੇ ਅਮਲੀ ਹੋਣੀ ਚਾਹੀਦੀ ਹੈ, ਜਿਸ ਨਾਲ ਉਪਲਬਧ ਵਿੱਤ ਅਤੇ ਪ੍ਰਸਥਿਤੀ ਅਨੁਸਾਰ ਕੰਮ ਕਰਨ ਵਿਚ ਮਦਦ ਮਿਲਣੀ ਚਾਹੀਦੀ ਹੈ। ਇਸ ਮਨੋਰਥ ਦੀ ਪ੍ਰਾਪਤੀ ਵਾਸਤੇ ਹੇਠ ਲਿਖੀਆਂ ਗੱਲਾਂ ਦਾ ਹੋਣਾ ਜ਼ਰੂਰੀ ਹੈ :

(ੳ) ਲਾਇਬ੍ਰੇਰੀਅਨ ਦੇ ਕੰਮ, ਉਸ ਦੀਆਂ ਜ਼ਿੰਮੇਵਾਰੀਆਂ, ਅਧਿਕਾਰ, ਕਾਰਜ ਖੇਤਰ ਸਪਸ਼ਟ ਹੋਣ ਤਾਂ ਜੋ ਉਹ ਯੂਨੀਵਰਸਿਟੀ ਲਾਇਬ੍ਰੇਰੀ ਦੇ ਮਨੋਰਥਾਂ ਦੀ ਪੂਰਤੀ ਕਰ ਸਕੇ।

(ਅ) ਯੂਨੀਵਰਸਿਟੀ ਲਾਇਬ੍ਰੇਰੀਅਨ ਨੂੰ ਨੀਤੀ ਬਣਾਉਣ ਵਾਲੀਆਂ ਕਮੇਟੀਆਂ ਅਤੇ ਸਮਿਤੀਆਂ ਦਾ ਮੈਂਬਰ ਹੋਣਾ ਚਾਹੀਦਾ ਹੈ ਤਾਂ ਜੋ ਉਸ ਨੂੰ ਨਵੀਨਤਮ ਪ੍ਰਗਤੀ ਦਾ ਪਤਾ ਲਗਦਾ ਰਹੇ।

(ੲ) ਲਾਇਬ੍ਰੇਰੀਅਨ ਦੇ ਨਾਲ ਡਿਪਟੀ ਲਾਇਬ੍ਰੇਰੀਅਨ, ਸਹਾਇਕ ਲਾਇਬ੍ਰੇਰੀਅਨ ਅਤੇ ਹੋਰ ਲਾਇਬ੍ਰੇਰੀ ਸਟਾਫ਼ ਦੀਆਂ ਜ਼ਿੰਮੇਵਾਰੀਆਂ ਅਤੇ ਅਧਿਕਾਰ ਸਪਸ਼ਟ ਕੀਤੇ ਜਾਣੇ ਚਾਹੀਦੇ ਹਨ।

## ਹਵਾਲੇ


1. Quoted in Norman Highman, *The Library in the University: Observations on a Service*, London : Andre Deutsch, 1980, p. 9.
2. Sewa Singh, *Reference Service in Academic Libraries*, New Delhi: Ess Ess Publications, 1986, p. 7.
3. India University Education Commission, 1948-49 (Chairman : S. Radhakrishnan) *Report*, 2v, Delhi: Manager of Publications, 1950, pp. 33-67.
4. India, Education Commisssion, 1964-66 (Chairman : D.S.Kothari), *Report* : Educational Planning and National Development, Delhi : Manager of Publications, 1966, pp. 274-75.
5. India, Ministry of Education, *Challange of Education; a Policy Perspective*, Delhi, August 1985.
6. L.R.Wilson and W.F.Tauber, *University Library: The Organisation, Administration and Functions of Academic Libraries*, 2nd ed., New York : Columbia University Press, 1956, pp. 16-17.
7. Quoted in N.N.Gidwani, "The Indian University Library: Problems and Prospects". *In* : First Seminar of University Librarians in India, held at the Rajasthan University, Jaipur, 16-19 Nov. 1966, *Proceedings*, Vol. 2, edited by N.N.Gidwani, p. 7.
8. Highman, op.cit., p. 11.

9. Ibid.
10. Great Britain, University Grants Committee, *Report of the Working Party,* London : HMSO, 1976.
11. Radhakrishnan Commission, op.cit., p. 10.
12. India, University Grants Commission, Library Committee (Chairman : S.R.Ranganathan), *Report : University and College Libraries*, New Delhi : UGC, 1965, p. 158.
13. Gidwani, op.cit., pp. 16-19.
14. Radhakrishnan Commission, op.cit.
15. M.A.Gelfand, *University Libraries for Developing Countries*, Paris: UNESCO, 1968, p. 24.
16. Quoted in James Thompson, *An Introduction to University Library Administration,* London : Clive Bingley, 1970, p. 10.
17. Kothari Commission, op.cit., p. 208.
18. Paul Buck, *Libraries and Universities*, Combridge : Harvard University Press, 1964, p. 56.

ਅਧਿਆਇ 9

# ਵਿਸ਼ੇਸ਼ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

## 1. ਭੂਮਿਕਾ

ਮਨੁੱਖੀ ਗਤੀਵਿਧੀਆਂ ਦੇ ਵੱਖ ਵੱਖ ਖੇਤਰਾਂ ਵਿਚ ਵਿਸ਼ਿਸ਼ਟ ਅਦਾਰਿਆਂ ਦੀ ਵਧਦੀ ਲੋੜ ਰਾਹੀਂ ਅਸੀਂ ਆਧੁਨਿਕ ਜਟਿਲ ਸਮਾਜ ਦੀਆਂ ਕੁਝ ਵਿਸ਼ੇਸ਼ਤਾਈਆਂ ਦਰਸਾ ਸਕਦੇ ਹਾਂ। ਇਨ੍ਹਾਂ ਵਿਸ਼ਿਸ਼ਟ ਅਦਾਰਿਆਂ ਲਈ ਆਪਣੇ ਰੋਜ਼ਾਨਾ ਕੰਮ ਕਾਜ ਨਿਭਾਉਣ ਵਾਸਤੇ, ਖੋਜ ਅਤੇ ਸਲਾਹ ਮਸ਼ਵਰੇ ਵਾਸਤੇ ਪ੍ਰਕਾਸ਼ਿਤ ਸੂਚਨਾ ਤਕ ਪਹੁੰਚ ਅਤਿ ਜ਼ਰੂਰੀ ਹੈ। ਦੂਜੇ ਪਾਸੇ ਅਜੋਕੇ ਸਮਾਜ ਦੇ ਸਭਿਆਚਾਰਕ ਪਿੜ ਵਿਚ ਵਿਸ਼ਿਸ਼ਟੀਕਰਣ ਵਲ ਝੁਕਾਅ ਵਧ ਰਿਹਾ ਹੈ। ਇਹ ਰੁਚੀ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਜ਼ਿਆਦਾ ਹੈ। ਬੁਨਿਆਦੀ ਵਿਗਿਆਨ ਵਿਚ ਨਿੱਤ ਹੋ ਰਹੀਆਂ ਖੋਜਾਂ ਅਤੇ ਪ੍ਰਗਤੀ ਨੇ ਕੁਝ ਵਿਸ਼ਿਆਂ ਵਿਚ ਵਿਹਾਰਕ ਖੋਜ ਲਈ ਨਵੇਂ ਰਾਹ ਖੋਲ੍ਹ ਦਿੱਤੇ ਹਨ। ਨਤੀਜੇ ਵਜੋਂ ਇਨ੍ਹਾਂ ਅਤੇ ਹੋਰ ਸੰਬੰਧਿਤ ਵਿਸ਼ਿਆਂ ਵਿਚ ਨਵੀਂ ਕਿਸਮ ਦਾ ਸੂਖਮ ਸਾਹਿਤ ਰਚਿਆ ਜਾ ਰਿਹਾ ਹੈ। ਇਨ੍ਹਾਂ ਵਿਚ ਵਿਗਿਆਨਕ, ਤਕਨਾਲੋਜੀਕਲ, ਉਦਯੋਗੀ ਸੂਚਨਾ ਦੇ ਸੂਖ਼ਮ ਪ੍ਰਲੇਖਾਂ ਨੂੰ ਇਕੱਤਰ ਕਰਕੇ ਤਰਤੀਬ ਦੇਣ ਦਾ ਕੰਮ ਲਾਇਬ੍ਰੇਰੀ ਦਾ ਹੁੰਦਾ ਹੈ। ਇਹ ਲਾਇਬ੍ਰੇਰੀ ਜੋ ਵਿਸ਼ਿਸ਼ਟ ਅਦਾਰਿਆਂ ਦੀਆਂ ਖੋਜ ਅਤੇ ਹੋਰ ਲੋੜਾਂ ਦੀ ਪੂਰਤੀ ਕਰਨ ਹਿਤ ਸੂਖ਼ਮ ਪ੍ਰਲੇਖਾਂ ਨੂੰ ਵਿਸ਼ੇਸ਼ ਤਰਤੀਬ ਦਿੰਦੀ ਹੈ, ਵਿਸ਼ੇਸ਼ ਲਾਇਬ੍ਰੇਰੀ ਅਖਵਾਉਂਦੀ ਹੈ।

ਇਸ ਪ੍ਰਕਾਰ ਕਿਸੇ ਵਿਸ਼ੇਸ਼ ਅਦਾਰੇ ਦੇ ਪ੍ਰਭਾਵੀ ਕੰਮ-ਕਾਜ ਵਾਸਤੇ ਸਥਾਪਤ ਕੀਤੀ ਗਈ ਸੂਚਨਾ ਸ੍ਰੋਤਾਂ ਦੀ ਇਕਾਈ ਬਹੁਤ ਹੀ ਜ਼ਰੂਰੀ ਹੈ ਜੋ ਅਦਾਰੇ ਵਾਸਤੇ ਸਾਮੱਗਰੀ ਦੀ ਭਾਲ ਕਰਦੀ ਹੈ, ਮੁਹੱਈਆ ਕਰਦੀ ਹੈ। ਵਿਸ਼ੇਸ਼ ਲਾਇਬ੍ਰੇਰੀ ਰਾਹੀਂ ਵਿਵਸਾਇਕ ਅਤੇ ਖੋਜੀਆਂ ਨੂੰ ਖੋਜ ਸੰਬੰਧੀ ਅਤੇ ਅਦਾਰੇ ਦੀਆਂ ਰੁਚੀਆਂ ਅਨੁਸਾਰ ਸੂਚਨਾ ਪ੍ਰਦਾਨ ਕੀਤੀ ਜਾਂਦੀ ਹੈ ਤਾਂ ਜੋ ਉਹ ਹੋ ਰਹੀ ਨਵੀਨਤਮ ਖੋਜ ਤੋਂ ਜਾਣੂੰ ਹੋ ਸਕਣ।

## 2. ਉਤਪਤੀ ਅਤੇ ਵਿਕਾਸ

2.1. ਵਿਸ਼ੇਸ਼ ਲਾਇਬ੍ਰੇਰੀ ਵੀਹਵੀਂ ਸਦੀ ਦੀ ਉਪਜ ਮੰਨੀ ਜਾਂਦੀ ਹੈ। ਇਹ ਵਿਗਿਆਨਕ ਅਤੇ ਤਕਨਾਲੋਜੀਕਲ ਖੋਜ ਅਤੇ ਉਦਯੋਗਕ ਵਿਕਾਸ ਦਾ ਸਿੱਧਾ ਨਤੀਜਾ ਹੈ। ਪਰ ਕੁਝ ਲਾਇਬ੍ਰੇਰੀ ਵਿਗਿਆਨੀ ਇਸ ਦੀ ਜੜ੍ਹ ਪੁਰਾਤਨ ਸਮੇਂ ਦੀਆਂ ਲਾਇਬ੍ਰੇਰੀਆਂ ਵਿਚ ਵੇਖਦੇ ਹਨ। ਇਸ ਮਤ ਅਨੁਸਾਰ ਪਹਿਲੀ ਲਾਇਬ੍ਰੇਰੀ ਵਿਸ਼ੇਸ਼ ਲਾਇਬ੍ਰੇਰੀ ਹੀ ਸੀ ਕਿਉਂਕਿ ਉਸ ਦਾ ਸੰਗ੍ਰਹਿ ਅਤੇ ਪਾਠਕ ਸੀਮਤ ਸਨ। ਪਰ ਇਹ ਧਾਰਣਾ ਅੱਜ ਦੀ ਕਸਵਟੀ ਤੇ ਪੂਰੀ ਨਹੀਂ ਉਤਰਦੀ। ਉਸ ਲਾਇਬ੍ਰੇਰੀ ਨੂੰ ਅੱਜ ਦੀ ਲੋਕ ਲਾਇਬ੍ਰੇਰੀ ਜਾਂ ਅਕਾਦਮਿਕ ਲਾਇਬ੍ਰੇਰੀ ਕਿਹਾ ਜਾ ਸਕਦਾ ਹੈ। ਪਰ

ਵਿਸ਼ੇਸ਼ ਲਾਇਬ੍ਰੇਰੀ ਦੇ ਸਾਰੇ ਕਰਤੱਵ ਵਿਸ਼ੇਸ਼ ਅਦਾਰੇ ਦੀਆਂ ਸਾਰੀਆਂ ਗਤੀਵਿਧੀਆਂ ਵਿਚ ਸਹਾਈ ਹੁੰਦੇ ਹਨ।

2.2. ਉਦਯੋਗਕ, ਵਿਗਿਆਨਕ ਅਤੇ ਤਕਨੀਕੀ ਵਿਕਾਸ ਦੇ ਨਤੀਜੇ ਵਜੋਂ ਇਸ ਤਰ੍ਹਾਂ ਦੀਆਂ ਵਿਸ਼ੇਸ਼ ਲਾਇਬ੍ਰੇਰੀਆਂ ਪ੍ਰਤੀ ਰੁਝਾਨ ਉਨ੍ਹੀਂਵੀਂ ਸਦੀ ਤੋਂ ਹੀ ਸ਼ੁਰੂ ਹੋ ਗਿਆ। ਲੰਦਨ ਵਿਚ ਉਸ ਸਮੇਂ ਲਗਭਗ 300 ਅਜਿਹੇ ਉਦਯੋਗਕ ਅਤੇ ਵਿਗਿਆਨਕ ਅਦਾਰੇ ਸਨ ਜਿਨ੍ਹਾਂ ਨੇ ਆਪਣੀਆਂ ਵਿਸ਼ੇਸ਼ ਲਾਇਬ੍ਰੇਰੀਆਂ ਸਥਾਪਤ ਕਰਕੇ ਉਥੇ ਕੰਮ ਕਰਦੇ ਵਿਅਕਤੀਆਂ ਦੀਆਂ ਅਤਿਅੰਤ ਵਿਸ਼ਿਸ਼ਟ ਸੂਚਨਾ ਪੂਰਤੀ ਕੀਤੀ।

2.3. ਅਮਰੀਕਾ ਵਿਚ ਵੀ ਵਿਸ਼ੇਸ਼ ਲਾਇਬ੍ਰੇਰੀ ਦੀ ਉਤਪਤੀ ਅਤੇ ਵਿਕਾਸ ਉਨ੍ਹੀਂਵੀਂ ਸਦੀ ਵਿਚ ਹੀ ਹੋਇਆ। ਇਨ੍ਹਾਂ ਦੀ ਉਤਪਤੀ ਵਿਸ਼ੇਸ਼ ਤਕਨੀਕੀ ਲਾਇਬ੍ਰੇਰੀਆਂ ਨਾਲ ਹੋਈ ਅਤੇ ਅਜਿਹੀਆਂ ਕਈ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਜਿਨ੍ਹਾਂ ਦੀ ਵਿਸ਼ੇਸ਼ ਲਾਇਬ੍ਰੇਰੀਆਂ ਦੇ ਇਤਿਹਾਸ ਵਿਚ ਨਿਵੇਕਲੀ ਥਾਂ ਰਹੀ ਹੈ।

2.4. ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਉਨ੍ਹੀਂਵੀਂ ਸਦੀ ਵਿਚ ਵਿਸ਼ੇਸ਼ ਲਾਇਬ੍ਰੇਰੀਆਂ ਦੀ ਸਥਾਪਨਾ ਮੁੱਖ ਰੂਪ ਵਿਚ ਉਦਯੋਗਕ ਲਾਇਬ੍ਰੇਰੀਆਂ ਦੇ ਰੂਪ ਵਿਚ ਸੀ। ਇਨ੍ਹਾਂ ਦੇ ਨਾਲ ਨਾਲ ਕੁਝ ਵਿਗਿਆਨਕ ਲਾਇਬ੍ਰੇਰੀਆਂ ਵੀ ਹੋਂਦ ਵਿਚ ਆਈਆਂ।

2.5. ਉਨ੍ਹੀਂਵੀਂ ਸਦੀ ਵਿਚ ਵਿਗਿਆਨ ਅਤੇ ਇੰਜੀਨੀਅਰਿੰਗ ਦੇ ਖੇਤਰ ਵਿਚ ਅਨੇਕ ਸਭਾ ਸੁਸਾਇਟੀਆਂ, ਸੰਸਥਾਵਾਂ ਸਥਾਪਤ ਕੀਤੀਆਂ ਗਈਆਂ। ਖੋਜਿਆਰਥੀ ਆਪਣੇ ਖੋਜ ਵਿਚਾਰਾਂ ਦਾ ਖੁਲ੍ਹਾ ਵਟਾਂਦਰਾ ਕਰ ਸਕਣ, ਇਥੇ ਵੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ।

2.6. ਪਰ ਵਿਸ਼ੇਸ਼ ਲਾਇਬ੍ਰੇਰੀ ਦਾ ਅਸਲ ਵਿਕਾਸ ਵੀਂਹਵੀ ਸਦੀ ਵਿਚ ਹੀ ਸ਼ੁਰੂ ਹੋਇਆ ਕਿਉਂਕਿ ਇਸ ਸਮੇਂ ਵਿਗਿਆਨਕ ਖੋਜ ਦੀ ਗਤੀ ਬਹੁਤ ਵਧ ਗਈ ਸੀ। ਇਹ ਖੋਜ ਵਿਗਿਆਨਕ, ਤਕਨੀਕੀ, ਉਦਯੋਗਕ ਹੋਣ ਕਰਕੇ ਸੰਬੰਧਿਤ ਸਾਹਿਤ ਮੁਹੱਈਆ ਕਰਨ ਵਾਸਤੇ ਵਿਸ਼ੇਸ਼ ਲਾਇਬ੍ਰੇਰੀ ਲਹਿਰ ਸ਼ੁਰੂ ਹੋ ਗਈ।

2.7. ਅਮਰੀਕਾ ਵਿਚ ਲਾਇਬ੍ਰੇਰੀਅਨਾਂ ਦਾ ਇਕ ਗਰੁੱਪ 2 ਜੁਲਾਈ 1909 ਨੂੰ ਬ੍ਰੇਟਨਵੁਡਜ਼ (ਨਿਊ ਹੈਪਸ਼ਾਇਰ) ਵਿਖੇ ਇਕੱਤਰ ਹੋਇਆ, ਜਿਸ ਵਿਚ ਇਸ ਨਵੀਂ ਕਿਸਮ ਦੀ ਲਾਇਬ੍ਰੇਰੀ ਬਾਰੇ ਵਿਚਾਰ-ਵਟਾਂਦਰਾ ਕੀਤਾ ਗਿਆ। ਇਸ ਪਨਪ ਰਹੀ ਨਵੀਂ ਲਾਇਬ੍ਰੇਰੀ ਦਾ ਨਾਮ "ਵਿਸ਼ੇਸ਼ ਲਾਇਬ੍ਰੇਰੀ" ਰਖਿਆ। ਸਮਾਂ ਪਾ ਕੇ ਇਹ ਲਾਇਬ੍ਰੇਰੀ ਅਕਾਦਮਿਕ ਅਤੇ ਲੋਕ ਲਾਇਬ੍ਰੇਰੀ ਨੂੰ ਵੀ ਮਾਤ ਪਾ ਗਈ।

2.8. ਵਿਗਿਆਨਕ, ਉਦਯੋਗਕ ਅਤੇ ਇੰਜੀਨੀਅਰਿੰਗ ਦੀ ਖੋਜ ਵਿਚ ਵਿੰਸ਼ੇਸ਼ ਲਾਇਬ੍ਰੇਰੀ ਦੀ ਮਹੱਤਤਾ ਨੂੰ ਸਮਝਦੇ ਹੋਏ ਨਾ ਕੇਵਲ ਅਮਰੀਕਾ ਅਤੇ ਇੰਗਲੈਂਡ, ਸਗੋਂ ਜਰਮਨੀ, ਫਰਾਂਸ, ਰੂਸ, ਚੀਨ, ਜਾਪਾਨ, ਭਾਰਤ ਅਤੇ ਹੋਰ ਦੇਸ਼ਾਂ ਵਿਚ ਵੀ ਵੀਹਵੀਂ ਸਦੀ ਵਿਚ ਵਿਸ਼ੇਸ਼ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਗਈ। ਦੂਸਰੇ ਵਿਸ਼ਵ ਜੰਗ ਦੇ ਬਾਅਦ ਇਸ ਦਾ ਵਿਕਾਸ ਤੇਜ਼ੀ ਪਕੜ ਗਿਆ। ਵਿਸ਼ੇਸ਼ ਲਾਇਬ੍ਰੇਰੀ ਦੇ ਮਹੱਤਵ ਵਲ ਹਰ ਦੇਸ਼ ਦੀ ਸਰਕਾਰ ਦਾ ਧਿਆਨ ਖਿੱਚਿਆ ਗਿਆ ਅਤੇ ਇਸ ਦੇ ਵਿਕਾਸ ਵਾਸਤੇ ਵੱਧ ਤੋਂ ਵੱਧ ਵਿੱਤੀ ਸਹਾਇਤਾ ਦਿੱਤੀ। ਇਸ

ਕਰਕੇ ਅੱਜ ਵਿਸ਼ੇਸ਼ ਲਾਇਬ੍ਰੇਰੀ ਦਾ ਵਿਕਾਸ ਬਾਕੀ ਸਭ ਲਾਇਬ੍ਰੇਰੀਆਂ ਤੋਂ ਵਧ ਹੋਇਆ ਹੈ ਅਤੇ ਇਹ ਸੂਚਨਾ ਸੇਵਾਵਾਂ ਪ੍ਰਦਾਨ ਕਰਨ ਵਿਚ ਵੀ ਸਭ ਤੋਂ ਅਗੇ ਹੈ। ਇਸ ਕਰਕੇ ਇਹ 'ਸੂਚਨਾ ਕੇਂਦਰ' ਦੇ ਨਾਮ ਨਾਲ ਜਾਣੀ ਜਾਂਦੀ ਹੈ।

3. ਪਰਿਭਾਸ਼ਾ

ਸਥਾਪਨਾ ਸਮੇਂ ਤੋਂ ਅੱਜ ਤਕ ਵਿਸ਼ੇਸ਼ ਲਾਇਬ੍ਰੇਰੀ ਨੂੰ ਅਨੇਕ ਵਿਦਵਾਨਾਂ ਅਤੇ ਸੰਸਥਾਵਾਂ ਨੇ ਪਰਿਭਾਸ਼ਿਤ ਕੀਤਾ। ਅੱਜ ਦੇ ਬਦਲਦੇ ਸੰਦਰਭ ਵਿਚ ਨਵੀਂ ਤੋਂ ਨਵੀਂ ਪਰਿਭਾਸ਼ਾ ਸਾਹਮਣੇ ਆ ਰਹੀ ਹੈ। ਵਿਸ਼ੇਸ਼ ਲਾਇਬ੍ਰੇਰੀ ਦੀਆਂ ਕੁਝ ਚੋਣਵੀਆਂ ਪਰਿਭਾਸ਼ਾਵਾਂ ਇਸ ਪ੍ਰਕਾਰ ਹਨ :

3.1? ਹਰਮਨ ਹੈਂਕਲ[1] ਨੇ 1952 ਵਿਚ ਵਿਸ਼ੇਸ਼ ਲਾਇਬ੍ਰੇਰੀ ਨੂੰ ਪਾਠਕ ਅਤੇ ਸੰਗ੍ਰਹਿ ਦੇ ਵਿਸ਼ੇਸ਼ਤਾਵਾਂ ਆਧਾਰ ਤੇ ਪਰਿਭਾਸ਼ਤ ਕੀਤਾ ਸੀ।

3.2. ਮੇਨਿਲ ਸਿਲਵਾ[2] ਅਨੁਸਾਰ "ਅਜਿਹੀ ਇਕਾਈ ਜੋ ਇਕ ਵਿਸ਼ਿਸ਼ਟ ਅਦਾਰੇ ਨਾਲ ਸਿੱਧੇ ਤੌਰ ਤੇ ਸੰਬੰਧਤ ਕਾਰਜ ਨਾਲ ਸਹਾਇਕ ਪ੍ਰਕਾਸ਼ਿਤ ਸੂਚਨਾ ਨੂੰ ਇਕੱਤਰ ਕਰੇ ਅਤੇ ਸਿਲਸਿਲੇ ਵਾਰ ਤਰਤੀਬ ਦੇਵੇ, ਉਸ ਨੂੰ 'ਵਿਸ਼ੇਸ਼ ਲਾਇਬ੍ਰੇਰੀ' ਕਿਹਾ ਜਾ ਸਕਦਾ ਹੈ।"

3.3. ਹੈਰਡ ਦੀ ਲਾਇਬ੍ਰੇਰੀਅਨਜ਼ ਗਲਾਸਰੀ ਵਿਚ "ਵਿਸ਼ੇਸ਼ ਲਾਇਬ੍ਰੇਰੀ ਗਿਆਨ ਦੇ ਸੀਮਤ ਖੇਤਰ ਨਾਲ ਸੰਬੰਧਤ ਪੁਸਤਕਾਂ ਅਤੇ ਹੋਰ ਪ੍ਰਕਾਸ਼ਿਤ, ਸੁਚਿਤ੍ਰਿਤ ਜਾਂ ਅੰਕਿਤ ਸਾਮੱਗਰੀ ਦਾ ਸੰਗ੍ਰਹਿ ਹੈ ਅਤੇ ਜਿਸ ਦਾ ਇਕ ਸੰਸਥਾ, ਖੋਜ, ਅਦਾਰਾ, ਉਦਯੋਗਕ ਜਾਂ ਵਿਉਪਾਰਕ ਇਕਾਈ, ਸਰਕਾਰੀ ਵਿਭਾਗ ਜਾਂ ਕੋਈ ਵਿਦਿਅਕ ਅਦਾਰਾ ਇੰਤਜ਼ਾਮ ਕਰਦਾ ਹੈ। ਇਹ ਇਕ ਲੋਕ ਲਾਇਬ੍ਰੇਰੀ ਦੀ ਵੀ ਵਿਸ਼ੇਸ਼ ਸ਼ਾਖਾ ਹੋ ਸਕਦੀ ਹੈ, ਜੋ ਕੁਝ ਨਿਸ਼ਚਿਤ ਰੁਝਾਨ ਜਾਂ ਕਿੱਤੇ ਸੰਬੰਧੀ ਗਰੁੱਪ ਨੂੰ ਸੇਵਾ ਪ੍ਰਦਾਨ ਕਰੇ, ਜਿਵੇਂ ਇਕ ਤਕਨੀਕੀ ਲਾਇਬ੍ਰੇਰੀ ਜਾਂ ਵਿਸ਼ਿਸ਼ਟ ਵਿਸ਼ਾ ਲਾਇਬ੍ਰੇਰੀ, ਜੋ ਉਸ ਵਿਸ਼ੇ ਸੰਬੰਧੀ ਸਾਰੀਆਂ ਪੁੱਛਾਂ ਦਾ ਉੱਤਰ ਦੇਵੇ, ਜਿਵੇਂ ਇਕ ਸੰਗੀਤ ਲਾਇਬ੍ਰੇਰੀ।"[3]

ਇਸ ਪਰਿਭਾਸ਼ਾ ਵਿਚ ਗਿਆਨ ਦੀ ਕਿਸੇ ਸੀਮੀ ਸ਼ਾਖਾ ਉਪਰ ਸਮੱਗਰੀ ਇਕੱਤਰ ਕਰਨ ਨੂੰ ਮੁੱਖ ਰੱਖਣ ਕਰਕੇ ਇਸ ਪਰਿਭਾਸ਼ਾ ਦਾ ਖੇਤਰ ਵਿਸ਼ਾਲ ਹੋ ਜਾਂਦਾ ਹੈ।

3.4. ਇਸ ਨਾਲ ਮਿਲਦੀ-ਜੁਲਦੀ ਪਰਿਭਾਸ਼ਾ ਜੇ.ਈ.ਰਾਈਟ[4] ਦੀ ਹੈ : "ਵਿਸ਼ੇਸ਼ ਲਾਇਬ੍ਰੇਰੀ ਤੋਂ ਭਾਵ ਅਜਿਹੀ ਲਾਇਬ੍ਰੇਰੀ ਹੈ, ਜੋ ਕਿਸੇ ਇਕ ਵਿਸ਼ੇ ਜਾਂ ਵਿਸ਼ਾ-ਸਮੂਹ ਦੇ ਸਾਹਿਤ ਨਾਲ ਸੰਬੰਧਤ ਹੋਵੇ।" ਰਾਈਟ ਦੀ ਪਰਿਭਾਸ਼ਾ ਵਿਚ ਉਹ ਲਾਇਬ੍ਰੇਰੀਆਂ ਵੀ ਸ਼ਾਮਿਲ ਹਨ, ਜੋ ਕਿਸੇ ਵਿਸ਼ਿਸ਼ਟ ਰੂਪ ਦੇ ਸਾਹਿਤ ਦਾ ਸੰਗ੍ਰਹਿ ਹਨ। ਇਸ ਤੋਂ ਇਲਾਵਾ ਉਹ ਵਿਸ਼ੇਸ਼ ਲਾਇਬ੍ਰੇਰੀ ਦੇ ਘੇਰੇ ਵਿਚ ਹੋਰਨਾਂ ਤੋਂ ਇਲਾਵਾ ਸਕੂਲ, ਕਾਲਜ, ਯੂਨੀਵਰਸਿਟੀ, ਸਭਾਵਾਂ, ਸਰਕਾਰੀ ਅਦਾਰਿਆਂ ਨਾਲ ਸੰਬੰਧਤ ਲਾਇਬ੍ਰੇਰੀਆਂ ਵੀ ਸ਼ਾਮਲ ਕਰਦਾ ਹੈ। ਇਸ ਪ੍ਰਕਾਰ ਰਾਈਟ ਦੇ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀ ਦਾ ਕਾਰਜ ਖੇਤਰ ਕਾਫ਼ੀ ਵਿਸਤ੍ਰਿਤ ਬਣ ਜਾਂਦਾ ਹੈ।

3.5. ਅਮਰੀਕਾ ਦੀ ਪ੍ਰਸਿੱਧ ਸਪੈਸ਼ਲ ਲਾਇਬ੍ਰੇਰੀਜ਼ ਐਸੋਸ਼ੀਏਸ਼ਨ[5] ਦੇ ਅਨੁਸਾਰ "ਵਿਸ਼ੇਸ਼ ਲਾਇਬ੍ਰੇਰੀ ਅਜਿਹੀ ਹੈ ਜਿਸ ਦੀ ਦੇਖ ਭਾਲ ਅਤੇ ਸੰਭਾਲ ਇਕ ਵਿਅਕਤੀ, ਨਿਗਮ, ਸੰਸਥਾ, ਸਰਕਾਰੀ ਏਜੰਸੀ ਜਾਂ ਕੋਈ ਹੋਰ ਗਰੁੱਪ ਸੰਗ੍ਰਹਿ, ਪ੍ਰਬੰਧ ਅਤੇ ਸੂਚਨਾ ਪ੍ਰਸਾਰ, ਜੋ ਕਿਸੇ ਵਿਸ਼ੇਸ਼ ਵਿਸ਼ੇ ਨਾਲ ਸੰਬੰਧਤ ਹੋਵੇ ਅਤੇ ਵਸ਼ਿਸ਼ਟ ਪਾਠਕਾਂ ਨੂੰ ਵਸ਼ਿਸ਼ਟ ਸੇਵਾ ਪ੍ਰਦਾਨ ਕਰੇ, ਵਾਸਤੇ ਕਰਦੀ ਹੈ।"

ਇਸ ਪਰਿਭਾਸ਼ਾ ਦੇ ਵਿਸ਼ੇਸ਼ ਗੁਣ ਪ੍ਰਬੰਧ ਅਤੇ ਸੰਗਠਨ, ਵਿਸ਼ਾ ਅਤੇ ਪਾਠਕ ਹਨ।

3.6. ਇੰਗਲੈਂਡ ਦੇ ਪ੍ਰਸਿੱਧ ਲਾਇਬ੍ਰੇਰੀ ਵਿਗਿਆਨੀ ਡੀ.ਜੇ.ਫ਼ਾਸਕੇਟ[6] ਦੇ ਅਨੁਸਾਰ "ਵਿਸ਼ੇਸ਼ ਲਾਇਬ੍ਰੇਰੀ ਉਹ ਹੈ ਜੋ ਇਕ ਅਜਿਹੇ ਗਰੁੱਪ ਨੂੰ ਸੇਵਾ ਪ੍ਰਦਾਨ ਕਰਦੀ ਹੈ ਜਿਸ ਦੀ ਪਰਾ-ਲਾਇਬ੍ਰੇਰੀ ਹੋਂਦ ਹੈ ਜਿਸ ਦੇ ਮੈਂਬਰ ਆਪਣੀਆਂ ਕੁਝ ਗਤੀਵਿਧੀਆਂ ਨੂੰ ਇਕ ਸਾਂਝੇ ਉਦੇਸ਼ ਪ੍ਰਤੀ ਸੇਧ ਦੇਣ।" ਇਹ ਗਰੁੱਪ ਸਰਕਾਰੀ ਵਿਭਾਗ, ਵਿਵਸਾਇਕ ਸੰਸਥਾ, ਉਦਯੋਗਕ ਇਕਾਈ, ਖੋਜ ਸਭਾ ਜਾਂ ਅਦਾਰਾ ਜਾਂ ਕੋਈ ਸੰਸਥਾ ਹੋ ਸਕਦੀ ਹੈ।

ਇਸ ਪਰਿਭਾਸ਼ਾ ਵਿਚ ਇਕ ਨਵਾਂ ਪਦ 'ਪਰਾ-ਲਾਇਬ੍ਰੇਰੀ ਹੋਂਦ' ਦਾ ਆਇਆ ਹੈ ਜਿਸ ਦਾ ਭਾਵ ਲਾਇਬ੍ਰੇਰੀ ਕਾਰਜਾਂ ਤੋਂ ਇਲਾਵਾ ਹੈ ਜੋ ਲਾਇਬ੍ਰੇਰੀ ਦੀਆਂ ਗਤੀਵਿਧੀਆਂ ਨਾਲ ਸਬੰਧਤ ਨਹੀਂ ਵੀ ਹੋ ਸਕਦਾ, ਪਰ ਅਦਾਰੇ ਦੀਆਂ ਗਤੀਵਿਧੀਆਂ ਨਾਲ ਸੰਬੰਧ ਹੁੰਦਾ ਹੈ। ਫਾਸਕੇਟ ਹੋਰ ਵਿਦਵਾਨਾਂ ਵਾਂਗ ਮੰਨਦਾ ਹੈ ਕਿ ਵਿਸ਼ੇਸ਼ ਲਾਇਬ੍ਰੇਰੀ ਦੇ ਪਾਠਕ ਸੀਮਤ ਹੁੰਦੇ ਹਨ ਅਤੇ ਇਹ ਵਿਸ਼ਾ ਰੁਝਾਨਾਂ ਦੀ ਵਸ਼ਿਸ਼ਟਤਾ ਉਪਰ ਨਿਰਭਰ ਕਰਦੇ ਹਨ।

3.7. ਸਟਰਾਉਸ, ਸ਼ਰੀਵ ਅਤੇ ਬਰਾਊਨ[7] ਆਪਣੀ ਪੁਸਤਕ ਵਿਚ ਲਿਖਦੀਆਂ ਹਨ ਕਿ "ਕੋਈ ਸੰਗਠਨ ਜਿਸ ਦੀਆਂ ਗਤੀਵਿਧੀਆਂ ਭੌਤਿਕ ਜਾਂ ਜੀਵ ਵਿਗਿਆਨ ਅਤੇ ਸੰਬੰਧਿਤ ਤਕਨਾਲੋਜੀ ਦੁਆਲੇ ਘੁੰਮਦੀਆਂ ਹਨ ਉਹ ਵਿਗਿਆਨਕ ਸਾਹਿਤ ਦੀ ਪ੍ਰਕਾਸ਼ਿਤ ਰਫਤਾਰ ਤੋਂ ਸੁਚੇਤ ਹੋਵੇਗਾ।" ਉਹ ਅੱਗੇ ਲਿਖਦੀਆਂ ਹਨ ਕਿ ਇਸ ਬਹੁ-ਗਿਣਤੀ ਪ੍ਰਕਾਸ਼ਿਤ ਸੂਚਨਾ ਰੂਪੀ ਭੰਡਾਰ ਦਾ "ਪੂਰਾ ਲਾਭ ਉਠਾਉਣ ਲਈ ਸੰਗਠਨ ਵਿਚ ਇਕ ਅਜਿਹੀ ਇਕਾਈ ਬਹੁਤ ਜ਼ਰੂਰੀ ਹੈ ਜੋ ਉਸ ਗਿਆਨ ਦੀ ਭਾਲ ਕਰ ਸਕੇ ਅਤੇ ਪ੍ਰਦਾਨ ਕਰ ਸਕੇ।" ਇਸ ਪ੍ਰਕਾਰ ਇਹ ਪਰਿਭਾਸ਼ਾ ਵਿਸ਼ੇਸ਼ ਕਰਕੇ ਵਿਗਿਆਨਕ ਲਾਇਬ੍ਰੇਰੀਆਂ ਵਲ ਇੰਗਿਤ ਕਰਦੀ ਹੈ।

3.8. ਇਸ ਨਾਲ ਮਿਲਦੀ-ਜੁਲਦੀ ਪਰਿਭਾਸ਼ਾ ਮੌਰਲੇ[8] ਦੀ ਹੈ ਜਿਸ ਦੇ ਵਿਚਾਰ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀ ਕਿਸੇ ਸੰਗਠਨ ਦੀ ਉਹ ਇਕਾਈ ਹੈ ਜਿਸ ਦਾ ਕੰਮ "ਅਜਿਹੇ ਗਿਆਨ ਅਤੇ ਤਜਰਬੇ ਜੋ ਇਸ ਦੀਆਂ ਗਤੀਵਿਧੀਆਂ ਨੂੰ ਅੱਗੇ ਵਧਾ ਸਕੇ" ਦੀ ਤਲਾਸ਼ ਕਰਨਾ ਅਤੇ ਪ੍ਰਦਾਨ ਕਰਨਾ ਹੈ।

3.9. ਅਮਰੀਕਾ ਦੇ ਪਾਲ ਵਾਜ਼ਰਮੈਨ[9] ਨੇ ਵਿਸ਼ੇਸ਼ ਲਾਇਬ੍ਰੇਰੀ ਨੂੰ "ਇਕ ਸੂਚਨਾ ਸਹੂਲੀਅਤ" ਕਿਹਾ ਹੈ ਜਿਸ ਦੀ ਬਣਤਰ ਅਜਿਹੀ ਹੈ ਕਿ ਇਸ ਨੇ "ਵਿਸ਼ਿਸ਼ਟ ਸੂਚਨਾ ਤਕ ਪਹੁੰਚ ਪ੍ਰਦਾਨ ਕਰਨੀ ਹੈ ਅਤੇ ਜੋ ਵਿਸ਼ੇਸ਼ ਪਾਠਕਾਂ ਦੇ ਦਾਇਰੇ ਵਿਚ ਹੈ ਅਤੇ ਉਨ੍ਹਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਦੇ ਕੰਮ ਵਿਚ ਰੁਝੀ ਹੋਈ ਹੈ।"

3.10. ਪੀ.ਜੀ.ਨਿਊ[10] ਨੇ ਵਿਸ਼ੇਸ਼ ਲਾਇਬ੍ਰੇਰੀਆਂ ਬਾਰੇ ਲਿਖਦਿਆਂ ਹੋਇਆਂ ਕਿਹਾ ਹੈ "ਇਹ ਉਹ ਸਾਰੀਆਂ ਲਾਇਬ੍ਰੇਰੀਆਂ ਹਨ ਜੋ ਲੋਕ ਅਤੇ ਅਕਾਦਮਿਕ ਲਾਇਬ੍ਰੇਰੀ ਸਮੂਹ ਵਿਚ ਨਹੀਂ ਆਉਂਦੀਆਂ ਹਨ।" ਇਸ ਪ੍ਰਕਾਰ ਇਹ ਪਰਿਭਾਸ਼ਾ ਰਾਈਟ ਦੀ ਪਰਿਭਾਸ਼ਾ ਨਾਲੋਂ ਭਿੰਨ ਹੋ ਜਾਂਦੀ ਹੈ। ਪਰ ਫਿਰ ਵੀ ਵਿਸ਼ੇਸ਼ ਲਾਇਬ੍ਰੇਰੀ ਦੇ ਵਰਣਨ ਵਿਚ ਅਨੇਕ ਅਸਮਾਨ ਅਦਾਰਿਆਂ ਦੀਆਂ ਲਾਇਬ੍ਰੇਰੀਆਂ ਸ਼ਾਮਲ ਹੁੰਦੀਆਂ ਹਨ। ਇਸ ਲਈ ਬੇਸ਼ਕ ਉਸ ਦੇ ਅਨੁਸਾਰ ਇਕ 'ਪ੍ਰਤੀਨਿਧੀ ਵਿਸ਼ੇਸ਼ ਲਾਇਬ੍ਰੇਰੀ' ਬਾਰੇ ਗੱਲ ਕਰਨਾ ਬੇਮਾਨੀ ਹੈ, ਪਰ ਉਹ ਸੰਕੇਤ ਕਰਦਾ ਹੈ ਕਿ "ਇਹ ਉਦਯੋਗਕ

ਫ਼ਰਮ ਜਾਂ ਖੋਜ ਸੰਸਥਾ ਦੀ ਵਿਸ਼ੇਸ਼ ਲਾਇਬ੍ਰੇਰੀ ਹੈ।"[11] ਜਿਵੇਂ ਕਿ ਮਿਲਦੇ ਸਾਹਿਤ ਤੋਂ ਪ੍ਰਗਟ ਹੁੰਦਾ ਹੈ।

ਰੰਗਾਨਾਥਨ[12] ਇਸ ਨੂੰ 'ਵਿਸ਼ੇਸ਼ੱਗ ਲਾਇਬ੍ਰੇਰੀ' ਕਹਿਣਾ ਵਧੇਰੇ ਪਸੰਦ ਕਰਦੇ ਹਨ। ਉਨ੍ਹਾਂ ਦੇ ਅਨੁਸਾਰ ਅਜਿਹੀ ਲਾਇਬ੍ਰੇਰੀ "ਕਿਸੇ ਸੀਮਤ ਵਿਸ਼ਾ ਖੇਤਰ-ਵਿਗਿਆਨਕ, ਤਕਨਾਲੋਜੀਕਲ ਜਾਂ ਹੋਰ-ਸੰਬੰਧੀ ਵਿਸਤ੍ਰਿਤ ਸੂਚਨਾ ਪ੍ਰਦਾਨ ਕਰਨ ਵਾਸਤੇ ਬਣਾਈ ਗਈ ਹੈ। ਇਸ ਵਿਚਲੇ ਸ੍ਰੋਤ ਵਿਸ਼ਿਸ਼ਟ ਹਨ ਅਤੇ ਪਾਠਕ ਵਿਸ਼ੇਸ਼ੱਗ।"

ਉਪਰੋਕਤ ਦਿੱਤੀਆਂ ਸਾਰੀਆਂ ਪਰਿਭਾਸ਼ਾਵਾਂ ਦਾ ਜੇਕਰ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਇਨ੍ਹਾਂ ਵਿਚੋਂ ਹੇਠ ਲਿਖੇ ਸਾਂਝੇ ਤੱਤ ਕੱਢੇ ਜਾ ਸਕਦੇ ਹਨ ਜਿਨ੍ਹਾਂ ਨੂੰ ਮਿਲਾ ਕੇ ਵਿਸ਼ੇਸ਼ ਲਾਇਬ੍ਰੇਰੀ ਦੀ ਪਰਿਭਾਸ਼ਾ ਬਣਾਈ ਜਾ ਸਕਦੀ ਹੈ। ਇਹ ਹਨ :

(ੳ) ਸੰਗਠਨ : ਇਕ ਅਜਿਹਾ ਸੰਗਠਨ ਜਾਂ ਸੰਸਥਾ ਜਾਂ ਅਦਾਰਾ ਜਾਂ ਇਕਾਈ ਜਿਥੇ ਲਾਇਬ੍ਰੇਰੀ ਸਥਾਪਤ ਕੀਤੀ ਗਈ ਹੈ।

(ਅ) ਵਿਸ਼ਾ : ਗਿਆਨ ਦਾ ਉਹ ਸੀਮਤ ਖੇਤਰ ਜਿਸ ਬਾਰੇ ਅਜਿਹੀ ਲਾਇਬ੍ਰੇਰੀ ਵਿਚ ਸਾਮੱਗਰੀ ਮੁਹੱਈਆ ਕੀਤੀ ਜਾਂਦੀ ਹੈ।

(ੲ) ਸਾਮੱਗਰੀ ਦੀ ਕਿਸਮ : ਇਹ ਵੀ ਵਿਸ਼ੇਸ਼ ਹੁੰਦੀ ਹੈ, ਜਿਵੇਂ ਫ਼ਿਲਮ ਲਾਇਬ੍ਰੇਰੀ ਜਾਂ ਚਿੱਤਰ/ਨਕਸ਼ਾ ਲਾਇਬ੍ਰੇਰੀ, ਇਤਿਆਦਿ।

(ਸ) ਸੇਵਾਵਾਂ : ਸਾਧਾਰਣ ਨਹੀਂ; ਵਿਸ਼ਿਸ਼ਟ ਸੇਵਾਵਾਂ ਪ੍ਰਦਾਨ ਕਰਨੀਆਂ ਅਤੇ ਜਿੱਥੇ ਬਲ ਸੂਚਨਾ ਸੇਵਾਵਾਂ ਉਪਰ ਹੋਵੇ।

(ਹ) ਪਾਠਕ : ਇਹ ਵੀ ਵਿਸ਼ਿਸ਼ਟ ਹੁੰਦੇ ਹਨ, ਵਿਸ਼ੇਸ਼ੱਗ ਹੁੰਦੇ ਹਨ, ਆਮ ਨਹੀਂ ਹੁੰਦੇ।

### 4. ਵਿਸ਼ੇਸ਼ ਲਾਇਬ੍ਰੇਰੀ, ਯੂਨੀਵਰਸਿਟੀ ਲਾਇਬ੍ਰੇਰੀ ਅਤੇ ਲੋਕ ਲਾਇਬ੍ਰੇਰੀ ਵਿਚ ਅੰਤਰ

ਵਿਸ਼ੇਸ਼ ਲਾਇਬ੍ਰੇਰੀ ਅਤੇ ਲੋਕ ਲਾਇਬ੍ਰੇਰੀ ਜਾਂ ਅਕਾਦਮਿਕ ਲਾਇਬ੍ਰੇਰੀ ਵਿਚ ਜੋ ਮੁੱਖ ਅੰਤਰ ਹਨ ਉਹ ਸਾਮੱਗਰੀ, ਪਾਠਕ ਅਤੇ ਸੇਵਾਵਾਂ ਦੁਆਲੇ ਘੁੰਮਦੇ ਹਨ। ਇਨ੍ਹਾਂ ਬਾਰੇ ਸੰਖੇਪ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ :

4.1. ਸਾਮੱਗਰੀ : ਲੋਕ ਲਾਇਬ੍ਰੇਰੀ ਜਾਂ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਆਮ ਕਰਕੇ ਗਿਆਨ ਦੇ ਹਰ ਖੇਤਰ ਸੰਬੰਧੀ ਸਾਮੱਗਰੀ ਇਕੱਤਰ ਅਤੇ ਮੁਹੱਈਆ ਕੀਤੀ ਜਾਂਦੀ ਹੈ, ਜਦ ਕਿ ਵਿਸ਼ੇਸ਼ ਲਾਇਬ੍ਰੇਰੀ ਵਿਚ ਕਿਸੇ ਇਕ ਸੀਮਤ ਖੇਤਰ ਜਾਂ ਵਿਸ਼ਾ ਸਮੂਹ ਬਾਰੇ ਹੀ ਸਾਮੱਗਰੀ ਇਕੱਤਰ ਕਰਕੇ ਪ੍ਰਦਾਨ ਕੀਤੀ ਜਾਂਦੀ ਹੈ। ਦੂਜਿਆਂ ਦੇ ਮੁਕਾਬਲੇ ਵਿਸ਼ੇਸ਼ ਲਾਇਬ੍ਰੇਰੀ ਦਾ ਸੀਮਾ-ਖੇਤਰ ਵਧੇਰੇ ਤੀਖਣ, ਵਿਸਤ੍ਰਿਤ ਅਤੇ ਮੁਕੰਮਲ ਹੁੰਦਾ ਹੈ।

4.2. ਸਾਮੱਗਰੀ ਦੀ ਕਿਸਮ : ਇਸ ਦੇ ਨਾਲ ਹੀ ਮਿਲਦਾ-ਜੁਲਦਾ ਇਕ ਹੋਰ ਅੰਤਰ ਸਾਮੱਗਰੀ ਦੀ ਕਿਸਮ ਬਾਰੇ ਹੈ। ਲੋਕ ਲਾਇਬ੍ਰੇਰੀ ਵਿਚ ਸਾਮੱਗਰੀ ਦੀ ਇਕਾਈ ਪੁਸਤਕ ਹੁੰਦੀ ਹੈ, ਰਸਾਲੇ ਅਤੇ ਅਖ਼ਬਾਰਾਂ ਹੁੰਦੀਆਂ ਹਨ। ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸਾਮੱਗਰੀ ਦਾ ਸਰੂਪ ਪੁਸਤਕ, ਰਸਾਲੇ, ਅਖ਼ਬਾਰਾਂ, ਪੈਂਫ਼ਲਿਟ, ਥੀਸਿਸ, ਆਦਿ ਹੁੰਦਾ ਹੈ। ਪਰ ਵਿਸ਼ੇਸ਼ ਲਾਇਬ੍ਰੇਰੀ ਵਿਚ ਸਾਮੱਗਰੀ ਦੀ ਇਕਾਈ ਦੀ ਕਿਸਮ ਸੂਚਨਾ ਹੁੰਦੀ ਹੈ ਜੋ ਕਿਸੇ ਵੀ ਸਰੂਪ ਵਿਚ ਹੋ ਸਕਦੀ ਹੈ, ਪਰ

Recharch

ਵਧੇਰੇ ਬਲ ਰਸਾਲਾ-ਲੇਖ, ਖੋਜ-ਰਿਪਰੋਟ, ਲਘੂ ਦਸਤਾਵੇਜ਼, ਲਘੂ ਫ਼ਿਲਮ, ਨਕਸ਼ਾ, ਚਾਰਟ, ਪੇਟੈਂਟ, ਆਦਿ ਉਪਰ ਹੁੰਦਾ ਹੈ।

**4.3. ਪਾਠਕ :** ਇਕ ਹੋਰ ਨਿਵੇਕਲਾ ਅੰਤਰ ਵਿਸ਼ੇਸ਼ ਲਾਇਬ੍ਰੇਰੀ ਵਿਚ ਪਾਠਕਾਂ ਬਾਰੇ ਹੈ। ਆਮ ਕਰਕੇ ਵਿਸ਼ੇਸ਼ ਲਾਇਬ੍ਰੇਰੀ ਵਿਚ ਪਾਠਕਾਂ ਦੀ ਗਿਣਤੀ ਸੀਮਤ ਹੁੰਦੀ ਹੈ, ਜਦ ਕਿ ਲੋਕ ਲਾਇਬ੍ਰੇਰੀ ਵਿਚ ਸਮਾਜ ਦੇ ਸਾਰੇ ਨਾਗਰਿਕ ਜਾ ਸਕਦੇ ਹਨ ਅਤੇ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਵੀ ਪਾਠਕ ਬਹੁਤ ਹੁੰਦੇ ਹਨ। ਵਿਸ਼ੇਸ਼ ਲਾਇਬ੍ਰੇਰੀ ਦੇ ਸੀਮਤ ਪਾਠਕਾਂ ਵਿਚ ਵਿਸ਼ਾ ਰੁਝਾਨ ਅਤੇ ਵਿਸ਼ਾ ਦਿਲਚਸਪੀ ਦੀ ਸਾਂਝ ਹੁੰਦੀ ਹੈ ਜਦ ਕਿ ਲੋਕ ਲਾਇਬ੍ਰੇਰੀ ਅਤੇ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਅਜਿਹਾ ਨਹੀਂ ਹੁੰਦਾ। ਵਿਸ਼ੇਸ਼ ਲਾਇਬ੍ਰੇਰੀ ਦਾ ਮਨੋਰਥ ਅਜਿਹੇ ਪਾਠਕ ਸਮੂਹ ਨੂੰ ਸੇਵਾ ਪ੍ਰਦਾਨ ਕਰਨਾ ਹੈ, ਜਿਸ ਦੀ ਦਿਲਚਸਪੀ ਕਿਸੇ ਵਿਸ਼ੇਸ਼ ਮਜ਼ਮੂਨ ਵਿਚ ਹੋਵੇ।[13]

**4.4. ਸੇਵਾਵਾਂ :** ਵਿਸ਼ੇਸ਼ ਲਾਇਬ੍ਰੇਰੀ ਦਾ ਸਭ ਤੋਂ ਨਿਵੇਕਲਾ ਗੁਣ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਦਾ ਹੈ। ਆਮ ਕਰਕੇ ਲੋਕ ਲਾਇਬ੍ਰੇਰੀ ਜਾਂ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸੇਵਾ ਦੇ ਨਾਮ ਤੇ ਦਸਤਾਵੇਜ਼ਾਂ ਦਿੱਤੀਆਂ ਜਾਣਾ ਹੀ ਕਾਫ਼ੀ ਸਮਝਿਆ ਜਾਂਦਾ ਹੈ, ਜਦ ਕਿ ਵਿਸ਼ੇਸ਼ ਲਾਇਬ੍ਰੇਰੀ ਵਿਚ ਸੇਵਾ ਦੀ ਸ਼ੁਰੂਆਤ ਪਾਠਕਾਂ ਨੂੰ ਲੋੜ ਅਨੁਸਾਰ ਦਸਤਾਵੇਜ਼ਾਂ ਵਿਚੋਂ ਸੂਚਨਾ ਚੁਣ, ਛਾਂਟ ਕੇ ਮੁਹੱਈਆ ਕਰਨ ਨਾਲ ਹੁੰਦੀ ਹੈ। ਇਸ ਲਈ ਇਥੇ ਵਿਸ਼ੇਸ਼ੱਗ ਪਾਠਕਾਂ ਲਈ ਸੂਚਨਾ ਸੇਵਾਵਾਂ ਪ੍ਰਦਾਨ ਕਰਨ ਨੂੰ ਬਹੁਤ ਮਹੱਤਵ ਦਿੱਤਾ ਜਾਂਦਾ ਹੈ।[14]

**5. ਵਿਸ਼ੇਸ਼ਤਾਵਾਂ**

ਵਿਸ਼ੇਸ਼ ਲਾਇਬ੍ਰੇਰੀ ਨੂੰ ਬਾਕੀ ਲਾਇਬ੍ਰੇਰੀ ਦੀਆਂ ਕਿਸਮਾਂ ਨਾਲੋਂ ਵਖਰਿਆਇਆ ਜਾ ਸਕਦਾ ਹੈ। ਇਸ ਸੰਬੰਧੀ ਇਸ ਦੀਆਂ ਕੁਝ ਵਿਲੱਖਣ ਵਿਸ਼ੇਸ਼ਤਾਵਾਂ ਇਸ ਤਰ੍ਹਾਂ ਹਨ :

**5.1. ਸਥਾਨ :** ਜਿਥੇ ਵਿਸ਼ੇਸ਼ ਲਾਇਬ੍ਰੇਰੀ ਸਥਾਪਤ ਕੀਤੀ ਜਾਂਦੀ ਹੈ, ਜਿਵੇਂ :

**5.1.1. ਵਿਉਪਾਰਕ ਅਤੇ ਉਦਯੋਗਕ ਸੰਗਠਨ:** ਵਿਸ਼ੇਸ਼ ਲਾਇਬ੍ਰੇਰੀ ਦੀ ਸਥਾਪਨਾ ਵਿਉਪਾਰ, ਉਦਯੋਗਕ, ਵਿਗਿਆਨਕ ਆਦਿ ਸੰਗਠਨਾਂ ਵਿਚ ਕੀਤੀ ਜਾਂਦੀ ਹੈ, ਜਿਨ੍ਹਾਂ ਦਾ ਭਿੰਨ ਭਿੰਨ ਖੇਤਰਾਂ ਨਾਲ ਸੰਬੰਧ ਹੁੰਦਾ ਹੈ, ਜਿਵੇਂ ਬੈਂਕ, ਬੀਮਾ, ਵਿਗਿਆਪਨ, ਵਿਗਿਆਨਕ ਖੋਜ, ਉਦਯੋਗਕ ਉਤਪਾਦਨ, ਆਦਿ।

**5.1.2. ਸਰਕਾਰੀ ਵਿਭਾਗ :** ਅਜਿਹੇ ਸਰਕਾਰੀ ਵਿਭਾਗ, ਜਿਵੇਂ ਸੰਘ ਅਤੇ ਰਾਜ ਸਰਕਾਰਾਂ ਦੀਆਂ ਮੰਤਰਾਲਾ ਲਾਇਬ੍ਰੇਰੀਆਂ, ਆਦਿ।

**5.1.3. ਵਿਵਹਾਰਕ ਸੰਸਥਾਵਾਂ :** ਅਨੇਕ ਵਿਵਹਾਰਕ ਅਤੇ ਖੋਜ ਸੰਸਥਾਵਾਂ, ਜਿਵੇਂ ਲਲਿਤ ਕਲਾ ਅਕਾਦਮੀ, ਰਾਇਲ ਏਸ਼ਿਆਟਿਕ ਸੁਸਾਇਟੀ, ਅਮੇਰਿਕਨ ਕੈਮੀਕਲ ਸੁਸਾਇਟੀ, ਆਦਿ।

**5.1.4. ਸਰਕਾਰੀ ਖੋਜ ਪ੍ਰਯੋਗਸ਼ਾਲਾਵਾਂ :** ਇਸ ਦੀਆਂ ਹਰ ਦੇਸ਼ ਵਿਚ ਅਨੇਕ ਉਦਾਹਰਣਾਂ ਮਿਲਦੀਆਂ ਹਨ, ਜਿਵੇਂ ਭਾਰਤ ਵਿਚ ਵਿਗਿਆਨਕ ਅਤੇ ਉਦਯੋਗਕ ਖੋਜ ਕੌਂਸਿਲ (CSIR), ਕੌਮੀ ਭੌਤਿਕ ਪ੍ਰਯੋਗਸ਼ਾਲਾ (NPL) ਆਦਿ, ਜਿਨ੍ਹਾਂ ਨਾਲ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਜਾਂਦੀ ਹੈ।

5.1.5. **ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀਆਂ:** ਇਨ੍ਹਾਂ ਦੀ ਵਿਸ਼ਿਸ਼ਟਤਾ ਸਾਮੱਗਰੀ ਨਾਲ ਜੁੜੀ ਹੁੰਦੀ ਹੈ, ਜਿਵੇਂ ਰਾਸ਼ਟਰੀ ਚਿਕਿਤਸਾ ਲਾਇਬ੍ਰੇਰੀ, ਰਾਸ਼ਟਰੀ ਵਿਗਿਆਨ ਲਾਇਬ੍ਰੇਰੀ ਆਦਿ।

5.1.6. **ਵਿਸ਼ੇਸ਼ ਅਦਾਰੇ :** ਕੁਝ ਅਜਿਹੇ ਅਦਾਰੇ, ਜੋ ਵਿਸ਼ੇਸ਼ ਵਿਸ਼ਿਆਂ ਸੰਬੰਧੀ ਦਿਲਚਸਪੀਆਂ ਨਾਲ ਜੁੜੇ ਹੋਣ ਕਰਕੇ ਉਨ੍ਹਾਂ ਦੇ ਕੰਮਾਂ ਅਤੇ ਰੁਝਾਨਾਂ ਦੀ ਪ੍ਰਗਤੀ ਨਾਲ ਸਮਰਪਿਤ ਹਨ, ਇਨ੍ਹਾਂ ਦੀਆਂ ਵਿਸ਼ੇਸ਼ ਲਾਇਬ੍ਰੇਰੀਆਂ ਹਨ, ਜਿਵੇਂ ਮਿਊਜ਼ਿਅਮ ਲਾਇਬ੍ਰੇਰੀ, ਹਸਪਤਾਲ ਲਾਇਬ੍ਰੇਰੀ, ਮਿਲਟਰੀ ਲਾਇਬ੍ਰੇਰੀ, ਚਰਚ ਲਾਇਬ੍ਰੇਰੀ, ਆਦਿ।

5.1.7. ਉਪਰੋਕਤ ਤੋਂ ਇਲਾਵਾ ਅਨੇਕ ਹੋਰ ਸਥਾਨਾਂ ਤੇ ਵੀ ਵਿਸ਼ੇਸ਼ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਜਾ ਸਕਦੀ ਹੈ, ਜਿਵੇਂ ਜੇਲ੍ਹਾਂ, ਅਖ਼ਬਾਰ ਏਜੰਸੀਆਂ, ਰੇਲ ਗੱਡੀਆਂ, ਆਦਿ।

ਡਾ. ਸਟਰੇਬਲ[15], ਜੋ ਕਈ ਸਾਲ ਪਹਿਲਾਂ ਅਮਰੀਕਾ ਦੀ 'ਵਿਸ਼ੇਸ਼ ਲਾਇਬ੍ਰੇਰੀ ਸੰਸਥਾ' ਦੇ ਪ੍ਰਧਾਨ ਰਹੇ ਹਨ, ਦੇ ਮਤ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀ ਦੇ ਸਥਾਨ ਬਾਰੇ ਹੇਠ ਲਿਖੀਆਂ ਤਿੰਨ ਗੱਲਾਂ ਦਾ ਧਿਆਨ ਰਖਿਆ ਜਾਵੇ :

(ੳ) ਵਿਸ਼ੇਸ਼ ਲਾਇਬ੍ਰੇਰੀ ਵਿਸ਼ਿਸ਼ਟ ਸੰਗਠਨ ਦਾ ਹੀ ਹਿੱਸਾ ਜਾਂ ਇਕਾਈ ਹੈ।

(ਅ) ਇਸ ਦਾ ਮੁੱਖ ਟੀਚਾ ਵਿਦਿਅਕ ਮਨੋਰਥ ਨਹੀਂ ਹੈ।

(ੲ) ਇਹ ਆਮ ਕਰਕੇ ਪ੍ਰਾਈਵੇਟ ਸੰਸਥਾ ਨਾਲ ਸਥਾਪਤ ਕੀਤੀ ਜਾਂਦੀ ਹੈ।

5.2. ਵਿਸ਼ਾ-ਖੇਤਰ : ਵਿਸ਼ੇਸ਼ ਲਾਇਬ੍ਰੇਰੀ ਨੂੰ ਬਾਕੀ ਲਾਇਬ੍ਰੇਰੀਆਂ ਨਾਲੋਂ ਨਿਖੇੜਨ ਵਾਲੀ ਇਕ ਹੋਰ ਮਹੱਤਵਪੂਰਨ ਵਿਸ਼ੇਸ਼ਤਾ ਪੁਸਤਕਾਂ ਅਤੇ ਹੋਰ ਦਸਤਾਵੇਜ਼ਾਂ ਦੇ ਸੰਗ੍ਰਹਿ ਦਾ ਵਿਸ਼ਾ-ਖੇਤਰ ਹੈ। ਵਿਸ਼ੇਸ਼ ਲਾਇਬ੍ਰੇਰੀ ਦਾ ਸੰਬੰਧ ਗਿਆਨ ਦੇ ਸਾਰੇ ਖੇਤਰਾਂ ਦੀ ਬਜਾਏ ਕਿਸੇ ਇਕ ਖੇਤਰ ਜਾਂ ਸੰਬੰਧਤ ਵਿਸ਼ਾ-ਸਮੂਹ ਨਾਲ ਹੁੰਦਾ ਹੈ। ਇਸ ਲਈ ਵਿਸ਼ੇਸ਼ ਲਾਇਬ੍ਰੇਰੀ ਦਾ ਵਰਣਨ ਉਸ ਦੇ ਵਿਸ਼ੇ ਦੇ ਰੂਪ ਵਿਚ ਕੀਤਾ ਜਾਂਦਾ ਹੈ, ਜਿਵੇਂ ਇੰਜੀਨੀਅਰਿੰਗ, ਟਰਾਂਸਪੋਰਟ ਜਾਂ ਬੈਂਕਿੰਗ ਲਾਇਬ੍ਰੇਰੀ। ਮੁੱਖ ਤੌਰ ਤੇ ਤਾਂ ਅਜਿਹੀ ਲਾਇਬ੍ਰੇਰੀ ਵਿਚ ਸੰਬੰਧਿਤ ਵਿਸ਼ੇ ਉਪਰ ਹੀ ਸਾਮੱਗਰੀ ਹੁੰਦੀ ਹੈ, ਪਰ ਲੋੜ ਅਨੁਸਾਰ ਰਲਵੇਂ-ਮਿਲਵੇਂ ਵਿਸ਼ਿਆਂ ਉਪਰ ਵੀ ਸਾਮੱਗਰੀ ਇਕੱਤਰ ਕਰਦੀ ਹੈ। ਉਦਾਹਰਣ ਦੇ ਤੌਰ ਤੇ ਡੇਅਰੀ ਰੀਸਰਚ ਇੰਸਟੀਚਿਊਟ ਦੀ ਲਾਇਬ੍ਰੇਰੀ ਵਿਚ ਪਸ਼ੂ-ਪਾਲਣ ਅਤੇ ਡੇਅਰੀ ਫਾਰਮ ਦੇ ਮੁੱਖ ਵਿਸ਼ੇ ਤੋਂ ਇਲਾਵਾ ਰਸਾਇਣ ਵਿਗਿਆਨ, ਜੀਵਾਣੂ ਵਿਗਿਆਨ, ਖੇਤੀਬਾੜੀ, ਅਰਥ ਸ਼ਾਸਤਰ ਆਦਿ ਦੇ ਸੰਬੰਧਤ ਵਿਸ਼ਿਆਂ ਉਪਰ ਵੀ ਸਾਮੱਗਰੀ ਇਕੱਤਰ ਕੀਤੀ ਜਾਂਦੀ ਹੈ।

5.3. ਸਾਮੱਗਰੀ ਦਾ ਆਕਾਰ ਜਾਂ ਰੂਪ : ਵਿਸ਼ੇਸ਼ ਲਾਇਬ੍ਰੇਰੀ ਤੋਂ ਕਈ ਵਾਰ ਸੰਗ੍ਰਹਿ ਦੀ ਕਿਸੇ ਵਿਸ਼ੇਸ਼ ਕਿਸਮ ਜਾਂ ਰੂਪ ਜਾਂ ਆਕਾਰ ਤੋਂ ਵੀ ਭਾਵ ਹੁੰਦਾ ਹੈ, ਜਿਵੇਂ ਨਕਸ਼ਾ ਲਾਇਬ੍ਰੇਰੀ ਜੋ ਵਿਸ਼ੇਸ਼ ਰੂਪ ਦੀ ਸਾਮੱਗਰੀ ਉਪਰ ਹੀ ਧਿਆਨ ਇਕਾਗਰ ਕਰਦੀ ਹੈ। ਇਸ ਸਦਕਾ ਵੀ ਵਿਸ਼ੇਸ਼ ਲਾਇਬ੍ਰੇਰੀ ਨੂੰ ਬਾਕੀ ਕਿਸਮ ਦੀਆਂ ਲਾਇਬ੍ਰੇਰੀਆਂ ਨਾਲੋਂ ਭਿੰਨ ਕਰ ਸਕਦੇ ਹਾਂ।

5.4. ਪਾਠਕਾਂ ਦੀ ਕਿਸਮ : ਹੋਰਨਾਂ ਲਾਇਬ੍ਰੇਰੀਆਂ ਤੋਂ ਵਿਸ਼ੇਸ਼ ਲਾਇਬ੍ਰੇਰੀ ਨੂੰ ਵਖਰਿਆਉਣ ਲਈ ਪਾਠਕਾਂ ਦੀ ਕਿਸਮ ਨੂੰ ਵੀ ਸਾਹਮਣੇ ਰਖਿਆ ਜਾਂਦਾ ਹੈ। ਆਮ ਕਰਕੇ ਵਿਸ਼ੇਸ਼ ਲਾਇਬ੍ਰੇਰੀ ਦੇ ਪਾਠਕ ਵਿਸ਼ਾ ਵਿਸ਼ੇਸ਼ੱਗ ਹੁੰਦੇ ਹਨ ਜੋ ਆਪਣੇ ਮੂਲ ਅਦਾਰੇ ਦੇ ਕਾਰਜਾਂ

ਅਨੁਸਾਰ ਦਿਲਚਸਪੀ ਰਖਦੇ ਹਨ। ਇਹ ਵਿਸ਼ਿਸ਼ਟ ਪਾਠਕ ਸਮੂਹ ਗਿਣਤੀ ਵਿਚ ਸੀਮਤ ਅਤੇ ਇਕਸੁਰ ਹੁੰਦਾ ਹੈ ਜਦ ਕਿ ਹੋਰਨਾਂ ਲਾਇਬ੍ਰੇਰੀਆਂ ਵਿਚ ਇਹ ਭਿੰਨ ਹੁੰਦਾ ਹੈ। ਵਿਸ਼ੇਸ਼ ਲਾਇਬ੍ਰੇਰੀ ਦੇ ਪਾਠਕ ਡਾਕਟਰ, ਰਸਾਇਣ ਵਿਗਿਆਨੀ, ਇੰਜੀਨੀਅਰ, ਜੀਵ ਵਿਗਿਆਨੀ, ਅਰਥਸ਼ਾਸਤਰੀ ਆਦਿ ਹੋ ਸਕਦੇ ਹਨ।

5.5. ਨਿੱਕਾਪਣ : ਡਾ. ਸਟਰੇਬਲ ਅਨੁਸਾਰ ਇਕ ਹੋਰ ਵਿਸ਼ੇਸ਼ਤਾ ਜਿਸ ਨਾਲ ਵਿਸ਼ੇਸ਼ ਲਾਇਬ੍ਰੇਰੀ ਆਸਾਨੀ ਨਾਲ ਪਹਿਚਾਣੀ ਜਾਂਦੀ ਹੈ, ਉਹ ਹੈ ਇਸ ਦੇ ਆਕਾਰ ਪਖੋਂ ਛੋਟਾ ਹੋਣਾ। ਵਿਸ਼ੇਸ਼ ਲਾਇਬ੍ਰੇਰੀ ਲਗਭਗ ਹਰ ਪੱਖੋਂ ਛੋਟੀ ਹੁੰਦੀ ਹੈ। ਇਸ ਦਾ ਭੌਤਿਕ ਆਕਾਰ ਨਿੱਕਾ, ਇਸ ਦਾ ਸੰਗ੍ਰਹਿ ਨਿੱਕਾ, ਇਸ ਦੇ ਪਾਠਕ ਥੋੜ੍ਹੇ, ਇਸ ਦਾ ਸਟਾਫ਼ ਘੱਟ, ਇਸ ਦੀ ਇਮਾਰਤ ਛੋਟੀ।

5.6. ਸੂਚਨਾ ਕਾਰਜ : ਲੋਕ ਲਾਇਬ੍ਰੇਰੀ, ਯੂਨੀਵਰਸਿਟੀ ਅਤੇ ਹੋਰ ਅਕਾਦਮਿਕ ਲਾਇਬ੍ਰੇਰੀਆਂ ਨਾਲੋਂ ਵਿਸ਼ੇਸ਼ ਲਾਇਬ੍ਰੇਰੀ ਨੂੰ ਸੂਚਨਾ-ਕਾਰਜ ਦੀ ਮਹੱਤਵਪੂਰਣ ਵਿਸ਼ੇਸ਼ਤਾ ਰਾਹੀਂ ਨਿਖੇੜਦੇ ਹਾਂ। ਸੂਚਨਾ ਕਾਰਜ ਉਪਰ ਵਿਸ਼ੇਸ਼ ਲਾਇਬ੍ਰੇਰੀ ਵਿਚ ਪੂਰਾ ਜ਼ੋਰ ਦਿੱਤਾ ਜਾਂਦਾ ਹੈ। ਇਸ ਲਈ ਇਹ ਇਸ ਦਾ ਮਨੋਰਥ ਹੈ ਕਿ ਪ੍ਰਬਲਤਾ ਸਹਿਤ ਕਾਰਜ ਕੀਤਾ ਜਾਵੇ ਅਤੇ ਵਿਸ਼ੇਸ਼ੱਗ ਪਾਠਕ ਸਮੂਹ ਨੂੰ ਸੂਚਨਾ ਅਤੇ ਕੇਵਲ ਸੂਚਨਾ ਹੀ ਪ੍ਰਦਾਨ ਕੀਤੀ ਜਾਵੇ। ਵਿਸ਼ੇਸ਼ ਲਾਇਬ੍ਰੇਰੀ ਸੂਚਨਾ ਹੀ ਦਾਖ਼ਲ ਕਰਦੀ ਹੈ, ਸੂਚਨਾ ਹੀ ਮੁੜ ਪ੍ਰਾਪਤ ਕਰਦੀ ਅਤੇ ਸੂਚਨਾ ਦਾ ਹੀ ਪ੍ਰਸਾਰ ਕਰਦੀ ਹੈ ਅਤੇ ਇਹ ਕਾਰਜ ਕਰਦੇ ਸਮੇਂ ਇਹ ਲਾਇਬ੍ਰੇਰੀ ਸਮੇਂ ਦੀ ਬਚਤ ਦਾ ਬਹੁਤ ਧਿਆਨ ਰਖਦੀ ਹੈ। ਵਿਸ਼ੇਸ਼ ਲਾਇਬ੍ਰੇਰੀ ਵਿਸ਼ਿਸ਼ਟ ਅਤੇ ਨਵੀਨਤਮ ਸੂਚਨਾ ਵਿਚ ਹੀ ਵਿਅਸਤ ਰਹਿੰਦੀ ਹੈ। ਅਜਿਹੀ ਸੂਚਨਾ ਇਸ ਨੂੰ ਵਿਸ਼ਾ ਰਸਾਲਿਆਂ, ਰਿਪੋਰਟਾਂ, ਮਾਪ-ਦੰਡਾਂ, ਪੈਂਫਲਿਟਾਂ, ਖੋਜ ਰਿਪੋਰਟਾਂ ਅਤੇ ਹੋਰ ਲਘੂ ਦਸਤਾਵੇਜ਼ਾਂ ਵਿਚੋਂ ਉਪਲਬਧ ਹੁੰਦੀ ਹੈ। ਇਸ ਪ੍ਰਕਾਰ ਵਿਸ਼ੇਸ਼ ਲਾਇਬ੍ਰੇਰੀ ਵਿਚ ਬੁਨਿਆਦੀ ਇਕਾਈ ਪੁਸਤਕ ਜਾਂ ਰਸਾਲਾ ਨਹੀਂ ਸਗੋਂ ਇਨ੍ਹਾਂ ਵਿਚ ਅੰਕਿਤ ਸੂਚਨਾ ਹੈ। ਫਾਸਕੇਟ[17] ਅਨੁਸਾਰ ਸੂਚਨਾ ਮੁਹੱਈਆ ਕਰਨ ਦਾ ਕਾਰਜ ਵਿਸ਼ੇਸ਼ ਲਾਇਬ੍ਰੇਰੀ ਦੀ ਹੀ ਦੇਣ ਹੈ ਅਤੇ ਇਸ ਸੂਚਨਾ ਸੇਵਾ ਦੇ ਸਦਕਾ ਹੀ ਵਿਸ਼ਿਸ਼ਟ ਅਦਾਰਿਆਂ ਵਿਚ ਅਜਿਹੀਆਂ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ। ਇਸ ਲਈ ਇਸ ਕਾਰਜ ਨੂੰ ਪ੍ਰਭਾਵਿਤ ਤੌਰ ਤੇ ਕਰਨ ਵਾਸਤੇ ਵਿਸ਼ੇਸ਼ ਲਾਇਬ੍ਰੇਰੀ ਗ਼ੈਰ-ਰਿਵਾਇਤੀ ਸਰੋਤ ਅਤੇ ਤਕਨੀਕਾਂ ਅਪਣਾਉਂਦੀ ਹੈ।

5.7. ਮੋਢੀ ਸੰਸਥਾ ਦਾ ਕਾਰਕ : ਵਿਸ਼ੇਸ਼ ਲਾਇਬ੍ਰੇਰੀ ਆਪਣੇ ਮੋਢੀ ਸੰਗਠਨ ਜਾਂ ਸੰਸਥਾ ਲਈ ਬਹੁਤ ਉਪਯੋਗੀ ਹੈ। ਭਾਵ ਕਿ ਇਹ ਲਾਇਬ੍ਰੇਰੀ ਆਪਣੇ ਮੋਢੀ ਅਦਾਰੇ ਦੇ ਟੀਚੇ ਦੀ ਪ੍ਰਾਪਤੀ ਵਿਚ ਸਹਾਈ ਹੁੰਦੀ ਹੈ। ਅਜਿਹੀ ਸਥਿਤੀ ਵਿਚ ਸਮੂਹ ਦੇ ਹਿਤਾਂ ਨੂੰ ਵਿਅਕਤੀਤਵ ਹਿਤਾਂ ਦੇ ਉਪਰ ਰਖਿਆ ਜਾਂਦਾ ਹੈ। ਇਸ ਨਾਲ ਵਿਸ਼ੇਸ਼ ਲਾਇਬ੍ਰੇਰੀ ਆਪਣੇ ਅਦਾਰੇ ਦੇ ਹਿਤਾਂ ਨੂੰ ਪ੍ਰੋਤਸਾਹਿਤ ਕਰ ਸਕਦੀ ਹੈ ਅਤੇ ਆਪਣਾ ਯੋਗਦਾਨ ਪਾ ਸਕਦੀ ਹੈ।

5.8. ਮਨੋਰਥ : ਵਿਸ਼ੇਸ਼ ਲਾਇਬ੍ਰੇਰੀ ਦੇ ਬੇਸ਼ਕ ਅਨੇਕ ਮਨੋਰਥ ਹੋ ਸਕਦੇ ਹਨ, ਪਰ ਇਸ ਦੀ ਸਥਾਪਨਾ ਆਮ ਕਰਕੇ ਭਿੰਨ ਭਿੰਨ ਵਿਸ਼ਿਆਂ ਉਪਰ ਖੋਜ ਕੰਮਾਂ ਦੀਆਂ ਲੋੜਾਂ ਦੀ ਪੂਰਤੀ ਹਿਤ ਕੀਤੀ ਜਾਂਦੀ ਹੈ। ਉਦਾਹਰਣ ਦੇ ਤੌਰ ਤੇ ਇਕ ਉਦਯੋਗਕ ਲਾਇਬ੍ਰੇਰੀ ਵਿਚ ਅਜਿਹੇ ਵਿਗਿਆਨੀ ਹੋਣਗੇ ਜੋ ਉਤਪਾਦਨਸ਼ੀਲ ਡਿਜ਼ਾਇਨ ਦੀ ਖੋਜ ਵਿਚ ਰੁਝੇ ਹੋਣ ਜਾਂ ਉਚੇਰੇ ਪੱਧਰ ਦੇ ਉਤਪਾਦਨ

ਵਿਚ ਜਾਂ ਹੋਰ ਅਜਿਹੀ ਰਲਦੀ-ਮਿਲਦੀ ਖੋਜ ਵਿਚ ਸੰਲਗਨ ਹੋਣ। ਇਸ ਪ੍ਰਕਾਰ ਇਹ ਆਪਣੇਂ ਆਪ ਵਿਚ ਇਕ ਵਿਸ਼ੇਸ਼ ਲੱਛਣ ਹੈ।

6. ਉਦੇਸ਼

ਅਮਰੀਕਾ ਦੀ 'ਵਿਸ਼ੇਸ਼ ਲਾਇਬ੍ਰੇਰੀ ਸੰਸਥਾ'[16] ਨੇ ਵਿਸ਼ੇਸ਼ ਲਾਇਬ੍ਰੇਰੀ ਦੇ ਉਦੇਸ਼ ਅਤੇ ਮਨੋਰਥ ਦਿੱਤੇ ਹਨ ਜਿਨ੍ਹਾਂ ਬਾਰੇ ਹੇਠਾਂ ਸੰਖੇਪ ਜਾਣਕਾਰੀ ਦਿੱਤੀ ਜਾਂਦੀ ਹੈ :

6.1. **ਵਿਸ਼ੇਸ਼ ਲਾਇਬ੍ਰੇਰੀ ਸੂਚਨਾ ਦਾ ਮੁੱਖ ਸ੍ਰੋਤ ਹੈ :** ਸੰਗਠਨ ਦਾ ਪ੍ਰਮੁੱਖ ਸ੍ਰੋਤ ਹੋਣ ਦੇ ਨਾਤੇ ਸੰਗਠਨ ਨੂੰ ਲੋੜੀਂਦੀ ਸੂਚਨਾ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਵਿਸ਼ੇਸ਼ ਲਾਇਬ੍ਰੇਰੀ ਦੀ ਬਣਦੀ ਹੈ। ਇਸ ਕਾਰਜ ਨੂੰ ਸਿਰੇ ਚਾੜ੍ਹਣ ਖਾਤਰ ਲਾਇਬ੍ਰੇਰੀ ਸਟਾਫ਼ ਸਾਮੱਗਰੀ ਇਕੱਤਰ ਕਰਦਾ ਹੈ, ਤਰਤੀਬ ਦਿੰਦਾ ਹੈ ਅਤੇ ਸੂਚਨਾ ਦਾ ਪ੍ਰਸਾਰ ਕਰਦਾ ਹੈ। ਇਸ ਤਰ੍ਹਾਂ ਵਿਸ਼ਿਸ਼ਟ ਵਿਸ਼ਿਆਂ ਦੇ ਪਾਠਕਾਂ ਦੀ ਸੂਚਨਾ ਮੰਗ ਦੀ ਪੂਰਤੀ ਕੀਤੀ ਜਾਂਦੀ ਹੈ। ਸੇਵਾਵਾਂ ਦੀ ਇਸ ਢੰਗ ਨਾਲ ਵਿਉਂਤ ਕੀਤੀ ਜਾਂਦੀ ਹੈ ਕਿ ਉਹ ਸੰਗਠਨ ਦੀਆਂ ਸੂਚਨਾ ਲੋੜਾਂ ਪੂਰੀਆਂ ਕਰ ਸਕਣ।

6.2. **ਵਿਸ਼ੇਸ਼ ਲਾਇਬ੍ਰੇਰੀ ਸੰਗਠਨ ਦੀਆਂ ਗਤੀਵਿਧੀਆਂ ਲਈ ਉਪਯੁਕਤ ਸੂਚਨਾ ਸਾਮੱਗਰੀ ਪ੍ਰਾਪਤ ਕਰਦੀ ਹੈ, ਸੰਗਠਿਤ ਕਰਦੀ ਹੈ, ਰਖ ਰਖਾਵ ਕਰਦੀ ਹੈ, ਉਪਯੋਗ ਕਰਦੀ ਹੈ ਅਤੇ ਪ੍ਰਸਾਰ ਕਰਦੀ ਹੈ :** ਇਸ ਉਦੇਸ਼ ਤੋਂ ਭਾਵ ਹੈ ਕਿ ਲਾਇਬ੍ਰੇਰੀ ਨੂੰ ਵਰਤਮਾਨ ਅਤੇ ਭਾਵੀ ਲੋੜਾਂ ਨੂੰ ਮੁੱਖ ਰੱਖ ਕੇ ਸਾਮੱਗਰੀ ਅਤੇ ਸੂਚਨਾ ਪ੍ਰਾਪਤੀ ਕਰਨੀ ਚਾਹੀਦੀ ਹੈ। ਪ੍ਰਾਪਤ ਕੀਤੀ ਗਈ ਸਾਮੱਗਰੀ ਅਤੇ ਸੂਚਨਾ ਸ੍ਰੋਤਾਂ ਦੀ ਤਰਤੀਬ ਪਾਠਕਾਂ ਦੀ ਪ੍ਰਭਾਵਕਾਰੀ ਵਰਤੋਂ ਲਈ ਸੁਚੱਜੇ ਢੰਗ ਨਾਲ ਕਰਨ। ਲਾਇਬ੍ਰੇਰੀ ਸਟਾਫ਼ ਨੂੰ ਅਦਾਰੇ ਦੇ ਖੋਜੀਆਂ, ਵਿਗਿਆਨੀਆਂ, ਆਦਿ ਦੇ ਖੋਜ ਰੁਝਾਨਾਂ ਬਾਰੇ ਵਾਕਫ਼ੀ ਹੋਣੀ ਚਾਹੀਦੀ ਹੈ ਤਾਂ ਜੋ ਪ੍ਰਸੰਗਕ ਸੂਚਨਾ ਬਾਰੇ ਸਟਾਫ਼ ਨੂੰ ਪਤਾ ਲਗਣ ਤੇ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਨ। ਜੋ ਸਾਮੱਗਰੀ ਅਤੇ ਸੂਚਨਾ ਲਾਇਬ੍ਰੇਰੀ ਦੇ ਆਪਣੇ ਸੂਚਨਾ ਭੰਡਾਰ ਵਿਚ ਉਪਲਬਧ ਨਹੀਂ ਹੈ ਉਹ ਬਾਹਰਲੀਆਂ ਲਾਇਬ੍ਰੇਰੀਆਂ ਤੋਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਧੀਨ ਪ੍ਰਾਪਤ ਕੀਤੀ ਜਾਣੀ ਚਾਹੀਦੀ ਹੈ।

6.3. **ਢੁੱਕਵੀਂ ਲੋੜ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀ ਸਭ ਨੂੰ ਸੇਵਾ ਪ੍ਰਦਾਨ ਕਰਦੀ ਹੈ :** ਜਿਸ ਪ੍ਰਕਾਰ ਦੇ ਪਾਠਕਾਂ ਨੂੰ ਜੋ ਸੇਵਾ ਪ੍ਰਦਾਨ ਕਰਨੀ ਹੈ, ਜਿੰਨੀ ਮਾਤਰਾ ਵਿਚ ਕਰਨੀ ਹੈ, ਇਸ ਸੰਬੰਧੀ ਵਿਸ਼ੇਸ਼ ਲਾਇਬ੍ਰੇਰੀ ਦੇ ਮਨੋਰਥਾਂ ਵਿਚ ਲਿਖਤੀ ਰੂਪ ਵਿਚ ਸਪਸ਼ਟ ਵਰਣਨ ਕਰਨਾ ਚਾਹੀਦਾ ਹੈ। ਇਸ ਤੋਂ ਜਾਪਦਾ ਹੈ ਕਿ ਵਿਸ਼ੇਸ਼ ਲਾਇਬ੍ਰੇਰੀ ਅਲੱਗ ਅਲੱਗ ਪੱਧਰ ਦੇ ਪਾਠਕ ਵਿਚ ਭਿੰਨਤਾ ਰਖਦੀ ਹੈ। ਵਿਸ਼ੇਸ਼ ਲਾਇਬ੍ਰੇਰੀ ਦੇ ਸੰਗਠਨ ਵਿਚ ਵਿਗਿਆਨਕ ਖੋਜੀਆਂ ਤੋਂ ਇਲਾਵਾ ਪ੍ਰਬੰਧਕੀ ਸਟਾਫ਼ ਵੀ ਹੁੰਦਾ ਹੈ; ਇਸ ਲਈ ਇਹ ਸਪਸ਼ਟ ਕਰ ਲੈਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਦੇ ਪਾਠਕ ਨੂੰ ਕਿਸ ਤਰ੍ਹਾਂ ਦੀ ਸੇਵਾ ਪ੍ਰਦਾਨ ਕਰਨੀ ਹੈ। 'ਵਿਸ਼ੇਸ਼ ਲਾਇਬ੍ਰੇਰੀ ਸੰਸਥਾ' ਦਾ ਵਿਚਾਰ ਹੈ ਕਿ ਵਧੇਰੇ ਪ੍ਰਭਾਵੀ ਹੋਣ ਲਈ ਅਜਿਹੀਆਂ ਜ਼ਿੰਮੇਵਾਰੀਆਂ ਦੀ ਸਮੇਂ ਸਮੇਂ ਸਮੀਖਿਆ ਕਰ ਲੈਣੀ ਚਾਹੀਦੀ ਹੈ। ਸਮੀਖਿਆ ਦੀ ਰੋਸ਼ਨੀ ਵਿਚ ਸੰਗਠਨ ਦੀਆਂ ਗਤੀਵਿਧੀਆਂ ਅਨੁਸਾਰ ਅਤੇ ਲਾਇਬ੍ਰੇਰੀ ਅਤੇ ਸੂਚਨਾ ਤਕਨਾਲੋਜੀ ਵਿਚ ਹੋਈ ਉੱਨਤੀ ਅਨੁਸਾਰ ਸੋਧ ਕਰ ਲੈਣੀ ਚਾਹੀਦੀ ਹੈ। ਲੋੜ ਅਨੁਸਾਰ ਨਵੀਂ ਲਾਇਬ੍ਰੇਰੀ ਤਕਨਾਲੋਜੀ ਦੀ ਵਰਤੋਂ ਵੀ ਕਰਨੀ ਚਾਹੀਦੀ ਹੈ ਤਾਂ ਜੋ ਪਾਠਕਾਂ ਨੂੰ ਵੱਧ ਤੋਂ

ਵੱਧ ਅੱਛੀ ਸੇਵਾ ਮਿਲ ਸਕੇ ਜਿਸ ਨਾਲ ਸੰਗਠਨ ਦੀਆਂ ਗਤੀਵਿਧੀਆਂ ਅੱਗੇ ਤੁਰ ਸਕਣ।

**7. ਕਰਤੱਵ**

ਵਿਸ਼ੇਸ਼ ਲਾਇਬ੍ਰੇਰੀ ਦੇ ਕਰਤੱਵ ਆਮ ਕਰਕੇ ਉਸ ਦੇ ਮਨੋਰਥਾਂ ਨਾਲ ਜੁੜੇ ਹੁੰਦੇ ਹਨ ਜਿਨ੍ਹਾਂ ਨੂੰ ਹਰ ਲਾਇਬ੍ਰੇਰੀ ਆਪਣੇ ਅਦਾਰੇ, ਸੰਗਠਨ ਜਾਂ ਸੰਸਥਾ ਦੀਆਂ ਗਤੀਵਿਧੀਆਂ ਨੂੰ ਮੁੱਖ ਰੱਖ ਦੇ ਨਿਸ਼ਚਤ ਕਰਦੀ ਹੈ। ਵਿਸ਼ੇਸ਼ ਲਾਇਬ੍ਰੇਰੀ ਆਪਣੇ ਕਾਰਜਾਂ ਸਦਕਾ ਬਾਕੀ ਦੀਆਂ ਲਾਇਬ੍ਰੇਰੀਆਂ ਨਾਲੋਂ ਅਲੱਗ ਪਹਿਚਾਣੀ ਜਾਂਦੀ ਹੈ ਫਿਰ ਵੀ ਇਸ ਦੇ ਅਜਿਹੇ ਕਰਤੱਵ ਹੁੰਦੇ ਹਨ, ਜਿਵੇਂ :

(ੳ) ਵਿਗਿਆਨੀਆਂ ਅਤੇ ਇੰਜੀਨੀਅਰਾਂ ਨੂੰ ਨਵੀਨ ਪ੍ਰਕਾਸ਼ਨਾਵਾਂ ਵਿਚ ਉਪਲਬਧ ਢੁਕਵੀਂ ਸਾਮੱਗਰੀ ਪ੍ਰਦਾਨ ਕਰਕੇ ਸੂਚਤ ਕਰਦੇ ਰਹਿਣਾ।

(ਅ) ਕਿਸੇ ਵਿਸ਼ੇ ਵਿਸ਼ੇਸ਼ ਉੱਪਰ ਸਾਹਿਤ ਖੋਜ ਕਰਨਾ। ਜਦ ਵੀ ਕੋਈ ਖੋਜ ਪ੍ਰਾਜੈਕਟ ਆਰੰਭਿਆ ਜਾਂਦਾ ਹੈ ਤਾਂ ਉਪਲਬਧ ਸਾਮੱਗਰੀ ਦੀ ਖੋਜ ਕੀਤਿਆਂ ਪਤਾ ਲਗਦਾ ਹੈ ਕਿ ਇਸ ਸੰਬੰਧੀ ਪਹਿਲਾਂ ਕੀ ਕੰਮ ਕੀਤਾ ਜਾ ਚੁਕਾ ਹੈ। ਇਸ ਪ੍ਰਕਾਰ ਸਾਹਿਤ ਸਾਮੱਗਰੀ ਦੀ ਖੋਜ ਰਾਹੀਂ ਅਸੀਂ ਮਹਿੰਗੇ ਅਤੇ ਗ਼ੈਰ-ਜ਼ਰੂਰੀ ਦੁਹਰਾਅ ਤੋਂ ਸਮੇਂ ਸਿਰ ਬਚ ਸਕਦੇ ਹਾਂ। ਇਸ ਲਈ ਇਹ ਕਰਤੱਵ ਹੀ ਵਿਸ਼ੇਸ਼ ਲਾਇਬ੍ਰੇਰੀ ਦੀ ਹੋਂਦ ਦਾ ਪ੍ਰਯੋਜਨ ਹੈ।

ਇਸ ਤੋਂ ਇਲਾਵਾ ਹੋਰ ਕਰਤੱਵ ਬਾਕੀ ਲਾਇਬ੍ਰੇਰੀਆਂ ਵਾਲੇ ਹੀ ਹਨ। ਉਦਾਹਰਣ ਦੇ ਤੌਰ ਤੇ, ਪੁਸਤਕ ਪ੍ਰਾਪਤੀ, ਉਸ ਦੀ ਤਰਤੀਬ ਅਤੇ ਸੂਚਨਾ ਪ੍ਰਸਾਰ ਅਜਿਹੇ ਪ੍ਰਮੁਖ ਕਰਤੱਵ ਹਨ ਜੋ ਲੋਕ, ਯੂਨੀਵਰਸਿਟੀ, ਕੌਮੀ, ਵਿਸ਼ੇਸ਼ ਲਾਇਬ੍ਰੇਰੀ ਸਭ ਨਿਭਾਉਂਦੀਆਂ ਹਨ। ਇਨ੍ਹਾਂ ਕਰਤੱਵਾਂ ਪ੍ਰਤੀ ਪਹੁੰਚ, ਹੁਨਰ, ਤਕਨੀਕ ਦਾ ਫ਼ਰਕ ਵਿਸ਼ੇਸ਼ ਲਾਇਬ੍ਰੇਰੀ ਵਿਚ ਸਾਫ਼ ਨਜ਼ਰ ਆਉਂਦਾ ਹੈ ਜਿਸ ਕਰਕੇ ਇਹ ਅੱਗੇ ਵਧ ਜਾਂਦੀ ਹੈ। ਇਸ ਤੋਂ ਇਸ ਦੀ ਵਿਸ਼ੇਸ਼ ਪਹੁੰਚ ਅਤੇ ਉਸ ਦੀ ਵਿਧੀ ਦੀ ਝਲਕ ਮਿਲਦੀ ਹੈ। ਇਹ ਕਰਤੱਵ ਇਸ ਪ੍ਰਕਾਰ ਹਨ :

**7.1. ਦਸਤਾਵੇਜ਼ ਸੰਗ੍ਰਹਿ ਇਕੱਤਰੀਕਰਣ :** ਵਿਸ਼ੇਸ਼ ਲਾਇਬ੍ਰੇਰੀ ਵਿਚ ਕੰਮ ਕੇਵਲ ਸਾਮੱਗਰੀ ਦੇ ਇਕੱਤਰੀਕਰਣ ਦਾ ਹੀ ਨਹੀਂ, ਸਗੋਂ ਵੱਡੀ ਗਿਣਤੀ ਵਿਚ ਉਪਲਬਧ ਵਿਗਿਆਨਕ, ਉਦਯੋਗਕ, ਤਕਨੀਕੀ ਸਾਮੱਗਰੀ ਵਿਚੋਂ ਚੋਣ ਕਰਨ ਦੀ ਹੈ। ਵਿਸ਼ਵ ਵਿਚ ਵਿਗਿਆਨਕ ਸਾਮੱਗਰੀ ਬਹੁਤ ਵਡੀ ਗਿਣਤੀ ਵਿਚ ਪ੍ਰਕਾਸ਼ਿਤ ਹੋ ਰਹੀ ਹੈ ਜੋ ਨਾ ਕੇਵਲ ਪੁਸਤਕਾਂ ਅਤੇ ਰਸਾਲਿਆਂ ਦੇ ਰੂਪ ਵਿਚ ਹੈ ਸਗੋਂ ਖੋਜ ਰਿਪੋਰਟਾਂ, ਪ੍ਰਯੋਗਸ਼ਾਲਾ ਰਿਪੋਰਟਾਂ, ਪੇਟੈਂਟ, ਥੀਸਿਸ, ਵਿਉਪਾਰਕ ਸਾਮੱਗਰੀ, ਸਰਕਾਰੀ ਦਸਤਾਵੇਜ਼ਾਂ, ਮਾਪ ਦੰਡ, ਰੀਪ੍ਰਿੰਟ, ਆਫ਼-ਪ੍ਰਿੰਟ, ਫੋਟੋ ਕਾਪੀ ਆਦਿ ਤੋਂ ਇਲਾਵਾ ਹੁਣ ਨਵੀਂ ਤਕਨਾਲੋਜੀ ਦੇ ਅਸਰ ਅਧੀਨ, ਲਘੂ-ਫ਼ਿਲਮ, ਲਘੂ ਕਾਰਡ, ਮਾਈਕਰੋਫਿਸ਼ੇ, ਕੰਪਿਊਟਰ ਟੇਪ, ਕੰਪਿਊਟਰ ਡਾਟਾਬੇਸ, ਆਦਿ ਵਿਚ ਮਿਲਦੀ ਹੈ। ਇਸ ਵਿਚੋਂ ਪ੍ਰਾਸੰਗਿਕ ਅਤੇ ਢੁਕਵੀਂ ਸਾਮੱਗਰੀ ਦੀ ਚੋਣ ਕਰਨੀ ਹੈ ਜੋ ਮੂਲ ਸੰਸਥਾ ਦੇ ਵਿਗਿਆਨੀਆਂ ਅਤੇ ਖੋਜੀਆਂ ਦੀਆਂ ਵਰਤਮਾਨ ਅਤੇ ਸੰਭਾਵੀ ਲੋੜਾਂ ਪੂਰੀਆਂ ਕਰ ਸਕਣ। ਇਸ ਲਈ ਲਾਇਬ੍ਰੇਰੀਅਨ ਹਮੇਸ਼ਾਂ ਚੌਕਸ ਰਹਿੰਦਾ ਹੈ ਅਤੇ ਹਰ ਨਵੀਂ ਪ੍ਰਕਾਸ਼ਨਾਂ ਉਪਰ ਧਿਆਨ ਰਖਦਾ ਹੈ ਕਿ ਉਹ ਕਿਸੇ ਪਾਠਕ ਵਾਸਤੇ ਢੁਕਵੀਂ ਹੈ ਜਾਂ ਨਹੀਂ। ਜੇਕਰ ਹੈ ਤਾਂ ਚੌਥੇ ਨਿਯਮ ਅਨੁਸਾਰ ਬਿਨਾ ਸਮਾਂ ਗੁਆਏ ਅਜਿਹੀ ਦਸਤਾਵੇਜ਼ ਅਤੇ ਉਸ ਵਿਚ ਅੰਕਿਤ ਸੂਚਨਾ ਖੋਜੀ ਦੇ ਸਾਹਮਣੇ ਲਿਆਉਂਦਾ ਹੈ। ਇਸ ਲਈ ਫਾਸਕੇਟ ਨੇ ਕਿਹਾ ਸੀ

ਕਿ ਪਾਠਕਾਂ ਦਾ ਸਮਾਂ ਬਚਾਉਣਾ ਚੌਥਾ ਨਹੀਂ, ਸਗੋਂ ਪਹਿਲਾ ਨਿਯਮ ਹੋਣਾ ਚਾਹੀਦਾ ਹੈ।[19]

**7.2. ਸਾਮੱਗਰੀ ਸੰਗਠਿਤ ਕਰਨਾ :** ਵਿਸ਼ੇਸ਼ ਲਾਇਬ੍ਰੇਰੀ ਦਾ ਬੁਨਿਆਦੀ ਕਰਤੱਵ ਆਪਣੇ ਵਿਸ਼ੇਸ਼ੱਗ ਪਾਠਕਾਂ ਨੂੰ ਪ੍ਰਭਾਵੀ ਲਾਇਬ੍ਰੇਰੀ ਸੇਵਾ ਸੂਚਨਾ ਪ੍ਰਦਾਨ ਕਰਨਾ ਹੈ। ਇਸ ਕੰਮ ਨੂੰ ਵਧੇਰੇ ਕੁਸ਼ਲ ਬਣਾਉਣ ਵਾਸਤੇ ਲਾਇਬ੍ਰੇਰੀ ਵਿਚਲੀ ਸਾਮੱਗਰੀ ਨੂੰ ਸਿਲਸਿਲੇਵਾਰ ਸੰਗਠਿਤ ਕਰਨਾ ਹੁੰਦਾ ਹੈ। ਗੈਰ-ਪੁਸਤਕ ਦਸਤਾਵੇਜ਼ਾਂ ਦਾ ਇੰਡੇਕਸ ਤਿਆਰ ਕਰਕੇ ਉਨ੍ਹਾਂ ਨੂੰ ਤਰਤੀਬ ਦੇ ਕੇ ਵਿਸ਼ਿਸ਼ਟ ਪਾਠਕਾਂ ਦੀ ਮੰਗ ਉਪਰ ਇਸ ਸਾਮੱਗਰੀ ਨੂੰ ਇਕਦਮ ਲੱਭ ਕੇ ਪ੍ਰਦਾਨ ਕਰਨਾ ਚਾਹੀਦਾ ਹੈ।

ਲਾਇਬ੍ਰੇਰੀਅਨ ਅਤਿਅੰਤ ਵਿਸ਼ਿਸ਼ਟ ਅਤੇ ਨਿਵੇਕਲੇ ਸੰਗ੍ਰਹਿ ਨਾਲ ਅਤੇ ਤਕਨੀਕੀ ਤੌਰ ਤੇ ਵਿਸਤ੍ਰਿਤ ਡਾਟਾ ਨਾਲ ਕੰਮ ਕਰਦਾ ਹੈ। ਜਿਉਂ ਜਿਉਂ ਪੁੱਛ-ਗਿੱਛ ਦਾ ਖੇਤਰ ਜਟਿਲ ਹੁੰਦਾ ਜਾਂਦਾ ਹੈ, ਸੂਚਨਾ ਸੰਗ੍ਰਹਿਣ ਅਤੇ ਮੁੜ-ਪ੍ਰਾਪਤੀ ਦੀਆਂ ਰੂੜ੍ਹੀਵਾਦੀ ਵਿਧੀਆਂ ਉਸ ਦੀ ਬਹੁਤੀ ਸਹਾਇਤਾ ਨਹੀਂ ਕਰਦੀਆਂ। ਇਸ ਲਈ ਨਵੀਆਂ ਵਿਧੀਆਂ, ਨਵੇਂ ਸੰਦ ਵਿਉਂਤੇ ਜਾਂਦੇ ਹਨ ਜਿਨ੍ਹਾਂ ਵਿਚ ਬਿਬਲਿਉਗ੍ਰਾਫਿਕ ਨਿਯੰਤ੍ਰਣ ਦੇ ਨਵੇਂ ਢੰਗ, ਵਰਗੀਕਰਣ ਦੀਆਂ ਨਵੀਆਂ ਪੱਧਤੀਆਂ, ਪ੍ਰਕਾਸ਼ਿਤ ਚੈੱਕ-ਲਿਸਟਾਂ, ਅਨੁਕ੍ਰਮਿਕਰਣ, ਕੰਪਿਊਟਰ ਦੇ ਪ੍ਰਿੰਟ-ਆਊਟ, ਸੂਚੀ-ਪੱਤਰ, ਖਿਜਲਾਣਵੀ ਡਾਟਾ ਪ੍ਰਕ੍ਰਿਆਵਾਂ, ਆਦਿ ਸ਼ਾਮਲ ਹਨ। ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਦਸਤਾਵੇਜ਼ਾਂ ਅਤੇ ਸੂਚਨਾ-ਅੰਸ਼ਾਂ ਨੂੰ ਸਿਲਸਿਲੇਵਾਰ ਕਰਨ ਅਤੇ ਉਨ੍ਹਾਂ ਦੀ ਅਨੁਕ੍ਰਮਿਕਰਣ ਵਾਸਤੇ ਕੰਪਿਊਟਰ ਦਾ ਭਰਪੂਰ ਪ੍ਰਯੋਗ ਹੋਣ ਲਗ ਪਿਆ ਹੈ। ਇਥੋਂ ਤਕ ਕਿ ਸੂਚਨਾ ਪ੍ਰਾਪਤੀ ਅਤੇ ਹੋਰ ਸੂਚੀਆਂ ਕੰਪਿਊਟਰ ਦੀ ਵਰਤੋਂ ਨਾਲ ਤਿਆਰ ਕੀਤੀਆਂ ਜਾਂਦੀਆਂ ਹਨ।

**7.3. ਸੂਚਨਾ ਪ੍ਰਸਾਰਣ ਕਰਨਾ :** ਵਿਸ਼ੇਸ਼ ਲਾਇਬ੍ਰੇਰੀ ਦਾ ਸਭ ਤੋਂ ਮਹੱਤਵਪੂਰਨ ਕਰਤੱਵ ਸੂਚਨਾ ਪ੍ਰਸਾਰਣ ਹੈ ਜਿਸ ਕਰਕੇ ਨਾ ਕੇਵਲ ਇਹ ਬਾਕੀ ਲਾਇਬ੍ਰੇਰੀਆਂ ਨਾਲੋਂ ਨਿਵੇਕਲਾ ਹੈ, ਸਗੋਂ ਇਸ ਦੀ ਆਪਣੀ ਪਹਿਚਾਣ ਵੀ ਬਣਦੀ ਹੈ। ਸੂਚਨਾ ਸੇਵਾਵਾਂ ਕਰਕੇ ਹੀ ਵਿਸ਼ੇਸ਼ ਲਾਇਬ੍ਰੇਰੀ ਦੀ ਪਦ-ਸੰਗਿਆ ਅਨੇਕ ਪਰਿਸਥਿਤੀਆਂ ਵਿਚ 'ਸੂਚਨਾ ਕੇਂਦਰ' ਕਹਿਲਾਉਂਦੀ ਹੈ। ਇਸ ਗੁਣ ਕਰਕੇ ਹੀ ਇਹ ਆਪਣੇ ਵਿਸ਼ੇਸ਼ੱਗ ਪਾਠਕਾਂ ਨੂੰ ਢੁਕਵੀਂ, ਤੱਥਾਤਮਕ ਅਤੇ ਸਹੀ ਸੂਚਨਾ ਦੇਣ ਦਾ ਦਾਅਵਾ ਕਰਦੀ ਹੈ। ਉਨ੍ਹਾਂ ਵਾਸਤੇ ਇਹ ਪ੍ਰਮਾਣਿਕ ਵਿਸ਼ਿਸ਼ਟ ਰਿਪੋਰਟਾਂ, ਜਿਨ੍ਹਾਂ ਵਿਚ ਲੋੜੀਂਦੀ ਸੂਚਨਾ ਦਾ ਮੁਲਾਂਕਣ ਅਤੇ ਵਿਸ਼ਲੇਸ਼ਣ ਕੀਤਾ ਹੁੰਦਾ ਹੈ, ਤਿਆਰ ਕਰਦੀ ਹੈ ਤਾਂ ਜੋ ਉਨ੍ਹਾਂ ਨੂੰ ਨਵੀਨ ਸੂਚਨਾ ਬਾਰੇ ਚੌਕਸ ਕੀਤਾ ਜਾ ਸਕੇ। ਇਸ ਕਾਰਜ ਵਾਸਤੇ ਇਸ ਦਾ ਸਟਾਫ਼ ਯੋਗਤਾ ਭਰਪੂਰ, ਵਿਸ਼ੇ ਬਾਰੇ ਪੂਰੀ ਸਮਝ, ਵਿਸ਼ੇ ਸੰਬੰਧੀ ਸੂਚਨਾ ਸ੍ਰੋਤਾਂ ਦਾ ਭਲੀ-ਭਾਂਤ ਗਿਆਨ ਅਤੇ ਪਾਠਕਾਂ ਦੀਆਂ ਲੋੜਾਂ ਤੋਂ ਜਾਣੂ ਹੁੰਦਾ ਹੈ। ਇਸ ਪ੍ਰਕਾਰ ਵਿਸ਼ੇਸ਼ ਲਾਇਬ੍ਰੇਰੀ ਵਿਗਿਆਨਕ, ਉਦਯੋਗਕ, ਤਕਨੀਕੀ ਅਤੇ ਖੋਜ ਵਿਚ ਪੂਰੀ ਭਾਈਵਾਲ ਹੁੰਦੀ ਹੈ ਅਤੇ ਗਿਆਨ ਦੀ ਖੋਜ ਹੋਰ ਅੱਗੇ ਵਧਾਉਣ ਵਿਚ ਸਹਾਇਤਾ ਕਰਦੀ ਹੈ। ਇਹ ਆਪਣੇ ਸ੍ਰੋਤਾਂ ਦੀ ਭਾਲ ਕਰਕੇ, ਉਸ ਵਿਚੋਂ ਪੁਣ-ਛਾਣ ਕੇ ਸੂਚਨਾ ਕੱਢ ਕੇ ਉਸ ਨੂੰ ਕਿਸੇ 'ਸੂਚਨਾ ਸੇਵਾ' ਦਾ ਨਵਾਂ ਜਾਮਾ ਪਹਿਨਾ ਕੇ ਪਾਠਕਾਂ ਅੱਗੇ ਹਾਜ਼ਰ ਕਰਦੀ ਹੈ ਜਿਸ ਕਰਕੇ ਵਿਸ਼ੇਸ਼ ਲਾਇਬ੍ਰੇਰੀ ਦੀਆਂ ਸੂਚਨਾ ਸੇਵਾਵਾਂ, ਸੂਚਨਾ ਪ੍ਰਸਾਰਣ ਕਰਨ ਦੇ ਢੰਗ ਬਾਕੀਆਂ ਨਾਲੋਂ ਭਿੰਨ ਹਨ। ਫਾਸਕੇਟ[20] ਅਨੁਸਾਰ "ਲਾਇਬ੍ਰੇਰੀਆਂ ਵਿਚ ਸੂਚਨਾ ਸੇਵਾਵਾਂ ਦੀ ਉਤਪਤੀ ਸਪਸ਼ਟ ਦਸਦੀ ਹੈ

ਕਿ ਉਹ ਵਿਸ਼ੇਸ਼ ਹਾਲਾਤਾਂ ਵਿਚੋਂ ਕਿਵੇਂ ਨਿਕਲੀਆਂ ਹਨ ਅਤੇ ਉਹ ਬਿਨਾ ਸ਼ੱਕ ਦੂਸਰੀਆਂ ਲਾਇਬ੍ਰੇਰੀਆਂ ਵਿਚ ਵੀ ਸਨ, ਪਰ ਇਹ ਵਿਗਿਆਨਕ ਅਤੇ ਉਦਯੋਗਕ ਖੋਜ ਲਾਇਬ੍ਰੇਰੀ ਦੀ ਹੀ ਵਿਸ਼ੇਸ਼ ਪ੍ਰਾਪਤੀ ਹੈ ਕਿ ਉਥੇ ਇਹ ਸਿਲਸਿਲੇਵਾਰ ਪਨਪੀਆਂ ਹਨ।"

ਵਿਸ਼ੇਸ਼ ਲਾਇਬ੍ਰੇਰੀ ਦੇ ਕਰਤੱਵ ਬਾਰੇ ਅਨੇਕ ਵਿਦਵਾਨਾਂ ਨੇ ਚਰਚਾ ਕੀਤੀ ਹੈ। ਇਸ ਲਈ ਇਨ੍ਹਾਂ ਕਰਤੱਵਾਂ ਦੇ ਅਨੇਕ ਰੂਪ ਮਿਲ ਜਾਂਦੇ ਹਨ, ਪਰ ਸਿਧਾਂਤਕ ਤੌਰ ਤੇ ਉਨ੍ਹਾਂ ਦਾ ਮਨੋਰਥ ਇਕ ਹੀ ਹੁੰਦਾ ਹੈ। ਸੀ.ਸੀ.ਫਰਨਾਸ ਨੇ 1948 ਵਿਚ ਆਪਣੀ ਪੁਸਤਕ 'ਰੀਸਰਚ ਇਨ ਇੰਡਸਟਰੀ' ਵਿਚ ਬਿਆਨ ਕੀਤਾ ਸੀ ਕਿ ਇਕ ਉਦਯੋਗਕ ਲਾਇਬ੍ਰੇਰੀ ਦਾ ਪ੍ਰਮੁੱਖ ਕਰਤੱਵ "ਪਾਠਕਾਂ ਨੂੰ ਅਜਿਹੀ ਮਹੱਤਵਪੂਰਨ ਸੂਚਨਾ ਪ੍ਰਦਾਨ ਕਰਨਾ ਹੈ ਜੋ ਉਨ੍ਹਾਂ ਦੇ ਕੰਮ ਲਈ ਲੋੜੀਂਦੀ ਹੋਵੇ।"[21] ਇਹ ਇਕ ਅਜਿਹਾ ਵਿਆਪਕ ਕਰਤੱਵ ਹੈ ਜੋ ਲਗਭਗ ਹਰ ਵਿਗਿਆਨਕ ਜਾਂ ਉਦਯੋਗਕ (ਵਿਸ਼ੇਸ਼) ਲਾਇਬ੍ਰੇਰੀ ਤੇ ਲਾਗੂ ਹੁੰਦਾ ਹੈ। ਅਜਿਹੇ ਸਾਧਾਰਣੀਕਰਣ ਤੋਂ ਗੱਲ ਸ਼ੁਰੂ ਕਰਕੇ ਵਿਸ਼ੇਸ਼ ਲਾਇਬ੍ਰੇਰੀ ਦੇ ਕਰਤੱਵਾਂ ਦਾ ਕਾਰਜ-ਖੇਤਰ ਵਿਸਤ੍ਰਿਤ ਕੀਤਾ ਜਾ ਸਕਦਾ ਹੈ ਅਤੇ ਚੁਣੌਤੀ ਦੇ ਤੌਰ ਤੇ ਸੂਚਨਾ ਸੰਚਾਰਣ ਦਾ ਕੰਮ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਵਿਸ਼ੇਸ਼ ਲਾਇਬ੍ਰੇਰੀ ਦੇ ਕੁਝ ਪ੍ਰਮੁੱਖ ਕਰਤੱਵ ਹੇਠ ਲਿਖੇ ਅਨੁਸਾਰ ਹਨ :

1. ਪੁਸਤਕਾਂ, ਰਸਾਲੇ, ਸਰਕਾਰੀ ਦਸਤਾਵੇਜ਼ਾਂ, ਰਿਪੋਰਟਾਂ, ਮਾਨਦੰਡ, ਸੈਮੀਨਾਰ ਪੇਪਰ ਅਤੇ ਹੋਰ ਗ਼ੈਰ-ਪੁਸਤਕ ਵਿਸ਼ਿਸ਼ਟ ਸਾਮੱਗਰੀ ਦਾ ਸੰਗ੍ਰਹਿ ਪ੍ਰਫੁੱਲਿਤ ਕਰਨਾ ਅਤੇ ਨਵੀਨ ਪ੍ਰਕਾਸ਼ਨਾਵਾਂ ਰਾਹੀਂ ਇਸ ਦਾ ਵਿਕਾਸ ਕਰਨਾ।

2. ਚੋਣਵੇਂ ਵਿਸ਼ਾ ਹਵਾਲਿਆਂ ਦੀਆਂ ਅਨੁਕ੍ਰਮਣਿਕ੍ਰਤ ਫ਼ਾਈਲਾਂ ਦੀ ਹਿਫ਼ਾਜ਼ਤ ਅਤੇ ਦੇਖ-ਭਾਲ ਕਰਨਾ।

3. ਮੂਲ ਸੰਸਥਾ ਦੇ ਵਿਗਿਆਨੀਆਂ ਦੇ ਖੋਜ ਵਿਸ਼ਿਆਂ ਉਪਰ ਦੇਸ਼ ਵਿਦੇਸ਼ ਵਿਚ ਚਲ ਰਹੀ ਖੋਜ, ਨਵੇਂ ਰੁਝਾਨ ਅਤੇ ਹੋਰ ਗਤੀਵਿਧੀਆਂ ਤੋਂ ਜਾਣੂੰ ਕਰਵਾਉਣ ਖਾਤਰ ਸੰਬੰਧਤ ਪਾਠ ਸਾਮੱਗਰੀ ਦੀ ਚੋਣ ਵਾਸਤੇ ਨਵੀਆਂ ਪ੍ਰਕਾਸ਼ਨਾਵਾਂ ਨੂੰ ਘੋਖਣਾ ਅਤੇ ਉਨ੍ਹਾਂ ਦਾ ਮੁਲਾਂਕਣ ਕਰਨਾ।

4. ਪੁਸਤਕਾਂ, ਰਸਾਲਿਆਂ, ਤਕਨੀਕੀ ਪ੍ਰਕਾਸ਼ਨਾਵਾਂ ਅਤੇ ਗ਼ੈਰ-ਪੁਸਤਕ ਦਸਤਾਵੇਜ਼ਾਂ ਦੀ ਤਕਨੀਕੀ ਤਿਆਰੀ (processing) ਸੰਬੰਧੀ ਕੰਮ ਕਰਨਾ।

5. ਹੇਠ ਲਿਖੇ ਸਾਧਨਾਂ ਅਤੇ ਕ੍ਰਿਆਵਾਂ ਰਾਹੀਂ ਨਵੀਨ ਪ੍ਰਕਾਸ਼ਿਤ ਸੂਚਨਾ ਦਾ ਪ੍ਰਸਾਰਣ ਕਰਨਾ :

(ੳ) ਨਵੀਆਂ ਪ੍ਰਕਾਸ਼ਨਾਵਾਂ ਦੀ ਮਾਸਿਕ ਸੂਚੀ ਤਿਆਰ ਕਰਕੇ ਵੰਡਣਾ।

(ਅ) ਨਵੀਨ ਸੂਚਨਾ ਵਾਸਤੇ ਲਾਇਬ੍ਰੇਰੀ ਬੁਲੇਟਿਨ ਤਿਆਰ ਕਰਕੇ ਪਾਠਕਾਂ ਵਿਚ ਵੰਡਣਾ।

(ੲ) ਵਿਸ਼ੇਸ਼ੱਗ ਪਾਠਕਾਂ ਦੀਆਂ ਸਮੱਸਿਆਵਾਂ, ਮੰਗਾਂ ਅਤੇ ਸੂਚਨਾ ਸੰਬੰਧੀ ਵਾਕਫ਼ੀ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਨਿੱਜੀ ਪੱਧਰ ਤੇ ਮਿਲ ਕੇ ਵੀ ਸੂਚਨਾ ਪ੍ਰਸਾਰਣ ਕਰਨਾ।

(ਸ) ਪੁਸਤਕਾਂ ਜਾਰੀ ਕਰਨੀਆਂ ਅਤੇ ਰਸਾਲਿਆਂ ਨੂੰ ਉਨ੍ਹਾਂ ਕੋਲ ਭੇਜਣ ਲਈ ਵਿਸ਼ੇਸ਼ ਮਾਰਗ ਨਿਸ਼ਚਤ ਕਰਨਾ (Routing)।

(ਹ) ਲਾਇਬ੍ਰੇਰੀ ਵਿਚ ਉਪਲਬਧ ਸਾਮੱਗਰੀ ਦੇ ਆਧਾਰ ਤੇ ਸੂਚੀਆਂ ਤਿਆਰ ਕਰਨਾ।

(ਕ) ਅੰਤਰ ਰਾਸ਼ਟਰੀ ਅਤੇ ਰਾਸ਼ਟਰੀ ਪੱਧਰ ਦੀਆਂ ਪੁਸਤਕ-ਸੂਚੀਆਂ ਪ੍ਰਾਪਤ ਕਰਕੇ ਪਾਠਕਾਂ ਦੇ ਧਿਆਨ ਵਿਚ ਲਿਆਉਣਾ।

(ਖ) ਲੋੜ ਅਨੁਸਾਰ ਲੋਕਲ ਪੱਧਰ ਤੇ ਨਿਯਮਤ ਅਤੇ ਅਨਿਯਮਤ ਸਾਰ ਸੇਵਾਵਾਂ ਅਤੇ ਅਨੁਕ੍ਰਮਿਕਾਵਾਂ ਤਿਆਰ ਕਰਕੇ ਜਾਰੀ ਕਰਨਾ।

(ਗ) ਲੋੜ ਪੈਣ ਤੇ ਹੋਰ ਲਾਇਬ੍ਰੇਰੀਆਂ, ਸੂਚਨਾ ਕੇਂਦਰਾਂ, ਸੰਸਥਾਵਾਂ, ਪ੍ਰਲੇਖਨ ਕੇਂਦਰਾਂ ਆਦਿ ਤੋਂ ਸਹਾਇਤਾ ਪ੍ਰਾਪਤ ਕਰਨਾ, ਪ੍ਰਕਾਸ਼ਨਾਵਾਂ ਪ੍ਰਾਪਤ ਕਰਨੀਆਂ।

(ਘ) ਲਾਇਬ੍ਰੇਰੀ ਵਿਚ ਨਵੀਆਂ ਪੁਸਤਕਾਂ ਅਤੇ ਹੋਰ ਨਵੀਨ ਪ੍ਰਕਾਸ਼ਨਾਵਾਂ ਦਾ ਪ੍ਰਦਰਸ਼ਨ ਕਰਨਾ।

(ਙ) ਨਵੀਨ ਸੂਚਨਾ ਦਾ ਚੋਣਵਾਂ ਪ੍ਰਸਾਰ (ਐਸ.ਡੀ.ਆਈ.) ਕਰਨ ਸੰਬੰਧੀ ਸਾਰੇ ਕਾਰਜ ਨਿਭਾਉਣੇ ਅਤੇ ਅਜਿਹੀ ਵਿਸ਼ਿਸ਼ਟ ਸੇਵਾ ਵਿਸ਼ੇਸ਼ੱਗ ਪਾਠਕਾਂ ਤਕ ਪਹੁੰਚਾਉਣਾ।

(ਹ) ਵਾਰਸ਼ਿਕ ਰਿਪੋਰਟ ਤਿਆਰ ਕਰਨਾ ਅਤੇ ਆਪਣੇ ਪਾਠਕਾਂ ਨੂੰ ਲਾਇਬ੍ਰੇਰੀ ਗਤੀਵਿਧੀਆਂ ਤੋਂ ਜਾਣੂੰ ਕਰਵਾਉਣਾ।

6. ਪਾਠਕਾਂ ਨੂੰ ਤਤਕਾਲੀ ਉੱਤਰ ਪ੍ਰਦਾਨ ਕਰਨ ਵਾਸਤੇ ਪ੍ਰਭਾਵੀ ਸੰਦਰਭ ਅਤੇ ਸੂਚਨਾ ਸੇਵਾ ਸਥਾਪਤ ਕਰਨਾ।

7. ਰੇਪਰੋਗ੍ਰਾਫਿਕ ਸੇਵਾਵਾਂ ਰਾਹੀਂ ਪਾਠਕਾਂ ਨੂੰ ਲੋੜੀਂਦੀਆਂ ਦਸਤਾਵੇਜ਼ਾਂ ਦੀਆਂ ਪ੍ਰਤੀਆਂ ਤਿਆਰ ਕਰਕੇ ਦੇਣਾ।

8. ਲੋੜ ਅਨੁਸਾਰ ਹੋਰ ਸੂਚਨਾ ਅਤੇ ਪ੍ਰਲੇਖਨ ਕੇਂਦਰਾਂ ਤੋਂ ਵਿਦੇਸ਼ੀ ਭਾਸ਼ਾਵਾਂ ਦੀਆਂ ਪ੍ਰਕਾਸ਼ਨਾਵਾਂ ਵਾਸਤੇ ਅਨੁਵਾਦ ਸੇਵਾ ਦਾ ਪ੍ਰਬੰਧ ਕਰਨਾ।

9. ਮੂਲ ਅਦਾਰੇ ਦੀਆਂ ਆਪਣੀਆਂ ਰਿਪੋਰਟਾਂ ਅਤੇ ਹੋਰ ਚਿੱਠੀ-ਪੱਤਰ ਦੀਆਂ ਅਨੁਕ੍ਰਮਿਕਾਵਾਂ ਤਿਆਰ ਕਰਨਾ ਅਤੇ ਫਾਈਲਾਂ ਬਣਾਉਣਾ।

10. ਸੰਸਥਾ ਦੀਆਂ ਆਪਣੀਆਂ ਪ੍ਰਕਾਸ਼ਨਾਵਾਂ ਵਿਚ ਸੰਪਾਦਕੀ ਸਹਾਇਤਾ ਪ੍ਰਦਾਨ ਕਰਨਾ।

11. ਭਿੰਨ ਭਿੰਨ ਤਰ੍ਹਾਂ ਦੀ ਵਿਅਕਤੀਗਤ ਸੇਵਾ ਪ੍ਰਦਾਨ ਕਰਨਾ, ਜਿਵੇਂ ਸਾਮੱਗਰੀ ਸਰਵੇਖਣ, ਆਦਿ।

12. ਜੇਕਰ ਕੰਪਿਊਟਰ ਸੁਵਿਧਾ ਉਪਲਬਧ ਹੋਵੇ ਤਾਂ ਲਾਇਬ੍ਰੇਰੀ ਰੀਕਾਰਡ ਅਤੇ ਪ੍ਰਕ੍ਰਿਆਵਾਂ ਕੰਪਿਊਟਰੀਕਰਣ ਕਰਨਾ।

13. ਮੂਲ ਸੰਸਥਾ ਅਤੇ ਉਸ ਦੇ ਵਿਗਿਆਨੀਆਂ ਅਤੇ ਖੋਜੀਆਂ ਦੇ ਕੰਮਾਂ ਦੀ ਉੱਨਤੀ ਵਾਸਤੇ ਹੋਰ ਲੋੜੀਂਦੇ ਕੰਮ ਕਰਨਾ।

ਉਪਰੋਕਤ ਕਰਤੱਵ ਆਮ ਕਰਕੇ ਬਹੁਗਿਣਤੀ ਵਿਸ਼ੇਸ਼ ਲਾਇਬ੍ਰੇਰੀਆਂ-ਵਿਗਿਆਨਕ, ਉਦਯੋਗਕ, ਵਪਾਰਕ, ਤਕਨੀਕੀ, ਆਦਿ ਦੇ ਕਰਤੱਵ ਮੰਨੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਫਿਰ ਵੀ ਕੁਝ ਕਰਤੱਵ ਜਾਂ ਕਾਰਜ ਅਜਿਹੇ ਹੁੰਦੇ ਹਨ ਜੋ ਵਿਸ਼ੇਸ਼ ਲਾਇਬ੍ਰੇਰੀ ਲਈ ਅਦੁੱਤੀ ਜਾਂ ਵਿਲੱਖਣ ਹੁੰਦੇ ਹਨ। ਦੂਸਰੇ ਸ਼ਬਦਾਂ ਵਿਚ ਇਹ ਕਰਤੱਵ ਕੁਝ ਵਿਸ਼ੇਸ਼ ਪਰਿਸਥਿਤੀਆਂ ਵਿਚ ਨਿਭਾਏ ਜਾਂਦੇ ਹਨ, ਜਦੋਂ ਲਾਇਬ੍ਰੇਰੀ ਸਟਾਫ਼ ਬਹੁਤ ਚੌਕਸ ਹੋਵੇ ਅਤੇ ਸ੍ਰੋਤਾਂ ਦੀ ਵਿਸ਼ਿਸ਼ਟ ਢੰਗਾਂ ਨਾਲ ਵਰਤੋਂ ਕਰਨੀ ਜਾਣਦਾ ਹੋਵੇ ਤਾਂ ਜੋ ਪਾਠਕਾਂ ਨੂੰ ਯਕੀਨ ਦੁਆ ਸਕੇ ਕਿ ਕਿਸੇ ਵੀ ਲੋੜੀਂਦੇ ਸ੍ਰੋਤ ਦੀ

ਉਕਾਈ ਨਹੀਂ ਕੀਤੀ। ਜੇਕਰ ਲਾਇਬ੍ਰੇਰੀ ਸਟਾਫ਼ ਇਸ ਤਰ੍ਹਾਂ ਦੇ ਕਰਤੱਵ ਨਿਭਾਉਂਦੇ ਹਨ ਤਾਂ ਰੇਦਿਰ[22] ਦੇ ਅਨੁਸਾਰ ਪ੍ਰਬੰਧਕੀ ਕਮੇਟੀ ਅਜਿਹੀ ਸਾਹਸੀ ਪਹੁੰਚ ਦੀ ਕਦਰ ਕਰੇਗੀ। ਪਰ ਇਕ ਗੱਲ ਸਪਸ਼ਟ ਹੈ ਕਿ ਇਨ੍ਹਾਂ ਸਾਰੇ ਕਰਤੱਵਾਂ- ਪੁਸਤਕ ਪ੍ਰਾਪਤੀ, ਦਸਤਾਵੇਜ਼ ਪ੍ਰਬੰਧ ਅਤੇ ਸੂਚਨਾ ਪ੍ਰਸਾਰਣ-ਨੂੰ ਨਿਭਾਉਣ ਲਈ ਯੋਗਤਾ ਭਰਪੂਰ, ਕੁਸ਼ਲ ਅਤੇ ਪ੍ਰਭਾਵੀ ਸੇਵਾਵਾਂ ਪ੍ਰਦਾਨ ਕਰਨ ਵਾਸਤੇ ਵਧ ਸਟਾਫ਼ ਦੀ ਲੋੜ ਹੁੰਦੀ ਹੈ।

**8. ਲਾਇਬ੍ਰੇਰੀ ਕਰਮਚਾਰੀ**

ਵਿਸ਼ੇਸ਼ ਲਾਇਬ੍ਰੇਰੀ ਦੇ ਕਰਤੱਵ ਅੱਛੀ ਤਰ੍ਹਾਂ ਨਿਭਾਉਣ ਵਾਸਤੇ, ਹਰ ਵਿਸ਼ੇਸ਼ੱਗ ਪਾਠਕ ਨੂੰ ਪੂਰੀ ਸੂਚਨਾ ਪ੍ਰਦਾਨ ਕਰਨ ਵਾਸਤੇ ਅਤੇ ਉਸ ਨੂੰ ਉਸ ਦੇ ਪ੍ਰੋਜੈਕਟ ਵਿਚ ਪੂਰਾ ਪੂਰਾ ਬੌਧਿਕ ਸਹਿਯੋਗ ਦੇਣ ਵਾਸਤੇ ਢੁੱਕਵਾਂ ਅਤੇ ਲੋੜੀਂਦਾ ਸਟਾਫ਼ ਹੋਣਾ ਚਾਹੀਦਾ ਹੈ। ਇਨ੍ਹਾਂ ਕਰਮਚਾਰੀਆਂ ਵਿਚ ਵਿਵਸਾਇਕ, ਗ਼ੈਰ-ਵਿਵਸਾਇਕ ਅਤੇ ਹੋਰ ਸਟਾਫ਼ ਦੀ ਲੋੜ ਹੁੰਦੀ ਹੈ। ਵਿਸ਼ੇਸ਼ ਲਾਇਬ੍ਰੇਰੀ ਸੇਵਾਵਾਂ ਅੱਛੀਆਂ, ਕਾਰਗਰ ਅਤੇ ਲਚਕੀਲੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਖ਼ੁਸ਼ਮਿਜ਼ਾਜ਼ੀ ਨਾਲ ਪ੍ਰਦਾਨ ਕਰਨੀਆਂ ਚਾਹੀਦੀਆਂ ਹਨ।

**8.1. ਕਰਮਚਾਰੀ ਸੰਖਿਆ :** ਕਿਸੇ ਵਿਸ਼ੇਸ਼ ਲਾਇਬ੍ਰੇਰੀ ਵਿਚ ਕਰਮਚਾਰੀਆਂ ਦੀ ਗਿਣਤੀ ਕੁਸ਼ਲ ਅਤੇ ਮਿਆਰੀ ਸੇਵਾ ਵਿਚ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ਪਰ ਲਾਇਬ੍ਰੇਰੀ ਤੋਂ ਲਾਇਬ੍ਰੇਰੀ ਵਿਚ ਫ਼ਰਕ ਹੁੰਦਾ ਹੈ, ਕਿਉਂਕਿ ਉਨ੍ਹਾਂ ਦਾ ਅਲੱਗ ਆਕਾਰ ਅਤੇ ਅਲੱਗ ਕਿਸਮ ਦੇ ਵਿਸ਼ੇਸ਼ੱਗ ਪਾਠਕ ਹੁੰਦੇ ਹਨ। ਇੰਗਲੈਂਡ ਵਿਚ ਅਨੇਕ ਵਿਗਿਆਨਕ ਅਤੇ ਤਕਨੀਕੀ ਲਾਇਬ੍ਰੇਰੀਆਂ ਵਿਚ ਵਿਵਸਾਇਕ ਕਰਮਚਾਰੀਆਂ ਦੀ ਔਸਤ ਗਿਣਤੀ ਪੰਜ ਅਤੇ ਇਸ ਤੋਂ ਵੱਧ ਹੈ।[23] ਅਮਰੀਕਾ ਵਿਚ ਇਹ ਗਿਣਤੀ ਇਕ ਤੋਂ ਤਿੰਨ ਵਿਵਸਾਇਕ ਕਰਮਚਾਰੀਆਂ ਦੀ ਹੈ, ਜੋ ਇੰਗਲੈਂਡ ਦੇ ਮੁਕਾਬਲੇ ਤਾਂ ਘੱਟ ਹੈ, ਪਰ ਅੰਤਰ-ਰਾਸ਼ਟਰੀ ਮਾਨਤਾ ਦੇ ਹਿਸਾਬ ਠੀਕ ਹੈ।

**8.2. ਅਹੁਦਾ ਅਤੇ ਤਨਖਾਹ :** ਵਿਵਸਾਇਕ ਕਰਮਚਾਰੀਆਂ ਦਾ ਅਹੁਦਾ, ਪ੍ਰਤਿਸ਼ਠਾ ਅਤੇ ਤਨਖ਼ਾਹਾਂ ਆਮ ਕਰਕੇ ਮੂਲ ਸੰਸਥਾ ਦੇ ਬਰਾਬਰ ਦੇ ਕਰਮਚਾਰੀਆਂ ਵਾਲੇ ਹੋਣੇ ਚਾਹੀਦੇ ਹਨ। ਲਾਇਬ੍ਰੇਰੀ ਦੇ ਮੁਖੀ ਦਾ ਅਹੁਦਾ ਖੋਜ ਵਿਭਾਗਾਂ ਦੇ ਮੁਖੀਆਂ ਦੇ ਬਰਾਬਰ ਹੋਣਾ ਚਾਹੀਦਾ ਤਾਂ ਜੋ ਲਾਇਬ੍ਰੇਰੀ ਕਰਮਚਾਰੀਆਂ ਨੂੰ ਵਿਗਿਆਨੀਆਂ, ਇੰਜੀਨੀਅਰਾਂ ਅਤੇ ਹੋਰ ਖੋਜੀਆਂ ਦੇ ਮੁਕਾਬਲੇ ਹੀਣ-ਭਾਵਨਾ ਪੈਦਾ ਨਾ ਹੋਵੇ ਅਤੇ ਉਹ ਮਿਲ ਕੇ ਕੰਮ ਕਰ ਸਕਣ।

**8.3. ਵਿਦਿਅਕ ਅਤੇ ਵਿਵਸਾਇਕ ਯੋਗਤਾ :** ਜ਼ਰੂਰੀ ਵਿਵਸਾਇਕ ਯੋਗਤਾ ਦੇ ਨਾਲ ਨਾਲ ਇਨ੍ਹਾਂ ਕਰਮਚਾਰੀਆਂ ਲਈ ਮੂਲ ਸੰਸਥਾ ਦੇ ਵਿਸ਼ੇ ਅਤੇ ਹੋਰ ਪ੍ਰੋਜੈਕਟਾਂ ਸੰਬੰਧੀ ਕਾਫ਼ੀ ਗਿਆਨ ਹੋਣਾ ਵੀ ਜ਼ਰੂਰੀ ਹੈ। ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਚ ਉਚੇਰੀ ਵਿੱਦਿਆ ਤੋਂ ਇਲਾਵਾ ਕਿਸੇ ਵਿਗਿਆਨਕ ਵਿਸ਼ੇ ਵਿਚ ਵੀ ਉਚੇਰੀ ਵਿਦਿਅਕ ਡਿਗਰੀ ਹਾਸਲ ਕੀਤੀ ਹੋਵੇ। ਹੰਟ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਕੋਲ "ਉੱਚ ਕੋਟੀ ਦੀ ਸੂਝ-ਬੂਝ, ਬੌਧਿਕ ਜਿਗਿਆਸਾ ਅਤੇ ਉੱਤਮ ਯਾਦਾਸ਼ਤ" ਹੋਣੀ ਚਾਹੀਦੀ ਹੈ।[24] ਉਸ ਦਾ ਨਿਜੀ ਰੁਝਾਨ ਹੋਣਾ ਜ਼ਰੂਰੀ ਹੈ ਤਾਂ ਜੋ ਉਹ ਆਪਣੇ ਕੰਮ ਨੂੰ ਸਹਿਜ ਸੁਭਾਅ ਨਿਭਾ ਸਕੇ ਅਤੇ ਸੰਤੁਸ਼ਟੀ ਮਿਲੇ। ਸੰਸਥਾ ਅਤੇ ਲਾਇਬ੍ਰੇਰੀ ਵਿਚਲੇ ਵਿਸ਼ਿਆਂ ਨਾਲ ਸੰਬੰਧਤ ਪ੍ਰਕਾਸ਼ਨਾਵਾਂ ਨਾਲ ਵਾਕਫ਼ੀ ਅਤੇ ਢੁੱਕਵਾਂ ਗਿਆਨ

ਹੋਣਾ ਅਤਿ ਜ਼ਰੂਰੀ ਹੈ। ਉਪਲਬਧ ਸ੍ਰੋਤਾਂ ਦੀ ਵਰਤੋਂ ਕਰਨ ਦਾ ਪੂਰਾ ਪਤਾ ਹੋਣਾ ਚਾਹੀਦਾ ਹੈ।

8.4. ਵਿਅਕਤੀਤਵ : ਵਿਸ਼ੇਸ਼ ਲਾਇਬ੍ਰੇਰੀਅਨ ਨੂੰ ਅੱਜ ਕੱਲ੍ਹ "ਸੂਚਨਾ ਅਫ਼ਸਰ" ਜਾਂ "ਸੂਚਨਾ ਮੈਨੇਜਰ" ਵੀ ਕਹਿੰਦੇ ਹਨ। ਯੋਗਤਾ ਦੇ ਨਾਲ ਉਸ ਦਾ ਵਿਅਕਤੀਤਵ ਬਹੁਤ ਮਹੱਤਵਪੂਰਨ ਕੜੀ ਹੈ, ਕਿਉਂਕਿ ਇਸ ਨਾਲ ਉਸ ਦੀ ਸਫ਼ਲਤਾ ਜੁੜੀ ਹੋਈ ਹੈ। ਸਾਂਵਾ ਪੱਧਰਾ ਵਿਅਕਤੀਤਵ ਅਤੇ ਮਿਠਬੋਲੜਾ ਸੁਭਾਅ ਜ਼ਰੂਰੀ ਹੈ, ਕਿਉਂਕਿ ਉਸ ਨੇ ਅਨੇਕ ਤਰ੍ਹਾਂ ਦੇ ਪਾਠਕਾਂ ਨਾਲ ਵਰਤਾਓ ਕਰਨਾ ਹੁੰਦਾ ਹੈ। ਉਸ ਨੇ ਆਪਣੇ ਸਾਥੀ ਕਰਮਚਾਰੀਆਂ ਤੋਂ ਸਹਿਯੋਗ ਪ੍ਰਾਪਤ ਕਰਨਾ ਹੁੰਦਾ ਹੈ। ਇਸ ਲਈ ਉਸ ਦੀ ਲੁਭਾਉਣੀ ਸ਼ਖ਼ਸੀਅਤ ਬਹੁਤ ਜ਼ਰੂਰੀ ਹੈ।

8.5. ਸਿੱਖਿਆ : ਇਸ ਸਭ ਲਈ ਵਿੱਦਿਆ ਅਤੇ ਸਿਖਲਾਈ ਬਹੁਤ ਮਹੱਤਵਪੂਰਨ ਹੈ। ਅੱਜ ਲਗਭਗ ਹਰ ਲਾਇਬ੍ਰੇਰੀ ਅਤੇ ਸੂਚਨਾ ਵਿਭਾਗ ਵਿਚ "ਵਿਸ਼ੇਸ਼ ਲਾਇਬ੍ਰੇਰੀ" ਨਾਮਕ ਕੋਰਸ/ਪੇਪਰ ਪੜ੍ਹਾਇਆ ਜਾਂਦਾ ਹੈ। ਜੋ ਵਿਦਿਆਰਥੀ ਇਸ ਪਾਸੇ ਦਿਲਚਸਪੀ ਰਖਦੇ ਹੋਣ, ਉਹ ਇਸ ਪੇਪਰ/ਕੋਰਸ ਦਾ ਅਧਿਐਨ ਕਰਕੇ ਵਿਸ਼ੇਸ਼ ਲਾਇਬ੍ਰੇਰੀਅਨਸ਼ਿਪ ਵਿਚ ਸਿੱਖਿਆ ਗ੍ਰਹਿਣ ਕਰਦੇ ਹਨ। ਅਮਰੀਕਾ ਜਿਹੇ ਦੇਸ਼ਾਂ ਵਿਚ "ਸਪੈਸ਼ਲ ਲਾਇਬ੍ਰੇਰੀਅਨਸ਼ਿਪ' ਸੰਬੰਧੀ ਵਿਸ਼ੇਸ਼ ਪਾਠ-ਕ੍ਰਮ ਬਣਾ ਕੇ ਕੋਰਸ ਦਿੱਤੇ ਜਾਂਦੇ ਹਨ, ਜਿਸ ਰਾਹੀਂ ਉੱਚ ਕੋਟੀ ਦੀ ਸਿਖਲਾਈ ਪ੍ਰਦਾਨ ਕੀਤੀ ਜਾਂਦੀ ਹੈ।

ਵਧੇਰੇ ਵਿਦਵਤਾ ਅਤੇ ਯੋਗਤਾ ਗ੍ਰਹਿਣ ਕਰਨ ਖਾਤਰ ਅਨੇਕ ਵਿਭਾਗਾਂ ਵਿਚ ਖੋਜ ਉਪਾਧੀਆਂ ਵੀ ਪ੍ਰਦਾਨ ਕੀਤੀਆਂ ਜਾਂਦੀਆਂ ਹਨ।

8.6. ਨਿਰੰਤਰ ਸਿੱਖਿਆ : ਕੁਸ਼ਲਤਾ ਅਤੇ ਹੁਨਰ ਖਾਤਰ ਲਾਇਬ੍ਰੇਰੀ ਕਰਮਚਾਰੀ ਸਮੇਂ ਸਮੇਂ ਨਿਰੰਤਰ ਸਿੱਖਿਆ ਸੰਬੰਧੀ ਪ੍ਰੋਗਰਾਮਾਂ ਵਿਚ ਹਿੱਸਾ ਲੈਂਦੇ ਹਨ। ਇਨ੍ਹਾਂ ਪ੍ਰੋਗਰਾਮਾਂ ਵਿਚ ਵਿਵਸਾਇਕ ਸੰਸਥਾਵਾਂ ਦੇ ਸੈਮੀਨਾਰਾਂ, ਰੀਫਰੈਸ਼ਰ ਕੋਰਸਾਂ ਵਿਚ ਭਾਗ ਲੈਣਾ ਅਤੇ ਹੋਰ ਸੰਸਥਾਵਾਂ /ਅਦਾਰਿਆਂ ਦੀ ਸਰਪ੍ਰਸਤੀ ਹੇਠ ਕਰਵਾਏ ਜਾਂਦੇ ਪ੍ਰੋਗਰਾਮਾਂ ਵਿਚ ਹਿੱਸਾ ਲੈਣਾ ਸ਼ਾਮਲ ਹਨ। ਇਸ ਨਾਲ ਉਨ੍ਹਾਂ ਦਾ ਵਿਵਸਾਇਕ ਵਿਕਾਸ ਹੁੰਦਾ ਹੈ, ਉਨ੍ਹਾਂ ਦੇ ਗਿਆਨ ਵਿਚ ਨਵੀਆਂ ਵਿਧੀਆਂ ਅਤੇ ਤਕਨੀਕਾਂ ਬਾਰੇ ਜਾਣਕਾਰੀ ਮਿਲਦੀ ਹੈ। ਇਸ ਪ੍ਰਕਾਰ ਉਹ ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਨੂੰ ਵਧੇਰੇ ਪ੍ਰਭਾਵੀ ਬਣਾ ਸਕਦੇ ਹਨ।

ਜੇਕਰ ਇਹ ਕਰਮਚਾਰੀ ਵਿਸ਼ੇਸ਼ ਲਾਇਬ੍ਰੇਰੀ ਸੰਸਥਾਵਾਂ ਦੇ ਮੈਂਬਰ ਬਣ ਜਾਣ ਤਾਂ ਇਨ੍ਹ ਦੇ ਨਵੀਨ ਗਿਆਨ ਵਿਚ ਵਾਧਾ ਹੁੰਦਾ ਰਹੇ ਅਤੇ ਸੰਸਥਾਵਾਂ ਦੇ ਸੰਗਠਨ ਨੂੰ ਬਲ ਮਿਲੇ।

8.7. ਨਿਯੁਕਤੀਆਂ : ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਕਰਮਚਾਰੀਆਂ ਦੀ ਨਿਯੁਕਤੀ ਬਹੁਤ ਧਿਆਨ ਨਾਲ ਕੀਤੀ ਜਾਣੀ ਚਾਹੀਦੀ ਹੈ। ਉੱਚ ਕੋਟੀ ਯੋਗਤਾ ਵਾਲੇ ਵਿਅਕਤੀ, ਜੋ ਆਪਣੀ ਪ੍ਰਭਾਵਿਤ ਸ਼ਖ਼ਸੀਅਤ ਨਾਲ, ਲਾਇਬ੍ਰੇਰੀ ਨੂੰ ਗਤੀਸ਼ੀਲਤਾ ਪ੍ਰਦਾਨ ਕਰ ਸਕਣ, ਹੀ ਚੁਣਨੇ ਚਾਹੀਦੇ ਹਨ। ਇਸ ਤਰ੍ਹਾਂ ਉਹ ਆਪਣੀ ਮੂਲ ਸੰਸਥਾ ਦੇ ਕਰਤੱਵਾਂ ਅਤੇ ਮਨੋਰਥਾਂ ਦੀ ਪੂਰਤੀ ਕਰ ਸਕਣਗੇ।

8.8. ਉਪਕਰਣਾਂ ਬਾਰੇ ਜਾਣਕਾਰੀ : ਅਜੋਕੇ ਸਮੇਂ ਵਿਚ ਜ਼ਰੂਰੀ ਹੈ ਕਿ ਲਾਇਬ੍ਰੇਰੀਅਨ ਅਤੇ ਹੋਰ ਵਿਵਸਾਇਕ ਕਰਮਚਾਰੀਆਂ ਨੂੰ ਨਵੀਂ ਤਕਨਾਲੋਜੀ, ਕੰਪਿਊਟਰ ਅਤੇ ਹੋਰ ਉਪਕਰਣਾਂ ਬਾਰੇ ਜਾਣਕਾਰੀ ਦਿੱਤੀ ਜਾਵੇ, ਨਾਲ ਹੀ ਪ੍ਰਕਾਸ਼ਨਾਵਾਂ ਸੰਬੰਧੀ ਗ਼ੈਰ-ਪ੍ਰਕਾਸ਼ਿਤ ਰੂਪ ਵਿਚ 'ਡਾਟਾਬੇਸ'

ਬਾਰੇ ਲੋੜੀਂਦਾ ਗਿਆਨ ਬਹੁਤ ਜ਼ਰੂਰੀ ਹੈ। ਇਸ ਖੇਤਰ ਵਿਚ ਅਨੇਕ ਨੈਟਵਰਕ ਅਤੇ ਸਿਸਟਮ ਹੋ ਚੁਕੇ ਹਨ, ਜਿਨ੍ਹਾਂ ਤੋਂ ਲਾਭ ਲੈਣਾ ਚਾਹੀਦਾ ਹੈ।

**9. ਲਾਇਬ੍ਰੇਰੀ ਵਿੱਤ**

ਵਿਗਿਆਨਕ ਪੁਸਤਕਾਂ, ਰਸਾਲੇ ਅਤੇ ਹੋਰ ਸਾਮੱਗਰੀ ਸਮਾਜ ਵਿਗਿਆਨ ਵਿਸ਼ਿਆਂ ਨਾਲੋਂ ਮਹਿੰਗੇ ਹੋਣ ਕਰਕੇ ਵਿਸ਼ੇਸ਼ ਲਾਇਬ੍ਰੇਰੀ ਵਿਚ ਵਿੱਤ ਮਹੱਤਵਪੂਰਣ ਤੱਤ ਹੁੰਦਾ ਹੈ।

ਪਰ ਕਹਿਣਾ ਬਹੁਤ ਮੁਸ਼ਕਲ ਹੈ ਕਿ ਸੰਸਥਾ ਦੇ ਬਜਟ ਦਾ ਕਿਤਨਾ ਹਿੱਸਾ ਲਾਇਬ੍ਰੇਰੀ ਉਪਰ ਖਰਚ ਕਰਨਾ ਚਾਹੀਦਾ ਹੈ। ਅਮਰੀਕਾ ਦੀ 'ਵਿਸ਼ੇਸ਼ ਲਾਇਬ੍ਰੇਰੀ ਸੰਸਥਾ' ਦੀਆਂ ਸਿਫ਼ਾਰਿਸ਼ਾਂ ਅਨੁਸਾਰ[25] ਲਾਇਬ੍ਰੇਰੀ ਬਜਟ ਨੂੰ ਤਿਆਰ ਕਰਕੇ ਉੱਚ ਅਧਿਕਾਰੀਆਂ ਨੂੰ ਭੇਜਣਾ ਚਾਹੀਦਾ ਹੈ। ਬਜਟ ਵਿਚ ਲਾਇਬ੍ਰੇਰੀ ਸੇਵਾ ਦੇ ਕਾਰਜ ਖੇਤਰ, ਕਰਮਚਾਰੀ, ਸਾਮੱਗਰੀ, ਲਾਇਬ੍ਰੇਰੀ ਸਪਲਾਈ, ਲਾਇਬ੍ਰੇਰੀ ਚਲਾਉਣ ਦਾ ਖਰਚ ਆਦਿ ਸ਼ਾਮਲ ਕੀਤੇ ਜਾਣੇ ਚਾਹੀਦੇ ਹਨ। ਇਸ ਸੰਸਥਾ ਦੇ ਮਤ ਅਨੁਸਾਰ ਲਾਇਬ੍ਰੇਰੀ ਬਜਟ ਦਾ ਲਗਭਗ 60 ਤੋਂ 80 ਪ੍ਰਤੀਸ਼ਤ ਤਕ ਕਰਮਚਾਰੀਆਂ ਦੀਆਂ ਤਨਖ਼ਾਹਾਂ ਉਪਰ ਖਰਚ ਕਰਨਾ ਚਾਹੀਦਾ ਹੈ। ਇਕ ਹੋਰ ਮਤ ਅਨੁਸਾਰ ਤਨਖ਼ਾਹਾਂ ਉਪਰ ਇਤਨਾ ਖਰਚ ਠੀਕ ਨਹੀਂ, ਕਿਉਂਕਿ ਜਿਤਨਾ ਚਿਰ ਲਾਇਬ੍ਰੇਰੀ ਸੰਗ੍ਰਹਿ ਮਜ਼ਬੂਤ ਨਹੀਂ ਹੁੰਦਾ, ਅਤਿ ਅਧਿਕ ਤਨਖਾਹਾਂ ਲੈਣ ਵਾਲਾ ਸਟਾਫ਼ ਪ੍ਰਭਾਵਸ਼ਾਲੀ ਢੰਗ ਨਾਲ ਕੰਮ ਨਹੀਂ ਕਰ ਸਕਦਾ।[26]

ਲਾਇਬ੍ਰੇਰੀ ਸੇਵਾ ਉਪਰ ਹੋਣ ਵਾਲਾ ਖਰਚ ਪ੍ਰਬੰਧਕਾਂ ਦੇ ਰਵੱਈਏ ਉਪਰ ਨਿਰਭਰ ਕਰਦਾ ਹੈ। ਜੇਕਰ ਪ੍ਰਬੰਧਕ ਜਾਣਦੇ ਹਨ ਕਿ ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਬਿਨਾਂ ਖੋਜ ਦਾ ਕੰਮ ਸੰਤੁਸ਼ਟੀ ਨਾਲ ਅੱਗੇ ਨਹੀਂ ਚਲ ਸਕਦਾ ਤਾਂ ਉਹ ਲਾਇਬ੍ਰੇਰੀ ਉਪਰ ਵੱਧ ਤੋਂ ਵੱਧ ਧਨ ਰਾਸ਼ੀ ਖਰਚ ਕਰਨ ਲਈ ਤਿਆਰ ਹੋਣਗੇ।

ਅੱਜ ਕੀਮਤਾਂ ਵਿਚ ਹੁੰਦੇ ਵਾਧੇ ਅਤੇ ਮੁਦਰਾ ਵਿਸਤਾਰ ਨੂੰ ਸਾਹਮਣੇ ਰਖਦਿਆਂ ਇਹ ਸੁਝਾਓ ਦੇਣਾ ਠੀਕ ਹੋਵੇਗਾ ਕਿ ਮੂਲ ਸੰਸਥਾ ਦਾ ਲਗਭਗ 10 ਪ੍ਰਤੀਸ਼ਤ ਵਿੱਤ ਲਾਇਬ੍ਰੇਰੀ ਸਾਮੱਗਰੀ, ਕਰਮਚਾਰੀਆਂ ਦੀਆਂ ਤਨਖ਼ਾਹਾਂ, ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ, ਫ਼ਰਨੀਚਰ, ਉਪਕਰਣ ਆਦਿ ਉਪਰ ਖਰਚ ਕਰਨਾ ਚਾਹੀਦਾ ਹੈ।

**10. ਸੰਗਠਨ**

**10.1. ਪ੍ਰਬੰਧ :** ਵਿਸ਼ੇਸ਼ ਲਾਇਬ੍ਰੇਰੀ ਮੂਲ ਸੰਸਥਾ ਦਾ ਅਨਿਖੜਵਾਂ ਅੰਗ ਹੁੰਦੀ ਹੈ। ਇਸ ਲਾਇਬ੍ਰੇਰੀ ਦਾ ਸੰਗਠਨ ਅਤੇ ਪ੍ਰਬੰਧ ਲਾਇਬ੍ਰੇਰੀਅਨ ਦੀ ਦੇਖ-ਰੇਖ ਅਤੇ ਸੰਸਥਾ ਨਿਰਦੇਸ਼ਕ ਦੀ ਨਿਰਦੇਸ਼ਨਾਂ ਅਧੀਨ ਕੀਤਾ ਜਾਂਦਾ ਹੈ। ਆਮ ਕਰਕੇ ਲਾਇਬ੍ਰੇਰੀ ਅਤੇ ਸੂਚਨਾ ਕੇਂਦਰ ਨੂੰ ਮੂਲ ਅਦਾਰੇ ਦੇ ਖੋਜ ਵਿਭਾਗ ਦੇ ਨਾਲ ਜੋੜਿਆ ਜਾਂਦਾ ਹੈ ਕਿਉਂਕਿ ਅਦਾਰੇ ਤੋਂ ਵੱਖ ਹੋ ਕੇ ਇਸ ਦਾ ਸੰਗਠਨ ਨਹੀਂ ਕੀਤਾ ਜਾ ਸਕਦਾ। ਜਿਸ ਹੱਦ ਤੱਕ ਲਾਇਬ੍ਰੇਰੀ ਨੂੰ ਮੂਲ ਸੰਸਥਾ ਤੋਂ ਸਹਿਯੋਗ, ਪ੍ਰੋਤਸਾਹਨ ਅਤੇ ਸਹਾਇਤਾ ਪ੍ਰਾਪਤ ਹੁੰਦੀ ਹੈ, ਉਸ ਦਾ ਵਿਕਾਸ ਵੀ ਉਥੋਂ ਤਕ ਹੀ ਕੀਤਾ ਜਾ ਸਕਦਾ ਹੈ। ਪਰ ਦੇਖਣ ਵਿਚ ਆਇਆ ਹੈ ਕਿ ਸੰਸਥਾ ਅਤੇ ਉਸ ਦੇ ਵਿਗਿਆਨੀ, ਖੋਜੀ, ਤਕਨੀਸ਼ੀਅਨ, ਆਦਿ ਲਾਇਬ੍ਰੇਰੀ ਦੇ ਵਿਕਾਸ ਵੱਲ ਉਚੇਚਾ ਧਿਆਨ ਦਿੰਦੇ ਹਨ ਕਿਉਂਕਿ ਉਹ ਇਸ ਗੱਲ ਤੋਂ ਭਲੀ-ਭਾਂਤ ਵਾਕਫ਼ ਹਨ ਕਿ ਅੱਛੀ ਸੰਗਠਿਤ ਲਾਇਬ੍ਰੇਰੀ ਤੋਂ ਬਿਨਾਂ ਉਹ ਖੋਜ

ਕੰਮ, ਪ੍ਰੋਜੈਕਟ ਆਦਿ ਉਪਰ ਕੁਸ਼ਲਤਾ ਪੂਰਵਕ ਕੰਮ ਨਹੀਂ ਕਰ ਸਕਦੇ।

10.2. ਨਿਯੰਤਰਣ : ਲਾਇਬ੍ਰੇਰੀ ਅਤੇ ਸੂਚਨਾ ਸੇਵਾ ਨੂੰ ਪ੍ਰਭਾਵਸ਼ਾਲੀ ਬਣਾਉਣ ਦੇ ਖਿਆਲ ਨਾਲ ਸੰਸਥਾ ਨਿਰਦੇਸ਼ਕ ਜਾਂ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਵਲੋਂ ਲਾਇਬ੍ਰੇਰੀ ਦੇ ਰੋਜ਼ਾਨਾ ਕੰਮ-ਕਾਜ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ। ਲਾਇਬ੍ਰੇਰੀ ਦੇ ਮਜ਼ਬੂਤ ਸੰਗਠਨ ਅਤੇ ਪ੍ਰਬੰਧ ਵਿਚ ਲਾਇਬ੍ਰੇਰੀਅਨ ਨੂੰ ਲੋੜੀਂਦੀ ਪਹਿਲ ਕਰਨ ਅਤੇ ਫੈਸਲੇ ਕਰਨ ਦਾ ਅਧਿਕਾਰ ਪ੍ਰਾਪਤ ਹੋਣਾ ਚਾਹੀਦਾ ਹੈ।

10.3. ਇਮਾਰਤ : ਵਿਸ਼ੇਸ਼ ਲਾਇਬ੍ਰੇਰੀ ਬਾਕੀ ਲਾਇਬ੍ਰੇਰੀਆਂ ਦੀ ਤਰ੍ਹਾਂ ਵਿਕਾਸਸ਼ੀਲ ਹੋਣ ਕਰਕੇ ਇਸ ਦੀ ਆਧੁਨਿਕ ਇਮਾਰਤ ਹੋਣੀ ਚਾਹੀਦੀ ਹੈ। ਭਾਰਤ ਦੀਆਂ ਬਹੁਗਿਣਤੀ ਵਿਸ਼ੇਸ਼ ਲਾਇਬ੍ਰੇਰੀਆਂ ਕੋਲ ਆਪਣੀ ਇਮਾਰਤ ਨਹੀਂ ਹੈ। ਹਾਂ, ਉਨ੍ਹਾਂ ਕੋਲ ਕਿਸੇ ਹੋਰ ਇਮਾਰਤ ਵਿਚ ਲਾਇਬ੍ਰੇਰੀ ਲਈ ਵੱਖਰੇ ਕਮਰੇ ਅਤੇ ਹਾਲ ਜ਼ਰੂਰ ਉਪਲਬਧ ਹਨ। ਪਰ ਅਜਿਹੀ ਜਗ੍ਹਾ ਵਿਚ ਭਵਿੱਖ ਵਿਚ ਹੋਣ ਵਾਲਾ ਵਿਕਾਸ ਕਈ ਵਾਰ ਸੰਭਵ ਨਹੀਂ ਹੁੰਦਾ।

10.4. ਫਰਨੀਚਰ ਅਤੇ ਸਾਜ਼-ਸਾਮਾਨ : ਅਜੋਕੀ ਵਿਸ਼ੇਸ਼ ਲਾਇਬ੍ਰੇਰੀ ਕੋਲ ਲੋੜੀਂਦਾ ਫ਼ਰਨੀਚਰ, ਹੋਰ ਸਾਜ਼-ਸਾਮਾਨ ਜਾਂ ਮਸ਼ੀਨਾਂ ਆਦਿ ਵੀ ਜ਼ਰੂਰੀ ਹਨ। ਇਨ੍ਹਾਂ ਮਸ਼ੀਨਾਂ ਦੀ ਮਦਦ ਨਾਲ ਲਾਇਬ੍ਰੇਰੀ ਅਨੇਕ ਪ੍ਰਕਾਰ ਦੀਆਂ ਸੁਚੇਤਨਾ ਸੇਵਾਵਾਂ ਮੁਹੱਈਆ ਕਰਦੀ ਹੈ। ਇਹ ਮਸ਼ੀਨਾਂ ਹਨ ਜ਼ੀਰਾਕਸ, ਟੇਲੇਕਸ, ਫ਼ੈਕਸ, ਲਘੂ ਫ਼ਿਲਮ ਰੀਡਰ, ਲਘੂ ਕਾਰਡ ਰੀਡਰ, ਕੰਪਿਊਟਰ, ਆਦਿ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਸ਼ੀਨਾਂ ਦੀ ਸਹਾਇਤਾ ਨਾਲ ਅਨੇਕ ਨਵੀਆਂ ਸੂਚਨਾ ਸੇਵਾਵਾਂ ਸ਼ੁਰੂ ਕੀਤੀਆਂ ਜਾ ਸਕਦੀਆਂ ਹਨ ਜੋ ਵਿਗਿਆਨੀਆਂ ਲਈ ਉਪਯੋਗੀ ਸਾਬਤ ਹੁੰਦੀਆਂ ਹਨ।

10.5. ਤਾਲਮੇਲ : ਵਿਸ਼ੇਸ਼ ਲਾਇਬ੍ਰੇਰੀ ਅਤੇ ਸੂਚਨਾ ਕੇਂਦਰ ਦੇ ਸੰਗਠਨ ਅਤੇ ਪ੍ਰਬੰਧ ਦੀ ਜ਼ਿੰਮੇਵਾਰੀ ਲਾਇਬ੍ਰੇਰੀਅਨ/ਲਾਇਬ੍ਰੇਰੀ ਮੈਨੇਜਰ/ਸੂਚਨਾ ਅਫ਼ਸਰ ਅਤੇ ਸੰਸਥਾ ਨਿਰਦੇਸ਼ਕ ਦੀ ਹੋਣੀ ਚਾਹੀਦੀ ਹੈ। ਉਹ ਦੋਵੇਂ ਮਿਲ ਕੇ ਇਸ ਨੂੰ ਸੁਚੱਜੇ ਢੰਗ ਨਾਲ ਸੰਗਠਿਤ ਕਰ ਸਕਦੇ ਹਨ ਅਤੇ ਫੈਸਲਾ ਕਰ ਸਕਦੇ ਹਨ ਕਿ ਲੋੜੀਂਦੀਆਂ ਅਤੇ ਢੁੱਕਵੀਆਂ ਕਿਹੜੀਆਂ ਅਤੇ ਕਿੰਨੀਆਂ ਸੇਵਾਵਾਂ ਪ੍ਰਦਾਨ ਕੀਤੀਆਂ ਜਾਣ।

10.6. ਸਥਾਪਨਾ : ਕਿਸੇ ਵਿਸ਼ੇਸ਼ ਲਾਇਬ੍ਰੇਰੀ ਦੀ ਸਥਾਪਨਾ ਤੋਂ ਪਹਿਲਾਂ ਹੇਠ ਲਿਖੀਆਂ ਗੱਲਾਂ ਦਾ ਧਿਆਨ ਰਖਣਾ ਚਾਹੀਦਾ ਹੈ :

(ੳ) ਜਿਸ ਅਦਾਰੇ ਜਾਂ ਸੰਸਥਾ ਵਿਚ ਲਾਇਬ੍ਰੇਰੀ ਜਾਂ ਸੂਚਨਾ ਕੇਂਦਰ ਦੀ ਸਥਾਪਨਾ ਕਰਦੇ ਸਮੇਂ ਉਥੋਂ ਦੇ ਪਾਠਕਾਂ ਦੀਆਂ ਵਿਸ਼ੇਸ਼ ਲੋੜਾਂ ਦਾ ਵਿਸ਼ਲੇਸ਼ਣ ਕਰਨਾ।

(ਅ) ਕੁਝ ਅਜਿਹੇ ਬਾਹਰਲੇ ਵਿਅਕਤੀਆਂ ਨੂੰ, ਜਿਨ੍ਹਾਂ ਨੂੰ ਵਿਵਸਾਇਕ ਤਜਰਬਾ ਹੈ, ਬੁਲਾਵਾ ਦੇ ਕੇ ਉਸ ਇਕਾਈ ਦਾ ਸਿਸਟਮ ਵਿਸ਼ਲੇਸ਼ਣ ਕਰਕੇ ਇਸ ਦੀ ਸਥਾਪਨਾ ਦੇ ਬੁਨਿਆਦੀ ਗੁਣਾਂ ਬਾਰੇ ਰੋਸ਼ਨੀ ਪਾਉਣਾ।

(ੲ) ਸਥਾਪਨਾ ਤੋਂ ਪਹਿਲਾਂ ਅਜਿਹੇ ਅਦਾਰਿਆਂ ਜਾਂ ਸੰਸਥਾਵਾਂ ਵਿਚ ਕੰਮ ਕਰਦੀਆਂ ਵਿਸ਼ੇਸ਼ ਲਾਇਬ੍ਰੇਰੀਆਂ ਦੇਖੀਆਂ ਜਾਣ ਅਤੇ ਉਨ੍ਹਾਂ ਦੇ ਕੰਮ-ਕਾਜ ਦਾ ਜਾਇਜ਼ਾ ਲਿਆ ਜਾਵੇ।

(ਸ) ਇਸ ਉਪਰੰਤ ਯੋਗਤਾ ਭਰਪੂਰ ਲਾਇਬ੍ਰੇਰੀਅਨ ਦੀ ਨਿਯੁਕਤੀ ਕੀਤੀ ਜਾਣੀ ਚਾਹੀਦੀ ਹੈ।

ਕਿਉਂਕਿ ਅਦਾਰੇ ਦਾ ਭਵਿੱਖ ਵਿਚ ਹੋਣ ਵਾਲਾ ਵਿਕਾਸ ਲਾਇਬ੍ਰੇਰੀ ਸੇਵਾਵਾਂ ਨਾਲ ਜੁੜਿਆ ਹੋਣ ਕਰਕੇ ਇਹ ਚੋਣ ਅਤੇ ਨਿਯੁਕਤੀ ਬਹੁਤ ਹੀ ਮਹੱਤਵਪੂਰਨ ਹੈ। ਇਸ ਲਈ ਲਾਇਬ੍ਰੇਰੀਅਨ ਦੀਆਂ ਢੁਕਵੀਆਂ ਵਿਦਿਅਕ ਅਤੇ ਵਿਵਸਾਇਕ ਯੋਗਤਾਵਾਂ ਹੋਣੀਆਂ ਜ਼ਰੂਰੀ ਹਨ। ਇਸ ਤੋਂ ਇਲਾਵਾ ਉਸ ਦੀ ਪੜ੍ਹਣ ਰੁਚੀ, ਅੱਛੀ ਸ਼ਖ਼ਸੀਅਤ ਅਤੇ ਜੇਕਰ ਹੋ ਸਕੇ, ਇਕ ਦੋ ਵਿਦੇਸ਼ੀ ਭਾਸ਼ਾਵਾਂ ਦਾ ਗਿਆਨ ਲਾਹੇਵੰਦ ਹੈ।

## 11. ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀਆਂ : ਇਕ ਨਜ਼ਰ

ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀਆਂ ਦੀ ਉਤਪਤੀ ਅਤੇ ਵਿਕਾਸ ਵੀਹਵੀਂ ਸਦੀ ਦੀ ਦੇਣ ਹੈ। ਇਸ ਤੋਂ ਪਹਿਲਾਂ ਇੱਕਾ-ਦੁੱਕਾ ਉਦਾਹਰਣਾਂ ਮਿਲਦੀਆਂ ਹਨ, ਜਿਵੇਂ ਏਸ਼ਿਆਟਿਕ ਸੁਸਾਇਟੀ ਆਫ਼ ਬੰਗਾਲ ਦੀ ਲਾਇਬ੍ਰੇਰੀ। ਭਾਰਤ ਦੀ ਆਜ਼ਾਦੀ ਤੋਂ ਬਾਅਦ ਇਸ ਦੇ ਵਿਕਾਸ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਭਾਰਤ ਦੀ ਵਿਗਿਆਨਕ ਅਤੇ ਉਦਯੋਗਕ ਕੌਂਸਿਲ (CSIR) ਦੀ ਸਥਾਪਤੀ ਦੇ ਬਾਅਦ ਤਾਂ ਵਿਸ਼ੇਸ਼ ਲਾਇਬ੍ਰੇਰੀਆਂ ਦੀ ਮਹੱਤਤਾ ਬਹੁਤ ਹੀ ਵਧ ਗਈ ਹੈ, ਕਿਉਂਕਿ ਇਸ ਕੌਂਸਿਲ ਦੀ ਹਰੇਕ ਪ੍ਰਯੋਗਸ਼ਾਲਾ ਵਿਚ ਇਸ ਸਮੇਂ ਵਿਸ਼ੇਸ਼ ਲਾਇਬ੍ਰੇਰੀ ਜਾਂ ਪ੍ਰਲੇਖਨ ਕੇਂਦਰ ਜਾਂ ਸੂਚਨਾ ਕੇਂਦਰ ਦੀ ਸਥਾਪਨਾ ਕੀਤੀ ਜਾ ਚੁੱਕੀ ਹੈ।

ਭਾਰਤ ਸਰਕਾਰ ਨੇ ਜੀਆਲੋਜੀਕਲ ਸਰਵੇ ਆਫ਼ ਇੰਡੀਆ, ਜ਼ੁਆਲੋਜੀਕਲ ਸਰਵੇ ਆਫ਼ ਇੰਡੀਆ, ਬੋਟੇਨੀਕਲ ਸਰਵੇ ਆਫ਼ ਇੰਡੀਆ, ਆਰਕਿਆਲੋਜੀਕਲ ਸਰਵੇ ਆਫ਼ ਇੰਡੀਆ, ਆਦਿ ਨਾਲ ਲੋੜ ਅਨੁਸਾਰ ਵਿਸ਼ੇਸ਼ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਹਨ ਜਿਨ੍ਹਾਂ ਦੀਆਂ ਸੇਵਾਵਾਂ ਰਾਹੀਂ ਖੋਜੀਆਂ ਅਤੇ ਵਿਗਿਆਨੀਆਂ ਨੂੰ ਕਾਫ਼ੀ ਲਾਭ ਪਹੁੰਚਦਾ ਹੈ।

ਇਸ ਸਮੇਂ ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀਆਂ ਹੇਠ ਲਿਖੇ ਪੱਧਰ ਤੇ ਕੰਮ ਕਰ ਰਹੀਆਂ ਹਨ :

1. ਰਾਸ਼ਟਰੀ ਪੱਧਰ
2. ਸੰਗਠਨ ਅਤੇ ਸੰਸਥਾ ਵਿਸ਼ੇਸ਼ ਲਾਇਬ੍ਰੇਰੀਆਂ
3. ਪ੍ਰਲੇਖਨ ਕੇਂਦਰ
4. ਸੂਚਨਾ ਕੇਂਦਰ

### 11.1. ਰਾਸ਼ਟਰੀ ਪੱਧਰ ਦੀਆਂ ਵਿਸ਼ੇਸ਼ ਲਾਇਬ੍ਰੇਰੀਆਂ

ਕਿਸੇ ਦੇਸ਼ ਵਿਚ ਇਕ ਆਮ ਰਾਸ਼ਟਰੀ ਲਾਇਬ੍ਰੇਰੀ ਤੋਂ ਇਲਾਵਾ ਵਿਸ਼ੇ ਅਨੁਸਾਰ ਵੀ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਜਾਂਦੀ ਹੈ। ਲਾਇਬ੍ਰੇਰੀ ਦੀਆਂ ਖ਼ਾਸ ਖ਼ਾਸ ਸੇਵਾਵਾਂ ਅਤੇ ਪਾਠ-ਸਾਮੱਗਰੀ ਦੀ ਰਾਸ਼ਟਰੀ ਪੱਧਰ ਉਪਰ ਵਿਵਸਥਾ ਕਰਨ ਵਾਸਤੇ ਵੀ ਰਾਸ਼ਟਰੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਂਦੀਆਂ ਹਨ। ਇਹ ਸੰਗ੍ਰਹਿ ਜਾਂ ਰੈਜ਼ਰਵਾਇਰ ਲਾਇਬ੍ਰੇਰੀ ਅਖਵਾਉਂਦੀ ਹੈ। ਵਿਸ਼ਿਆਂ ਨਾਲ ਸੰਬੰਧਤ ਸਾਰੀਆਂ ਪ੍ਰਮੁਖ ਪ੍ਰਕਾਸ਼ਨਾਵਾਂ ਇਥੇ ਉਪਲਬਧ ਹੁੰਦੀਆਂ ਹਨ। ਇਥੇ ਵਿਦਵਾਨਾਂ ਦੇ ਅਧਿਐਨ ਵਾਸਤੇ ਸਾਰੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ਪਰ ਆਮ ਕਰਕੇ ਇਹ ਪੁਸਤਕਾਂ ਘਰ ਲੈ ਜਾਣ ਵਾਸਤੇ ਨਹੀਂ ਦਿੰਦੀਆਂ। ਭਾਰਤ ਵਿਚ ਰਾਸ਼ਟਰੀ ਪੱਧਰ ਦੀਆਂ ਕੁਝ ਹੇਠ ਲਿਖੀਆਂ ਵਿਸ਼ਾ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਹਨ :

(ੳ) ਰਾਸ਼ਟਰੀ ਵਿਗਿਆਨ ਲਾਇਬ੍ਰੇਰੀ, ਨਿਸਕੇਅਰ, ਨਵੀਂ ਦਿੱਲੀ

(ਅ) ਸਿਹਤ ਸੇਵਾ ਮਹਾਂ ਨਿਰਦੇਸ਼ਾਲਿਆ ਦੀ ਰਾਸ਼ਟਰੀ ਲਾਇਬ੍ਰੇਰੀ, ਨਵੀਂ ਦਿੱਲੀ

(ੲ) ਰਾਸ਼ਟਰੀ ਸੰਦਰਭ ਲਾਇਬ੍ਰੇਰੀ, ਕਲਕੱਤਾ

(ਸ) ਭਾਰਤੀ ਖੇਤੀਬਾੜੀ ਖੋਜ ਸੰਸਥਾ ਦੀ ਰਾਸ਼ਟਰੀ ਖੇਤੀਬਾੜੀ ਲਾਇਬ੍ਰੇਰੀ, ਨਵੀਂ ਦਿੱਲੀ

(ਹ) ਰਾਸ਼ਟਰੀ ਮੈਡੀਕਲ ਲਾਇਬ੍ਰੇਰੀ, ਨਵੀਂ ਦਿੱਲੀ

(ਕ) ਰਾਸ਼ਟਰੀ ਅੰਧ ਲਾਇਬ੍ਰੇਰੀ, ਦੇਹਰਾਦੂਨ

11.2. ਸੰਸਥਾਵਾਂ/ਅਦਾਰਿਆਂ ਦੀਆਂ ਲਾਇਬ੍ਰੇਰੀਆਂ

ਭਾਰਤ ਦੀਆਂ ਅਨੇਕ ਸੰਸਥਾਵਾਂ/ਅਦਾਰਿਆਂ ਨਾਲ ਸੰਬੰਧਤ ਵਿਦਵਾਨਾਂ ਅਤੇ ਕਰਮਚਾਰੀਆਂ ਨੂੰ ਸੇਵਾ ਪ੍ਰਦਾਨ ਕਰਨ ਵਾਸਤੇ ਸਥਾਪਤ ਕੀਤੀਆਂ ਜਾਂਦੀਆਂ ਲਾਇਬ੍ਰੇਰੀਆਂ ਇਸ ਸ਼੍ਰੇਣੀ ਵਿਚ ਆਉਂਦੀਆਂ ਹਨ। ਇਸ ਦੀਆਂ ਕੁਝ ਉਦਾਹਰਣਾਂ ਹੇਠ ਲਿਖੇ ਅਨੁਸਾਰ ਹਨ :

(ੳ) ਅਜਿਹੇ ਪ੍ਰਸ਼ਾਸਣੀ ਸੰਗਠਨ ਜਿਵੇਂ ਲੋਕ ਸਭਾ ਸਕੱਤਰੇਤ; ਵਿਧਾਨ ਸਭਾ ਸਕੱਤਰੇਤ; ਕੇਂਦਰੀ ਅਤੇ ਰਾਜਕੀ ਮੰਤਰਾਲੇ; ਹੋਰ ਪ੍ਰਬੰਧਕੀ ਵਿਭਾਗਾਂ ਨਾਲ ਸਥਾਪਤ ਕੀਤੀਆਂ ਲਾਇਬ੍ਰੇਰੀਆਂ; ਆਦਿ।

(ਅ) ਅਜਿਹੀਆਂ ਖੋਜ ਸੰਸਥਾਵਾਂ ਜਿਵੇਂ ਟਾਟਾ ਇੰਸਟੀਚਿਊਟ ਆਫ਼ ਫੰਡਾਮੈਂਟਲ ਰੀਸਰਚ; ਭਾਬਾ ਐਟਾਮਿਕ ਰੀਸਰਚ ਸੈਂਟਰ; ਐਟਾਮਿਕ ਏਨਰਜੀ ਕਮਿਸ਼ਨ; ਆਦਿ।

(ੲ) ਵਿਭਿੰਨ ਵਸਤੂਆਂ ਦਾ ਉਤਪਾਦਨ ਕਰਨ ਵਾਲੇ ਉਦਯੋਗ ਜਿਵੇਂ ਹਿੰਦੁਸਤਾਨ ਮਸ਼ੀਨ ਟੂਲਜ਼, ਬੰਗਲੋਰ; ਟਾਟਾ ਆਇਰਨ ਐਂਡ ਸਟੀਲ ਕੰਪਨੀ, ਜਮਸ਼ੇਦਪੁਰ; ਆਦਿ।

(ਸ) ਵਿੱਤ ਸੰਬੰਧੀ ਸੰਗਠਨ, ਜਿਵੇਂ ਰੀਜ਼ਰਵ ਬੈਂਕ ਆਫ਼ ਇੰਡੀਆ; ਸਟੇਟ ਬੈਂਕ; ਬੀਮਾ ਕੰਪਨੀ ਆਦਿ।

(ਹ) ਵਪਾਰਕ ਅਤੇ ਉਦਯੋਗ ਧੰਦਿਆਂ ਦੇ ਸੰਗਠਨ ਜਿਵੇਂ ਫੂਡ ਕਾਰਪੋਰੇਸ਼ਨ ਆਫ ਇੰਡੀਆ, ਸਟੇਟ ਟਰੇਡਿੰਗ ਕਾਰਪੋਰੇਸ਼ਨ; ਆਦਿ ਦੀਆਂ ਲਾਇਬ੍ਰੇਰੀਆਂ।

(ਕ) ਰਾਸ਼ਟਰੀ ਪ੍ਰਯੋਗਸ਼ਾਲਾਵਾਂ ਦੀਆਂ ਲਾਇਬ੍ਰੇਰੀਆਂ।

(ਖ) ਅਖ਼ਬਾਰੀ ਦਫ਼ਤਰਾਂ ਦੀਆਂ ਲਾਇਬ੍ਰੇਰੀਆਂ।

(ਗ) ਸਭਾ-ਸਮਿਤੀਆਂ, ਵਿਵਸਾਇਕ ਸੰਸਥਾਵਾਂ ਜਿਵੇਂ ਭਾਰਤੀ ਰਾਸ਼ਟਰੀ ਕਾਂਗਰਸ ਦੀ ਲਾਇਬ੍ਰੇਰੀ; ਬਾਰ ਸੰਸਥਾ ਦੀ ਲਾਇਬ੍ਰੇਰੀ, ਰੋਟਰੀ ਕਲੱਬ ਦੀ ਲਾਇਬ੍ਰੇਰੀ, ਆਦਿ।

(ਘ) ਵਿਸ਼ਿਸ਼ਟ ਪਾਠ ਸਾਮੱਗਰੀ ਦੇ ਸੰਗ੍ਰਹਿ ਅਤੇ ਦੇਖ-ਰੇਖ ਕਰਨ ਵਾਲੀਆਂ ਸੰਸਥਾਂ ਜਿਵੇਂ ਨਕਸ਼ਿਆਂ ਸੰਬੰਧੀ ਲਾਇਬ੍ਰੇਰੀ; ਹਥ-ਲਿਖਤਾਂ ਦੀ ਲਾਇਬ੍ਰੇਰੀ; ਫ਼ਿਲਮ ਲਾਇਬ੍ਰੇਰੀ; ਆਦਿ।

(ਙ) ਅਕਾਦਮਿਕ ਅਦਾਰਿਆਂ ਦੀਆਂ ਲਾਇਬ੍ਰੇਰੀਆਂ ਜਿਵੇਂ ਇੰਡੀਅਨ ਇੰਸਟੀਚਿਊਟ ਆਫ਼ ਸਾਇੰਸ, ਬੰਗਲੋਰ; ਇੰਡੀਅਨ ਸਟੈਟਿਸਟੀਕਲ ਇੰਸਟੀਚਿਊਟ; ਇੰਡੀਅਨ ਇੰਸਟੀਚਿਊਟ ਆਫ਼ ਟੈਕਨਾਲੋਜੀ; ਆਦਿ।

(ਚ) ਧਾਰਮਿਕ ਅਤੇ ਦਾਰਸ਼ਨਿਕ ਸੰਸਥਾਵਾਂ ਜਿਵੇਂ ਰਾਮ ਕ੍ਰਿਸ਼ਨ ਮਿਸ਼ਨ; ਅਰਬਿੰਦੂ ਆਸ਼ਰਮ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ; ਆਦਿ ਦੀਆਂ ਲਾਇਬ੍ਰੇਰੀਆਂ।

(ਛ) ਵਿਸ਼ੇਸ਼ ਸ੍ਰੇਣੀ ਦੇ ਵਿਅਕਤੀਆਂ ਵਾਸਤੇ ਸਥਾਪਤ ਕੀਤੀਆ ਲਾਇਬ੍ਰੇਰੀਆਂ ਜਿਵੇਂ ਜੇਲ੍ਹ ਲਾਇਬ੍ਰੇਰੀ; ਹਸਪਤਾਲ ਲਾਇਬ੍ਰੇਰੀ, ਅੰਧ ਲਾਇਬ੍ਰੇਰੀ; ਸੈਨਿਕ ਲਾਇਬ੍ਰੇਰੀ; ਵਿਦੇਸ਼ੀ ਮਿਸ਼ਨ ਲਾਇਬ੍ਰੇਰੀ, ਆਦਿ।

## 11.3. ਪ੍ਰਲੇਖਨ ਕੇਂਦਰ

ਗਿਆਨ ਸਾਗਰ ਦੇ ਮੁਖ ਵਿਸ਼ਿਆਂ ਨਾਲ ਸੰਬੰਧਤ ਹਰ ਤਰ੍ਹਾਂ ਦੇ ਸਾਹਿਤ ਦਾ ਸੰਗਠਨ ਕਰਨ ਲਈ ਅਤੇ ਇਸ ਤੋਂ ਵਿਸ਼ੇਸ਼ੱਗਾਂ ਨੂੰ ਵੱਖ ਵੱਖ ਸੇਵਾਵਾਂ ਪ੍ਰਦਾਨ ਕਰਨ ਵਾਸਤੇ, ਹੋਰ ਲਾਇਬ੍ਰੇਰੀਆਂ ਨੂੰ ਇਸ ਸੰਬੰਧੀ ਸਹਾਇਤਾ ਦੇਣ ਵਾਸਤੇ ਅਤੇ ਮਾਰਗ ਦਰਸ਼ਨ ਕਰਨ ਵਾਸਤੇ, ਪ੍ਰਲੇਖਨ ਅਤੇ ਰੇਪਰੋਗ੍ਰਾਫ਼ੀ ਸੰਬੰਧੀ ਸੇਵਾਵਾਂ ਪ੍ਰਦਾਨ ਕਰਨ ਵਾਸਤੇ, ਅਤੇ ਹੋਰ ਅਜਿਹੇ ਕੰਮ ਕਰਨ ਵਾਸਤੇ ਰਾਸ਼ਟਰੀ ਪ੍ਰਲੇਖਨ ਕੇਂਦਰ ਸਥਾਪਤ ਕੀਤੇ ਜਾਂਦੇ ਹਨ। ਇਨ੍ਹਾਂ ਪ੍ਰਲੇਖਨ ਕੇਂਦਰਾਂ ਨਾਲ ਲਾਇਬ੍ਰੇਰੀਆਂ ਵੀ ਸਥਾਪਤ ਕੀਤੀਆਂ ਜਾਂਦੀਆਂ ਹਨ ਜੋ ਮਹੱਤਵਪੂਰਨ ਰੋਲ ਅਦਾ ਕਰਦੀਆਂ ਹਨ। ਭਾਰਤ ਵਿਚ ਇਸ ਸਮੇਂ ਹੇਠ ਲਿਖੇ ਪ੍ਰਲੇਖਨ ਕੇਂਦਰ ਕੰਮ ਕਰ ਰਹੇ ਹਨ :

(ੳ) ਨੈਸ਼ਨਲ ਇੰਸਟੀਟਿਊਟ ਆਫ਼ ਸਾਇੰਸ ਕਮਿਊਨੀਕੇਸ਼ਨ ਐਂਡ ਇਨਫਾਰਮੇਸ਼ਨ ਰੀਸਰੋਸੇਜ਼ (ਪਹਿਲਾ ਨਾਮ ਇੰਸਡਾਕ), ਨਵੀਂ ਦਿੱਲੀ, ਜੋ ਵਿਗਿਆਨ ਅਤੇ ਇੰਜੀਨੀਅਰਿੰਗ ਦੇ ਖੇਤਰ ਵਿਚ ਪ੍ਰਲੇਖਨ ਕੰਮ ਕਰ ਰਿਹਾ ਹੈ।

(ਅ) ਨੈਸ਼ਨਲ ਸੋਸ਼ਲ ਸਾਇੰਸ ਡਾਕੂਮੈਂਨਟੇਸ਼ਨ ਸੈਂਟਰ (ਨਾਸਡਾਕ), ਨਵੀਂ ਦਿੱਲੀ, ਜੋ ਸਮਾਜ ਵਿਗਿਆਨ ਨਾਲ ਸੰਬੰਧਤ ਵਿਸ਼ਿਆਂ ਸੰਬੰਧੀ ਪ੍ਰਲੇਖਨ ਕੰਮ ਕਰਦਾ ਹੈ।

(ੲ) ਡਾਕੂਮੈਨਟੇਸ਼ਨ, ਰੀਸਰਚ ਐਂਡ ਟ੍ਰੇਨਿੰਗ ਸੈਂਟਰ (ਡੀ.ਆਰ.ਟੀ.ਸੀ.), ਬੰਗਲੌਰ, ਜੋ ਵਧੇਰੇ ਕਰਕੇ ਪ੍ਰਲੇਖਨ ਦੇ ਖੇਤਰ ਵਿਚ ਖੋਜ ਅਤੇ ਸਿੱਖਿਆ ਦਾ ਕੰਮ ਕਰ ਰਿਹਾ ਹੈ।

(ਸ) ਇੰਡੀਅਨ ਸਟੈਂਡਰਜ਼ ਇੰਸਟੀਚਿਊਟ ਜਿਸ ਨੂੰ ਅੱਜ ਕਲ੍ਹ ਇੰਡੀਅਨ ਬਿਊਰੋ ਆਫ਼ ਸਟੈਂਡਰਡਜ ਕਿਹਾ ਜਾਂਦਾ ਹੈ, ਮਾਨ ਦੰਡਾਂ ਬਾਰੇ ਨਵੀਂ ਦਿੱਲੀ ਵਿਖੇ ਕੰਮ ਕਰਦਾ ਹੈ।

(ਹ) ਡੀਫੈਂਸ ਸਾਇੰਟਿਫਿਕ ਇਨਫ਼ਾਰਮੇਸ਼ਨ ਐਂਡ ਡਾਕੂਮੈਨਟੇਸ਼ਨ ਸੈਂਟਰ (ਡੇਸੀਡਾਕ), ਨਵੀਂ ਦਿੱਲੀ, ਸੁਰੱਖਿਆ ਸੰਬੰਧੀ ਵਿਸ਼ਿਆਂ ਵਿਚ ਪ੍ਰਲੇਖਨ ਸੇਵਾਵਾਂ ਪ੍ਰਦਾਨ ਕਰਦਾ ਹੈ।

(ਕ) ਸਮਾਲ ਏਂਟਰਪ੍ਰਾਈਜ਼ਿਜ਼ ਨੈਸ਼ਨਲ ਡਾਕੂਮੈਨਟੇਸ਼ਨ ਸੈਂਟਰ (ਸੇਨਡਾਕ), ਹੈਦਰਾਬਾਦ, ਜੋ ਛੋਟੀ ਸਨਅਤ ਨਾਲ ਜੁੜੇ ਵਿਸ਼ਿਆਂ ਸੰਬੰਧੀ ਸੇਵਾਵਾਂ ਪ੍ਰਦਾਨ ਕਰ ਰਿਹਾ ਹੈ।

ਸਾਡੇ ਦੇਸ਼ ਵਿਚ ਅਜੇ ਤਕ ਮਾਨਵ ਵਿਗਿਆਨ ਦੇ ਵਿਸ਼ਿਆਂ ਨਾਲ ਸੰਬੰਧਤ ਪ੍ਰਲੇਖਨ ਕੇਂਦਰ ਦੀ ਸਥਾਪਨਾ ਨਹੀਂ ਕੀਤੀ ਗਈ, ਜਦ ਕਿ ਆਧੁਨਿਕ ਖੋਜ ਨੂੰ ਮੁੱਖ ਰਖਦਿਆਂ ਹੋਇਆਂ ਇਸ ਦੀ ਬਹੁਤ ਲੋੜ ਹੈ। ਸਾਡੇ ਮਾਨਵਿਕੀ ਵਿਗਿਆਨੀਆਂ ਨੂੰ ਇਸ ਕੇਂਦਰ ਦੀ ਘਾਟ ਕਾਫ਼ੀ ਖਟਕਦੀ ਹੈ, ਕਿਉਂਕਿ ਇਸ ਸਮੇਂ ਇਸ ਦਾ ਕੋਈ ਬਦਲ ਵੀ ਨਹੀਂ ਹੈ, ਜੋ ਇਨ੍ਹਾਂ ਖੋਜੀਆਂ ਨੂੰ ਪ੍ਰਲੇਖਨ ਸੇਵਾਵਾਂ ਪ੍ਰਦਾਨ ਕਰ ਸਕੇ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਦੇਸ਼ ਵਿਚ ਇਕ ਕੌਮੀ ਪੱਧਰ ਦਾ ਨੈਸ਼ਨਲ ਹੂਮੈਨਿਟੀਜ਼ ਡਾਕੂਮੈਨਟੇਸ਼ਨ ਸੈਂਟਰ ਦੀ ਜਲਦ ਤੋਂ ਜਲਦ ਸਥਾਪਨਾ ਕਰਕੇ ਮਾਨਵਿਕੀ ਸ਼ਾਸਤਰੀਆਂ ਦੀਆਂ ਸੂਚਨਾ ਲੋੜਾਂ ਦੀ ਪੂਰਤੀ ਕਰੇ।

11.4. ਸੂਚਨਾ ਕੇਂਦਰ

11.4.1. ਪਰਿਭਾਸ਼ਾ :

ਹੈਰਡਜ਼ ਲਾਇਬ੍ਰੇਰੀਅਨਜ਼ ਗਲਾਸਰੀ ਦੇ ਅਨੁਸਾਰ, "ਕਿਸੇ ਬਿਬਲਿਉਗ੍ਰਾਫੀਕਲ ਸੈਂਟਰ, ਖੋਜ ਸੰਸਥਾ, ਜਾਂ ਪ੍ਰਲੇਖਨ ਕੇਂਦਰ ਦਾ ਦਫ਼ਤਰ ਜਾਂ ਭਾਗ ਹੈ, ਜਿਸ ਦਾ ਕੰਮ ਉਸ ਵਿਭਾਗ, ਕੇਂਦਰ ਨਾਲ ਸੰਬੰਧਿਤ ਵਿਸ਼ੇ ਉੱਤੇ ਪੁਸਤਕਾਂ ਦੀ ਜਾਣਕਾਰੀ ਦੇਣਾ ਹੈ।" ਕੇਂਦਰ ਦੇ ਕਾਰਜਾਂ ਵਿਚ ਤਕਨੀਕੀ ਲੇਖਣ ਅਨੁਕ੍ਰਮਣਿਕਰਣ, ਸਾਰਾਂਸ਼, ਐਸ.ਡੀ.ਆਈ., ਆਦਿ ਸ਼ਾਮਲ ਹਨ।

11.4.2. ਵਿਸ਼ੇਸ਼ ਲਾਇਬ੍ਰੇਰੀ ਅਤੇ ਸੂਚਨਾ ਕੇਂਦਰ ਦੇ ਕਾਰਜਾਂ ਵਿਚ ਅੰਤਰ :

ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਵਿਚ ਭੇਦ ਉਨ੍ਹਾਂ ਦੁਆਰਾ ਕੀਤੇ ਕਾਰਜਾਂ ਦੀ ਗਹਿਰਾਈ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ। ਇਸ ਸਮੇਂ ਇਨ੍ਹਾਂ ਦੋਹਾਂ ਅਦਾਰਿਆਂ ਤੋਂ ਤਿੰਨ-ਪੱਧਰੀ ਸੇਵਾ ਦਿੱਤੀ ਜਾ ਰਹੀ ਹੈ।

ਹੇਠਲੇ ਪੱਧਰ ਤੇ ਵਿਸ਼ੇਸ਼ ਲਾਇਬ੍ਰੇਰੀ, ਪ੍ਰਾਪਤ ਕੀਤੀ ਗਈ ਪਾਠ-ਸਾਮੱਗਰੀ ਦੇ ਆਧਾਰ ਤੇ, ਸੰਦਰਭ ਸਵਾਲਾਂ ਦਾ ਉੱਤਰ ਜਾਂ ਜ਼ਰੂਰਤਾਂ ਨੂੰ ਪੂਰਾ ਕਰਦੀ ਹੈ। ਸੂਚਨਾ ਪ੍ਰਦਾਨ ਕਰਨ ਲਈ ਲਾਇਬ੍ਰੇਰੀ ਸਾਧਾਰਣ ਦੈਨਿਕ ਕਾਰਜ ਕਰਦੀ ਹੈ, ਜਦੋਂ ਕਿ ਸੂਚਨਾ ਕੇਂਦਰਾਂ ਦੇ ਕਾਰਜ ਵਿਸ਼ੇਸ਼ ਹੁੰਦੇ ਹਨ।

ਮੱਧ ਪੱਧਰ ਤੇ ਇਕ ਵਿਸ਼ੇਸ਼ ਲਾਇਬ੍ਰੇਰੀ ਜਾਂ ਸੂਚਨਾ ਕੇਂਦਰ ਸੇਵਾ ਵਿਚ ਵਿਸ਼ੇਸ਼ ਵਿਸ਼ੇ ਤੇ ਜਟਿਲ ਸਾਹਿਤ ਦੀ ਖੋਜ, ਵਿਆਪਕ ਬਿਬਲਿਉਗ੍ਰਾਫੀਆਂ ਬਣਾਉਣਾ, ਮੰਗ ਤੋਂ ਪਹਿਲਾਂ ਅੰਦਾਜ਼ੇ ਦੇ ਆਧਾਰ ਤੇ ਸੂਚਨਾ, ਐਸ.ਡੀ.ਆਈ ਸੇਵਾ, ਬੁਲੇਟਿਨ ਆਦਿ ਦੀ ਸੇਵਾਵਾਂ ਪ੍ਰਦਾਨ ਕਰਦੇ ਹਨ। ਇਹ ਕਾਰਜ ਦੋਹਾਂ ਵਿਚ ਨਿਭਾਏ ਜਾਂਦੇ ਹਨ।

ਉੱਚ ਪੱਧਰ ਤੇ ਕੇਵਲ ਸੂਚਨਾ ਕੇਂਦਰ ਹੀ ਉੱਚ ਕੋਟੀ ਦੀ ਸੂਚਨਾ ਸੇਵਾ ਛਾਣ-ਪੁਣ (Distillation) ਦੋਬਾਰਾ ਲੋੜ ਅਨੁਸਾਰ ਸਰੂਪ ਵਿਚ (Repacked) ਪ੍ਰਦਾਨ ਕਰਦੀ ਹੈ। ਇਨ੍ਹਾਂ ਦੀ ਪ੍ਰਕ੍ਰਿਆਵਾਂ ਵਿਚ ਵਿਸ਼ਲੇਸ਼ਣ, ਸੰਸ਼ਲੇਸ਼ਣ, ਮੁਲਾਂਕਣ ਆਦਿ ਦੇ ਆਧਾਰ ਤੇ ਕੰਮ ਕੀਤਾ ਜਾਂਦਾ ਹੈ।

ਦੂਜਾ ਵੱਡਾ ਅੰਤਰ ਇਨ੍ਹਾਂ ਦੇ ਪਾਠਕਾਂ ਵਿਚਕਾਰ ਹੈ। ਵਿਸ਼ੇਸ਼ ਲਾਇਬ੍ਰੇਰੀ ਵਿਚ ਸੀਮਾ ਕੇਵਲ ਮੂਲ ਸੰਸਥਾ ਦੇ ਮੈਂਬਰਾਂ ਤਕ ਹੀ ਹੈ, ਜਦ ਕਿ ਸੂਚਨਾ ਕੇਂਦਰ ਵਿਚ ਇਹ ਸੇਵਾ ਇਕ ਖੇਤਰ ਵਿਚ ਵਿਸ਼ਾ ਨਾਲ ਸੰਬੰਧਿਤ ਸਾਰਿਆਂ ਨੂੰ ਦਿੱਤੀ ਜਾਂਦੀ ਹੈ। ਇਸ ਲਈ ਪਾਠਕਾਂ ਵਿਚ ਵੀ ਇਕ ਮੌਲਿਕ ਅੰਤਰ ਹੈ।

11.4.3. ਸੂਚਨਾ ਕੇਂਦਰਾਂ ਦੀਆਂ ਕਿਸਮਾਂ

ਸੂਚਨਾ ਕੇਂਦਰ ਦੀਆਂ ਹੇਠ ਲਿਖੀਆਂ ਤਿੰਨ ਵਿਆਪਕ ਕਿਸਮਾਂ ਹਨ :

11.4.3.1. ਆਂਕੜਾ ਕੇਂਦਰ

ਵਿਗਿਆਨਕ ਪ੍ਰਯੋਗਾਂ ਅਤੇ ਸਮਾਜ ਵਿਗਿਆਨ ਵਿਚ ਨਿਰੀਖਣ ਅਤੇ ਸਰਵੇਖਣ ਨਾਲ ਆਂਕੜੇ ਇਕੱਤਰ ਕੀਤੇ ਜਾਂਦੇ ਹਨ। ਇਹ ਆਮ ਕਰਕੇ ਸੰਖਿਆ ਵਿਚ ਟੇਬਲ ਰੂਪ ਵਿਚ ਦਿੱਤੇ ਜਾਂਦੇ ਹਨ। ਡਾਟਾ ਸੈਂਟਰ ਦਾ ਕਾਰਜ ਇਨ੍ਹਾਂ ਆਂਕੜਿਆਂ ਨੂੰ ਪ੍ਰਾਪਤ ਕਰ, ਲੋੜ ਅਨੁਸਾਰ ਸੰਗਠਿਤ

ਕਰਕੇ ਰਖਣਾ ਹੁੰਦਾ ਹੈ ਤਾਂ ਜੋ ਲੋੜ ਵੇਲੇ ਕੰਮ ਆ ਸਕਣ। ਇਨ੍ਹਾਂ ਆਂਕੜਿਆਂ ਬਾਰੇ ਇੰਡੈਕਸ ਅਤੇ ਐਬਸਟ੍ਰੈਕਟ ਵੀ ਕੱਢੇ ਜਾਂਦੇ ਹਨ। ਇਹ ਆਂਕੜਾ ਕੇਂਦਰ ਸਥਾਨਕ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰਾਂ ਤੇ ਕੰਮ ਕਰ ਰਹੇ ਹਨ।

**11.4.3.2. ਸੂਚਨਾ ਵਿਸ਼ਲੇਸ਼ਣ ਕੇਂਦਰ**

ਸੂਚਨਾ ਵਿਸ਼ਲੇਸ਼ਣ ਕੇਂਦਰ ਵਰਤੋਂਕਾਰ ਨੂੰ ਮੁੱਖ ਰੱਖ ਕੇ, ਉਸ ਦੀ ਜਾਗਰੂਕਤਾ ਅਨੁਸਾਰ ਸੂਚਨਾ ਸੇਵਾ ਪ੍ਰਦਾਨ ਕਰਦੇ ਹਨ। ਇਸ ਵਿਚ ਵਰਤੋਂਕਾਰ ਸੂਚਨਾ ਮੰਗਦਾ ਹੈ ਨਾ ਕਿ ਸੂਚਨਾ ਸ੍ਰੋਤ। ਉਸ ਨੂੰ ਵੱਖ ਵੱਖ ਸ੍ਰੋਤਾਂ ਤੋਂ ਇਕੱਤਰ ਕੀਤੀ ਲੋੜੀਂਦੀ ਸੂਚਨਾ ਹੀ ਚਾਹੀਦੀ ਹੁੰਦੀ ਹੈ।

ਸੂਚਨਾ ਵਿਸ਼ਲੇਸ਼ਣ ਕੇਂਦਰ ਦੀ ਸਥਾਪਨਾ ਸੂਚਨਾ ਪ੍ਰਾਪਤ ਕਰਨ, ਭੰਡਾਰਣ, ਮੁੜ-ਪ੍ਰਾਪਤ ਕਰਨ, ਵਿਸ਼ਲੇਸ਼ਣ ਕਰਨ, ਅਤੇ ਲੋੜ ਅਨੁਸਾਰ ਸੰਸ਼ਲੇਸ਼ਣ ਕਰਨ ਲਈ ਕੀਤੀ ਜਾਂਦੀ ਹੈ। ਇਸ ਦਾ ਮਨੋਰਥ ਸੂਚਨਾ ਇਕੱਤਰ ਕਰਨਾ, ਲੋੜ ਅਨੁਸਾਰ ਨਵੇਂ ਸਰੂਪ (Repackaging)) ਵਿਚ ਪ੍ਰਦਾਨ ਕਰਨਾ। ਇਹ ਸੂਚਨਾਵਾਂ ਸਮੇਂ ਸਿਰ ਦੇਣ ਨਾਲ ਵਰਤੋਂਕਾਰਾਂ ਲਈ ਉਪਯੋਗੀ ਸਿੱਧ ਹੁੰਦੀਆਂ ਹਨ।

**11.4.3.3. ਸੂਚਨਾ ਪ੍ਰਸਾਰਣ ਕੇਂਦਰ**

ਇਨ੍ਹਾਂ ਕੇਂਦਰਾਂ ਦੁਆਰਾ ਵਰਤੋਂਕਾਰ ਨੂੰ ਵਿਸ਼ਾ ਵਿਸ਼ੇਸ਼ ਵਿਚ ਲੋੜੀਂਦੀ ਸੂਚਨਾ ਪ੍ਰਦਾਨ ਕੀਤੀ ਜਾਂਦੀ ਹੈ। ਇਨ੍ਹਾਂ ਸੂਚਨਾ ਸੇਵਾਵਾਂ ਵਿਚ ਨਵੀਆਂ ਤਕਨੀਕਾਂ ਕਰੰਟ ਅਵੇਅਰਨੈਸ ਸੇਵਾ, ਸਲੇਕਟਿਵ ਡਿਸੇਮੀਨੇਸ਼ਨ ਸੇਵਾ, ਅਤੇ ਸਾਹਿਤ ਖੋਜ ਆਦਿ ਕੰਪਿਊਟਰ ਡਾਟਾਬੇਸ ਦੀ ਖੋਜ ਦੇ ਆਧਾਰ 'ਤੇ ਵਰਤੋਂ ਕੀਤੀਆਂ ਜਾਂਦੀਆਂ ਹਨ।

ਇਹ ਅਦਾਰੇ ਅੰਕੜੇ ਤਿਆਰ ਕਰਨ ਵਾਲੇ ਸੰਗਠਨਾਂ ਦੇ ਵਿਭਾਗ ਜਾਂ ਸੁਤੰਤਰ ਅਦਾਰੇ ਹੋ ਸਕਦੇ ਹਨ। ਇਨ੍ਹਾਂ ਦਾ ਸੰਬੰਧ ਕਿਸੇ ਇਕ ਵਿਸ਼ਾ ਜਾਂ ਸਮੂਹ ਤਕ ਹੀ ਨਹੀਂ ਹੁੰਦਾ ਇਹ ਵਿਆਪਕ ਸਾਹਿਤ ਖੋਜ ਵਿਚ ਮਦਦ ਕਰਦੇ ਹਨ। ਆਮ ਕਰਕੇ ਇਹ ਅਦਾਰੇ ਵਿਉਪਾਰਕ ਅਦਾਰੇ ਹੁੰਦੇ ਹਨ ਅਤੇ ਸੂਚਨਾ ਖੇਤਰ ਵਿਚ ਖਰੀਦੋਫਰੋਕਤ ਦਾ ਕੰਮ ਕਰਦੇ ਹਨ। ਅੱਜ-ਕੱਲ ਸੂਚਨਾ ਬਾਜ਼ਾਰ (Information Marketing) ਦਾ ਮਹੱਤਵ ਵਧਦਾ ਜਾ ਰਿਹਾ ਹੈ।

ਸੂਚਨਾ ਦਲਾਲ (Information Brokers) ਇਸ ਖੇਤਰ ਵਿਚ ਕੰਮ ਵਿਚ ਲੱਗੇ ਹੋਏ ਹਨ।

**11.5. ਮੌਜੂਦਾ ਸਥਿਤੀ**

ਭਾਰਤ ਵਿਚ ਇਸ ਸਮੇਂ ਵਿਸ਼ੇਸ਼ ਲਾਇਬ੍ਰੇਰੀਆਂ ਦਾ ਆਪੋ ਆਪਣੇ ਅਦਾਰਿਆਂ ਵਿਚ ਯੋਗ ਸਥਾਨ ਹੈ। ਇਨ੍ਹਾਂ ਨੂੰ ਸਰਕਾਰੀ ਸਰਪ੍ਰਸਤੀ ਮਿਲਦੀ ਹੈ, ਜਿਸ ਕਰਕੇ ਇਨ੍ਹਾਂ ਦਾ ਪੁਸਤਕ ਸੰਗ੍ਰਹਿ ਮਜ਼ਬੂਤ ਅਤੇ ਆਧੁਨਿਕ ਪ੍ਰਲੇਖਾਂ ਦਾ ਭੰਡਾਰ ਹੁੰਦਾ ਹੈ। ਇਨ੍ਹਾਂ ਲਾਇਬ੍ਰੇਰੀਆਂ ਦੀ ਵਿੱਤੀ ਸਥਿਤੀ ਅੱਛੀ ਹੋਣ ਕਰਕੇ ਇਹ ਲੋੜੀਂਦਾ ਅਤੇ ਯੋਗ ਸਟਾਫ਼ ਨਿਯੁਕਤ ਕਰਕੇ ਵਿਦਵਾਨਾਂ ਨੂੰ ਪ੍ਰਭਾਵਸ਼ਾਲੀ ਸੇਵਾਵਾਂ ਪ੍ਰਦਾਨ ਕਰਨ ਵਿਚ ਸਫ਼ਲ ਹੁੰਦੇ ਹਨ। ਇਮਾਰਤਾਂ ਦੇ ਪੱਖੋਂ ਵੀ ਇਨ੍ਹਾਂ ਲਾਇਬ੍ਰੇਰੀਆਂ ਦੀ ਸਥਿਤੀ ਅਸੰਤੋਖਜਨਕ ਨਹੀਂ ਹੈ। ਜਿਥੋਂ ਤਕ ਆਧੁਨਿਕ ਸਾਜ਼-ਸਾਮਾਨ ਦਾ ਸੰਬੰਧ ਹੈ, ਨਵੀਂ ਤਕਨਾਲੋਜੀ ਦੇ ਆਉਣ ਨਾਲ ਵਿਸ਼ੇਸ਼ ਲਾਇਬ੍ਰੇਰੀਆਂ ਦੀ ਕਾਇਆ ਪਲਟ ਹੋ ਰਹੀ ਹੈ। ਇਨ੍ਹਾਂ ਵਿਚ ਅਜਿਹੇ ਆਧੁਨਿਕ ਉਪਕਰਣ ਮੁਹੱਈਆ ਕੀਤੇ ਜਾ ਰਹੇ ਹਨ, ਜਿਵੇਂ ਟੈਲੇਕਸ, ਲਘੂ ਫ਼ਿਲਮ,

ਕਾਰਡ ਰੀਡਰ ਅਤੇ ਹੁਣ ਕੰਪਿਊਟਰ ਲਗਾਏ ਜਾ ਰਹੇ ਹਨ। ਭਾਰਤ ਵਿਚ ਅਜਿਹੀਆਂ ਅਨੇਕ ਵਿਸ਼ੇਸ਼ ਲਾਇਬ੍ਰੇਰੀਆਂ ਹਨ, ਜਿਥੇ ਕੰਪਿਊਟਰ ਦੀ ਵਰਤੋਂ ਲਾਇਬ੍ਰੇਰੀਅਨ ਦੇ ਕੰਮਾਂ ਨੂੰ ਸੁਖਾਲਾ ਬਣਾ ਰਹੀ ਹੈ। ਸਾਹਿਤ ਸਰਵੇਖਣ ਦਾ ਕਾਰਜ, ਸਾਰ ਸੇਵਾ ਤਿਆਰ ਕਰਨ ਦੀ ਜ਼ਿੰਮੇਵਾਰੀ, ਅਨੁਕ੍ਰਮਣਿਕਾ ਸੇਵਾ ਦੀ ਤਿਆਰੀ, ਪੁਸਤਕ ਸੂਚੀਆਂ ਬਣਾਉਣ ਦਾ ਕੰਮ, ਡਾਟਾਬੇਸ ਤਿਆਰ ਕਰਨੇ, ਆਦਿ ਕੰਪਿਊਟਰ ਦੀ ਮਦਦ ਨਾਲ ਕੀਤੇ ਜਾ ਰਹੇ ਹਨ।

### 11.6. ਨੈਟਵਰਕ

ਇਸ ਤੋਂ ਅਗਲਾ ਪੜਾਅ ਇਨ੍ਹਾਂ ਦਾ ਨੈਟਵਰਕ ਤਿਆਰ ਕਰਨ ਦਾ ਹੈ, ਜਿਸ ਸੰਬੰਧੀ ਅਨੇਕ ਪੱਧਰ ਤੇ ਕੰਮ ਕੀਤਾ ਜਾ ਰਿਹਾ ਹੈ। ਕੌਮੀ ਪੱਧਰ ਦੀ ਸੂਚਨਾ ਪੱਧਤੀ (ਨਿਸਾਤ) ਪਹਿਲਾਂ ਹੀ ਕੰਮ ਕਰ ਰਹੀ ਹੈ। ਪਰ ਅਫਸੋਸ ਇਹ ਪਿਛੇ ਜਿਹੇ ਬੰਦ ਕਰ ਦਿੱਤਾ ਗਿਆ ਹੈ। ਯੂ.ਜੀ.ਸੀ. ਦੇ ਇਨਫਲਿਬਨੇਟ ਵਿਚ ਅਨੇਕ ਵਿਸ਼ੇਸ਼ ਲਾਇਬ੍ਰੇਰੀਆਂ ਹਿੱਸੇਦਾਰ ਹੋਣਗੀਆਂ। ਫਿਰ ਵੀ ਵਿਗਿਆਨਕ ਅਤੇ ਉਦਯੋਗਕ ਕੌਂਸਿਲ (CSIR) ਦੀਆਂ 40-42 ਪ੍ਰਯੋਗਸ਼ਾਲਾਵਾਂ ਦੀਆਂ ਲਾਇਬ੍ਰੇਰੀਆਂ ਦਾ ਇਕ ਨੈਟਵਰਕ 'ਸਰਨੇਟ' (SIRNET) ਦੇ ਨਾਮ ਨਾਲ ਕੰਮ ਕਰ ਰਿਹਾ ਹੈ।

ਇਸੇ ਤਰ੍ਹਾਂ ਸੁਰੱਖਿਆ ਵਿਗਿਆਨ ਨਾਲ ਸੰਬੰਧਿਤ ਪ੍ਰਯੋਗਸ਼ਾਲਾਵਾਂ ਦਾ ਨੈਟਵਰਕ 'ਡੇਸੀਨੇਟ' ਵੀ ਸਫ਼ਲਤਾ ਪੂਰਵਕ ਚਲ ਰਿਹਾ ਹੈ।

ਵਿਸ਼ੇਸ਼ ਲਾਇਬ੍ਰੇਰੀਆਂ ਦਾ ਵਿਕਾਸ ਜੁੜਿਆ ਹੋਇਆ ਹੈ ਵਿਗਿਆਨ ਅਤੇ ਤਕਨਾਲੋਜੀ, ਉਚੇਰੀ ਵਿੱਦਿਆ ਅਤੇ ਸਮਾਜਕ-ਆਰਥਕ ਉੱਨਤੀ ਨਾਲ। ਭਾਰਤ ਕਿਉਂਕਿ ਵਿਗਿਆਨ ਅਤੇ ਉੱਚ ਵਿੱਦਿਆ ਦੇ ਖੇਤਰ ਵਿਚ ਕਾਫ਼ੀ ਮਰਹਲੇ ਤੈਅ ਕਰ ਚੁੱਕਾ ਹੈ ਇਸ ਲਈ ਵਿਸ਼ੇਸ਼ ਲਾਇਬ੍ਰੇਰੀਆਂ ਦਾ ਭਵਿੱਖ ਉੱਜਲਾ ਨਜ਼ਰ ਆ ਰਿਹਾ ਹੈ।

## ਹਵਾਲੇ


1. Herman H.Henkle, "Introduction : What is Special Library ?" *Library Trends*, 1 (2) Oct. 1952, pp. 169-172.
2. Manil Silva, *Special Libraries*, London : Andre Deutsch, 1970, p. 7.
3. L.M.Harrod, *Librarian Glossary of Terms...*, London : Andre, Deutsch, 1971.
4. J.E.Wright, "The Special Library and Information Service", In : *Handbook of Special Librarianship...*, 3rd ed., Ashworth, W (Ed.), London : ASLIB, 1967, p. 12.
5. Special Libraries Association, *Special Libraries*, Vol. 1, No. 1, Jan. 1910.
6. D.J.Foskett, *Science, Humanism and Libraries*, London : Crosby Lockwood, 1964.

7. L.J.Strauss, I.M.Shreve and A.L.Brown, *Scientific and Technical Libraries ; Their Organization and Administration*, 2nd ed., New York : Wiley-Becker-Hayes, 1973, p. 1.
8. Ibid.
9. Paul Wasserman, "Of a Species : The Special Library, Past, Present and Future", *Library Journal*, 89 (4) Feb. 1964, pp. 747-802.
10. P.G.New, "Special Libraries" In : Atkinson, Frank, *Librarianship; An Introduction to the Profession*, London: Clive Bingley, 1974.
11. Ibid.
12. S.R.Ranganathan, "Special Library vs Specialist Library", *Library Science with a Slant to Documentation*, 4 (3) Sept. 1967, p. 299.
13. L.J.Anthony, (Ed.), *Handook of Special Librarianship and Information Work,* 5th ed., London : ASLIB, 1982.
14. J.K.Gates, *Introduction to Librarianship*, New York : McGraw-Hill, 1968.
15. E.G.Strable, (Ed.), *Special Libraries: A Guide for Management*, New York : Special Libraries Association, 1966.
16. Ibid.
17. D.J.Foskett, *Information Service in Libraries*, London : Crosby Lockwood, 1962, Ch.1.
18. Special Libraries Association, "Ojectives and Standards for Special Libraries", *Special Libraries*, 55 Dec., 1964, pp. 672-680.
19. D.J.Foskett, Quoted in A.K.Mukerjee, *Fundamentals of Special Librarianship and Documentation*, Calcutta : IASLIC, 1969, p. 19.
20. Foskett, *Information Servie in Libraries,* op. cit., p. 12.
21. C.C.Furnas, Quoted in Strauss, etc. op.cit., p. 28.
22. G.L.Royer, "Management's Expectations from the Services of a Special Library", *Special Libraries,* 51, 1960, pp. 191-192.
23. Strauss, etc., op.cit.
24. Ibid.
25. Speical Libraries Association, op.cit.
26. G.E.Randall, quoted in Strauss, etc., op.cit., p. 57.

ਅਧਿਆਇ 10

# ਰਾਸ਼ਟਰੀ ਲਾਇਬ੍ਰੇਰੀ : ਮਨੋਰਥ ਅਤੇ ਕਰਤੱਵ

1. ਭੂਮਿਕਾ

ਅੱਜ ਕਲ੍ਹ ਹਰ ਦੇਸ਼ ਦੀ ਆਪਣੀ ਰਾਸ਼ਟਰੀ ਲਾਇਬ੍ਰੇਰੀ ਹੁੰਦੀ ਹੈ। ਰਾਸ਼ਟਰੀ ਲਾਇਬ੍ਰੇਰੀ ਹਰ ਦੇਸ਼ ਦੀ ਸਭ ਤੋਂ ਵੱਡੀ ਅਤੇ ਪ੍ਰਮੁੱਖ ਲਾਇਬ੍ਰੇਰੀ ਹੁੰਦੀ ਹੈ। ਇਸ ਨੂੰ ਹਰ ਪੱਖੋਂ ਦੇਸ਼ ਦੀ ਸਿਖਰ ਦੀ ਲਾਇਬ੍ਰੇਰੀ ਮੰਨਿਆ ਜਾਂਦਾ ਹੈ। ਰਾਸ਼ਟਰੀ ਲਾਇਬ੍ਰੇਰੀ ਦੇ ਮਨੋਰਥ ਅਤੇ ਕਰਤੱਵ ਵੱਖ ਵੱਖ ਦੇਸ਼ਾਂ ਵਿਚ ਵੱਖ ਵੱਖ ਹੁੰਦੇ ਹਨ। ਇਸ ਲਾਇਬ੍ਰੇਰੀ ਵਿਚ ਆਮ ਕਰਕੇ ਉਸ ਦੇਸ਼ ਵਿਚ ਪ੍ਰਕਾਸ਼ਿਤ ਸਾਰੀ ਪਾਠ ਸਾਮੱਗਰੀ (ਕੁਝ ਮਦਾਂ ਨੂੰ ਛਡ ਕੇ) ਅਤੇ ਦੂਜੇ ਦੇਸ਼ਾਂ ਦੇ ਪ੍ਰਮੁਖ ਪ੍ਰਕਾਸ਼ਨ ਹੁੰਦੇ ਹਨ। ਅੱਜ ਦੇ ਸੰਦਰਭ ਵਿਚ ਇਸ ਦਾ ਘੇਰਾ ਵਿਸ਼ਾਲ ਹੈ ਜਿਸ ਵਿਚ ਅਨੇਕ ਲਾਇਬ੍ਰੇਰੀਆਂ ਆ ਜਾਂਦੀਆਂ ਹਨ।

2. ਸਥਾਪਨਾ ਅਤੇ ਵਿਕਾਸ

2.1. ਰਾਸ਼ਟਰੀ ਲਾਇਬ੍ਰੇਰੀ ਦਾ ਜਨਮ ਯੂਰਪ ਦੇ ਬੁਰਜੂਆਈ ਪ੍ਰਭੁਤਾ ਸੰਪੰਨ ਰਾਜਾਂ ਦੇ ਯਤਨਾਂ ਨਾਲ ਹੋਇਆ। ਵਿਗਿਆਨ ਵਿਕਾਸ ਅਤੇ ਰਾਸ਼ਟਰੀ ਸਭਿਆਚਾਰ ਦੀ ਸੰਭਾਲ ਲਈ ਗ੍ਰੰਥਾਂ ਦੀ ਲੋੜ ਪੈਂਦੀ ਹੈ। ਇਸ ਵਾਸਤੇ ਦੇਸ਼ ਵਿਦੇਸ਼ ਦੀਆਂ ਬੌਧਿਕ ਪ੍ਰਾਪਤੀਆਂ ਨਾਲ ਸੰਬਧਿਤ ਗ੍ਰੰਥਾਂ ਦੀ ਸੰਗ੍ਰਹਿ ਦੇ ਰੂਪ ਵਿਚ ਇਕੱਤਰਤਾ ਵਿਚੋਂ ਰਾਸ਼ਟਰੀ ਲਾਇਬ੍ਰੇਰੀ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। ਇਹ ਰਾਸ਼ਟਰੀ ਪੱਧਰ ਤੇ ਵਿਗਿਆਨਕ ਅਤੇ ਸਭਿਆਚਾਰਕ ਸਰਮਾਇਆ ਇਕੱਤਰ ਕਰਨ ਦੀ ਕੋਸ਼ਿਸ਼ ਸੀ। ਅਜਿਹਾ ਕਾਰਜ ਸਭ ਤੋਂ ਪਹਿਲਾਂ ਫਰਾਂਸ ਵਿਚ 1480 ਈ. ਵਿਚ ਪੈਰਿਸ ਵਿਚ ਸ਼ਾਹੀ ਲਾਇਬ੍ਰੇਰੀ ਤੋਂ ਸ਼ੁਰੂ ਹੋਇਆ। ਪਰ ਰਾਜੇ ਮਹਾਰਾਜਿਆਂ ਦੀ ਇਸ ਲਾਇਬ੍ਰੇਰੀ ਨੂੰ ਕਾਨੂੰਨੀ ਤੌਰ ਤੇ 1795 ਈ. ਵਿਚ ਦੇਸ਼ ਦੀ ਰਾਸ਼ਟਰੀ ਲਾਇਬ੍ਰੇਰੀ ਘੋਸ਼ਿਤ ਕੀਤਾ ਗਿਆ ਤਾਂ ਜੋ ਇਹ ਰਾਸ਼ਟਰੀ ਵਿਰਸੇ, ਸਭਿਆਚਾਰ ਅਤੇ ਪ੍ਰਕਾਸ਼ਿਤ ਪੁਸਤਕਾਂ ਦੀ ਸੰਭਾਲ ਕਰ ਸਕੇ।

2.2. ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਵਿਚ ਆਸਟਰੀਆ, ਜਰਮਨੀ ਆਦਿ ਵਿਚ ਵੀ ਰਾਸ਼ਟਰੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਬਰਤਾਨੀਆਂ ਵਿਚ1753 ਈ. ਤੋਂ ਰਾਸ਼ਟਰੀ ਲਾਇਬ੍ਰੇਰੀ ਕੰਮ ਕਰਦੀ ਆ ਰਹੀ ਹੈ ਅਤੇ ਅੱਜ ਇਹ ਵਿਸ਼ਵ ਭਰ ਦੀ ਇਕ ਵੱਡੀ ਲਾਇਬ੍ਰੇਰੀ ਗਿਣੀ ਜਾਂਦੀ ਹੈ। ਇਸ ਉਪਰਾਂਤ ਹੋਰ ਅਨੇਕ ਦੇਸ਼ਾਂ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ।

2.3. ਅਮਰੀਕਾ ਦੀ ਰਾਸ਼ਟਰੀ ਲਾਇਬ੍ਰੇਰੀ ਵਾਸ਼ਿੰਗਟਨ ਵਿਖੇ 1800 ਈ. ਵਿਚ ਸਥਾਪਤ ਕੀਤੀ ਗਈ। ਅੱਜ ਇਹ ਵਿਸ਼ਵ ਦੀਆ ਤਿੰਨ ਪ੍ਰਮੁੱਖ ਲਾਇਬ੍ਰੇਰੀਆਂ ਵਿਚੋਂ ਪਹਿਲੇ ਨੰਬਰ ਤੇ

ਗਿਣੀ ਜਾਂਦੀ ਹੈ। ਉੱਨ੍ਹੀਵੀਂ ਸਦੀ ਵਿਚ ਰੂਸ, ਸੀਰੀਆ, ਅਰਜਨਟਾਈਨਾ, ਯੂਗੋਸਲਾਵੀਆ ਆਦਿ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ।

2.4. ਭਾਰਤ ਵਿਚ ਰਾਸ਼ਟਰੀ ਲਾਇਬ੍ਰੇਰੀ ਦੀ ਸਥਾਪਨਾ ਇੰਮਪੀਰੀਅਲ ਲਾਇਬ੍ਰੇਰੀ ਦੇ ਰੂਪ ਵਿਚ ਲਾਰਡ ਕਰਜ਼ਨ ਦੇ ਸਮੇਂ 1903 ਵਿਚ ਕਲਕੱਤੇ ਵਿਖੇ ਹੋਈ ਸੀ ਭਾਰਤ ਦੀ ਆਜ਼ਾਦੀ ਦੇ ਬਾਅਦ ਇਸ ਦਾ ਨਾਮ ਬਦਲ ਕੇ 'ਰਾਸ਼ਟਰੀ ਲਾਇਬ੍ਰੇਰੀ' ਰੱਖ ਦਿੱਤਾ ਗਿਆ। ਵੀਹਵੀਂ ਸਦੀ ਵਿਚ ਅਨੇਕ ਦੇਸ਼ਾਂ ਨੇ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ। ਅੱਜ ਲਗਭਗ ਹਰ ਦੇਸ਼ ਵਿਚ ਇਕ ਨਹੀਂ, ਸਗੋਂ ਅਨੇਕ ਰਾਸ਼ਟਰੀ-ਪੱਧਰ ਦੀਆਂ ਲਾਇਬ੍ਰੇਰੀਆਂ ਸਥਾਪਤ ਹੋ ਚੁੱਕੀਆਂ ਹਨ।

2.5. ਉੱਨ੍ਹੀਵੀਂ ਸਦੀ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦਾ ਮਾਰਗ-ਦਰਸ਼ਨ ਬਰਤਾਨੀਆਂ ਦੀ ਰਾਸ਼ਟਰੀ ਲਾਇਬ੍ਰੇਰੀ ਨੇ ਕੀਤਾ। ਇਹ ਆਮ ਸਮਝਿਆ ਜਾਣ ਲਗ ਪਿਆ ਕਿ ਰਾਸ਼ਟਰੀ ਲਾਇਬ੍ਰੇਰੀ ਗਿਆਨ ਦੇ ਸਾਰੇ ਖੇਤਰਾਂ ਵਿਚ ਉਪਲਬਧ ਪ੍ਰਕਾਸ਼ਨਾਵਾਂ, ਜੋ ਸਾਰੇ ਦੇਸ਼ਾਂ ਸੰਬੰਧੀ ਸਾਰੀਆਂ ਭਾਸ਼ਾਵਾਂ ਵਿਚ ਹੋਣ, ਪ੍ਰਾਪਤ ਕਰਕੇ ਸੰਗ੍ਰਹਿ ਕਰੇਗੀ ਅਤੇ ਵਧ ਤੋਂ ਵਧ ਪੂਰਨਤਾ ਵਲ ਵਧੇਗੀ। ਪਰ ਇਸ ਤਰ੍ਹਾਂ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਦੀ ਗਿਣਤੀ ਘੱਟ ਹੈ ਜਿਸ ਦੇ ਸੰਗ੍ਰਹਿ ਨੂੰ ਅੰਤਰ ਰਾਸ਼ਟਰੀ ਮਾਣ ਅਤੇ ਮਹੱਤਤਾ ਪ੍ਰਾਪਤ ਹੋਵੇ। ਉੱਨ੍ਹੀਵੀਂ ਸਦੀ ਵਿਚ ਹੇਠ ਲਿਖੇ ਕਾਰਣਾਂ ਨੇ ਰਾਸ਼ਟਰੀ ਲਾਇਬ੍ਰੇਰੀ ਦਾ ਸਰੂਪ ਬਦਲ ਦਿੱਤਾ :

(ੳ) ਦੇਸ਼ ਵਿਦੇਸ਼ ਵਿਚ ਨਾਗਰਿਕ ਜਾਗ੍ਰਤੀ ਅਤੇ ਬੌਧਿਕ ਜਾਗ੍ਰਤੀ ਵਿਚ ਹੁੰਦਾ ਲਗਾਤਾਰ ਵਾਧਾ।

(ਅ) ਭਿੰਨ ਭਿੰਨ ਵਿਸ਼ਿਆਂ ਉਪਰ ਸਮੂਹਕ ਖੋਜ, ਵਿਦਵਾਨਾਂ ਅਤੇ ਵਿਗਿਆਨੀਆਂ ਵਿਚ ਨਵੀਨ ਸੂਚਨਾ ਸੰਬੰਧੀ ਮੰਗ ਵਿਚ ਵਾਧਾ।

(ੲ) ਪ੍ਰਕਾਸ਼ਨਾਵਾਂ ਦੀ ਗਿਣਤੀ ਵਿਚ ਬੇਸ਼ੁਮਾਰ ਵਾਧਾ ਅਤੇ ਪ੍ਰਲੇਖਾਂ ਦੇ ਸਰੂਪ ਵਿਚ ਵੀ ਵਾਧਾ।

(ਸ) ਅਧਿਐਨ ਸਾਮੱਗਰੀ ਦੀ ਇਕਤ੍ਰਤਾ, ਸੰਗਠਨ ਅਤੇ ਵਿਕੇਂਦਰੀਕਰਣ ਦੇ ਕੰਮ ਵਿਚ ਆਈ ਜਟਿਲਤਾ ਆਦਿ।

2.6. ਸ਼ੁਰੂ ਵਿਚ ਰਾਸ਼ਟਰੀ ਲਾਇਬ੍ਰੇਰੀ ਆਮ ਜਨਤਾ ਨੂੰ ਸਮਾਜਕ ਮਨੋਰਥ ਲਈ ਸੀਮਤ ਸੇਵਾ ਪ੍ਰਦਾਨ ਕਰਦੀ ਸੀ, ਜਿਸ ਲਈ ਦੇਸ਼ ਦੀਆਂ ਸਾਰੀਆਂ ਪ੍ਰਕਾਸ਼ਨਾਵਾਂ ਨੂੰ ਭਾਵੀ ਵਰਤੋਂ ਵਾਸਤੇ ਸੰਭਾਲ ਕੇ ਰੱਖਣਾ ਸੀ। ਇਹ ਲਾਇਬ੍ਰੇਰੀਆਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਪ੍ਰਦਾਨ ਨਹੀਂ ਸਨ ਕਰਦੀਆਂ ਤੇ ਨਾ ਹੀ ਲਾਇਬ੍ਰੇਰੀ ਸਹਿਯੋਗ ਵਿਚ ਹਿੱਸਾ ਲੈਂਦੀਆਂ ਸਨ। ਪਰ ਹੌਲੀ ਹੌਲੀ ਵੀਹਵੀਂ ਸਦੀ ਵਿਚ ਦੂਸਰੀ ਸੰਸਾਰ ਜੰਗ ਦੇ ਬਾਅਦ ਰਾਸ਼ਟਰੀ ਲਾਇਬ੍ਰੇਰੀ ਦੇ ਸੰਕਲਪ ਵਿਚ ਆਈਆਂ ਤਬਦੀਲੀਆਂ ਨੇ ਇਨ੍ਹਾਂ ਦੀ ਨੁਹਾਰ ਬਦਲੀ।

**3. ਮੁਸ਼ਕਲਾਂ :**

ਪਰ ਕੁਝ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਜੋ ਇਸ ਪ੍ਰਕਾਰ ਸਨ :

1. ਵਿਗਿਆਨ ਅਤੇ ਤਕਨਾਲੋਜੀ ਦੇ ਵਿਕਾਸ ਸਦਕਾ ਸ੍ਰੋਤਾਂ ਦੀ ਵਰਤੋਂ ਵਿਚ ਕਾਫ਼ੀ ਵਾਧਾ ਹੋਇਆ ਜਿਸ ਕਰਕੇ ਰਾਸ਼ਟਰੀ ਲਾਇਬ੍ਰੇਰੀ ਨੂੰ ਆਪਣੀ ਪੁਰਾਣੀ ਚਲੀ ਆ ਰਹੀ ਸੀਮਤ ਪਹੁੰਚ ਵਿਚ ਬਦਲਾਉ ਕਰਨਾ ਪਿਆ।

2. ਵਿਗਿਆਨਕ ਅਤੇ ਸਭਿਆਚਾਰਕ ਉੱਨਤੀ ਵਿਚ ਅਸਾਧਾਰਣ ਤੇਜ਼ੀ ਆਉਣ ਕਰਕੇ ਪ੍ਰਕਾਸ਼ਿਤ ਸਾਮੱਗਰੀ ਵਿਚ ਬਹੁਤ ਵਾਧਾ ਹੋਇਆ ਜਿਸ ਕਰਕੇ ਰਾਸ਼ਟਰੀ ਲਾਇਬ੍ਰੇਰੀ ਦੀਆਂ ਸਾਰੀਆਂ ਪ੍ਰਕ੍ਰਿਆਵਾਂ ਵਿਚ ਰੁਕਾਵਟ ਆਈ। ਉਦਾਹਰਣ ਵਜੋਂ ਪੁਸਤਕ ਸੰਗ੍ਰਹਿ ਦਾ ਕਾਰਜ ਕਾਫ਼ੀ ਜਟਿਲ ਹੋ ਗਿਆ, ਕਿਉਂਕਿ ਰਾਸ਼ਟਰੀ ਪ੍ਰਕਾਸ਼ਨਾਵਾਂ ਸੰਬੰਧੀ ਸੰਪੂਰਨਤਾ ਦਾ ਦਾਅਵਾ ਮੁਸ਼ਕਿਲ ਕੰਮ ਹੋ ਗਿਆ ਸੀ। ਪ੍ਰਕਾਸ਼ਨਾਵਾਂ ਦੇ ਸੰਗ੍ਰਹਿ ਨੂੰ ਵਧਾਉਣ ਸੰਬੰਧੀ ਵਧੇਰੇ ਸੰਕਟ ਸਾਹਮਣੇ ਆਇਆ। ਦੂਸਰੇ ਪਾਸੇ ਸੰਗ੍ਰਹਿ ਵਿਚ ਵਾਧਾ ਹੋਣ ਅਤੇ ਵਿਕੇਂਦਰੀਕਰਣ ਦੇ ਸਦਕਾ ਸਥਾਨ ਦੀ ਕਮੀ ਸੰਬੰਧੀ ਮੁਸ਼ਕਿਲ ਆਈ। ਵਰਗੀਕਰਣ, ਸੂਚੀਕਰਣ, ਸੰਗਠਨ, ਦੇਖ-ਰੇਖ ਅਤੇ ਸੰਭਾਲ ਆਦਿ ਵਿਚ ਔਕੜਾਂ ਆਉਣ ਲਗੀਆਂ।

3. ਵਿਸ਼ਵ ਭਰ ਵਿਚ ਲਾਇਬ੍ਰੇਰੀਆਂ ਦਾ ਸਮਾਜਕ, ਰਾਜਨੀਤਕ, ਵਿਦਿਅਕ ਕਾਰਨਾਂ ਕਰਕੇ ਤੇਜ਼ੀ ਨਾਲ ਵਿਕਾਸ ਦੇ ਨਾਲ ਉਨ੍ਹਾਂ ਵਿਚ ਸਹਿਯੋਗ ਦੀ ਭਾਵਨਾ ਵੀ ਵਧੀ। ਇਸ ਲਈ ਇਨ੍ਹਾਂ ਲਾਇਬ੍ਰੇਰੀਆਂ ਵਿਚ ਤਾਲਮੇਲ ਪੈਦਾ ਕਰਨ ਦੀ ਜ਼ਿੰਮੇਵਾਰੀ ਰਾਸ਼ਟਰੀ ਲਾਇਬ੍ਰੇਰੀ ਨੂੰ ਸੌਂਪੀ ਗਈ। ਪਰ ਇਸ ਵਾਸਤੇ ਰਾਸ਼ਟਰੀ ਲਾਇਬ੍ਰੇਰੀਆਂ ਦੀ ਭੂਮਿਕਾ ਰਵਾਇਤੀ ਹੋਣ ਕਰਕੇ ਉਹ ਤਿਆਰ ਨਹੀਂ ਸਨ। ਸੋ ਇਨ੍ਹਾਂ ਨੂੰ ਆਪਣੇ ਸੁਭਾਅ ਵਿਚ ਲੋੜੀਂਦੀ ਤਬਦੀਲੀ ਲਿਆਉਣੀ ਪਈ।

4. ਵਿਸ਼ੇਸ਼ ਲਾਇਬ੍ਰੇਰੀਆਂ ਦੀ ਸਥਾਪਨਾ, ਉਨ੍ਹਾਂ ਦੇ ਵਿਸ਼ਿਸ਼ਟ ਭੰਡਾਰ ਅਤੇ ਸੇਵਾਵਾਂ ਦਾ ਰਾਸ਼ਟਰੀ ਲਾਇਬ੍ਰੇਰੀ ਦੀਆਂ ਸੰਦਰਭ ਅਤੇ ਸੂਚਨਾ ਸੇਵਾਵਾਂ ਦੇ ਵਿਕਾਸ ਉਪਰ ਅਸਰ ਪਿਆ। ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਸੰਬੰਧਤ ਮਜ਼ਮੂਨਾਂ ਦੇ ਮੁਖ ਗ੍ਰੰਥ ਉਪਲਬਧ ਕੀਤੇ ਜਾਣ ਲੱਗੇ। ਇਸ ਨਾਲ ਪਾਠਕ ਸੇਵਾਵਾਂ ਅਤੇ ਸਹੂਲਤਾਂ ਦਾ ਵਿਕਾਸ ਹੋਇਆ ਅਤੇ ਸਮਾਂ ਪਾ ਕੇ ਇਨ੍ਹਾਂ ਵਿਚੋਂ ਕੁਝ ਵਿਸ਼ੇਸ਼ ਲਾਇਬ੍ਰੇਰੀਆਂ ਰਾਸ਼ਟਰੀ ਮਹੱਤਵ ਦੀਆਂ ਬਣ ਗਈਆਂ।

## 4. ਕਿਸਮਾਂ

ਰਾਸ਼ਟਰੀ ਲਾਇਬ੍ਰੇਰੀਆਂ ਦੀਆਂ ਦੋ ਪ੍ਰਮੁਖ ਕਿਸਮਾਂ ਹੇਠ ਲਿਖੇ ਅਨੁਸਾਰ ਹਨ :

1. ਆਮ ਰਾਸ਼ਟਰੀ ਲਾਇਬ੍ਰੇਰੀ; ਅਤੇ
2. ਵਿਸ਼ੇਸ ਰਾਸ਼ਟਰੀ ਲਾਇਬ੍ਰੇਰੀ।

**4.1. ਆਮ ਰਾਸ਼ਟਰੀ ਲਾਇਬ੍ਰੇਰੀ :** ਇਨ੍ਹਾਂ ਵਿਚ ਅਜਿਹੀਆਂ ਰਾਸ਼ਟਰੀ ਲਾਇਬ੍ਰੇਰੀਆਂ ਸ਼ਾਮਲ ਹਨ ਜਿਵੇਂ ਲਾਇਬ੍ਰੇਰੀ ਆਫ਼ ਕਾਂਗਰਸ, ਵਾਸ਼ਿੰਗਟਨ; ਲੈਨਿਨ ਸਟੇਟ ਲਾਇਬ੍ਰੇਰੀ, ਮਾਸਕੋ; ਬ੍ਰਿਟਿਸ਼ ਲਾਇਬ੍ਰੇਰੀ, ਲੰਦਨ; ਬਿਬਲਿਉਥੇਕ ਨੈਸ਼ਨਲ, ਪੈਰਿਸ; ਰਾਸ਼ਟਰੀ ਲਾਇਬ੍ਰੇਰੀ, ਕਲਕੱਤਾ; ਆਦਿ।

**4.2. ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀ :** ਅਮਰੀਕਾ ਵਰਗੇ ਦੇਸ਼ ਵਿਚ ਵਿਸ਼ੇਸ਼ ਲਾਇਬ੍ਰੇਰੀ ਦੇ ਵਿਕਾਸ ਫਲਸਰੂਪ ਉੱਥੇ ਇਸ ਸਮੇਂ ਕਈ ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀਆਂ ਹਨ, ਜਿਵੇਂ ਨੈਸ਼ਨਲ ਲਾਇਬ੍ਰੇਰੀ ਆਫ਼ ਮੈਡੀਸਨ (NLM), ਨੈਸ਼ਨਲ ਲਾਇਬ੍ਰੇਰੀ ਆਫ਼ ਐਗਰੀਕਲਚਰ, ਆਦਿ। ਇਸ ਪ੍ਰਕਾਰ ਹੀ ਬਰਤਾਨੀਆ ਵਿਚ ਨੈਸ਼ਨਲ ਲੈਂਡਿੰਗ ਲਾਇਬ੍ਰੇਰੀ ਫ਼ਾਰ ਸਾਇੰਸ ਐਂਡ ਟੈਕਨਾਲੋਜੀ, ਬ੍ਰਿਟਿਸ਼ ਲਾਇਬ੍ਰੇਰੀ ਆਫ਼ ਪੋਲੀਟੀਕਲ ਐਂਡ ਇਕਨਾਮਿਕ ਸਾਇੰਸ, ਆਦਿ। ਭਾਰਤ ਵਿਚ ਵੀ

ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀਆਂ ਹੋਂਦ ਵਿਚ ਆ ਚੁੱਕੀਆਂ ਹਨ ਜਿਵੇਂ, ਨੈਸ਼ਨਲ ਮੈਡੀਕਲ ਲਾਇਬ੍ਰੇਰੀ, ਨਵੀਂ ਦਿੱਲੀ, ਖੇਤੀਬਾੜੀ ਦੇ ਵਿਸ਼ੇ ਵਿਚ ਆਈ.ਏ.ਆਰ.ਆਈ. ਦੀ ਲਾਇਬ੍ਰੇਰੀ, ਆਦਿ।

ਉਪਰੋਕਤ ਤੋਂ ਸਪਸ਼ਟ ਹੈ ਕਿ ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀ ਦਾ ਜਨਮ ਅਤੇ ਵਿਕਾਸ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਵਧੇਰੇ ਹੋਇਆ ਹੈ ਕਿਉਂਕਿ ਇਸ ਵਿਚ ਖੋਜ ਅਤੇ ਅਧਿਐਨ ਦਾ ਕੰਮ ਵੀ ਸਭ ਤੋਂ ਵਧ ਹੋਇਆ ਹੈ।

5. ਵਿਸ਼ੇਸ਼ਤਾਵਾਂ

ਰਾਸ਼ਟਰੀ ਲਾਇਬ੍ਰੇਰੀ ਦੀਆਂ ਕੁਝ ਅਜਿਹੀਆਂ ਵਿਸ਼ੇਸ਼ਤਾਵਾਂ, ਜੋ ਦੂਜੀਆਂ ਲਾਇਬ੍ਰੇਰੀਆਂ ਵਿਚ ਨਾ ਹੋਣ ਕਰਕੇ ਇਸ ਨੂੰ ਇਹ ਰੁਤਬਾ ਪ੍ਰਾਪਤ ਹੋਇਆ ਹੈ ਅਤੇ ਇਸ ਦਾ ਮਹੱਤਵ ਅੰਤਰ-ਰਾਸ਼ਟਰੀ ਪੱਧਰ ਤੇ ਵਧਿਆ ਹੈ, ਇਸ ਪ੍ਰਕਾਰ ਹਨ :

5.1. ਵਰਤਮਾਨ ਅਤੇ ਭਾਵੀ ਪੀੜ੍ਹੀ ਦੇ ਪਾਠਕਾਂ ਦੀ ਵਰਤੋਂ ਲਈ ਦੇਸ਼ ਵਿਚ ਪ੍ਰਕਾਸ਼ਿਤ ਸਾਰੀਆਂ ਪੁਸਤਕਾਂ ਦੀ ਪ੍ਰਾਪਤੀ, ਸੰਗ੍ਰਹਿਣ, ਅਤੇ ਵਰਤੋਂ ਲਈ ਸੰਗਠਨ ਰਾਸ਼ਟਰੀ ਲਾਇਬ੍ਰੇਰੀ ਦਾ ਰਵਾਇਤੀ ਕਰਤੱਵ ਹੈ ਜਿਸ ਨੂੰ ਇਹ ਅੱਜ ਵੀ ਜ਼ਿੰਮੇਵਾਰੀ ਨਾਲ ਨਿਭਾ ਰਹੀ ਹੈ।

5.2. ਰਾਸ਼ਟਰੀ ਲਾਇਬ੍ਰੇਰੀ ਵਿਚ, ਇਸ ਦੇ ਸਾਧਨਾਂ ਦੇ ਕਾਰਣ, ਵਿਦੇਸ਼ੀ ਪ੍ਰਕਾਸ਼ਨਾਵਾਂ ਦੇ ਜੋ ਸੰਗ੍ਰਹਿ ਪਿਛਲੇ ਦਹਾਕਿਆਂ ਵਿਚ ਇਕੱਤਰ ਕੀਤੇ ਗਏ ਹਨ, ਉਹ ਕਿਸੇ ਹੋਰ ਲਾਇਬ੍ਰੇਰੀ ਵਿਚ ਨਹੀਂ ਮਿਲ ਸਕਦੇ।

5.3. ਰਾਸ਼ਟਰੀ ਲਾਇਬ੍ਰੇਰੀ ਵਿਚ ਗਿਆਨ ਦੇ ਅਜਿਹੇ ਖੇਤਰਾਂ, ਮਜ਼ਮੂਨਾਂ, ਭਾਸ਼ਾਵਾਂ ਵਿਚ ਸੰਗ੍ਰਹਿ ਮਿਲਦੇ ਹਨ, ਜੋ ਵਿਸ਼ੇਸ਼ ਲਾਇਬ੍ਰੇਰੀ ਵਿਚ ਨਹੀਂ ਮਿਲਦੇ। ਇਸ ਸੰਗ੍ਰਹਿ ਵਿਚ ਕੁਝ ਦੁਰਲਭ ਗ੍ਰੰਥ, ਦੁਰਲਭ ਭਾਸ਼ਾਵਾਂ ਵਿਚ ਹਨ, ਜਿਨ੍ਹਾਂ ਨੂੰ ਸੰਭਾਲਣ ਵਾਸਤੇ ਰਾਸ਼ਟਰੀ ਲਾਇਬ੍ਰੇਰੀ ਕੋਲ ਲੋੜੀਂਦਾ ਸਟਾਫ਼ ਹੁੰਦਾ ਹੈ।

5.4. ਅਜੋਕੇ ਸਮੇਂ ਵਿਚ ਕਾਰਜ ਕੁਸ਼ਲਤਾ ਨੂੰ ਧਿਆਨ ਵਿਚ ਰੱਖਦੇ ਹੋਏ ਸਾਰੀਆਂ ਲਾਇਬ੍ਰੇਰੀਆਂ ਵਿਚ ਪ੍ਰਮਾਣੀਕਰਣ, ਇਕਰੂਪਤਾ ਅਤੇ ਤਾਲਮੇਲ ਬਣਾਉਣ ਦੀ ਬਹੁਤ ਲੋੜ ਹੈ। ਵਰਗੀਕਰਣ ਅਤੇ ਸੂਚੀਕਰਣ ਦੀਆਂ ਪੱਧਤੀਆਂ ਅਤੇ ਪ੍ਰਕ੍ਰਿਆਵਾਂ ਵਿਚ ਸਮਾਨਤਾ ਅਤੇ ਪ੍ਰਮਾਣਿਕਤਾ ਬਹੁਤ ਜ਼ਰੂਰੀ ਹੈ। ਕੇਂਦਰੀਕਰਣ ਵਲ ਵੀ ਕਦਮ ਚੁੱਕੇ ਜਾ ਰਹੇ ਹਨ ਤਾਂ ਜੋ ਸਾਰੀਆਂ ਲਾਇਬ੍ਰੇਰੀਆਂ ਦੇ ਕਾਰਜਾਂ ਵਿਚ ਸਮਾਨਤਾ ਅਤੇ ਇਕਸੁਰਤਾ ਕੀਤੀ ਜਾ ਸਕੇ। ਇਨ੍ਹਾਂ ਕਾਰਜਾਂ ਨੂੰ ਅਮਲ ਵਿਚ ਲਿਆਉਣ ਲਈ ਰਾਸ਼ਟਰੀ ਲਾਇਬ੍ਰੇਰੀ ਕੋਲ ਸੰਗ੍ਰਹਿ, ਵਿੱਤ, ਸਟਾਫ਼ ਆਦਿ ਸਾਧਨ ਅਤੇ ਸਹੂਲਤਾਂ ਹਨ।

5.5. ਦੇਸ਼ ਦੀਆਂ ਸਾਰੀਆਂ ਲਾਇਬ੍ਰੇਰੀਆਂ ਵਿਚ ਸਹਿਯੋਗ ਸਥਾਪਤ ਕਰਨ ਵਾਸਤੇ ਰਾਸ਼ਟਰੀ ਲਾਇਬ੍ਰੇਰੀ ਅਗਵਾਈ ਪ੍ਰਦਾਨ ਕਰ ਸਕਦੀ ਹੈ। ਇਸ ਕੰਮ ਨੂੰ ਸੁਚੱਜੇ ਢੰਗ ਨਾਲ ਕਰਨ ਵਾਸਤੇ ਲਾਇਬ੍ਰੇਰੀ ਕਾਨੂੰਨ ਦੀ ਲੋੜ ਹੁੰਦੀ ਹੈ, ਜਿਸ ਦੇ ਆਧਾਰ ਤੇ ਦੇਸ਼ ਵਿਚ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਪ੍ਰਣਾਲੀ ਸਥਾਪਤ ਕੀਤੀ ਜਾਂਦੀ ਹੈ। ਅਜਿਹੀ ਪ੍ਰਣਾਲੀ ਰਾਹੀਂ ਦੇਸ਼ ਦੀਆਂ ਸਾਰੀਆਂ ਲਾਇਬ੍ਰੇਰੀਆਂ ਇਕ ਨੈਟਵਰਕ ਵਿਚ ਲਿਆਂਦੀਆਂ ਜਾ ਸਕਦੀਆਂ ਹਨ। ਅਜਿਹੇ ਉਪਰਾਲੇ ਅੰਤਰ-ਰਾਸ਼ਟਰੀ ਪੱਧਰ ਤੇ ਵੀ ਕੀਤੇ ਜਾ ਰਹੇ ਹਨ, ਜਿਥੇ ਯੂਨੈਸਕੋ, ਇਫ਼ਲਾ, ਐਫ਼.ਆਈ.ਡੀ. ਵਰਗੀਆਂ

ਸੰਸਥਾਵਾਂ ਅਗਵਾਈ ਕਰ ਰਹੀਆਂ ਹਨ।

ਉਪਰੋਕਤ ਦਿੱਤੀਆਂ ਕੁਝ ਵਿਸ਼ੇਸ਼ਤਾਵਾਂ ਤੋਂ ਸਪਸ਼ਟ ਹੁੰਦਾ ਹੈ ਕਿ ਦੇਸ਼ ਵਿਚ ਨਾ ਕੇਵਲ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਦਾ ਮਹੱਤਵ ਦਿਨੋ ਦਿਨ ਵੱਧ ਰਿਹਾ ਹੈ, ਸਗੋਂ ਇਸ ਦੇ ਨਾਲ ਵਿਸ਼ੇਸ਼ ਲਾਇਬ੍ਰੇਰੀਆਂ ਦਾ ਹੋਣਾ ਅਤਿ ਆਵੱਸ਼ਕ ਹੈ। ਜੇਕਰ ਇਹ ਦੋਵੇਂ ਕਿਸਮ ਦੀਆਂ ਲਾਇਬ੍ਰੇਰੀਆਂ ਆਪਸ ਵਿਚ ਮਿਲ-ਜੁਲ ਕੇ ਕੰਮ ਕਰਨ ਤਾਂ ਦੇਸ਼ ਦੇ ਹਰ ਪ੍ਰਕਾਰ ਦੇ ਪਾਠਕਾਂ ਦੀਆਂ ਸੂਚਨਾ ਲੋੜਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ।

### 6. 1950 ਦੇ ਬਾਅਦ ਵਿਕਾਸ-ਦਿਸ਼ਾਵਾਂ :

1950 ਦੇ ਬਾਅਦ ਰਾਸ਼ਟਰੀ ਲਾਇਬ੍ਰੇਰੀ ਵਿਕਾਸ ਵਲ ਅੰਤਰ-ਰਾਸ਼ਟਰੀ ਪੱਧਰ ਤੇ ਉਚੇਚਾ ਧਿਆਨ ਦਿੱਤਾ ਜਾਣ ਲਗ ਪਿਆ, ਜਿਸ ਨਾਲ ਨਾ ਕੇਵਲ ਆਮ ਰਾਸ਼ਟਰੀ ਲਾਇਬ੍ਰੇਰੀ, ਸਗੋਂ ਵਿਸ਼ੇਸ਼ ਰਾਸ਼ਟਰੀ ਲਾਇਬ੍ਰੇਰੀ ਦੇ ਖੇਤਰ ਵਿਚ ਵੀ ਵਿਕਾਸ ਹੋਇਆ। ਸਮੇਂ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਯੂਨੈਸਕੋ, ਇਫਲਾ, ਐਫ. ਆਈ.ਡੀ. ਅੱਗੇ ਆਏ ਅਤੇ ਅਨੇਕ ਦੇਸ਼ਾਂ ਵਿਚ ਵਿਕਾਸ ਕੰਮ ਕੀਤੇ। ਇਨ੍ਹਾਂ ਸੰਸਥਾਵਾਂ ਨੇ ਅੰਤਰ-ਰਾਸ਼ਟਰੀ ਪੱਧਰ ਤੇ ਸੈਮੀਨਾਰ, ਕਾਨਫ੍ਰੰਸਾਂ ਅਤੇ ਬੈਠਕਾਂ ਆਯੋਜਿਤ ਕੀਤੀਆਂ, ਜਿਨ੍ਹਾਂ ਵਿਚ ਰਾਸ਼ਟਰੀ ਲਾਇਬ੍ਰੇਰੀ ਯੋਜਨਾ, ਵਿਕਾਸ, ਸੇਵਾਵਾਂ ਆਦਿ ਸੰਬੰਧੀ ਚਰਚਾ ਕਰਵਾਈ ਗਈ। ਯੂਨੈਸਕੋ ਨੇ ਦਿਲ ਖੋਲ੍ਹ ਕੇ ਵਿੱਤੀ ਸਹਾਇਤਾ ਪ੍ਰਦਾਨ ਕੀਤੀ, ਜਿਸ ਕਾਰਣ ਦੇਸ਼ ਵਿਦੇਸ਼ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਬਾਰੇ ਅਨੇਕਾਂ ਰਿਪੋਰਟਾਂ ਅਤੇ ਪੁਸਤਕਾਂ ਸਾਹਮਣੇ ਆਈਆਂ, ਜੋ ਆਪਣੇ ਆਪ ਵਿਚ ਮੀਲ ਪੱਥਰ ਸਨ ਅਤੇ ਨਵੀਆਂ ਦਿਸ਼ਾਵਾਂ ਦਾ ਮਾਰਗ ਦਰਸ਼ਨ ਕਰਦੀਆਂ ਸਨ।[2]

ਭਾਰਤ ਵਿਚ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਦੀ ਸਥਾਪਨਾ, ਵਿਕਾਸ ਅਤੇ ਨਵੀਂ ਦਿਸ਼ਾ ਲਈ ਰੰਗਾਨਾਥਨ[3] ਨੇ 1950 ਵਿਚ ਇਕ ਤੀਹ ਸਾਲਾ ਯੋਜਨਾ ਤਿਆਰ ਕੀਤੀ।

ਇਸ ਪ੍ਰਕਾਰ ਹਰ ਦੇਸ਼ ਵਿਚ ਰਾਸ਼ਟਰੀ ਲਾਇਬ੍ਰੇਰੀ ਸੰਬੰਧੀ ਨਵੀਂ ਪਰਿਭਾਸ਼ਾ, ਮਨੋਰਥ ਅਤੇ ਕਰਤੱਵ ਉਲੀਕੇ ਜਾਣ ਲਗ ਪਏ ਤਾਂ ਜੋ ਇਨ੍ਹਾਂ ਨੂੰ ਨਵੀਆਂ ਦਿਸ਼ਾਵਾਂ ਦਿੱਤੀਆਂ ਜਾ ਸਕਣ।

### 7. ਪਰਿਭਾਸ਼ਾ

ਪ੍ਰਸਿੱਧ ਲਾਇਬ੍ਰੇਰੀਅਨ ਲਾਈਨ[4] ਦਾ ਵਿਚਾਰ ਹੈ ਕਿ ਰਾਸ਼ਟਰੀ ਲਾਇਬ੍ਰੇਰੀ ਬਾਰੇ ਸੋਚਣਾ ਤਾਂ ਆਸਾਨ ਹੈ, ਪਰ ਇਸ ਨੂੰ ਪਰਿਭਾਸ਼ਿਤ ਕਰਨਾ ਬਹੁਤ ਮੁਸ਼ਕਿਲ ਹੈ ਕਿਉਂਕਿ ਇਸ ਦੇ ਅਨੇਕ ਆਕਾਰ, ਗੁਣ ਅਤੇ ਕਰਤੱਵ ਹਨ।

ਫਰਾਂਸਿਸ[5] ਅਨੁਸਾਰ ਆਮ ਤੌਰ ਤੇ ਰਾਸ਼ਟਰੀ ਲਾਇਬ੍ਰੇਰੀ ਅਜਿਹੀ ਲਾਇਬ੍ਰੇਰੀ ਹੈ ਜਿਸ ਦਾ ਕਰਤੱਵ ਆਉਣ ਵਾਲੀਆਂ ਪੀੜ੍ਹੀਆਂ ਦੀ ਵਰਤੋਂ ਲਈ ਦੇਸ਼ ਦੀ ਲਿਖਿਤ ਸਾਮੱਗਰੀ ਇਕੱਤਰ ਕਰੇ ਅਤੇ ਸੰਭਾਲ ਕੇ ਰਖੇ। ਇਸ ਮੁਢਲੇ ਕਰਤੱਵ ਦੇ ਨਾਲ ਹੋਰ ਕਰਤੱਵ ਵੀ ਹਨ ਜੋ ਅਨੇਕ ਤੱਤਾਂ ਉਪਰ ਨਿਰਭਰ ਕਰਦੇ ਹਨ, ਜਿਵੇਂ ਲਾਇਬ੍ਰੇਰੀ ਦੇ ਮੁਖ ਸੰਗ੍ਰਹਿ ਦੇ ਗੁਣ, ਵਿਆਪਕਤਾ, ਸਰਕਾਰੀ ਤੌਰ ਤੇ ਲਾਇਬ੍ਰੇਰੀ ਦੇ ਮਨੋਰਥਾਂ ਸੰਬੰਧੀ ਧਾਰਣਾ, ਦੇਸ਼ ਦਾ ਆਕਾਰ, ਅਤੇ ਹੋਰ ਵਿਆਪਕ ਸੰਗ੍ਰਹਿ ਦੀ ਹੋਂਦ, ਆਦਿ।

ਰੰਗਾਨਾਥਨ[6] ਦੇ ਮਤ ਅਨੁਸਾਰ ਰਾਸ਼ਟਰੀ ਲਾਇਬ੍ਰੇਰੀ ਅਜਿਹੀ ਲਾਇਬ੍ਰੇਰੀ ਹੈ ਜਿਸ ਦੀ

ਜ਼ਿੰਮੇਵਾਰੀ ਆਉਣ ਵਾਲੀਆਂ ਨਸਲਾਂ ਦੀ ਵਰਤੋਂ ਲਈ ਉਸ ਦੇਸ਼ ਦੀ ਲਿਖਿਤ ਸਾਮੱਗਰੀ ਦਾ ਸੰਗ੍ਰਹਿ ਅਤੇ ਸੰਭਾਲ ਕਰਨਾ ਹੈ। ਇਹ ਵਿਚਾਰਾਂ ਦੇ ਸੰਗ੍ਰਹਿਣ ਅਤੇ ਪ੍ਰਸਾਰ ਦਾ ਪ੍ਰਮੁਖ ਕੇਂਦਰ ਹੈ।

ਯੂਨੇਸਕੋ[7] ਨੇ 1970 ਵਿਚ ਰਾਸ਼ਟਰੀ ਲਾਇਬ੍ਰੇਰੀ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ: "ਰਾਸ਼ਟਰੀ ਲਾਇਬ੍ਰੇਰੀਆਂ ਉਹ ਹਨ ਜੋ ਆਪਣੇ ਨਾਂ ਵੱਲ ਧਿਆਨ ਨਾ ਦਿੰਦੇ ਹੋਏ ਦੇਸ਼ ਵਿਚ ਪ੍ਰਕਾਸ਼ਿਤ ਸਾਰੀਆਂ ਮਹੱਤਵਪੂਰਨ ਪ੍ਰਕਾਸ਼ਨਾਵਾਂ ਨੂੰ ਪ੍ਰਾਪਤ ਕਰਨ ਅਤੇ ਸੁਰੱਖਿਅਤ ਰੱਖਣ ਲਈ ਜ਼ਿੰਮੇਵਾਰ ਹਨ ਅਤੇ ਕਾਨੂੰਨ ਜਾਂ ਹੋਰ ਵਿਵਸਥਾ ਰਾਹੀਂ ਡਿਪਾਜ਼ਿਟ ਲਾਇਬ੍ਰੇਰੀ ਦਾ ਕੰਮ ਕਰਦੀਆਂ ਹਨ।" ਉਹ ਆਮ ਕਰਕੇ ਹੇਠ ਲਿਖੇ ਕਰਤੱਵ ਵੀ ਨਿਭਾਉਂਦੀਆਂ ਹਨ :

- ਰਾਸ਼ਟਰੀ ਪੁਸਤਕ ਸੂਚੀ ਤਿਆਰ ਕਰਨਾ;
- ਵਿਦੇਸ਼ੀ ਸਾਹਿਤ ਦਾ ਪ੍ਰਤੀਨਿਧ ਸੰਗ੍ਰਹਿ ਤਿਆਰ ਕਰਨਾ;
- ਅਤੀਤ-ਦਰਸ਼ੀ ਰਾਸ਼ਟਰੀ ਪੁਸਤਕ-ਸੂਚੀ ਤਿਆਰ ਕਰਨਾ;
- ਸੰਘ ਸੂਚੀਆਂ ਤਿਆਰ ਕਰਨਾ;
- ਰਾਸ਼ਟਰੀ ਬਿਬਲਿਉਗ੍ਰਾਫਿਕਲ ਇਨਫਾਰਮੇਸ਼ਨ ਕੇਂਦਰ ਦੇ ਤੌਰ ਤੇ ਕੰਮ ਕਰਨਾ।

ਇਕ ਹੋਰ ਪਰਿਭਾਸ਼ਾ[8] ਅਨੁਸਾਰ ਰਾਸ਼ਟਰੀ ਲਾਇਬ੍ਰੇਰੀ ਇਕ ਅਜਿਹੀ "ਲਾਇਬ੍ਰੇਰੀ ਹੈ ਜੋ ਸਰਕਾਰੀ ਸਹਾਇਤਾ ਨਾਲ ਚਲਦੀ ਹੈ ਅਤੇ ਸਾਰੇ ਰਾਸ਼ਟਰ ਦੀ ਸੇਵਾ ਕਰਦੀ ਹੈ। ਆਮ ਕਰਕੇ ਅਜਿਹੀਆਂ ਲਾਇਬ੍ਰੇਰੀਆਂ ਵਿਚ ਪੁਸਤਕਾਂ ਕੇਵਲ ਹਵਾਲੇ ਲਈ ਰੱਖੀਆਂ ਜਾਂਦੀਆਂ ਹਨ। ਇਹ ਆਮ ਕਰਕੇ ਕਾਪੀ-ਅਧਿਕ੍ਰਿਤ (ਕਾਪੀ ਰਾਈਟ) ਲਾਇਬ੍ਰੇਰੀਆਂ ਹੁੰਦੀਆਂ ਹਨ। ਅਜਿਹੀ ਲਾਇਬ੍ਰੇਰੀ ਦਾ ਕਰਤੱਵ ਹੈ ਕਿ ਉਹ ਭਾਵੀ ਪਾਠਕਾਂ ਵਾਸਤੇ ਦੇਸ਼ ਵਿਚ ਪ੍ਰਕਾਸ਼ਿਤ ਪੁਸਤਕਾਂ, ਰਸਾਲੇ ਅਤੇ ਅਖ਼ਬਾਰਾਂ ਇਕੱਤਰ ਕਰੇ ਅਤੇ ਸੰਭਾਲ ਕੇ ਰੱਖੇ।... ਰਾਸ਼ਟਰੀ ਲਾਇਬ੍ਰੇਰੀਆਂ ਦੇ ਭਿੰਨ ਭਿੰਨ ਕਰਤੱਵ ਹਨ, ਜਿਨ੍ਹਾਂ ਵਿਚ ਬਹੁਤ ਭੇਦ ਹੈ।"

ਉਪਰੋਕਤ ਪਰਿਭਾਸ਼ਾਵਾਂ ਤੋਂ ਸਪਸ਼ਟ ਹੁੰਦਾ ਹੈ ਕਿ ਇਨ੍ਹਾਂ ਵਿਚ ਮਤਭੇਦ ਹੋਣ ਦੇ ਬਾਵਜੂਦ ਕਾਫ਼ੀ ਸਮਾਨਤਾ ਹੈ।

7.1. ਸ਼੍ਰੇਣੀਆਂ : ਗੁੱਡਰਮ ਨੇ ਰਾਸ਼ਟਰੀ ਲਾਇਬ੍ਰੇਰੀਆਂ ਦੀ ਸ਼੍ਰੇਣੀ ਵੰਡ ਇਸ ਪ੍ਰਕਾਰ ਕੀਤੀ ਹੈ:

7.1.1. ਪਹਿਲੀ ਪੀੜ੍ਹੀ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਵਿਚ ਉਹ ਆਉਂਦੀਆਂ ਹਨ ਜੋ ਰਵਾਇਤੀ ਤੌਰ ਤੇ ਲੰਬੇ ਸਮੇਂ ਤੋਂ ਸਥਾਪਤ ਹਨ। ਉਦਾਹਰਣ ਦੇ ਤੌਰ ਤੇ ਲਾਇਬ੍ਰੇਰੀ ਆਫ਼ ਕਾਂਗਰਸ, ਬ੍ਰਿਟਿਸ਼ ਲਾਇਬ੍ਰੇਰੀ (ਜੋ ਪਹਿਲਾਂ ਬ੍ਰਿਟਿਸ਼ ਮਿਊਜ਼ਿਅਮ ਲਾਇਬ੍ਰੇਰੀ ਸੀ), ਫਰਾਂਸ ਦੀ ਬਿਬਲਿਉਥੇਕ ਨੈਸ਼ਨਲ। ਇਨ੍ਹਾਂ ਨੇ ਕਾਨੂੰਨ ਪਾਸ ਕਰਵਾ ਕੇ ਅਮਾਨਤੀ ਪ੍ਰਤੀਆਂ ਜਮ੍ਹਾ ਕਰ ਕੇ ਬਹੁਤ ਵਿਸ਼ਾਲ ਪੁਸਤਕ ਸੰਗ੍ਰਹਿ ਬਣਾ ਲਏ ਹਨ ਅਤੇ ਇਹ ਰਾਸ਼ਟਰੀ ਪੁਸਤਕ ਸੂਚੀਆਂ, ਸੰਘ-ਸੂਚੀਆਂ, ਆਦਿ ਪ੍ਰਕਾਸ਼ਿਤ ਕਰਦੀਆਂ ਹਨ।

7.1.2. ਦੂਸਰੀ ਪੀੜ੍ਹੀ ਵਿਚ ਉਹ ਰਾਸ਼ਟਰੀ ਲਾਇਬ੍ਰੇਰੀਆਂ ਸ਼ਾਮਿਲ ਕੀਤੀਆਂ ਗਈਆਂ ਹਨ ਜੋ ਦੂਸਰੀ ਸੰਸਾਰ ਜੰਗ ਤਕ ਸਥਾਪਤ ਕੀਤੀਆਂ ਗਈਆਂ ਸਨ। ਇਹ ਲਾਇਬ੍ਰੇਰੀਆਂ ਰਾਸ਼ਟਰ ਦੀਆਂ ਪ੍ਰਕਾਸ਼ਿਤ ਪ੍ਰਾਪਤੀਆਂ ਅਤੇ ਇਤਿਹਾਸ ਨੂੰ ਇਕੱਤਰ ਕਰਕੇ ਸੰਭਾਲਣ ਦਾ ਕਰਤੱਵ

ਨਿਭਾਉਂਦੀਆਂ ਹਨ। ਇਨ੍ਹਾਂ ਵਿਚ ਲਾਤੀਨੀ-ਅਮਰੀਕਾ, ਕੈਨੇਡਾ, ਆਸਟ੍ਰੇਲੀਆ, ਨਿਊਜ਼ੀਲੈਂਡ, ਜਰਮਨੀ, ਇਸਰਾਈਲ, ਸਵਿਟਜ਼ਰਲੈਂਡ ਦੀਆਂ ਲਾਇਬ੍ਰੇਰੀਆਂ ਸ਼ਾਮਲ ਕੀਤੀਆਂ ਹਨ।

7.1.3. ਦੂਸਰੇ ਵਿਸ਼ਵ ਯੁੱਧ ਦੇ ਬਾਅਦ ਹੋਂਦ ਵਿਚ ਆਈਆਂ ਰਾਸ਼ਟਰੀ ਲਾਇਬ੍ਰੇਰੀਆਂ ਦੀ ਗਿਣਤੀ ਤੀਸਰੀ ਪੀੜ੍ਹੀ ਵਿਚ ਕੀਤੀ ਗਈ ਹੈ। ਇਹ ਪਹਿਲੀਆਂ ਨਾਲੋਂ ਮਨੋਰਥਾਂ ਅਤੇ ਕਰਤੱਵਾਂ ਦੇ ਲਿਹਾਜ਼ ਨਾਲ ਭਿੰਨ ਹਨ। ਇਹ ਰਾਸ਼ਟਰੀ ਲਾਇਬ੍ਰੇਰੀਆਂ ਪ੍ਰਾਂਤਕ ਅਤੇ ਸਥਾਨਕ ਲਾਇਬ੍ਰੇਰੀਆਂ ਦੇ ਨੈਟਵਰਕ ਦੇ ਤੌਰ ਤੇ ਕੰਮ ਕਰਦੀਆਂ ਹਨ ਤਾਂ ਕਿ ਸਾਰੀ ਲਾਇਬ੍ਰੇਰੀ ਪ੍ਰਣਾਲੀ ਇਕ ਮੇਲ ਹੋ ਕੇ ਕੰਮ ਕਰ ਸਕੇ। ਇਨ੍ਹਾਂ ਵਿਚੋਂ ਕੁਝ ਇਕ ਲਾਇਬ੍ਰੇਰੀਆਂ ਸਕੂਲ ਚਲਾਉਂਦੀਆਂ ਹਨ, ਪੁਸਤਕਾਂ ਉਧਾਰ ਦਿੰਦੀਆਂ ਹਨ, ਰਾਸ਼ਟਰੀ ਸੂਚੀ ਤਿਆਰ ਕਰਦੀਆਂ ਹਨ, ਅਮਾਨਤੀ ਪ੍ਰਤੀਆਂ ਪ੍ਰਾਪਤ ਕਰਦੀਆਂ ਹਨ, ਪੁਸਤਕ ਵਟਾਂਦਰਾ ਕਰਦੀਆਂ ਹਨ। ਇਸ ਪ੍ਰਕਾਰ ਇਨ੍ਹਾਂ ਲਾਇਬ੍ਰੇਰੀਆਂ ਦਾ ਪ੍ਰਭਾਵ ਵਧੇਰੇ ਹੈ। ਇਸ ਦੀਆਂ ਉਦਾਹਰਣਾਂ ਅਫ਼ਰੀਕਾ ਅਤੇ ਏਸ਼ੀਆ ਵਿਚ ਮਿਲਦੀਆਂ ਹਨ।

## 8. ਕਰਤੱਵ

ਯੂਨੈਸਕੋ ਵਲੋਂ ਘੋਸ਼ਿਤ ਰਾਸ਼ਟਰੀ ਲਾਇਬ੍ਰੇਰੀ ਦਾ ਪ੍ਰਮੁਖ ਕਰਤੱਵ ਹੈ ਕਿ ਇਹ "ਆਉਣ ਵਾਲੀ ਪੀੜ੍ਹੀ ਦੇ ਲਾਭ ਵਾਸਤੇ ਉਸ ਦੇਸ਼ ਵਿਚ ਪ੍ਰਕਾਸ਼ਿਤ ਪੁਸਤਕਾਂ ਇਕੱਤਰ ਕਰਕੇ ਸੰਭਾਲਣ" ਦੀ ਜ਼ਿੰਮੇਵਾਰ ਹੈ। ਪਰ ਅੱਜ ਦੇ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਵਿਗਿਆਨੀ ਇਸ ਕਰਤੱਵ ਨਾਲ ਸਹਿਮਤ ਨਹੀਂ ਹਨ।[9]

ਬ੍ਰਿਟਿਸ਼ ਲਾਇਬ੍ਰੇਰੀ ਰੈਫਰੈਂਸ ਡਿਵੀਜ਼ਨ ਦੇ ਡਾਇਰੈਕਟਰ-ਜਨਰਲ ਅਲੇਗਜ਼ਾਂਡਰ ਵਿਲਸਨ[10] ਨੇ ਹੇਠ ਲਿਖੇ ਕਰਤੱਵ ਉਲੀਕੇ ਹਨ :

- ਕਾਨੂੰਨਨ ਡਿਪਾਜ਼ਿਟ ਦੀ ਸਹਾਇਤਾ ਲਈ ਰਾਸ਼ਟਰੀ ਪ੍ਰਕਾਸ਼ਿਤ ਪੁਰਾਲੇਖ ਦੀ ਸੰਭਾਲ ਕਰੇ।
- ਰਾਸ਼ਟਰੀ ਪੁਸਤਕ ਸੂਚੀ ਤਿਆਰ ਕਰੇ।
- ਵਿਦੇਸ਼ੀ ਪ੍ਰਕਾਸ਼ਨਾਵਾਂ ਦੇ ਪ੍ਰਮੁਖ ਖੋਜ ਸੰਗ੍ਰਹਿ ਤਿਆਰ ਕਰੇ।
- ਪ੍ਰਕਾਸ਼ਨਾਵਾਂ ਦਾ ਸਰਕਾਰੀ ਤੌਰ ਤੇ ਵਟਾਂਦਰਾ ਕਰੇ ਅਤੇ ਜਮ੍ਹਾ ਕਰੇ।
- ਅੰਤਰਰਾਸ਼ਟਰੀ ਬਿਬਲਿਉਗ੍ਰਾਫ਼ੀਕਲ ਪ੍ਰਮਾਣ ਤਿਆਰ ਕਰਨ ਵਿਚ ਹਿੱਸਾ ਲਵੇ।

ਐਮ.ਬੀ.ਲਾਈਨ ਇਕ ਹੋਰ ਕਰਤੱਵ ਦਾ ਵਾਧਾ ਕਰਦੇ ਹੋਏ ਕਹਿੰਦਾ ਹੈ ਕਿ ਇਸ ਨੂੰ ਦਸਤਾਵੇਜ਼ਾਂ ਮੁਹੱਈਆ ਕਰਨ ਦੀ ਸੇਵਾ ਵੀ ਕਰਨੀ ਚਾਹੀਦੀ ਹੈ।

ਬਰਤਾਨਵੀ ਲਾਇਬ੍ਰੇਰੀਅਨ ਹੰਫ਼ਰੀਜ਼[11] ਨੇ ਸੰਸਾਰ ਦੀਆਂ ਕੁਝ ਪ੍ਰਮੁਖ ਰਾਸ਼ਟਰੀ ਲਾਇਬ੍ਰੇਰੀਆਂ ਦਾ ਅਧਿਐਨ ਕਰਕੇ ਇਨ੍ਹਾਂ ਦੇ ਕਰਤੱਵ ਤਿੰਨ ਭਾਗਾਂ ਵਿਚ ਵੰਡੇ ਹਨ :

(ੳ) ਆਵੱਸ਼ਕ : ਦੇਸ਼ ਵਿਚ ਪ੍ਰਕਾਸ਼ਿਤ ਸਾਹਿਤ ਪੂਰਨ ਤੌਰ ਤੇ ਇਕੱਤਰ ਕਰਨਾ; ਰਾਸ਼ਟਰੀ ਪ੍ਰਕਾਸ਼ਨਾਵਾਂ ਦੀਆਂ ਅਮਾਨਤੀ ਪ੍ਰਤੀਆਂ ਦਾ ਭੰਡਾਰ ਬਣਾਉਣਾ; ਵਿਦੇਸ਼ੀ ਸਾਹਿਤ ਇਕੱਤਰ ਕਰਨਾ; ਰਾਸ਼ਟਰੀ ਪੁਸਤਕ-ਸੂਚੀ ਤਿਆਰ ਕਰਨਾ; ਬਿਬਲਿਉਗ੍ਰਾਫ਼ਿਕ ਸੂਚਨਾ ਦੀ ਵਿਉਂਤਬੰਦੀ ਅਤੇ ਤਾਲਮੇਲ ਕਰਨਾ; ਅਤੀਤ-ਦਰਸ਼ੀ ਪੁਸਤਕ ਸੂਚੀ ਦੀ ਯੋਜਨਾ ਤਿਆਰ ਕਰਨਾ।

(ਅ) ਲੋੜੀਂਦੇ : ਇਸ ਵਿਚ ਅੰਤਰ-ਲਾਇਬ੍ਰੇਰੀ ਉਧਾਰ ਸੇਵਾ; ਹਥ ਲਿਖਤਾਂ ਇਕੱਤਰ

ਕਰਨਾ;ਅਤੇ ਲਾਇਬ੍ਰੇਰੀ ਪੇਸ਼ੇ ਵਿਚ ਖੋਜ ਕਰਨਾ ਸ਼ਾਮਲ ਹਨ।

**(ੲ) ਇਖ਼ਤਿਆਰੀ :** ਅੰਤਰ ਰਾਸ਼ਟਰੀ ਪੁਸਤਕ ਵਟਾਂਦਰੇ ਦਾ ਪ੍ਰਬੰਧ ਕਰਨਾ; ਨੇਤਰਹੀਣ ਪਾਠਕਾਂ ਲਈ ਸਾਮੱਗਰੀ ਇਕੱਤਰ ਕਰਨਾ; ਲਾਇਬ੍ਰੇਰੀ ਸਟਾਫ਼ ਦੀ ਸਿਖਲਾਈ; ਅਤੇ ਦੇਸ਼ ਦੀਆਂ ਲਾਇਬ੍ਰੇਰੀਆਂ ਦੀ ਵਿਧੀ-ਪੂਰਬਕ ਸਹਾਇਤਾ ਕਰਨਾ।

ਇਸ ਪ੍ਰਕਾਰ ਅਲੱਗ-ਅਲੱਗ ਵਿਦਵਾਨਾਂ ਨੇ ਸਮੇਂ ਸਮੇਂ ਰਾਸ਼ਟਰੀ ਲਾਇਬ੍ਰੇਰੀਆਂ ਦੇ ਕਰਤੱਵਾਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਸਮੂਹਿਕ ਤੌਰ ਤੇ ਵਿਚਾਰ ਕਰਨ ਤੇ ਇਹ ਕਰਤੱਵ ਹੇਠ ਲਿਖੇ ਅਨੁਸਾਰ ਹੋ ਸਕਦੇ ਹਨ :

**8.1. ਪ੍ਰਲੇਖ ਸੰਗ੍ਰਹਿ :** ਦੇਸ਼ ਦੀਆਂ ਸਾਰੀਆਂ ਮਹੱਤਵਪੂਰਣ ਪ੍ਰਕਾਸ਼ਨਾਵਾਂ ਦਾ ਸੰਗ੍ਰਹਿ ਤਿਆਰ ਕਰਨਾ ਇਸ ਦਾ ਪ੍ਰਮੁਖ ਕਰਤੱਵ ਸਮਝਿਆ ਜਾਂਦਾ ਹੈ। ਡਿਲਿਵਰੀ ਆਫ਼ ਬੁਕਸ ਐਕਟ ਦੇ ਅਧੀਨ ਦੇਸ਼ ਦੀਆਂ ਸਾਰੀਆਂ ਨਵੀਆਂ ਪ੍ਰਕਾਸ਼ਨਾਵਾਂ ਇਸ ਰਾਸ਼ਟਰੀ ਲਾਇਬ੍ਰੇਰੀ ਨੂੰ ਮੁਫ਼ਤ ਮਿਲਣੀਆਂ ਚਾਹੀਦੀਆਂ ਹਨ। ਇਸ ਐਕਟ ਰਾਹੀਂ ਦੇਸ਼ ਸੰਬੰਧੀ ਕਿਤੇ ਵੀ ਕਿਸੇ ਵੀ ਭਾਸ਼ਾ ਵਿਚ ਪ੍ਰਕਾਸ਼ਿਤ ਸਾਮੱਗਰੀ ਸ਼ਾਮਲ ਕੀਤੀ ਜਾਂਦੀ ਹੈ।

**8.2. ਵਿਦੇਸ਼ੀ ਪ੍ਰਕਾਸ਼ਨਾਵਾਂ:** ਪ੍ਰਮੁੱਖ ਵਿਦਸ਼ੀ ਪ੍ਰਕਾਸ਼ਨਾਵਾਂ ਆਪਣੇ ਦੇਸ਼ ਦੇ ਨਾਗਰਿਕਾਂ ਦੀ ਵਰਤੋਂ ਹਿਤ ਇਕੱਤਰ ਕਰਨੀਆਂ। ਇਨ੍ਹਾਂ ਦੀ ਪ੍ਰਾਪਤੀ ਵਿਚ ਬੇਸ਼ਕ ਅਨੇਕ ਕਠਿਨਾਈਆਂ ਆਉਂਦੀਆਂ ਹਨ, ਪਰ ਕੁਝ ਸੁਝਾਉ ਇਸ ਪ੍ਰਕਾਰ ਹਨ :

(ੳ) ਪ੍ਰਮੁੱਖ ਸਰਕਾਰੀ ਪ੍ਰਕਾਸ਼ਨਾਵਾਂ ਦੂਸਰੇ ਦੇਸ਼ਾਂ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਦੇ ਸਹਿਯੋਗ ਨਾਲ ਆਪਸੀ ਵਟਾਂਦਰੇ ਦੇ ਆਧਾਰ ਤੇ ਪ੍ਰਾਪਤ ਕਰਨਾ।

(ਅ) ਮਹੱਤਵਪੂਰਣ ਸੰਸਥਾਗਤ ਅਤੇ ਵਿਅਕਤੀਗਤ ਪ੍ਰਕਾਸ਼ਨਾਵਾਂ ਖਰੀਦੀਆਂ ਜਾਣ। ਇਸ ਸੰਬੰਧੀ ਸਾਡੇ ਸਾਹਮਣੇ ਇਕ ਮਾਡਲ ਅਮੇਰੀਕਨ ਬੁੱਕ ਪ੍ਰੋਕਿਉਰਮੈਂਟ ਸੈਂਟਰ (American Book Procurement Centre) ਦਾ ਹੈ। ਅਜਿਹੇ ਕੇਂਦਰ ਮਿੱਤਰ ਦੇਸ਼ਾਂ ਵਿਚ ਸਥਾਪਤ ਕਰਕੇ ਵਿਦੇਸ਼ੀ ਸਾਹਿਤ ਪ੍ਰਾਪਤ ਕੀਤਾ ਜਾ ਸਕਦਾ ਹੈ।

(ੲ) ਦੁਰਲੱਭ ਪੁਸਤਕਾਂ ਅਤੇ ਮਹੱਤਵਪੂਰਣ ਹੱਥ ਲਿਖਤਾਂ ਦਾ ਸੰਗ੍ਰਹਿ ਖਰੀਦ ਰਾਹੀਂ ਤਿਆਰ ਕੀਤਾ ਜਾਣਾ ਚਾਹੀਦਾ ਹੈ। ਭਾਰਤ ਵਰਗੇ ਦੇਸ਼ ਜਿਥੇ ਅਨੇਕ ਹੱਥ ਲਿਖਤ ਲਾਇਬ੍ਰੇਰੀਆਂ ਹਨ ਅਤੇ ਉਨ੍ਹਾਂ ਵਿਚੋਂ ਕਈਆਂ ਨੂੰ ਸਰਕਾਰੀ ਤੌਰ ਤੇ ਰਾਸ਼ਟਰੀ ਮਾਨਤਾ ਪ੍ਰਾਪਤ ਹੈ, ਹੱਥ ਲਿਖਤਾਂ ਦੀ ਪ੍ਰਾਪਤੀ ਅਤੇ ਸੰਗ੍ਰਹਿ ਕਰਦੇ ਰਹਿਣਾ ਚਾਹੀਦਾ ਹੈ।

(ਸ) ਮੁੱਖ ਵਿਦਵਾਨਾਂ, ਸਾਹਿਤਕਾਰਾਂ, ਵਿਗਿਆਨੀਆਂ, ਖੋਜੀਆਂ ਆਦਿ ਦੀਆਂ ਨਿਜੀ ਲਾਇਬ੍ਰੇਰੀਆਂ ਨੂੰ ਪ੍ਰਾਪਤ ਕਰਨ ਦੀ ਦਿਸ਼ਾ ਵਲ ਧਿਆਨ ਦੇਣਾ ਚਾਹੀਦਾ ਹੈ, ਕਿਉਂਕਿ ਖੋਜ ਪੱਖੋਂ ਇਹ ਸੰਗ੍ਰਹਿ ਬਹੁਤ ਮਹੱਤਵਪੂਰਨ ਹੁੰਦੇ ਹਨ।

(ਹ) ਵਿਦੇਸ਼ੀ ਪ੍ਰਕਾਸ਼ਨਾਵਾਂ ਦੀਆਂ ਪ੍ਰਤੀਆਂ, ਜੋ ਰਾਸ਼ਟਰੀ ਲਾਇਬ੍ਰੇਰੀ ਵਿਚ ਨਹੀਂ ਹਨ ਪਰ ਮਹੱਤਵਪੂਰਨ ਹਨ, ਨੂੰ ਪ੍ਰਾਪਤ ਕਰਨ ਲਈ ਰਾਸ਼ਟਰੀ ਲਾਇਬ੍ਰੇਰੀ ਉਨ੍ਹਾਂ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਨਾਲ ਸੰਪਰਕ ਸਥਾਪਤ ਕਰਕੇ ਫਾਲਤੂ ਪ੍ਰਤੀਆਂ ਆਪਸੀ ਆਦਾਨ-ਪ੍ਰਦਾਨ ਰਾਹੀਂ ਪ੍ਰਾਪਤ ਕਰੇ।

(ਕ) ਰਾਸ਼ਟਰੀ ਬੌਧਿਕ ਅਤੇ ਸਭਿਆਚਾਰਕ ਵਿਰਸੇ ਦੀ ਭਵਿਖ ਲਈ ਸੰਭਾਲ ਕਰਨਾ।

**8.3. ਰਾਸ਼ਟਰੀ ਪੁਸਤਕ ਸੂਚੀਆਂ :** ਰਾਸ਼ਟਰੀ ਪੱਧਰ ਦੀਆਂ ਪੁਸਤਕ ਸੂਚੀਆਂ ਸੰਕਲਨ ਕਰਨਾ ਮਹੱਤਵਪੂਰਨ ਕਰਤੱਵ ਹੈ। ਇਸ ਨੂੰ ਹੇਠ ਲਿਖੀਆਂ ਸੂਚੀਆਂ ਤਿਆਰ ਕਰਨੀਆਂ ਚਾਹੀਦੀਆਂ ਹਨ : P H

**8.3.1. ਰਾਸ਼ਟਰੀ ਪੁਸਤਕ ਸੂਚੀ :** ਦੇਸ਼ ਦੇ ਨਾਗਰਿਕਾਂ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ ਸੰਬੰਧਤ ਵਿਸ਼ਿਆਂ ਉਪਰ ਨਵੀਨ ਪ੍ਰਕਾਸ਼ਨਾਵਾਂ ਤੋਂ ਜਾਣੂੰ ਕਰਵਾਉਣ ਲਈ ਬਾਕਾਇਦਾ ਤੌਰ ਤੇ ਰਾਸ਼ਟਰੀ ਪੁਸਤਕ-ਸੂਚੀ ਦਾ ਪ੍ਰਕਾਸ਼ਨ ਹੇਠ ਲਿਖੇ ਅਨੁਸਾਰ ਕਰਨਾ ਚਾਹੀਦਾ ਹੈ :

1. ਸਪਤਾਹਿਕ ਸੂਚੀ ;
2. ਮਾਸਿਕ ਸੂਚੀ ;
3. ਤ੍ਰੈਮਾਸਿਕ ਸੂਚੀ;
4. ਵਾਰਸ਼ਿਕ ਸੂਚੀ;
5. ਪੰਜ-ਸਾਲਾ ਜਾਂ/ਅਤੇ ਦਸ-ਸਾਲਾ ਸੂਚੀ।

8.3.1.1. ਰਾਸ਼ਟਰੀ ਪੁਸਤਕ ਸੂਚੀ ਨੂੰ ਦੋ ਅਲੱਗ ਅਲੱਗ ਪੱਧਰਾਂ ਤੇ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ। ਰਾਜ ਪੱਧਰ ਤੇ ਰਾਜਕੀ ਕੇਂਦਰੀ ਲਾਇਬ੍ਰੇਰੀ ਰਾਜ ਦੀ ਭਾਸ਼ਾ ਵਿਚ ਪ੍ਰਕਾਸ਼ਿਤ ਸਾਮੱਗਰੀ ਦੀ ਸੂਚੀ ਤਿਆਰ ਕਰੇ ਅਤੇ ਰਾਸ਼ਟਰੀ ਪੱਧਰ ਤੇ ਸਰਬ-ਹਿੰਦ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਸਾਮੱਗਰੀ ਦੀ ਰਾਸ਼ਟਰੀ ਸੂਚੀ ਤਿਆਰ ਕੀਤੀ ਜਾਣੀ ਚਾਹੀਦੀ ਹੈ। ਅਜਿਹਾ ਕਰਨ ਨਾਲ ਇਨ੍ਹਾਂ ਸੂਚੀਆਂ ਦੀ ਵਰਤੋਂ ਵਿਚ ਵਾਧਾ ਹੋਵੇਗਾ ਅਤੇ ਪਾਠਕਾਂ ਨੂੰ ਵਧੇਰੇ ਲਾਭ ਪਹੁੰਚੇਗਾ।

8.3.1.2. ਇਸ ਪ੍ਰਕਾਰ ਹੀ ਲੋੜ ਅਨੁਸਾਰ ਅਤੀਤਦਰਸ਼ੀ ਰਾਸ਼ਟਰੀ ਸੂਚੀਆਂ ਤਿਆਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

**8.3.2. ਅੰਤਰ-ਰਾਸ਼ਟਰੀ ਪ੍ਰਲੇਖਨ ਸੂਚੀ :** ਰਾਸ਼ਟਰੀ ਅਤ ਅੰਤਰ-ਰਾਸ਼ਟਰੀ ਪੱਧਰ ਤੇ ਕਈ ਸੰਸਥਾਵਾਂ 'ਭਾਰਤੀ ਵਿੱਦਿਆ' (Indology) ਉਪਰ ਕੰਮ ਕਰ ਰਹੀਆਂ ਹਨ, ਜੋ ਸਮੇਂ ਸਮੇਂ ਪੁਸਤਕਾਂ ਆਦਿ ਪ੍ਰਕਾਸ਼ਿਤ ਕਰਦੀਆਂ ਰਹਿੰਦੀਆਂ ਹਨ। ਭਾਰਤ ਦੀ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨੂੰ ਇਨ੍ਹਾਂ ਪ੍ਰਕਾਸ਼ਨਾਵਾਂ ਦੇ ਆਧਾਰ ਤੇ "ਭਾਰਤੀ ਵਿੱਦਿਆ' ਉਪਰ ਬਾਕਾਇਦਾ ਤੌਰ ਤੇ ਅੰਤਰ-ਰਾਸ਼ਟਰੀ ਪੱਧਰ ਦੀਆਂ ਪ੍ਰਲੇਖਨ ਸੂਚੀਆਂ ਤਿਆਰ ਕਰਨੀਆਂ ਚਾਹੀਦੀਆਂ ਹਨ। ਇਸ ਤੋਂ ਇਲਾਵਾ ਰੰਗਾਨਾਥਨ ਦੇ ਵਿਚਾਰ ਅਨੁਸਾਰ ਭਾਰਤ ਦੀ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨੂੰ ਅੰਤਰ-ਰਾਸ਼ਟਰੀ ਪੱਧਰ ਉਪਰ ਹੋਰਨਾਂ ਲਾਇਬ੍ਰੇਰੀਆਂ ਨਾਲ ਮਿਲ ਕੇ ਇਕ ਦੋ ਵਿਸ਼ਿਆਂ, ਜਿਨ੍ਹਾਂ ਵਿਚ ਪਹਿਲਾਂ ਕੰਮ ਨਾ ਹੋਇਆ ਹੋਵੇ, ਵਿਚ ਵੀ ਅੰਤਰ-ਰਾਸ਼ਟਰੀ ਪ੍ਰਲੇਖਨ ਸੂਚੀ ਤਿਆਰ ਕਰਨ ਦਾ ਕੰਮ ਆਪਣੇ ਹੱਥ ਲੈਣਾ ਚਾਹੀਦਾ ਹੈ।[12]

**8.4. ਲਾਇਬ੍ਰੇਰੀ ਸਹਿਯੋਗ :** ਲਾਇਬ੍ਰੇਰੀ ਸਹਿਯੋਗ ਦੇ ਖੇਤਰ ਵਿਚ ਸਹਿਕਾਰੀ ਵਰਗੀਕਰਣ ਅਤੇ ਸੂਚੀਕਰਣ ਦੇ ਕੰਮਾਂ ਨੂੰ ਅਮਲੀ ਰੂਪ ਦੇਣਾ। ਭਾਰਤ ਵਰਗੇ ਬਹੁ-ਭਾਸ਼ੀ ਦੇਸ਼ ਵਿਚ ਇਹ ਕਾਰਜ ਰਾਜ ਪੱਧਰ ਅਤੇ ਰਾਸ਼ਟਰੀ ਪੱਧਰ ਤੇ ਕੀਤਾ ਜਾਣਾ ਚਾਹੀਦਾ ਹੈ। ਸਥਾਨਕ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਸਾਮੱਗਰੀ ਦਾ ਵਰਗੀਕਰਣ ਅਤੇ ਸੂਚੀਕਰਣ ਰਾਜਕੀ ਕੇਂਦਰੀ

ਲਾਇਬ੍ਰੇਰੀ ਕਰ ਸਕਦੀ ਹੈ, ਜਦ ਕਿ ਸਰਬ-ਹਿੰਦ ਭਾਸ਼ਾਵਾਂ ਵਿਚ ਸਾਮੱਗਰੀ ਦੇ ਵਰਗੀਕਰਣ ਅਤੇ ਸੂਚੀਕਰਣ ਦੀ ਜ਼ਿੰਮੇਵਾਰੀ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਦੀ ਬਣਦੀ ਹੈ। ਇਹ ਸਾਰਾ ਕੰਮ ਪ੍ਰਕਾਸ਼ਕਾਂ ਦੇ ਸਹਿਯੋਗ ਨਾਲ ਆਸਾਨੀ ਨਾਲ ਕੀਤਾ ਜਾ ਸਕਦਾ ਹੈ। ਦੇਸ਼ ਭਰ ਵਿਚ ਅਜਿਹੀ ਵਿਵਸਥਾ ਹੋਣ ਦੇ ਬਾਅਦ ਇਨ੍ਹਾਂ ਕੰਮਾਂ ਤੇ ਹੋਣ ਵਾਲੇ ਖਰਚ ਵਿਚ ਰੰਗਾਨਾਥਨ ਅਨੁਸਾਰ 79% ਦੀ ਬਚਤ ਹੋਵੇਗੀ।

**8.5. ਵਿਸ਼ੇਸ਼ ਪਾਠਕ ਸੇਵਾ** : ਵਿਸ਼ੇਸ਼ ਪਾਠਕ-ਵਰਗ ਲਈ ਲਾਇਬ੍ਰੇਰੀ ਸੇਵਾ ਉਪਲਬਧ ਕਰਨਾ। ਇਸ ਵਿਚ ਹੇਠ ਲਿਖੇ ਪਾਠਕ ਆਉਂਦੇ ਹਨ :

**8.5.1. ਨੇਤਰਹੀਣ ਪਾਠਕ** : ਇਨ੍ਹਾਂ ਲਈ ਰਾਸ਼ਟਰੀ ਲਾਇਬ੍ਰੇਰੀ ਨੂੰ ਹੇਠ ਲਿਖੇ ਕੰਮ ਕਰਨੇ ਚਾਹੀਦੇ ਹਨ :

(ੳ) ਰਾਸ਼ਟਰੀ ਪੱਧਰ ਦੀਆਂ ਭਾਸ਼ਾਵਾਂ ਵਿਚ ਨੇਤਰਹੀਣਾਂ ਵਾਸਤੇ ਬ੍ਰੇਲ ਵਿਚ ਅਤੇ ਟੇਪਾਂ ਦੇ ਰੂਪ ਵਿਚ ਪ੍ਰਕਾਸ਼ਨਾਵਾਂ ਤਿਆਰ ਕਰਨੀਆਂ।

(ਅ) ਨੇਤਰਹੀਣਾਂ ਦੇ ਅਧਿਐਨ ਵਾਸਤੇ ਸਥਾਨਕ ਲਾਇਬ੍ਰੇਰੀਆਂ ਵਿਚ ਅਲਗ ਵਿਵਸਥਾ ਕਰਨੀ।

(ੲ) ਪ੍ਰਾਂਤਕ ਕੇਂਦਰੀ ਲਾਇਬ੍ਰੇਰੀਆਂ ਨੂੰ ਆਪੋ ਆਪਣੇ ਇਲਾਕੇ ਵਿਚ ਨੇਤਰਹੀਣ ਲਾਇਬ੍ਰੇਰੀਆਂ ਸੰਗਠਿਤ ਕਰਨ ਵਿਚ ਸਹਿਯੋਗ ਦੇਣਾ।

(ਸ) ਇਸ ਪਾਠਕ ਵਰਗ ਨੂੰ ਸੰਦਰਭ ਸੇਵਾ, ਸੂਚਨਾ ਸੇਵਾ ਆਦਿ ਪ੍ਰਦਾਨ ਕਰਨਾ। ਭਾਰਤ ਵਿਚ ਦੇਹਰਾਦੂਨ ਵਿਖੇ ਨੇਤਰਹੀਣ ਪਾਠਕਾਂ ਵਾਸਤੇ ਰਾਸ਼ਟਰੀ ਲਾਇਬ੍ਰੇਰੀ ਇਸ ਦਿਸ਼ਾ ਵਿਚ ਕੰਮ ਕਰ ਰਹੀ ਹੈ।

**8.5.2. ਮਲਾਹ ਪਾਠਕ** : ਹਰ ਦੇਸ਼ ਦੇ ਭਿੰਨ ਭਿੰਨ ਬੌਧਿਕ ਪੱਧਰ ਦੇ ਲੱਖਾਂ ਨਾਗਰਿਕ ਜਹਾਜ਼ਰਾਨੀ ਉਦਯੋਗ ਵਿਚ ਕੰਮ ਕਰਦੇ ਹਨ। ਇਨ੍ਹਾਂ ਨੂੰ ਕਈ ਵਾਰ ਮਹੀਨਿਆਂ ਬੱਧੀ ਸਮੁੰਦਰੀ ਜਹਾਜ਼ ਵਿਚ ਯਾਤਰਾ ਕਰਨੀ ਪੈਂਦੀ ਹੈ। ਸਮਾਂ ਠੀਕ ਤਰ੍ਹਾਂ ਬਿਤਾਉਣ ਅਤੇ ਬੌਧਿਕ ਵਿਕਾਸ ਲਈ ਇਨ੍ਹਾਂ ਨੂੰ ਮਨੋਰੰਜਕ, ਗਿਆਨਾਤਮਕ ਅਤੇ ਪ੍ਰੇਰਣਾਤਮਕ ਸਾਹਿਤ ਦੀ ਲੋੜ ਪੈਂਦੀ ਹੈ। ਅਜਿਹੇ ਪਾਠਕ ਵਰਗ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਾਸਤੇ ਰਾਸ਼ਟਰੀ ਲਾਇਬ੍ਰੇਰੀ ਨੂੰ ਦੇਸ਼ ਦੀ ਹਰੇਕ ਬੰਦਰਗਾਹ ਉਪਰ ਮਲਾਹ ਲਾਇਬ੍ਰੇਰੀ ਸਥਾਪਤ ਕਰਨੀ ਚਾਹੀਦੀ ਹੈ। ਜਹਾਜ਼ਾਂ ਵਿਚ ਵੀ ਛੋਟੀ ਲਾਇਬ੍ਰੇਰੀ ਦੀ ਵਿਵਸਥਾ ਕਰਨੀ ਚਾਹੀਦੀ ਹੈ। ਰਾਹ ਵਿਚ ਪੈਂਦੀਆਂ ਵਿਦੇਸ਼ੀ ਬੰਦਰਗਾਹਾਂ ਤੇ ਸਥਾਪਤ ਮਲਾਹ ਲਾਇਬ੍ਰੇਰੀਆਂ ਵਿਚੋਂ ਵਟਾਂਦਰੇ ਉਪਰ ਜਾਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਧੀਨ ਪੁਸਤਕਾਂ ਲੈ ਸਕਣ ਦੀ ਵਿਵਸਥਾ ਵੀ ਹੋਣੀ ਚਾਹੀਦੀ ਹੈ।

**8.5.3. ਵਿਦੇਸ਼ੀ ਪਾਠਕ** : ਅੰਤਰ-ਰਾਸ਼ਟਰੀ ਪੱਧਰ ਤੇ ਮਿੱਤਰ ਦੇਸ਼ਾਂ ਵਿਚ ਸ਼ਾਂਤੀ ਅਤੇ ਸਦਭਾਵਨਾ ਬਣਾਈ ਰੱਖਣ ਵਾਸਤੇ ਦੂਸਰੇ ਦੇਸ਼ਾਂ ਦੀ ਸਭਿਅਤਾ, ਸਭਿਆਚਾਰ, ਸੰਸਕ੍ਰਿਤੀ ਆਦਿ ਵਿਸ਼ਿਆਂ ਨਾਲ ਸੰਬੰਧਤ ਵਿਚਾਰਧਾਰਾਵਾਂ ਤੋਂ ਜਾਣੂੰ ਰਹਿਣਾ ਅਤਿ ਜ਼ਰੂਰੀ ਹੈ। ਅਜਿਹੇ ਗਿਆਨ ਅਤੇ ਸੂਚਨਾ ਨਾਲ ਲੋਕਾਂ ਦੇ ਰਹਿਣ-ਸਹਿਣ, ਵਿਚਾਰ-ਵਿਉਪਾਰ ਆਦਿ ਬਾਰੇ ਪਤਾ ਲਗਣ ਨਾਲ ਬੌਧਿਕ ਪੱਧਰ ਤੇ ਆਦਾਨ-ਪ੍ਰਦਾਨ ਕਾਇਮ ਰਹਿੰਦਾ ਹੈ। ਰਾਸ਼ਟਰੀ ਲਾਇਬ੍ਰੇਰੀ ਰਾਹੀਂ ਇਸ ਕਾਰਜ ਲਈ ਲੋੜੀਂਦੀ ਵਿਵਸਥਾ ਕਰਨਾ ਸਰਕਾਰ ਦਾ ਕੰਮ ਹੈ। ਰਾਸ਼ਟਰੀ ਲਾਇਬ੍ਰੇਰੀ ਵਿਦੇਸ਼ਾਂ ਵਿਚ ਦੂਤਾਵਾਸ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਸਹਾਇਤਾ ਕਰਦੀ ਹੈ। ਦੂਤਾਵਾਸ

ਲਾਇਬ੍ਰੇਰੀਆਂ ਵਿਦੇਸ਼ਾਂ ਵਿਚ ਆਪਣੀਆਂ ਸੇਵਾਵਾਂ ਰਾਹੀਂ ਉੱਥੋਂ ਦੇ ਲੋਕਾਂ ਨੂੰ ਆਪਣੇ ਦੇਸ਼ ਦੀ ਸਭਿਅਤਾ, ਸਾਹਿਤ, ਸਭਿਆਚਾਰ, ਦਰਸ਼ਨ, ਰਾਜਨੀਤਕ, ਆਰਥਕ, ਸਮਾਜਕ, ਵਿਦਿਅਕ, ਵਿਗਿਆਨਕ ਵਿਚਾਰਾਂ ਤੋਂ ਜਾਣੂੰ ਕਰਵਾਉਂਦੀਆਂ ਹਨ। ਇਨ੍ਹਾਂ ਲਾਇਬ੍ਰੇਰੀਆਂ ਦਾ ਪ੍ਰਬੰਧ ਕਰਨ ਵਾਲਾ ਸਟਾਫ਼ ਗੁਣਵਾਨ, ਗਿਆਨਵਾਨ, ਬੁੱਧੀਮਾਨ ਅਤੇ ਯੋਗ ਹੋਣਾ ਚਾਹੀਦਾ ਹੈ। ਪਰ ਦੂਤਾਵਾਸ ਦਾ ਸੂਚਨਾ ਕੇਂਦਰ ਲਾਇਬ੍ਰੇਰੀ ਨਾਲੋਂ ਵੱਖਰਾ ਹੋਣਾ ਚਾਹੀਦਾ ਹੈ ਤਾਂ ਕਿ ਰਾਜਨੀਤਕ ਕੰਮ ਕਰਨ ਵਾਲੇ ਕਰਮਚਾਰੀ ਲਾਇਬ੍ਰੇਰੀ ਵਿਚ ਕੰਮ ਨਾ ਕਰਦੇ ਹੋਣ।

8.6. ਸੰਘ ਸੂਚੀ : ਰਾਸ਼ਟਰੀ ਲਾਇਬ੍ਰੇਰੀ ਦਾ ਇਕ ਮਹੱਤਵਪੂਰਨ ਕਾਰਜ ਸੰਘ ਸੂਚੀ ਤਿਆਰ ਕਰਨਾ ਹੈ, ਜਿਸ ਰਾਹੀਂ ਪਤਾ ਲਗਾਇਆ ਜਾ ਸਕਦਾ ਹੈ ਕਿ ਕਿਸ ਲਾਇਬ੍ਰੇਰੀ ਵਿਚ ਕਿਹੜੀਆਂ ਪੁਸਤਕਾਂ ਉਪਲਬਧ ਹਨ। ਭਾਰਤ ਵੱਡਾ ਦੇਸ਼ ਹੋਣ ਕਰਕੇ ਇਸ ਦਾ ਮਹੱਤਵ ਹੋਰ ਵੱਧ ਜਾਂਦਾ ਹੈ। ਇਸ ਲਈ ਇਥੇ ਸੰਘ ਸੂਚੀਆਂ ਦੀ ਤਿਆਰੀ ਦਾ ਕੰਮ ਹੇਠ ਲਿਖੇ ਅਨੁਸਾਰ ਹੋਣਾ ਚਾਹੀਦਾ ਹੈ :

8.6.1. ਪ੍ਰਾਦੇਸ਼ਿਕ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਸੰਘ ਸੂਚੀ ਦਾ ਸੰਕਲਨ ਪ੍ਰਾਦੇਸ਼ਿਕ ਕੇਂਦਰੀ ਲਾਇਬ੍ਰੇਰੀ ਨੂੰ ਹੀ ਕਰਨਾ ਚਾਹੀਦਾ ਹੈ।

8.6.2. ਸਰਬ-ਹਿੰਦ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਸੰਘ ਸੂਚੀ ਦੀ ਤਿਆਰੀ ਰਾਸ਼ਟਰੀ ਲਾਇਬ੍ਰੇਰੀ ਨੂੰ ਕਰਨੀ ਚਾਹੀਦੀ ਹੈ।

8.6.3. ਗਿਆਨ ਦੇ ਮੁੱਖ ਵਿਸ਼ਿਆਂ ਵਿਚ ਪ੍ਰਕਾਸ਼ਿਤ ਰਸਾਲਿਆਂ ਦੀ ਸੰਘ ਸੂਚੀ ਸੰਬੰਧਤ ਕੰਮ ਵਿਸ਼ਿਆਂ ਦੇ ਪ੍ਰਲੇਖਨ ਕੇਂਦਰਾਂ ਨੂੰ ਕਰਨਾ ਚਾਹੀਦਾ ਹੈ, ਜਿਸ ਤਰ੍ਹਾਂ ਕਿ ਵਿਗਿਆਨਕ ਰਸਾਲਿਆਂ ਦੀ ਸੰਘ ਸੂਚੀ ਨਿਸਕੇਅਰ (NISCAIR), ਨਵੀਂ ਦਿੱਲੀ ਕਰਦਾ ਹੈ, ਸਮਾਜ ਵਿਗਿਆਨ ਦੇ ਰਸਾਲਿਆਂ ਦੀ ਸੰਘ ਸੂਚੀ ਨਾਸਡਾਕ (NASSDOC), ਨਵੀਂ ਦਿੱਲੀ ਕਰਦਾ ਹੈ। ਅਮਰੀਕਾ ਦੀ ਰਾਸ਼ਟਰੀ ਲਾਇਬ੍ਰੇਰੀ, ਲਾਇਬ੍ਰੇਰੀ ਆਫ਼ ਕਾਂਗਰਸ, ਨੇ ਪੁਸਤਕਾਂ ਦੀਆਂ ਸੰਘ ਸੂਚੀਆਂ ਤਿਆਰ ਕੀਤੀਆਂ ਹਨ। ਹੋਰ ਦੇਸ਼ਾਂ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਵੀ ਅਜਿਹੀਆਂ ਸੰਘ ਸੂਚੀਆਂ ਸੰਕਲਿਤ ਕਰਦੀਆਂ ਰਹਿੰਦੀਆਂ ਹਨ। ਇਸ ਕਾਰਜ ਵਿਚ, ਖ਼ਾਸ ਕਰ ਭਾਰਤ ਵਿਚ, ਹੋਰ ਤੇਜ਼ੀ ਲਿਆਉਣ ਦੀ ਲੋੜ ਹੈ।

8.7. ਅੰਤਰ-ਲਾਇਬ੍ਰੇਰੀ ਉਧਾਰ ਸੇਵਾ : ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਕਰਤੱਵ ਵੀ ਇਸ ਲਾਇਬ੍ਰੇਰੀ ਨੂੰ ਨਿਭਾਉਣਾ ਚਾਹੀਦਾ ਹੈ। ਰਾਸ਼ਟਰੀ ਪੱਧਰ ਤੇ ਪ੍ਰਾਦੇਸ਼ਿਕ ਕੇਂਦਰੀ ਲਾਇਬ੍ਰੇਰੀਆਂ ਰਾਹੀਂ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਵਿਦੇਸ਼ਾਂ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਰਾਹੀਂ ਪੁਸਤਕਾਂ ਅੰਤਰ-ਲਾਇਬ੍ਰੇਰੀ ਉਧਾਰ ਲੈਣ ਦੇਣ ਦਾ ਕੰਮ ਕਰਨਾ ਚਾਹੀਦਾ ਹੈ। ਅੰਤਰ-ਰਾਜੀ ਪੱਧਰ ਤੇ ਅਜਿਹਾ ਕੰਮ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਕਰ ਸਕਦੀ ਹੈ। ਅੰਤਰ-ਰਾਸ਼ਟਰੀ ਪੱਧਰ ਤੋਂ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਰਾਹੀਂ ਉਧਾਰ ਸਾਮੱਗਰੀ ਪ੍ਰਾਪਤ ਕਰਨੀ ਚਾਹੀਦੀ ਹੈ।

8.8. ਸੂਚਨਾ ਸੇਵਾ : ਜਿਨ੍ਹਾਂ ਨਾਗਰਿਕਾਂ ਨੂੰ ਸਥਾਨਕ ਅਤੇ ਖੇਤਰੀ ਪੱਧਰ ਤੇ ਸੰਦਰਭ ਅਤੇ ਸੂਚਨਾ ਸੇਵਾ ਪ੍ਰਾਪਤ ਨਹੀਂ ਹੁੰਦੀ, ਮੰਗ ਕੀਤੇ ਜਾਣ ਉਪਰਾਂਤ ਮੁਹੱਈਆ ਕਰਨੀ ਚਾਹੀਦੀ ਹੈ। ਅੰਤਰ-ਰਾਸ਼ਟਰੀ ਪੱਧਰ ਤੇ ਵਿਦੇਸ਼ੀ ਲਾਇਬ੍ਰੇਰੀਆਂ, ਸੰਸਥਾਵਾਂ, ਸਰਕਾਰ, ਆਦਿ ਨੂੰ ਲੋੜੀਂਦੀ

ਸੂਚਨਾ ਪ੍ਰਦਾਨ ਕਰਨਾ ਇਸ ਲਾਇਬ੍ਰੇਰੀ ਦਾ ਕੰਮ ਹੈ। ਇਸ ਕਾਰਜ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਵਾਸਤੇ ਲਾਇਬ੍ਰੇਰੀ ਵਿਚ ਵਿਦਵਾਨ ਅਤੇ ਵਿਸ਼ੇਸ਼ੱਗ ਸੰਦਰਭ ਲਾਇਬ੍ਰੇਰੀਅਨ ਜ਼ਰੂਰੀ ਹਨ। ਭਿੰਨ ਭਿੰਨ ਵਿਸ਼ਿਆਂ ਉਪਰ ਮੰਗ ਅਨੁਸਾਰ ਪੁਸਤਕ-ਸੂਚੀਆਂ ਅਤੇ ਪ੍ਰਲੇਖਨ ਸੂਚੀਆਂ ਤਿਆਰ ਕਰਨੀਆਂ ਚਾਹੀਦੀਆਂ ਹਨ। ਰੂਸ ਵਿਚ ਪਾਠਕਾਂ ਲਈ ਜਿਤਨੀਆਂ ਪੁਸਤਕ ਸੂਚੀਆਂ ਤਿਆਰ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਦੀ ਇਕ ਪ੍ਰਤੀ ਲੈਨਿਨ ਸਟੇਟ ਲਾਇਬ੍ਰੇਰੀ ਵਿਚ ਭੇਜੀ ਜਾਂਦੀ ਹੈ।

**8.9. ਤਾਲਮੇਲ** : ਦੇਸ਼ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਹੋਣ ਦੇ ਨਾਤੇ ਹਰ ਪੱਧਰ ਤੇ ਰਾਸ਼ਟਰੀ ਪ੍ਰਗਤੀ ਅਤੇ ਖ਼ੱਰਚ ਦਾ ਧਿਆਨ ਰਖਦੇ ਹੋਏ ਸਾਰੀਆਂ ਲਾਇਬ੍ਰੇਰੀਆਂ ਦੇ ਕਾਰਜਾਂ ਵਿਚ ਤਾਲਮੇਲ ਅਤੇ ਇਕਸੁਰਤਾ ਬਣਾਉਣੀ ਚਾਹੀਦੀ ਹੈ। ਰਾਜ ਪੱਧਰ ਤੇ ਇਹ ਕਾਰਜ ਰਾਜ ਕੇਂਦਰੀ ਲਾਇਬ੍ਰੇਰੀ ਅਤੇ ਰਾਸ਼ਟਰੀ ਪੱਧਰ ਤੇ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨੂੰ ਕਰਨਾ ਚਾਹੀਦਾ ਹੈ। ਇਸ ਨੂੰ ਹੇਠ ਲਿਖੇ ਅਨੁਸਾਰ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਜਾ ਸਕਦਾ ਹੈ :

(ੳ) ਸਮੇਂ ਸਮੇਂ ਵਿਵਸਾਇਕ ਸੈਮੀਨਾਰ, ਕਾਨਫ੍ਰੰਸਾਂ, ਬੈਠਕਾਂ ਦਾ ਆਯੋਜਨ ਕਰਨਾ;

(ਅ) ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਉਪਰ ਚਲ ਰਹੇ ਖੋਜ ਕਾਰਜਾਂ ਬਾਰੇ ਨਵੀਨਤਮ ਜਾਣਕਾਰੀ ਪ੍ਰਦਾਨ ਕਰਨ ਵਾਸਤੇ ਇਕ ਰਸਾਲਾ ਪ੍ਰਕਾਸ਼ਿਤ ਕਰਨਾ;

(ੲ) ਲੋੜ ਅਨੁਸਾਰ ਦੇਸ਼ ਦੀਆਂ ਹੋਰ ਲਾਇਬ੍ਰੇਰੀਆਂ ਦੇ ਸੰਗਠਨ ਵਾਸਤੇ ਵਿਸ਼ੇਸ਼ੱਗ ਭੇਜਣਾ;

(ਸ) ਸਮੇਂ ਸਮੇਂ ਲਾਇਬ੍ਰੇਰੀਅਨਸ਼ਿਪ ਦੀਆਂ ਨਵੀਨ ਪ੍ਰਣਾਲੀਆਂ ਅਤੇ ਪੱਧਤੀਆਂ ਤੋਂ ਜਾਣੂ ਕਰਵਾਉਣ ਖਾਤਰ ਰੀਫ੍ਰੈਸ਼ਰ ਕਰਵਾਉਣੇ; ਅਤੇ।

(ਹ) ਲੋੜੀਂਦੀਆਂ ਸੰਦਰਭ ਪੁਸਤਕਾਂ ਪ੍ਰਕਾਸ਼ਿਤ ਕਰਨਾ।

**8.10. ਨਵੇਂ ਮਾਧਿਅਮ** : ਗਿਆਨ ਦਾ ਖੇਤਰ ਹਰ ਰੋਜ਼ ਵਧਣ ਕਰਕੇ ਨਾ ਕੇਵਲ ਨਵੇਂ ਵਿਸ਼ਿਆਂ ਦਾ ਵਿਕਾਸ ਹੁੰਦਾ ਹੈ, ਸਗੋਂ ਮਾਧਿਅਮ ਵੀ ਬਦਲਦੇ ਜਾ ਰਹੇ ਹਨ। ਨਵੀਨ ਗਿਆਨ ਸੰਬੰਧੀ ਹੋਏ ਵਿਕਾਸ ਬਾਰੇ ਜਾਣਕਾਰੀ ਹਾਸਲ ਕਰਨ ਵਾਸਤੇ ਨਵੇਂ ਮਾਧਿਅਮ ਜਿਵੇਂ ਫ਼ਿਲਮਾਂ, ਲਘੂ ਕਾਰਡ, ਟੇਪਾਂ, ਕੰਪਿਊਟਰ ਡਿਸਕਾਂ, ਆਦਿ ਦੇ ਸੰਗਠਨ ਵਾਸਤੇ ਵਰਗੀਕਰਣ, ਸੂਚੀਕਰਣ, ਪ੍ਰਮਾਣੀਕਰਣ ਆਦਿ ਦਾ ਲੋੜ ਅਨੁਸਾਰ ਵਿਕਾਸ ਕਰਨਾ ਚਾਹੀਦਾ ਹੈ। ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਇਸ ਪਾਸੇ ਧਿਆਨ ਦੇ ਕੇ ਨਵੀਆਂ ਲੀਹਾਂ ਸਥਾਪਤ ਕਰਕੇ ਰਾਸ਼ਟਰੀ ਅਤੇ ਰਾਜ ਪੱਧਰ ਤੇ ਇਕਸਾਰਤਾ ਅਤੇ ਸਮਾਨਤਾ ਬਣਾਈ ਜਾ ਸਕਦੀ ਹੈ।

**8.11. ਪੜ੍ਹਨ ਸਹੂਲਤਾਂ** : ਵੱਡੀ ਲਾਇਬ੍ਰੇਰੀ ਹੋਣ ਕਰਕੇ ਦੂਰੋਂ ਦੂਰੋਂ ਪਾਠਕ ਆਉਂਦੇ ਹਨ, ਸੋ ਸਥਾਨਕ ਪਾਠਕਾਂ ਨੂੰ ਪੁਸਤਕਾਂ ਘਰ ਲੈ ਜਾਣ ਦੀ ਆਗਿਆ ਨਹੀਂ ਦੇਣੀ ਚਾਹੀਦੀ। ਉਨ੍ਹਾਂ ਲਈ ਲਾਇਬ੍ਰੇਰੀ ਵਿਚ ਬੈਠ ਕੇ ਅਧਿਐਨ ਕਰਨ ਲਈ ਲੋੜੀਂਦੀਆਂ ਸਹੂਲਤਾਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ।

## 9. ਸੰਗਠਨ

ਰਾਸ਼ਟਰੀ ਲਾਇਬ੍ਰੇਰੀ ਦਾ ਸੰਗਠਨਾਤਮਕ ਢਾਂਚਾ ਉਸ ਦੇ ਕਰਤੱਵਾਂ ਅਤੇ ਮਨੋਰਥਾਂ ਅਨੁਸਾਰ ਭਿੰਨ ਭਿੰਨ ਹੋ ਸਕਦਾ ਹੈ। ਰੰਗਾਨਾਥਨ[16] ਨੇ ਉਪਰੋਕਤ ਕਰਤੱਵਾਂ ਨੂੰ ਮੁੱਖ ਰਖ ਕੇ ਇਸ ਦੇ ਸੰਗਠਨਾਤਮਕ ਢਾਂਚੇ ਨੂੰ ਹੇਠ ਲਿਖੇ ਭਾਗਾਂ ਵਿਚ ਵੰਡਿਆ ਹੈ :

| ਵਿਭਾਗ | | ਕਾਰਜ |
|---|---|---|
| 1. | ਗ੍ਰਹਿ | ਸਥਾਨਕ ਸੇਵਾ |
| 2. | ਕਾਪੀ ਰਾਈਟ ਦਾ ਰਾਸ਼ਟਰੀ ਬਿਊਰੋ | ਦੇਸ਼ ਦੇ ਪ੍ਰਕਾਸ਼ਨਾਂ ਦਾ ਸੰਗ੍ਰਹਿ ਕਰਨਾ |
| 3. | ਅੰਤਰ-ਰਾਸ਼ਟਰੀ ਪੁਸਤਕ ਵਟਾਂਦਰੇ ਦਾ ਰਾਸ਼ਟਰੀ ਬਿਊਰੋ | ਪੁਸਤਕ ਵਟਾਂਦਰੇ ਦਾ ਕੰਮ |
| 4. | ਰਾਸ਼ਟਰੀ ਨੇਤਰਹੀਣ ਲਾਇਬ੍ਰੇਰੀ | ਸੰਗਠਨ ਅਤੇ ਪ੍ਰਬੰਧ |
| 5. | ਸੰਪਰਕ ਲਾਇਬ੍ਰੇਰੀਆਂ | ਸੰਗਠਨ ਅਤੇ ਪ੍ਰਬੰਧ |
| 6. | ਮਲਾਹ ਲਾਇਬ੍ਰੇਰੀਆਂ | ਸੰਗਠਨ ਅਤੇ ਪ੍ਰਬੰਧ |
| 7. | ਅੰਤਰ ਲਾਇਬ੍ਰੇਰੀ ਉਧਾਰ ਸੇਵਾ ਦਾ ਰਾਸ਼ਟਰੀ ਬਿਊਰੋ | ਪੁਸਤਕਾਂ ਦਾ ਆਦਾਨ-ਪ੍ਰਦਾਨ |
| 8. | ਸੰਦਰਭ ਸੇਵਾ ਦਾ ਰਾਸ਼ਟਰੀ ਬਿਊਰੋ | ਸੰਕਲਨ ਅਤੇ ਤਿਆਰੀ |
| 9. | ਤਕਨੀਕੀ ਸੇਵਾ ਦਾ ਰਾਸ਼ਟਰੀ ਬਿਊਰੋ | ਸਹਿਕਾਰੀ ਵਰਗੀਕਰਣ ਅਤੇ ਸੂਚੀਕਰਣ ਸੰਬੰਧੀ ਕੰਮ |
| 10. | ਰਾਸ਼ਟਰੀ ਲਾਇਬ੍ਰੇਰੀ ਸਕੱਤਰੇਤ | ਵਿਵਧ ਕਾਰਜ |

**10. ਰਾਸ਼ਟਰੀ ਲਾਇਬ੍ਰੇਰੀਅਨ ਦੇ ਕਾਰਜ**

ਰਾਸ਼ਟਰੀ ਲਾਇਬ੍ਰੇਰੀ ਦੇ ਉਪਰੋਕਤ ਚਰਚਿਤ ਕਰਤੱਵਾਂ ਅਤੇ ਇਸ ਦੇ ਸੰਗਠਨਾਤਮਕ ਢਾਂਚੇ ਨੂੰ ਸਾਹਮਣੇ ਰਖਦੇ ਹੋਏ ਇਸ ਦੇ ਲਾਇਬ੍ਰੇਰੀਅਨ ਦੀ ਜ਼ਿੰਮੇਵਾਰੀ ਬਹੁਤ ਵੱਡੀ ਬਣ ਜਾਂਦੀ ਹੈ। ਲਾਇਬ੍ਰੇਰੀਅਨ ਲਾਇਬ੍ਰੇਰੀ ਦਾ ਨਿਰਮਾਤਾ, ਪ੍ਰੇਰਣਾ ਸ੍ਰੋਤ ਅਤੇ ਲੀਡਰ ਹੁੰਦਾ ਹੈ ਕਿਉਂਕਿ ਉਸ ਨੇ ਸਾਰੇ ਕਰਤੱਵਾਂ ਨੂੰ ਅਮਲ ਵਿਚ ਲਿਆਉਣ ਲਈ ਕਿਫ਼ਾਇਤ ਨਾਲ ਕੰਮ ਕਰਨਾ ਹੈ। ਰਾਸ਼ਟਰੀ ਲਾਇਬ੍ਰੇਰੀ ਕਮੇਟੀ ਅਤੇ ਆਪਣੇ ਸਾਥੀ ਕਰਮਚਾਰੀਆਂ ਦੀ ਮਦਦ ਨਾਲ ਉਹ ਆਪਣੀ ਜ਼ਿੰਮੇਵਾਰੀ ਨਿਭਾਉਂਦਾ ਹੈ। ਇਸ ਦੇ ਕਾਰਜ ਹੇਠ ਲਿਖੇ ਅਨੁਸਾਰ ਹੁੰਦੇ ਹਨ :

10.1. ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਦਾ ਪ੍ਰਬੰਧ ਕਰਨਾ।

10.2. ਕਾਪੀ ਰਾਈਟ ਕਾਨੂੰਨ ਨਾਲ ਸੰਬੰਧਤ ਸਾਰੀਆਂ ਗੱਲਾਂ ਦਾ ਨਿਰੀਖਣ, ਨਿਯੰਤਰਣ ਅਤੇ ਹਿਦਾਇਤ, ਸਾਮੱਗਰੀ ਦੀ ਸੰਭਾਲ ਅਤੇ ਵਰਤੋਂ ਕਰਨ ਦਾ ਪ੍ਰਬੰਧ ਕਰਨਾ। ਭਾਰਤ ਵਿਚ Delivery of Books and Newspapers (Public Libraries) Act ਅਧੀਨ ਦੇਸ਼ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਮੁਫ਼ਤ ਪ੍ਰਤੀ ਪ੍ਰਾਪਤ ਕਰਨਾ ਅਤੇ ਇਨ੍ਹਾਂ ਦੀ ਵਰਤੋਂ ਵਧਾਉਣਾ। ਇਸ ਕਾਨੂੰਨ ਅਧੀਨ ਜਿਨ੍ਹਾਂ ਲਾਇਬ੍ਰੇਰੀਆਂ ਵਿਚ ਹਰ ਪ੍ਰਕਾਸ਼ਨਾਂ ਦੀ ਇਕ ਇਕ ਪ੍ਰਤੀ ਮੁਫ਼ਤ ਭੇਜਣੀ ਹੁੰਦੀ ਹੈ: ਰਾਸ਼ਟਰੀ ਲਾਇਬ੍ਰੇਰੀ ਕਲਕੱਤਾ, ਰਾਸ਼ਟਰੀ ਰੈਫ਼ਰੈਂਸ ਲਾਇਬ੍ਰੇਰੀ ਕਲਕੱਤਾ, ਰਾਇਲ ਏਸ਼ਿਆਟਿਕ ਸੋਸਾਇਟੀ ਲਾਇਬ੍ਰੇਰੀ, ਬੰਬਈ, ਕਾਨੇਮਾਰਾ ਲੋਕ ਲਾਇਬ੍ਰੇਰੀ ਮਦਰਾਸ ਅਤੇ ਦਿੱਲੀ ਪਬਲਿਕ ਲਾਇਬ੍ਰੇਰੀ, ਦਿੱਲੀ।

10.3. ਭਾਰਤ ਵਿਚ ਹੋਰ ਕੇਂਦਰੀ ਲਾਇਬ੍ਰੇਰੀਆਂ ਦਾ ਪ੍ਰਬੰਧ ਕਰਨਾ, ਮਲਾਹਾਂ ਲਈ ਲਾਇਬ੍ਰੇਰੀਆਂ ਦਾ ਸੰਗਠਨ ਆਦਿ ਕਰਨਾ।

10.4. ਸਾਰੀਆਂ ਤਕਨੀਕੀ ਪ੍ਰਕ੍ਰਿਆਵਾਂ ਜਿਵੇਂ ਸੰਗ੍ਰਹਿਣ, ਸੂਚੀਕਰਣ, ਆਦਿ ਵਿਚ ਤਾਲਮੇਲ ਪੈਦਾ ਕਰਕੇ ਸਾਰੇ ਵਿਭਾਗਾਂ ਦਾ ਕੰਮ ਸਮੁੱਚੇ ਤੌਰ ਤੇ ਕਰਨਾ।

10.5. ਪੁਰਾਣੀ ਅਤੇ ਘੱਟ ਵਰਤੋਂ ਵਿਚ ਆਉਣ ਵਾਲੀ ਸਾਮੱਗਰੀ ਵਾਸਤੇ ਅਲੱਗ ਤੌਰ ਤੇ ਰਿਪਾਜ਼ਿਟਰੀ/ਡਾਰਮਿਟਰੀ ਲਾਇਬ੍ਰੇਰੀ ਤਿਆਰ ਕਰਨਾ ਤਾਂ ਜੋ ਜੇ ਕੋਈ ਵਿਦਵਾਨ ਵਰਤਣਾ ਚਾਹੇ ਤਾਂ ਉਪਲਬਧ ਹੋਣ। ਅਜਿਹੀਆਂ ਡਾਰਮਿਟਰੀ ਲਾਇਬ੍ਰੇਰੀਆਂ ਰਾਜ ਪੱਧਰ ਤੇ ਵੀ ਸਥਾਪਤ ਕੀਤੀਆਂ ਜਾ ਸਕਦੀਆਂ ਹਨ।

10.6. ਰਾਸ਼ਟਰੀ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਮਦਦ ਕਰਨਾ, ਇਸ ਨੂੰ ਸਮੇਂ ਸਮੇਂ ਸਾਲਾਨਾ ਰਿਪੋਰਟ ਪੇਸ਼ ਕਰਨਾ ਅਤੇ ਲਾਇਬ੍ਰੇਰੀ ਗਤੀਵਿਧੀਆਂ ਅਤੇ ਪ੍ਰਾਪਤੀਆਂ ਦਾ ਬਿਉਰਾ ਰਖਣਾ।

10.7. ਲਾਇਬ੍ਰੇਰੀ ਸੇਵਾਵਾਂ ਅਤੇ ਸਾਧਨਾਂ ਦੀ ਉੱਨਤੀ ਅਤੇ ਵਿਕਾਸ ਗੋਸ਼ਟੀਆਂ ਵਿਚ ਹਿੱਸਾ ਲੈਣਾ।

10.8. ਅੰਤਰ-ਰਾਸ਼ਟਰੀ ਪੱਧਰ ਤੇ ਸੈਮੀਨਾਰ ਜਾਂ ਕਾਨਫ੍ਰੰਸ ਵਿਚ ਰਾਸ਼ਟਰੀ ਲਾਇਬ੍ਰੇਰੀ ਵਲੋਂ ਚਰਚਾ ਕਰਨਾ ਅਤੇ ਇਸ ਦੀਆਂ ਗਤੀਵਿਧੀਆਂ ਬਾਰੇ ਜਾਣੂੰ ਕਰਵਾਉਣਾ।

10.9. ਕਰਮਚਾਰੀਆਂ ਦੇ ਵਿਵਸਾਇਕ ਵਿਕਾਸ ਵਾਸਤੇ ਲੋੜੀਂਦੇ ਕੰਮ ਕਰਨਾ।

10.10. ਹੋਰ ਅਨੇਕਾਂ ਕੰਮ ਕਰਨੇ ਜੋ ਇਨ੍ਹਾਂ ਵਿਚ ਸ਼ਾਮਲ ਨਹੀਂ ਹੋ ਸਕੇ।

ਇਸ ਪ੍ਰਕਾਰ ਇਹ ਸਪਸ਼ਟ ਹੈ ਕਿ ਇਸ ਉਚੀ ਪਦਵੀ ਉਪਰ ਵਿਦਵਾਨ ਅਤੇ ਯੋਗ ਵਿਅਕਤੀ ਸ਼ੋਭਾ ਦਿੰਦੇ ਹਨ ਕਿਉਂਕਿ ਉਨ੍ਹਾਂ ਦੇ ਨਾਲ ਜੁੜੀ ਹੋਈ ਹੈ ਦੇਸ਼ ਅਤੇ ਵਿਵਸਾਏ ਦੀ ਸ਼ੋਭਾ।

**11. ਨਵੀਆਂ ਦਿਸ਼ਾਵਾਂ**

ਪਿਛਲੇ ਕੁਝ ਸਾਲਾਂ ਵਿਚ ਰਾਸ਼ਟਰੀ ਲਾਇਬ੍ਰੇਰੀ ਦੇ ਖੇਤਰ ਵਿਚ ਅੰਤਰ-ਰਾਸ਼ਟਰੀ ਪੱਧਰ ਤੇ ਵਿਚਾਰ ਵਟਾਂਦਰਾ ਅਤੇ ਚਰਚਾ ਕੀਤੀ ਗਈ ਹੈ। ਫਲਸਰੂਪ ਰਾਸ਼ਟਰੀ ਲਾਇਬ੍ਰੇਰੀ ਨਵੀਆਂ ਦਿਸ਼ਾਵਾਂ ਵੱਲ ਕਦਮ ਚੁੱਕਣ ਲਗ ਪਈ ਹੈ।

11.1. ਰਾਸ਼ਟਰੀ ਲਾਇਬ੍ਰੇਰੀ ਅਜੋਕੇ ਸਮੇਂ ਵਿਚ ਇਕ ਪ੍ਰਣਾਲੀ ਹੈ, ਢਾਂਚਾ ਹੈ, ਸਿਸਟਮ ਹੈ ਜੋ ਰਾਸ਼ਟਰੀ ਪੱਧਰ ਤੇ ਕੰਮ ਕਰ ਰਿਹਾ ਹੈ। ਇਸ ਨਾਲ ਦੇਸ਼ ਦਾ ਲਾਇਬ੍ਰੇਰੀ ਢਾਂਚਾ ਜਾਂ ਪ੍ਰਣਾਲੀ ਸਮੁੱਚੇ ਤੌਰ ਤੇ ਵਿਕਾਸ ਵੱਲ ਵਧੇਰੇ ਨਿੱਗਰ ਕਦਮ ਚੁੱਕਣ ਸਦਕਾ ਪਾਠਕਾਂ ਦੀਆਂ ਲੋੜਾਂ ਦੀ ਪੂਰਤੀ ਹੋ ਸਕੇਗੀ।

11.2. ਲਾਇਬ੍ਰੇਰੀ ਸੇਵਾ ਖੇਤਰ ਵਿਚ ਇਸ ਨੂੰ ਪ੍ਰਮੁਖ ਰਾਸ਼ਟਰੀ ਪ੍ਰਣਾਲੀ ਬਣਾਉਣ ਵਲ ਵਿਦਵਾਨਾਂ, ਲਾਇਬ੍ਰੇਰੀਅਨਾਂ ਅਤੇ ਲਾਇਬ੍ਰੇਰੀ ਵਿਗਿਆਨੀਆਂ ਵਲੋਂ ਨਿੱਗਰ ਕਦਮ ਚੁੱਕੇ ਗਏ ਹਨ। ਇਨ੍ਹਾਂ ਸੇਵਾਵਾਂ ਨੂੰ ਇਕ ਪ੍ਰਣਾਲੀ ਵਿਚ ਰਖਣ ਨਾਲ ਸਾਰਾ ਦੇਸ਼ ਇਕਾਈ ਹੋ ਸਕਦਾ ਹੈ।

11.3. ਰਾਸ਼ਟਰੀ ਲਾਇਬ੍ਰੇਰੀ ਲਈ ਅੰਤਰ-ਰਾਸ਼ਟਰੀ ਪੱਧਰ 'ਤੇ ਭਾਈਚਾਰਾ ਅਤੇ ਸਹਿਯੋਗ ਦੀ ਭਾਵਨਾ ਵਿਚ ਵਾਧਾ ਕਰਨ ਲਈ ਉੱਦਮ ਅਤੇ ਉਪਰਾਲੇ ਕੀਤੇ ਗਏ ਹਨ। ਯੂਨੇਸਕੋ ਨਾਟਿਸ ਅਤੇ ਯੂਨੀਸਿਸਟ ਵਰਗੇ ਪ੍ਰੋਗਰਾਮਾਂ ਉਪਰ ਅਮਲ ਕਰ ਰਹੀ ਹੈ। ਅਨੇਕਾਂ ਦੇਸ਼ਾਂ ਵਿਚ ਇਨ੍ਹਾਂ ਲੀਹਾਂ ਉਪਰ ਰਾਸ਼ਟਰੀ ਲਾਇਬ੍ਰੇਰੀਆਂ ਦਾ ਸੰਗਠਨ ਕੀਤਾ ਗਿਆ ਹੈ।

11.4. ਅੰਤਰ-ਰਾਸ਼ਟਰੀ ਭਾਈਚਾਰੇ ਨੂੰ ਹੋਰ ਮਜ਼ਬੂਤੀ ਦੇਣ ਲਈ ਨਵੀਂ ਤਕਨਾਲੋਜੀ ਦਾ

ਸਹਾਰਾ ਲੈਂਦੇ ਹੋਏ ਬਰਤਾਨੀਆ ਅਤੇ ਅਮਰੀਕਾ ਵਿਚਕਾਰ ਮਾਰਕ ਡਾਟਾਬੇਸ (MARC Database) ਤਿਆਰ ਕੀਤੇ ਗਏ ਹਨ ਜੋ ਕੰਪਿਊਟਰ ਰਾਹੀਂ ਵਰਤੋਂ ਵਿਚ ਲਿਆਂਦੇ ਜਾ ਸਕਦੇ ਹਨ। ਯੂਰੋਪ ਦੀਆਂ ਕੁਝ ਲਾਇਬ੍ਰੇਰੀਆਂ ਨੂੰ ਸੈਟੇਲਾਈਟ ਰਾਹੀਂ ਜੋੜ ਕੇ ਸਾਮੱਗਰੀ ਦਾ ਆਦਾਨ-ਪ੍ਰਦਾਨ ਤਤਕਾਲ ਸੰਭਵ ਕਰ ਲਿਆ ਹੈ।

11.5. ਭਿੰਨ ਭਿੰਨ ਦੇਸ਼ਾਂ ਵਿਚ ਵਿਕਸਿਤ ਵਿਸ਼ਵ ਸੂਚਨਾ ਪ੍ਰਣਾਲੀਆਂ ਆਪਣਾ ਅਸਰ ਰਾਸ਼ਟਰੀ ਲਾਇਬ੍ਰੇਰੀਆਂ ਉਪਰ ਛੱਡ ਰਹੀਆਂ ਹਨ। ਇਸ ਸੁਖਾਵੇਂ ਵਿਕਾਸ ਨਾਲ ਅਸੰਤੁਲਨ ਘੱਟਣਗੇ, ਲੋਕਾਂ ਦੇ ਸਮਾਜਕ, ਸਭਿਆਚਾਰਕ ਭੇਦ ਦੂਰ ਹੋਣਗੇ ਅਤੇ ਦੇਸ਼ ਵਿਦੇਸ਼ ਦੇ ਨਾਗਰਿਕ ਸੂਚਨਾ ਪੱਖੋਂ ਅਮੀਰ ਹੋ ਕੇ ਆਪਣੇ ਦੇਸ਼ ਨੂੰ ਉੱਨਤੀ ਦੇ ਰਾਹ ਤੇ ਹੋਰ ਅੱਗੇ, ਹੋਰ ਅੱਗੇ ਲਿਜਾ ਸਕਣ ਦੇ ਸਮਰੱਥ ਹੋਣਗੇ।

## ਹਵਾਲੇ


1. Natalia Tyulina, "National Libraries", Translated from the Russian by Rosalind Kent, In: *Encyclopeadia of Library and Information Science,* Kent, Allen and others (Eds.), New York : Marcel Dekker, 1976, Vol. 19: 94-113.
2. Ibid.
3. S.R.Ranganathan, *Library Development Plan-a Thirty Year Programme,* Delhi : University of Delhi, 1950.
4. M.B.Line and J.Line, *National Libraries*, London : ASLIB, 1990.
5. F.C.Francis, "The Organisation of National Libraries", In : *National Libraries ; Their Problems and Prospects : Symposium on National Libraries in Europe*, Vienna, 8-27 Sept. 1958, by UNESO, Paris : UNESCO, 1960, pp. 21-26.
6. Ranganathan, op.cit.
7. Natalia Tyulina, op.cit.
8. C.M.Goodrum, "National Libraries" In : *ALA World Encyclopeadia of Library and Information Service*, Chicago; ALA, 1980.
9. Edward Dudley, ed., *The Development of National Library and Information Services :* Papers given at the First Library Association International Workshop, London, 1981, London : Library Association, 1983.

10. Alexander Wilson, "Problems in Determining the Role and Function of the National Library as Part of Library and Information Service Development", In : Dudley, Ibid.
11. K.W.Humphreys, "National Library Functions" *UNESCO Bulletin for Libraries* 20 (4) 1966 : 158-169.
12. Ranganathan, op.cit.
13. Ibid.

ਅਧਿਆਏ 11

# ਇੱਕੀਵੀਂ ਸਦੀ ਦੀਆਂ ਲਾਇਬ੍ਰੇਰੀਆਂ

ਇਸ ਅਧਿਆਏ ਵਿਚ ਅਸੀਂ ਇੱਕੀਵੀਂ ਸਦੀ ਦੀਆਂ ਕੁਝ ਲਾਇਬ੍ਰੇਰੀਆਂ ਬਾਰੇ ਚਰਚਾ ਕਰਾਂਗੇ।

## 1. ਆਟੋਮੇਟਡ ਲਾਇਬ੍ਰੇਰੀ

### 1.1. ਭੂਮਿਕਾ

ਕੰਮ-ਕਾਰ ਕਰਨ ਦੀ ਸਵੈ-ਚਾਲਕ ਪ੍ਰਣਾਲੀ ਨੂੰ ਆਟੋਮੇਸ਼ਨ ਕਹਿੰਦੇ ਹਨ। ਸਵੈਚਲਣ ਜਾਂ ਆਟੋਮੇਸ਼ਨ ਦੀ ਵਰਤੋਂ ਪਹਿਲਾਂ ਇੰਜੀਨੀਅਰਿੰਗ ਉਦਯੋਗ ਵਿਚ ਸ਼ੁਰੂ ਹੋਈ। ਡੀ.ਐਸ.ਹਾਰਡਰ ਨੇ ਇਸ ਨੂੰ ਕੁਝ ਇਸ ਤਰ੍ਹਾਂ ਪਰਿਭਾਸ਼ਤ ਕੀਤਾ: ਇਹ ਇੰਜੀਨੀਅਰਿੰਗ ਉਦਯੋਗ ਸੰਬੰਧੀ ਉਤਪਾਦਨ ਪ੍ਰਕ੍ਰਿਆ ਵਿਚਲੇ ਭਾਗਾਂ ਦਾ ਸਵੈ-ਚਾਲਕ ਪ੍ਰਬੰਧ ਚਲਾਉਣਾ ਹੁੰਦਾ ਹੈ। ਉਸ ਸਮੇਂ ਤੋਂ ਅੱਜ ਲਗਭਗ 70 ਸਾਲ ਬਾਅਦ ਇਸ ਦੀ ਅਨੇਕ ਤਰ੍ਹਾਂ ਦੀ ਸਵੈ-ਚਾਲਕ ਮਸ਼ੀਨਰੀ ਅਤੇ ਸਵੈ-ਚਾਲਕ ਪ੍ਰਣਾਲੀ ਵਿਚ ਪ੍ਰਯੋਗ ਹੁੰਦਾ ਰਹਿੰਦਾ ਹੈ। ਇਸ ਦਾ ਪ੍ਰਯੋਗ ਅਜੇਹੀ ਪ੍ਰਕ੍ਰਿਆ ਵਿਚ ਜਿੱਥੇ ਮਨੁੱਖੀ ਸੂਝ ਦੇ ਬਦਲ ਵਜੋਂ ਨਿਯੰਤ੍ਰਿਤ ਕਾਰਜ ਕੰਮ ਕਰਦੇ ਹੋਣ, ਵਿਚ ਹੁੰਦਾ ਹੈ।

### 1.2. ਵਿਸ਼ੇਸ਼ਤਾਵਾਂ

ਇਕ ਸਵੈ-ਚਾਲਕ ਪ੍ਰਣਾਲੀ ਦੀਆਂ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ :

ੳ) ਅਮਲ ਪ੍ਰਕ੍ਰਿਆ ਸਵੈ-ਚਾਲਕ ਢੰਗ ਨਾਲ ਹੁੰਦੀ ਹੈ।

ਅ) ਮਨੁੱਖੀ ਕੰਮ-ਕਾਜ ਨੂੰ ਘਟਾ ਕੇ ਮਿਹਨਤ ਬਚਾਉਂਦੀ ਹੈ।

ੲ) ਪ੍ਰਕ੍ਰਿਆ ਵਿਚ ਗਤੀ ਅਤੇ ਕੁਸ਼ਲਤਾ ਵਿਚ ਵਾਧਾ ਕਰਦੀ ਹੈ।

### 1.3. ਸਵੈ ਚਾਲਕ ਡਾਟਾ ਪ੍ਰੋਸੈਸਿੰਗ

ਆਟੋਮੈਟਿਕ ਡਾਟਾ ਪ੍ਰੋਸੈਸਿੰਗ ਮਕਾਨਿਕੀ ਅਤੇ ਬਿਜਲਾਣਵੀ ਉਪਕਰਣਾਂ ਦੇ ਪ੍ਰਯੋਗ ਰਾਹੀਂ ਅੰਕੜਿਆਂ ਦੀ ਪ੍ਰਕ੍ਰਿਆ ਵਲ ਸੰਕੇਤ ਕਰਦਾ ਹੈ। ਅਰਧ-ਸਵੈਚਾਲਕ ਮਕਾਨਕੀ ਜੰਤਰਾਂ ਤੋਂ ਸ਼ੁਰੂ ਕਰਕੇ ਅਸੀਂ ਆਧੁਨਿਕ ਸੂਖਮ ਬਿਜਲਾਣਵੀ ਜੰਤਰਾਂ ਦੀ ਵਰਤੋਂ ਤਕ ਪਹੁੰਚ ਗਏ ਹਾਂ। ਜਦੋਂ ਬਿਜਲਾਣਵੀ ਮਸ਼ੀਨਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਤਾਂ ਆਮ ਕਰਕੇ ਬਿਜਲਾਣਵੀ ਡਾਟਾ ਪ੍ਰੋਸੈਸਿੰਗ (ਈ.ਡੀ.ਪੀ) ਦੀ ਵਰਤੋਂ ਵੀ ਕੀਤੀ ਜਾਂਦੀ ਹੈ।

ਕੁਝ ਗਤੀਵਿਧੀਆਂ ਸ਼ੁਰੂ ਤੋਂ ਹੀ ਲਾਇਬ੍ਰੇਰੀਆਂ ਨਾਲ ਜੁੜੀਆਂ ਹੋਈਆਂ ਹਨ, ਜਿਵੇਂ ਪੁਸਤਕ ਪ੍ਰਾਪਤੀ, ਰਸਾਲਾ ਨਿਯੰਤਰਣ, ਸੂਚੀਕਰਣ ਅਤੇ ਪੁਸਤਕਾਂ ਜਾਰੀ ਕਰਨਾ। ਅੱਜ 'ਲਾਇਬ੍ਰੇਰੀ ਆਟੋਮੇਸ਼ਨ' ਦਾ ਪ੍ਰਯੋਗ ਵਿਆਪਕ ਰੂਪ ਵਿਚ ਲਾਇਬ੍ਰੇਰੀ ਦੀਆਂ ਉਪਰੋਕਤ ਦਿੱਤੀਆਂ

ਪਰੰਪਰਾਗਤ ਗਤੀਵਿਧੀਆਂ ਨੂੰ ਕੰਪਿਊਟਰ ਦੀ ਵਰਤੋਂ ਨਾਲ ਅਮਲ ਵਿਚ ਲਿਆਉਣਾ ਹੈ। ਪ੍ਰਥਾ ਅਨੁਸਾਰ, ਕੁਝ ਸੰਬੰਧਿਤ ਖੇਤਰ ਜਿਵੇਂ ਸੂਚਨਾ ਮੁੜ ਪ੍ਰਾਪਤੀ (ਇਨਫ਼ਾਰਮੇਸ਼ਨ ਰਿਟਰੀਵਲ), ਸਵੈ-ਚਾਲਕ ਅਨੁਕ੍ਰਮਣਿਕਰਣ ਅਤੇ ਸਾਰਕਰਨ, ਸਵੈ ਚਾਲਕ ਪਾਠ ਵਿਸ਼ਲੇਸ਼ਣ ਆਦਿ, ਆਮ ਕਰਕੇ ਲਾਇਬ੍ਰੇਰੀ ਆਟੋਮੇਸ਼ਨ ਦੇ ਅਧਿਕਾਰ-ਖੇਤਰ ਵਿਚ ਨਹੀਂ ਆਉਂਦੇ। ਪਰ ਇਹ ਭਿੰਨਤਾ ਆਮ ਕਰਕੇ ਹੁਣ ਮਿਟ ਰਹੀ ਹੈ, ਉਦਾਹਰਣ ਦੇ ਤੌਰ ਤੇ ਸੂਚਨਾ ਮੁੜ-ਪ੍ਰਾਪਤੀ ਨੂੰ ਲਾਇਬ੍ਰੇਰੀ ਆਟੋਮੇਸ਼ਨ ਦੇ ਅਧਿਕਾਰ-ਖੇਤਰ ਵਿਚ ਸ਼ਾਮਲ ਕਰ ਲਿਆ ਗਿਆ ਹੈ। ਅਜਿਹਾ ਹੀ ਨੈਟਵਰਕਿੰਗ ਦੇ ਮਾਮਲੇ ਵਿਚ ਹੋਇਆ ਹੈ। ਬੇਸ਼ਕ ਅੱਜ ਲਾਇਬ੍ਰੇਰੀ ਆਟੋਮੇਸ਼ਨ ਵਿਚ ਕੰਪਿਊਟਰ ਪ੍ਰਮੁਖ ਭੂਮਿਕਾ ਨਿਭਾ ਰਹੇ ਹਨ, ਫਿਰ ਵੀ ਦੂਰ-ਸੰਚਾਰ ਤਕਨਾਲੋਜੀ ਅਤੇ ਰੈਪਰੋਗ੍ਰਾਫ਼ੀ ਤਕਨਾਲੋਜੀ ਦੀ ਭੂਮਿਕਾ ਬਹੁਤ ਮਹੱਤਵਪੂਰਣ ਹੈ, ਕਿਉਂਕਿ ਇਹ ਲਾਇਬ੍ਰੇਰੀ ਆਟੋਮੇਸ਼ਨ ਨੂੰ ਵੱਡਾ ਸਹਾਰਾ ਦੇ ਰਹੇਹਨ।

### 1.4. ਲਾਇਬ੍ਰੇਰੀ ਆਟੋਮੇਸ਼ਨ ਦੇ ਲਾਭ

ਲਾਇਬ੍ਰੇਰੀ ਵਿਚ ਸਵੈਚਲਣ ਦੇ ਹੇਠ ਲਿਖੇ ਲਾਭ ਹਨ :

1. ਵੱਡੀ ਗਿਣਤੀ ਵਿਚ ਅੰਕੜਿਆਂ ਦਾ ਆਸਾਨੀ ਨਾਲ ਅਤੇ ਦਰੁਸਤੀ ਨਾਲ ਪ੍ਰਬੰਧ ਕੀਤਾ ਜਾ ਸਕਦਾ ਹੈ।
2. ਤੇਜ਼ ਗਤੀ ਅਤੇ ਤਤਪਰਤਾ ਸਹਿਤ ਕੰਮ ਚਲਾਇਆ ਜਾਂਦਾ ਹੈ।
3. ਜ਼ਿਆਦਾ ਕੰਮ ਦੇ ਨਾਲ ਅੱਛੀ ਗੁਣਵੱਤਾ ਆਉਂਦੀ ਹੈ।
4. ਮਿਹਨਤ ਦੀ ਬਚਤ ਹੁੰਦੀ ਹੈ।
5. ਲਾਗਤ ਸਾਰਥਕ ਹੈ।
6. ਕਾਰਜ ਪਾਲਣ ਵਿਚ ਆਸਾਨੀ ਹੁੰਦੀ ਹੈ।
7. ਕੰਮ ਦਾ ਦੁਹਰਾਪਣ ਸਮਾਪਤ ਕਰਦੀ ਹੈ।
8. ਕੰਮ ਨੂੰ ਕੁਸ਼ਲ ਪ੍ਰਯੋਗ ਨਾਲ ਸਿਰੇ ਚਾੜ੍ਹਣ ਦੀ ਸੰਭਾਵਨਾ ਵਧੇਰੇ ਹੈ।

### 1.5. ਆਟੋਮੇਸ਼ਨ ਦੇ ਖੇਤਰ

ਲਾਇਬ੍ਰੇਰੀ ਆਟੋਮੇਸ਼ਨ ਦੇ ਖੇਤਰਾਂ ਨੂੰ ਹੇਠ ਲਿਖੀਆਂ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ :

#### 1.5.1. ਗ੍ਰਹਿ ਪਾਲਣ ਕੰਮ-ਕਾਜ (ਹਾਊਸਕੀਪਿੰਗ ਆਪਰੇਸ਼ਨਜ਼)

ਇਸ ਸ਼੍ਰੇਣੀ ਵਿਚ ਹੇਠ ਲਿਖੇ ਕੰਮ-ਕਾਜ ਸ਼ਾਮਲ ਕੀਤੇ ਜਾਂਦੇ ਹਨ :

ੳ) ਪੁਸਤਕ ਪ੍ਰਾਪਤੀ

ਅ) ਵਰਗੀਕਰਣ

ੲ) ਸੂਚੀਕਰਣ

ਸ) ਅਨੁਕ੍ਰਮਣਿਕਾ ਅਤੇ ਸਮਅਰਥ ਕੋਸ਼ (ਥੀਸਾਰਸ)

ਹ) ਪੁਸਤਕ ਜਾਰੀ ਕਰਨਾ

ਕ) ਮਾਲ-ਪੜਤਾਲ

ਖ) ਰਸਾਲਾ ਨਿਯੰਤਰਣ

1.5.2. ਸੂਚਨਾ ਪ੍ਰਬੰਧਣ (ਇਨਫਾਰਮੇਸ਼ਨ ਹੈਂਡਲਿੰਗ)

ਇਸ ਸ਼੍ਰੇਣੀ ਵਿਚ ਹੇਠ ਲਿਖੇ ਕੰਮ-ਕਾਜ ਸ਼ਾਮਲ ਕੀਤੇ ਜਾਂਦੇ ਹਨ:

ੳ) ਚਲੰਤ ਸਚੇਤਨਾ ਸੇਵਾ (ਕਰੰਟ ਅਵੇਅਰਨੈਸ ਸਰਵਿਸ)

ਅ) ਚੋਣਵੀਂ ਸੂਚਨਾ ਪ੍ਰਸਾਰ (ਐਸ.ਡੀ.ਆਈ.)

ੲ) ਅਤੀਤ-ਦਰਸ਼ੀ ਖੋਜ ਪ੍ਰਣਾਲੀ (ਰੀਟਰੋਸਪੇਕਟਿਵ ਸਰਚ ਸਿਸਟਮ)

2. ਡਿਜੀਟਲ ਲਾਇਬ੍ਰੇਰੀ

2.1. ਪਰਿਭਾਸ਼ਾ

ਡਿਜੀਟਲ ਲਾਇਬ੍ਰੇਰੀ ਹੋਰ ਲਾਇਬ੍ਰੇਰੀਆਂ ਦੇ ਸੰਬੰਧ ਵਿਚ ਨਵਾਂ ਸੰਕਲਪ ਹੈ। ਕਈ ਵਾਰ 'ਡਿਜੀਟਲ ਲਾਇਬ੍ਰੇਰੀ', 'ਇਲੈਕਟ੍ਰਾਨਿਕ ਲਾਇਬ੍ਰੇਰੀ' 'ਵਰਚੁਅਲ ਲਾਇਬ੍ਰੇਰੀ' ਨੂੰ ਅਦਲਾ-ਬਦਲੀ ਨਾਲ ਪ੍ਰਯੋਗ ਕੀਤਾ ਹੁੰਦਾ ਹੈ ਅਤੇ ਉਨ੍ਹਾਂ ਦੀ ਸਪਸ਼ਟ ਪਰਿਭਾਸ਼ਾ ਨਹੀਂ ਮਿਲਦੀ। ਜੇਕਰ ਡਿਜੀਟਲ ਲਾਇਬ੍ਰੇਰੀ ਦਾ ਵਿਆਪਕ ਅਰਥ ਲਿਆ ਜਾਵੇ ਤਾਂ ਇਹ ਇਕ ਕੰਪਿਊਟਰੀਕ੍ਰਿਤ ਪ੍ਰਣਾਲੀ ਹੈ ਜੋ ਸੂਚਨਾ ਅਤੇ ਤੱਥਾਂ ਦੇ ਸੰਗਠਿਤ ਬਿਜਲਾਣਵੀ ਸੰਗ੍ਰਹਿਣ ਵਿਚੋਂ ਵਰਤੋਂਕਾਰਾਂ ਨੂੰ ਸੂਚਨਾ ਪ੍ਰਾਪਤ ਕਰਨ ਲਈ ਇਕ ਸਾਰ ਪਹੁੰਚ ਪ੍ਰਦਾਨ ਕਰਦੀ ਹੈ।

ਬੋਰਗਮੈਨ[1] ਅਨੁਸਾਰ ਡਿਜੀਟਲ ਲਾਇਬ੍ਰੇਰੀ ਉਹ ਸੰਗਠਨ ਹੈ ਜੋ ਡਿਜੀਟਲ ਸੰਗ੍ਰਹਿ ਚੁਣਨ ਲਈ, ਸੰਰਚਨਾ ਲਈ, ਵਿਆਖਿਆ ਲਈ ਬੌਧਿਕ ਪਹੁੰਚ, ਪ੍ਰਸਾਰ, ਸਮੁੱਚਤਾ ਦੀ ਸੁਰੱਖਿਆ ਅਤੇ ਚਿਰ ਮਿਆਦੀ ਸਥਿਰਤਾ ਨਿਸ਼ਚਿਤ ਬਣਾਉਣ ਲਈ, ਵਿਸ਼ੇਸ਼ਗ ਸਟਾਫ਼ ਸਮੇਤ ਸ੍ਰੋਤ ਉਪਲਬਧ ਕਰਦੀ ਹੈ ਤਾਂ ਕਿ ਵਰਤੋਂਕਾਰਾਂ ਨੂੰ ਸਹਿਜੇ ਹੀ ਕਮ ਖਰਚੀ ਨਾਲ ਉਪਲਬਧ ਹੋ ਸਕਣ।

ਈ.ਏ.ਫੌਕਸ[2] ਅਨੁਸਾਰ ਡਿਜੀਟਲ ਲਾਇਬ੍ਰੇਰੀ ਨੂੰ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ : "ਲਾਇਬ੍ਰੇਰੀ ਦੇ ਕੰਮ ਕਾਜ ਨਵੇਂ ਢੰਗ ਨਾਲ ਕਰਨਾ ਜਿਸ ਵਿਚ ਨਵੀਂ ਪ੍ਰਕਾਰ ਦੇ ਸੂਚਨਾ ਸ੍ਰੋਤ, ਸੰਗ੍ਰਹਿਣ ਲਈ ਨਵੀਂ ਪਹੁੰਚ, ਭੰਡਾਰਣ ਅਤੇ ਮੁੜ ਪ੍ਰਾਪਤੀ ਦੇ ਨਵੇਂ ਢੰਗ, ਵਰਗੀਕਰਣ ਅਤੇ ਸੂਚੀਕਰਣ ਲਈ ਨਵੀਂ ਪਹੁੰਚ, ਬਿਜਲਾਣਵੀ ਪ੍ਰਣਾਲੀ ਅਤੇ ਨੈਟਵਰਕ ਦੀ ਘਣੀ ਵਰਤੋਂ ਅਤੇ ਬੌਧਿਕ, ਸੰਗਠਨਾਤਮਕ ਅਤੇ ਬਿਜਲਾਣਵੀ ਪ੍ਰਕ੍ਰਿਆ ਵਿਚ ਨਾਟਕੀ ਤਬਦੀਲੀ ਸ਼ਾਮਲ ਹਨ।"

ਆਰ.ਆਰ.ਲਾਰਸਨ ਨੇ ਕਿਹਾ ਹੈ ਕਿ ਡਿਜੀਟਲ ਲਾਇਬ੍ਰੇਰੀ, ਜੋ ਹਜ਼ਾਰਾਂ ਨੈਟਵਰਕਡ ਬਿਜਲਾਣਵੀ ਲਾਇਬ੍ਰੇਰੀਆਂ ਦੀ ਲਾਇਬ੍ਰੇਰੀ ਹੈ, ਨੂੰ ਵਿਸ਼ਵ-ਵਿਆਪੀ ਕਲਪਿਤ ਲਾਇਬ੍ਰੇਰੀ ਦੇ ਤੌਰ ਤੇ ਪਰਿਭਾਸ਼ਤ ਕੀਤਾ ਜਾ ਸਕਦਾ ਹੈ।

ਵਿਲੀਅਮ ਆਰਮਜ਼[3] ਅਨੁਸਾਰ ਡਿਜੀਟਲ ਲਾਇਬ੍ਰੇਰੀ "ਸੂਚਨਾ ਦਾ ਨਿਯੰਤ੍ਰਿਤ ਸੰਗ੍ਰਹਿ ਹੈ, ਸਹਿਯੋਗੀ ਸੇਵਾਵਾਂ ਦੇ ਨਾਲ, ਜਿੱਥੇ ਸੂਚਨਾ ਡਿਜੀਟਲ ਰੂਪ ਵਿਚ ਸੰਗ੍ਰਹਿਤ ਕੀਤੀ ਗਈ ਹੈ ਅਤੇ ਨੈਟਵਰਕ ਉਪਰ ਉਪਲਬਧ ਹੈ।" ਇਸ ਪਰਿਭਾਸ਼ਾ ਦਾ ਮਹੱਤਵਪੂਰਣ ਹਿੱਸਾ ਹੈ ਕਿ ਸੂਚਨਾ ਦੀ ਵਿਵਸਥਾ ਕੀਤੀ ਗਈ ਹੈ।

ਡਿਜੀਟਲ ਲਾਇਬ੍ਰੇਰੀ ਇਕ ਫੈਲਿਆ ਹੋਇਆ ਬਿਜਲਾਣਵੀ ਸੰਗ੍ਰਹਿ ਹੈ ਜੋ ਨਿਸ਼ਚਿਤ ਸਮੂਹ ਦੀ ਸੇਵਾ ਲਈ ਮਨੁੱਖੀ ਘਾਲਣਾ ਦੇ ਲਗਭਗ ਸਾਰੇ ਖੇਤਰ ਸ਼ਾਮਲ ਕਰਦਾ ਹੈ। ਡਿਜੀਟਲ ਲਾਇਬ੍ਰੇਰੀ ਇਕ ਆਮ ਲਾਇਬ੍ਰੇਰੀ ਦੇ ਕਾਰਜਾਂ, ਜਿਵੇਂ ਸੂਚਨਾ ਸ੍ਰੋਤਾਂ ਦਾ ਨਿਰਮਾਣ, ਪ੍ਰਬੰਧ ਅਤੇ

ਪ੍ਰਸਾਰ ਵਿਚ ਉਦਾਹਰਣ ਰੂਪ ਵਿਚ ਤਬਦੀਲੀ ਲਿਆ ਰਹੀ ਹੈ।

ਸੂਚਨਾ ਤਕਨਾਲੋਜੀ ਅਤੇ ਸੰਚਾਰ ਤਕਨਾਲੋਜੀ ਵਿਚ ਹੋਏ ਤੇਜ਼ ਵਿਕਾਸ ਦੇ ਪ੍ਰਭਾਵ ਕਾਰਣ ਲਾਇਬ੍ਰੇਰੀ ਦਾ ਸੰਕਲਪ ਬਦਲ ਰਿਹਾ ਹੈ ਅਤੇ ਪ੍ਰਕਾਸ਼ਿਤ ਸਾਮੱਗਰੀ ਤੋਂ ਨਵੀਂ ਡਿਜੀਟਲ ਲਾਇਬ੍ਰੇਰੀ ਅੱਗੇ ਨਿਕਲ ਕੇ ਡਿਜੀਟਲ ਸੂਚਨਾ ਸ੍ਰੋਤਾਂ ਤਕ ਪਹੁੰਚ ਗਈ ਹੈ। ਡਿਜੀਟਲ ਲਾਇਬ੍ਰੇਰੀ ਦੀ ਬੁਨਿਆਦੀ ਧਾਰਣਾ ਵਿਸ਼ਵ ਭਰ ਵਿਚ ਅੰਕਿਕ ਸੂਚਨਾ ਤਕ ਵਿਆਪਕ ਪਹੁੰਚ ਪ੍ਰਦਾਨ ਕਰਨਾ ਹੈ।

ਹਰ ਪਾਠਕ ਵਰਗ ਲਈ ਡਿਜੀਟਲ ਲਾਇਬ੍ਰੇਰੀ ਦੇ ਅਰਥ ਭਿੰਨ ਭਿੰਨ ਹਨ। ਕੁਝ ਰਵਾਇਤੀ ਲਾਇਬ੍ਰੇਰੀ ਦੇ ਕੰਪਿਊਟਰੀਕਰਣ ਨੂੰ ਡਿਜੀਟਲ ਲਾਇਬ੍ਰੇਰੀ ਕਹਿੰਦੇ ਹਨ। ਜਦ ਕਿ ਲਾਇਬ੍ਰੇਰੀ ਪੇਸ਼ਾਵਰਾਂ ਵਾਸਤੇ ਇਹ ਲਾਇਬ੍ਰੇਰੀ ਕਾਰਜਾਂ ਨੂੰ ਨਵੇਂ ਢੰਗ ਨਾਲ ਕਰਨਾ, ਨਵੀਂ ਕਿਸਮ ਦੇ ਸੂਚਨਾ ਸ੍ਰੋਤਾਂ ਦਾ ਸੰਗ੍ਰਹਿਣ ਕਰਨਾ, ਪੁਸਤਕ ਪ੍ਰਾਪਤੀ ਦੇ ਨਵੇਂ ਢੰਗ ਅਤੇ ਭੰਡਾਰਣ ਅਤੇ ਸੁਰੱਖਿਆ ਲਈ ਨਵੇਂ ਰਾਹ ਚਲਣਾ ਹੈ।

2.2. ਵਿਸ਼ੇਸ਼ ਤੱਤ

ਇਕ ਡਿਜੀਟਲ ਲਾਇਬ੍ਰੇਰੀ ਵਿਚ ਹੇਠ ਲਿਖੇ ਤੱਤ ਹੋ ਸਕਦੇ ਹਨ :

1. ਮਸ਼ੀਨ-ਪੜ੍ਹਨ ਯੋਗ ਅੰਕੜਾ ਫਾਈਲਾਂ, ਜਿਸ ਵਿਚ ਵਿਗਿਆਨਕ ਅਤੇ ਤਕਨੀਕੀ ਵਰਤੋਂ ਸ਼ਾਮਲ ਹੈ।
2. ਵਿਭਿੰਨ ਆਨਲਾਈਨ ਡਾਟਾਬੇਸਿਸ ਅਤੇ ਸੀ.ਡੀ. ਰਾਮ ਸੂਚਨਾ ਉਤਪਾਦ।
3. ਉਭਰਦੇ ਰਾਸ਼ਟਰੀ ਸੂਚਨਾ ਆਧਾਰਕ ਸੰਰਚਨਾ ਦੇ ਹਿੱਸੇ।
4. ਸੂਚਨਾ ਦੇ ਕੰਪਿਊਟਰ ਭੰਡਾਰਣ ਯੰਤਰ, ਜਿਵੇਂ ਆਪਟੀਕਲ ਡਿਸਕ।
5. ਕੰਪਿਊਟਰੀਕ੍ਰਿਤ ਨੈਟਵਰਕਡ ਲਾਇਬ੍ਰੇਰੀ ਪ੍ਰਣਾਲੀ।

ਅਜਿਹੀ ਲਾਇਬ੍ਰੇਰੀ ਵਿਚ ਪ੍ਰਕਾਸ਼ਿਤ ਸ੍ਰੋਤਾਂ ਦਾ ਸਥਾਨ ਅੰਕਿਕ ਤੱਥ ਅਤੇ ਅੰਕੜਾ ਸ੍ਰੋਤ ਲੈਂਦੇ ਹਨ, ਜੋ ਨੈਟਵਰਕ ਦੀ ਸਹਾਇਤਾ ਰਾਹੀਂ ਹਰ ਸਮੇਂ ਸ੍ਰੋਤਾਂ ਤਕ ਪਹੁੰਚ ਬਣਾਈ ਰਖਦੇ ਹਨ।

2.3. ਲਾਭ

ਇਸ ਦੇ ਹੇਠ ਲਿਖੇ ਲਾਭ ਹੋ ਸਕਦੇ ਹਨ :

1. ਕਿਸੇ ਸਥਾਨ ਤੋਂ ਵੀ ਪਹੁੰਚ ਯੋਗਤਾ;
2. ਵਸੀਲਿਆਂ ਦੀ ਸਾਂਝ;
3. ਪ੍ਰਲੇਖ ਸਪੁਰਦਗੀ ਸੇਵਾ;
4. ਘੱਟ ਤੋਂ ਘੱਟ ਸਮੇਂ ਵਿਚ ਤੱਥ ਸੰਚਾਰ;
5. ਮੀਡੀਆ ਏਕੀਕਰਣ।

2.4. ਡਿਜੀਟਲ ਲਾਇਬ੍ਰੇਰੀ ਦੀਆਂ ਪੂਰਬ ਧਾਰਣਾਵਾਂ:

ਡਿਜੀਟਲ ਲਾਇਬ੍ਰੇਰੀ ਦੇ ਸੰਬੰਧ ਵਿਚ ਹੇਠ ਲਿਖੀਆਂ ਚਾਰ ਪੂਰਬ ਧਾਰਣਾਵਾਂ (assumptions) ਮੰਨੀਆਂ ਜਾਂਦੀਆਂ ਹਨ :

1. ਡਿਜੀਟਲ ਲਾਇਬ੍ਰੇਰੀ ਪੂਰੀ ਤਰ੍ਹਾਂ ਬਿਨ ਕਾਗਜ਼ ਪ੍ਰਣਾਲੀ ਹੈ ਜਿਸ ਦੇ ਨਾਲ ਕੰਪਿਊਟਰ ਨੈਟਵਰਕ ਅਤੇ ਸੰਚਾਰ ਸਹੂਲਤਾਂ ਹਨ।

2. ਰਵਾਇਤੀ ਲਾਇਬ੍ਰੇਰੀ ਲਈ ਇਹ ਪੂਰਕ ਦੇ ਤੌਰ ਤੇ ਹੈ ਜਿਥੇ ਮੁੜ ਪ੍ਰਾਪਤੀ ਤੇਜ਼ ਅਤੇ ਬਿਹਤਰ ਸੰਚਾਰ ਸੰਭਵ ਹੈ।
3. ਕੋਈ ਵਿਅਕਤੀ ਬਿਜਲਾਣਵੀ ਪ੍ਰਕਾਸ਼ਕਾਂ ਜਾਂ ਉਨ੍ਹਾਂ ਦੇ ਏਜੰਟਾਂ ਨਾਲ, ਕੰਪਿਊਟਰ ਸੰਚਾਰ ਸਹੂਲਤਾਂ ਰਾਹੀਂ, ਲਾਇਬ੍ਰੇਰੀਅਨ ਨੂੰ ਦੱਸ ਕੇ/ਦੱਸੇ ਬਿਨਾਂ, ਸਿੱਧਾ ਸੰਪਰਕ ਬਣਾ ਸਕਦਾ ਹੈ।
4. ਕੋਈ ਵਪਾਰਕ ਸੰਸਥਾਨ ਜਾਂ ਵਿਅਕਤੀ, ਲਾਇਬ੍ਰੇਰੀਅਨ ਨੂੰ ਦੱਸ ਕੇ ਜਾਂ ਦੱਸੇ ਬਿਨਾਂ ਬਿਜਲਾਣਵੀਂ ਪ੍ਰਕਾਸ਼ਕਾਂ ਨਾਲ ਸਿੱਧਾ ਸੰਪਰਕ ਸਥਾਪਤ ਕਰਕੇ ਸੂਚਨਾ ਸੇਵਾਵਾਂ ਲਈ ਉਨ੍ਹਾਂ ਦੇ ਕਾਰੋਬਾਰ ਵਿਚ ਵਾਧਾ ਕਰਨ ਵਾਲਾ ਏਜੰਟ ਬਣ ਸਕਦਾ ਹੈ।

## 2.5. ਡਿਜੀਟਲ ਲਾਇਬ੍ਰੇਰੀ ਦੀ ਲੋੜ

1. ਇਸ ਤਕਨਾਲੋਜੀ ਦੇ ਪ੍ਰਯੋਗ ਰਾਹੀਂ ਬਹੁਤ ਵੱਡੀ ਮਾਤਰਾ ਵਿਚ ਅੰਕੀ ਵਿਸ਼ਿਆਂ ਦਾ, ਜਿਵੇਂ ਪਾਠ-ਸਾਮੱਗਰੀ ਦੀਆਂ ਲੱਖਾਂ ਲਾਈਨਾਂ, ਹਜ਼ਾਰਾਂ ਪੰਨੇ, ਜਾਂ ਸ਼੍ਰਵਣ ਕਤਰਨਾਂ ਦਾ ਬੰਦੋਬਸਤ ਕਰਨਾ ਇਸ ਦੀ ਲੋੜ ਦਾ ਮੁੱਖ ਕਾਰਣ ਹੈ। ਸਾਮੱਗਰੀ ਨੂੰ ਅੰਕੀ ਬਣਾਉਣ ਨਾਲ ਰਵਾਇਤੀ ਲਾਇਬ੍ਰੇਰੀ ਦੀਆਂ ਅਜਿਹੀਆਂ ਸਮੱਸਿਆਵਾਂ ਜਿਵੇਂ ਪਰਿਵਰਤਨ, ਸਾਂਭ-ਸੰਭਾਲ, ਮਲਟੀ-ਮੀਡੀਆ ਪ੍ਰਲੇਖ ਅਤੇ ਸੂਚਨਾ ਸੰਗ੍ਰਹਿ ਤੇ ਭੰਡਾਰਣ ਸਥਾਨ ਨੂੰ ਦੂਰਵਰਤੀ ਪਹੁੰਚ ਦਾ ਹੱਲ ਪ੍ਰਦਾਨ ਕਰਦੀ ਹੈ। ਸੰਭਾਲੀ ਸਾਮੱਗਰੀ ਅਤੇ ਪ੍ਰਲੇਖ ਸਮਾਂ ਪਾ ਕੇ ਕੋਸ਼ਿਸ਼ਾਂ ਦੇ ਬਾਵਜੂਦ ਵਿਗੜਨਾ ਸ਼ੁਰੂ ਹੋ ਜਾਂਦੇ ਹਨ ਅਤੇ ਮੂਲ ਰੂਪ ਵਿਚ ਨਹੀਂ ਰਹਿੰਦੇ। ਇਸ ਨਵੀਂ ਤਕਨਾਲੋਜੀ ਰਾਹੀਂ ਲਾਇਬ੍ਰੇਰੀ ਸ੍ਰੋਤਾਂ ਨੂੰ ਅੰਕੀ ਰੂਪ ਵਿਚ ਸੰਭਾਲਿਆ ਜਾ ਸਕਦਾ ਹੈ।
2. ਡਿਜੀਟਲ ਲਾਇਬ੍ਰੇਰੀ ਦੀ ਵਰਤੋਂ ਨਾਲ ਅਜਿਹੀ ਸੂਚਨਾ ਦੀ ਭਾਲ ਕੀਤੀ ਜਾ ਸਕਦੀ ਹੈ, ਜੋ ਹੱਥੀਂ ਸੰਭਵ ਨਹੀਂ। ਹਰ ਰੋਜ਼ ਇਤਨੀ ਵੱਡੀ ਮਾਤਰਾ ਵਿਚ ਸੂਚਨਾ ਨਿਰਮਾਣ ਅਤੇ ਭੰਡਾਰਣ ਹੁੰਦਾ ਹੈ ਕਿ ਬਾਅਦ ਵਿਚ ਕੋਈ ਵਿਸ਼ੇਸ਼ ਸੂਚਨਾ ਨਹੀਂ ਲੱਭਦੀ। ਇਸ ਦੇ ਨਾਲ ਮਲਟੀ-ਮੀਡੀਆ ਵਿਸ਼ਾ-ਵਸਤੂ ਅਤੇ ਪ੍ਰਤੀਰੂਪ ਇਤਨੇ ਹੋਰ ਜਮ੍ਹਾ ਹੋ ਜਾਂਦੇ ਹਨ ਕਿ ਮੁੜ ਪ੍ਰਾਪਤੀ ਬਹੁਤ ਵੱਡੀ ਚੁਣੌਤੀ ਬਣ ਜਾਂਦੀ ਹੈ। ਪਰ ਇਸ ਤਕਨਾਲੋਜੀ ਦੀ ਸਹਾਇਤਾ ਨਾਲ ਇਹ ਸਭ ਆਸਾਨ ਹੋ ਜਾਂਦਾ ਹੈ।
3. ਡਿਜੀਟਲ ਲਾਇਬ੍ਰੇਰੀ ਨੇ ਪਾਠਕ ਅਤੇ ਲਾਇਬ੍ਰੇਰੀ ਵਿਚਲੀ ਵਿੱਥ ਬਹੁਤ ਘਟਾ ਦਿੱਤੀ ਹੈ। ਕਿਸੇ ਵਿਸ਼ੇ ਸੰਬੰਧੀ ਕੋਈ ਸੂਚਨਾ ਬਿਨਾ ਮੁਸ਼ਕਿਲ ਦੇ ਪ੍ਰਾਪਤ ਕੀਤੀ ਜਾ ਸਕਦੀ ਹੈ। ਅਧਿਆਪਨ ਅਤੇ ਸਿੱਖਿਆ ਸੰਬੰਧੀ ਗਿਆਨ ਨੂੰ ਸਮ੍ਰਿਧ ਬਣਾਉਂਦੀ ਹੈ।

## 2.6. ਉਦੇਸ਼

ਡਿਜੀਟਲ ਲਾਇਬ੍ਰੇਰੀ ਦੇ ਮੁਖ ਉਦੇਸ਼ ਇਸ ਪ੍ਰਕਾਰ ਹਨ :

1. ਸੰਚਾਰ ਲਾਇਬ੍ਰੇਰੀ ਮਾਧਿਅਮ ਰਾਹੀਂ ਅੰਕੀ ਰੂਪ ਵਿਚ ਸੂਚਨਾ ਇਕੱਤਰ, ਭੰਡਾਰਣ, ਸੰਗਠਿਤ ਅਤੇ ਪਹੁੰਚ ਪ੍ਰਦਾਨ ਕਰਨਾ।
2. ਵਿਅਕਤੀਗਤ ਅਤੇ ਅਤੀਤ-ਦਰਸ਼ੀ ਸੇਵਾਵਾਂ ਨਿਪੁੰਨਤਾ ਨਾਲ ਪ੍ਰਦਾਨ ਕਰਨਾ।
3. ਵੱਡ ਆਕਾਰੀ ਅੰਕੀ ਡਾਟਾਬੇਸ ਹਾਸਲ ਕਰਨਾ।
4. ਲਾਇਬ੍ਰੇਰੀ ਵਿਚ ਕਿਸੇ ਰੂਪ ਵਿਚ ਕਿਸੇ ਸੂਚਨਾ ਦਾ ਇਕਸਾਰ ਅਵਲੋਕਨ ਉਪਲਬਧ ਕਰਨਾ।

5. ਪਾਠਕਾਂ ਦੀਆਂ ਜ਼ਰੂਰਤਾਂ ਬੇਹਤਰ ਸੇਵਾਵਾਂ ਪ੍ਰਦਾਨ ਕਰਕੇ ਪੂਰਾ ਕਰਨਾ।

**2.7. ਵਿਸ਼ੇਸ਼ਤਾਵਾਂ**

ਡਿਜੀਟਲ ਲਾਇਬ੍ਰੇਰੀ ਵਿਚ ਪ੍ਰਕਾਸ਼ਿਤ ਅਤੇ ਬਿਜਲਾਣਵੀ ਸਾਮਗਰੀ ਦੋਵੇਂ ਹੁੰਦੇ ਹਨ। ਇਸ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ :

1. ਡਿਜੀਟਲ ਲਾਇਬ੍ਰੇਰੀ ਵਿਚ ਬਹੁਤਾ ਕਰਕੇ, ਸੰਦਰਭ ਕਿਸਮ ਦੇ, ਅੰਕੀ ਪ੍ਰਲੇਖ ਹੁੰਦੇ ਹਨ।
2. ਡਿਜੀਟਲ ਲਾਇਬ੍ਰੇਰੀ ਅੰਕੀ ਪਦਾਰਥ ਹੈ ਜੋ ਪਾਠ, ਸ਼੍ਰਵਣੀ, ਦਰਸ਼ੀ, ਪ੍ਰਤੀਰੂਪ, ਕੰਪਿਊਟਰ ਪ੍ਰੋਗਰਾਮ, ਮਲਟੀਮੀਡੀਆ, ਆਦਿ ਰੂਪ ਵਿਚ ਹੁੰਦੇ ਹਨ।
3. ਡਿਜੀਟਲ ਲਾਇਬ੍ਰੇਰੀ ਵਰਤੋਂਕਾਰਾਂ ਦੀ ਕਾਰਜਸ਼ਾਲਾ ਤੋਂ ਪਹੁੰਚੀ ਜਾ ਸਕਦੀ ਹੈ।
4. ਇਹ ਰਸਮੀ ਅਤੇ ਗੈਰ-ਰਸਮੀ ਸਿਖਿਆ ਦੀ ਹਿਮਾਇਤ ਕਰਦੀ ਹੈ।
5. ਦੁਰਲਭ ਅਤੇ ਮਹਿੰਗੀ ਸਾਮੱਗਰੀ ਲਈ ਦੂਰਵਰਤੀ ਪਹੁੰਚ ਉਪਲਬਧ ਕਰਦੀ ਹੈ।
6. ਡਿਜੀਟਲ ਲਾਇਬ੍ਰੇਰੀ ਇਕ ਰਵਾਇਤੀ ਲਾਇਬ੍ਰੇਰੀ ਵਾਲੇ ਸਾਰੇ ਕਾਰਜ ਅਤੇ ਸੇਵਾਵਾਂ ਪ੍ਰਦਾਨ ਕਰਦੀ ਹੈ ਜੋ ਇਕ ਡਿਜੀਟਲ ਲਾਇਬ੍ਰੇਰੀ ਲਈ ਢੁਕਵੇਂ ਹੁੰਦੇ ਹਨ।

**2.8. ਡਿਜੀਟਲ ਲਾਇਬ੍ਰੇਰੀ ਦੀਆਂ ਸੇਵਾਵਾਂ :**

ਇਹ ਹੇਠ ਲਿਖੀਆਂ ਸੇਵਾਵਾਂ ਪ੍ਰਦਾਨ ਕਰਦੀ ਹੈ[4] :

**2.8.1. ਈ-ਮੇਲ :** ਇਹ ਸੇਵਾ ਬੇਸ਼ਕ ਦੋ ਵਿਅਕਤੀਆਂ ਵਿਚ ਸੰਚਾਰ ਵਾਸਤੇ ਆਰੰਭ ਕੀਤੀ ਗਈ ਸੀ, ਪਰ ਹੁਣ ਇਹ ਵਿਅਕਤੀ-ਸਮੂਹ ਵਿਚ ਸੰਚਾਰ ਲਈ ਕੰਪਿਊਟਰ ਰਾਹੀਂ ਪ੍ਰਯੋਗ ਕੀਤੀ ਜਾ ਰਹੀ ਹੈ। ਫਲਸਰੂਪ ਇੰਟਰਨੈਟ ਉਪਰ ਈ-ਮੇਲ ਸਭ ਤੋਂ ਵਧ ਉਪਯੋਗੀ ਸੇਵਾ ਬਣ ਗਈ ਹੈ।

**2.8.2. ਬੁਲੇਟਿਨ ਬੋਰਡ ਸੇਵਾ:** ਇੰਟਰਨੈਟ ਤੇ ਉਪਲਬਧ ਪ੍ਰਮੁਖ ਬੁਲੇਟਿਨ ਬੋਰਡ ਸੇਵਾ ਨੂੰ 'ਨੈਟਵਰਕ ਨਿਊਜ਼' ਕਹਿੰਦੇ ਹਨ। ਇਸ ਵਿਚ ਹਜ਼ਾਰਾਂ ਹੀ ਵਿਅਕਤੀਗਤ ਬੁਲੇਟਿਨ ਬੋਰਡ ਭਿੰਨ ਭਿੰਨ ਵਿਸ਼ਿਆਂ, ਜਿਵੇਂ ਸਿੱਖਿਆ, ਵਿਗਿਆਨ, ਰਾਜਨੀਤੀ, ਮਨੋਰੰਜਨ, ਰੁਜ਼ਗਾਰ, ਆਦਿ ਬਾਰੇ ਹੁੰਦੇ ਹਨ।

**2.8.3. ਫਾਈਲ ਟਰਾਂਸਫਰ ਪਰੋਟੋਕੋਲ :** ਇਕ ਕੰਪਿਊਟਰ ਤੋਂ ਦੂਸਰੇ ਕੰਪਿਊਟਰ ਉਪਰ ਕੋਈ ਵੀ ਡਾਟਾ ਫਾਈਲ ਐਫ.ਟੀ.ਪੀ. ਰਾਹੀਂ ਬਦਲੀ ਜਾ ਸਕਦੀ ਹੈ। ਦੁਰੇਡੇ ਕੰਪਿਊਟਰ ਤੇ ਉਪਲਬਧ ਫਾਈਲਾਂ ਦੀ ਸੂਚੀ ਤਿਆਰ ਕਰਕੇ ਕਿਸੇ ਇਕ ਫਾਈਲ ਨੂੰ ਤਬਦੀਲ ਕਰਨ ਲਈ ਕਿਹਾ ਜਾ ਸਕਦਾ ਹੈ, ਜਾਂ ਏਧਰੋਂ ਫਾਈਲ ਉਧਰ ਭੇਜੀ ਜਾ ਸਕਦੀ ਹੈ।

**2.8.4. ਰੀਮੋਟ ਲਾਗਇਨ (ਟੈਲਨੈਟ) :** ਇਸ ਸੇਵਾ ਰਾਹੀਂ ਇਕ ਕੰਪਿਊਟਰ ਨੂੰ ਪ੍ਰਯੋਗ ਕਰਦਾ ਵਰਤੋਂਕਾਰ ਦੂਸਰੇ ਕੰਪਿਊਟਰ ਦੇ ਪ੍ਰੋਗਰਾਮ ਨਾਲ ਪਰਸਪਰ-ਕ੍ਰਿਆ ਕਰ ਸਕਦਾ ਹੈ।

**2.8.5. ਵਰਲਡ ਵਾਈਡ ਵੈਬ :** ਇੰਟਰਨੈਟ ਤੇ ਸਰਸਰੀ ਨਜ਼ਰ ਮਾਰਨ ਨਾਲ ਸੂਚਨਾ ਪਹੁੰਚ ਵਿਚ ਬਹੁਤ ਵਾਧਾ ਹੁੰਦਾ ਹੈ। ਇਸ ਨਾਲ ਦੁਰੇਡੇ ਕੰਪਿਊਟਰ ਵਿਚ ਉਪਲਬਧ ਪ੍ਰਲੇਖ ਦੇਖੇ ਜਾ ਸਕਦੇ ਹਨ।

**2.8.6. ਸਰਚ ਇੰਜਨ :** ਸਵੈ-ਚਾਲਤ ਸੇਵਾ ਰਾਹੀਂ ਵਿਅਕਤੀ ਦੁਰੇਡੇ ਕੰਪਿਊਟਰ ਤੋਂ ਸੂਚਨਾ ਦੀ ਭਾਲ ਕਰ ਸਕਦਾ ਹੈ। ਸਵੈ-ਚਾਲਤ ਭਾਲ ਪ੍ਰਣਾਲੀ ਵਿਚ ਕੰਪਿਊਟਰ ਪ੍ਰੋਗਰਾਮ ਦੀ

ਵਰਤੋਂ ਨਾਲ ਕਿਸੇ ਵਿਸ਼ੇ ਨਾਲ ਸੰਬੰਧਿਤ ਸੂਚਨਾ ਦੇ ਵੈਬ ਪੇਜ ਲੱਭੇ ਜਾ ਸਕਦੇ ਹਨ।

2.8.7. ਹੋਰ ਸੇਵਾਵਾਂ : ਇਨ੍ਹਾਂ ਵਿਚ ਹੇਠ ਲਿਖੀਆਂ ਸੇਵਾਵਾਂ ਸ਼ਾਮਲ ਹਨ :

ੳ) ਕੈਟਾਲਾਗ ਡਾਟਾਬੇਸ

ਅ) ਸੀ.ਡੀ.ਰਾਮ ਡਾਟਾਬੇਸ

ੲ) ਚਲੰਤ ਸਚੇਤਨਾ ਬੁਲੇਟਿਨ

ਸ) ਬਾਹਰੋਂ ਖਰੀਦੇ ਡਾਟਾਬੇਸ

ਹ) ਦੁਰੇਡੀ ਸੂਚਨਾ ਸੇਵਾ

ਕ) ਅੰਦਰੂਨੀ ਪ੍ਰਕਾਸ਼ਿਤ ਨਿਊਜ਼ਲੈਟਰ, ਰਿਪੋਰਟ, ਰਸਾਲੇ

ਖ) ਇੰਟਰਨੈਟ ਸੂਚਨਾ ਸ੍ਰੋਤ

## 2.9. ਲਾਇਬ੍ਰੇਰੀਅਨ ਦੇ ਮੁਖ ਕਾਰਜ

ਡਿਜੀਟਲ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਦੇ ਮੁਖ ਕਾਰਜ ਇਸ ਪ੍ਰਕਾਰ ਹਨ :

1. ਪਾਠਕਾਂ ਦੀਆਂ ਸੂਚਨਾ ਲੋੜਾਂ, ਉਚ ਗੁਣਵੱਤਾ ਵਾਲੀ ਸੂਚਨਾ ਪ੍ਰਣਾਲੀ, ਸੇਵਾਵਾਂ, ਉਤਪਾਦ, ਮਨੁੱਖੀ ਅੰਕਿਤ ਗਿਆਨ ਵਿਚੋਂ ਨਵੀਂ ਸੂਚਨਾ ਤਕਨਾਲੋਜੀ ਦੇ ਪ੍ਰਯੋਗ ਰਾਹੀਂ ਪੂਰਾ ਕਰਨਾ;
2. ਅੰਤਰ-ਰਾਸ਼ਟਰੀ ਸੂਚਨਾ ਉਦਯੋਗ ਵਿਚ ਕ੍ਰਿਆਸ਼ੀਲ ਭੂਮਿਕਾ ਨਿਭਾਉਣਾ;
3. ਵਿਦਿਅਕ ਸਿਖਲਾਈ ਅਤੇ ਵਿਕਾਸ ਕਾਰਜ-ਕ੍ਰਮ ਲਈ ਸੂਚਨਾ ਸ੍ਰੋਤਾਂ ਦੀ ਬੇਹਤਰ ਵਰਤੋਂ ਕਰਨ ਵਿਚ ਭਾਗ ਲੈਣਾ;
4. ਸੂਚਨਾ, ਸੰਪਾਦਕ, ਪ੍ਰਕਾਸ਼ਕ ਲਈ ਸ੍ਰੋਤ ਵਿਅਕਤੀ ਦਾ ਕੰਮ ਕਰਨਾ ਅਤੇ ਵਿਭਿੰਨ ਸ੍ਰੋਤਾਂ ਵਿਚੋਂ ਢੁਕਵੀਂ ਸੂਚਨਾ ਪ੍ਰਾਪਤ ਕਰਨਾ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਡਿਜੀਟਲ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਦੇ ਕੰਮ-ਕਾਜ ਵਿਚ ਨਾ ਕੇਵਲ ਤਬਦੀਲੀ ਆਈ ਹੈ ਸਗੋਂ ਜ਼ਿੰਮੇਵਾਰੀ ਦੇ ਨਵੇਂ ਵਿਸਤਾਰ ਸਾਹਮਣੇ ਆਏ ਹਨ। ਲਾਇਬ੍ਰੇਰੀਅਨ ਵਾਸਤੇ ਇਹ ਚੁਣੌਤੀ ਭਰੇ ਅਵਸਰ ਹਨ ਜੋ ਉਹ ਨਵੀਂ ਤਕਨਾਲੋਜੀ ਬਾਰੇ ਗਿਆਨ ਪ੍ਰਾਪਤ ਕਰਕੇ, ਉਸ ਦੀ ਪਾਠਕਾਂ ਦੇ ਹਿਤਾਂ ਲਈ ਵਰਤੋਂ ਕਰਕੇ, ਪੂਰਾ ਕਰ ਸਕਦਾ ਹੈ।

## 2.10. ਸਮੱਸਿਆਵਾਂ

ਡਿਜੀਟਲ ਲਾਇਬ੍ਰੇਰੀ ਦੇ ਬਹੁਤ ਸਾਰੇ ਲਾਭਾਂ ਦੇ ਬਾਵਜੂਦ ਕੁਝ ਸਮੱਸਿਆਵਾਂ ਵੀ ਹਨ, ਜੋ ਇਸ ਪ੍ਰਕਾਰ ਹਨ :

2.10.1. ਕੀਮਤੀ : ਅੰਕੀਕਰਣ ਦੀ ਸਭ ਤੋਂ ਵਡੀ ਰੁਕਾਵਟ ਹੈ ਕਿ ਇਹ ਬਹੁਤ ਮਹਿੰਗੀ ਪ੍ਰਕ੍ਰਿਆ ਹੈ।

2.10.2. ਕਾਪੀਰਾਈਟ : ਅੰਕੀ ਸੂਚਨਾ ਦੀ ਪ੍ਰਤੀਲਿਪੀ ਤਿਆਰ ਕਰਨਾ ਬਹੁਤ ਆਸਾਨ ਹੈ। ਡਿਜੀਟਲ ਪ੍ਰਸਥਿਤੀਆਂ ਵਿਚ ਕਾਪੀਰਾਈਟ ਕਾਨੂੰਨ ਦੀ ਉਲੰਘਣਾ ਹੋ ਜਾਂਦੀ ਹੈ, ਕਿਉਂਕਿ ਵਿਸ਼ਾ-ਵਸਤੂ ਤਕ ਪਹੁੰਚ ਅਤੇ ਪ੍ਰਤਿਰੂਪ ਤਿਆਰ ਕਰਨ ਉਪਰ ਨਿਯੰਤ੍ਰਣ ਦੀ ਘਾਟ ਹੈ।

2.10.3. ਤਕਨਾਲੋਜੀਕਲ ਅਪ੍ਰਚਲਨ : ਅੰਕੀ ਵਸਤੂ ਦਾ ਵੱਡਾ ਜੋਖਮ ਇਸ ਦੀ ਭੌਤਿਕ ਖਰਾਬੀ

ਨਹੀਂ ਸਗੋਂ ਤਕਨਾਲੋਜੀਕਲ (ਹਾਰਡਵੇਅਰ ਅਤੇ ਸਾਫਟਵੇਅਰ) ਲੁਪਤਸ਼ੀਲਤਾ ਹੈ।

2.10.4. **ਤਕਨਾਲੋਜੀ ਆਧਾਰਿਤ :** ਡਿਜੀਟਲ ਲਾਇਬ੍ਰੇਰੀ ਸੂਚਨਾ ਉਪਯੋਗ ਅਤੇ ਤਬਾਦਲੇ ਲਈ ਦੂਰ-ਸੰਚਾਰ ਅਤੇ ਕੰਪਿਊਟਰ ਪ੍ਰਣਾਲੀ ਉਪਰ ਪੂਰੀ ਤਰ੍ਹਾਂ ਆਧਾਰਿਤ ਹੈ।

2.10.5. **ਸੁਰੱਖਿਆ :** ਬਿਜਲਾਣਵੀ ਸੂਚਨਾ ਦੀ ਸੁਰੱਖਿਆ ਬਹੁਤ ਵੱਡੀ ਚੁਣੌਤੀ ਹੈ।

2.10.6. **ਡਿਜੀਟਲ ਪ੍ਰਸਥਿਤੀ ਵਿਚ ਮੁੱਲ ਨਿਸ਼ਚਤ ਕਰਨਾ :** ਡਿਜੀਟਲ ਮਾਹੌਲ ਵਿਚ ਸੂਚਨਾ ਦਾ ਮੂਲ ਨਿਰਧਾਰਤ ਕਰਨਾ ਬਹੁਤ ਗੁੰਝਲਦਾਰ ਸਮੱਸਿਆ ਹੈ। ਮਾਲਕੀ ਦੀ ਥਾਂ ਲਸੰਸ ਦਿੱਤਾ ਜਾ ਰਿਹਾ ਹੈ, ਜਿਸ ਨਾਲ ਹਰ ਵਾਰ ਵਰਤੋਂ ਦੀ ਅਦਾਇਗੀ ਕਰਨੀ ਹੁੰਦੀ ਹੈ।

2.10.7. **ਤਕਨਾਲੋਜੀਕਲ ਸਮੱਸਿਆਵਾਂ :** ਅਜੇ ਤਕ ਤਕਨਾਲੋਜੀ ਦੀ ਵਰਤੋਂ ਹੇਠਾਂ ਤਕ ਲੋੜੀਂਦੇ ਪੱਧਰ ਤੇ ਨਹੀਂ ਪਹੁੰਚੀ। ਇਸ ਲਈ ਇਹ ਰਵਾਇਤੀ ਲਾਇਬ੍ਰੇਰੀ ਦੇ ਮੁਕਾਬਲੇ ਪ੍ਰਵਾਨਯੋਗ ਨਹੀਂ ਬਣ ਸਕੀ।

## 3. ਇਲਾਕਟ੍ਰਾਨਿਕ ਲਾਇਬ੍ਰੇਰੀ

### 3.1. ਪਰਿਭਾਸ਼ਾ :

ਇਲਾਕਟ੍ਰਾਨਿਕ ਲਾਇਬ੍ਰੇਰੀ ਦੇ ਬਹੁਤ ਸਾਰੇ ਅਰਥ ਮਿਲਦੇ ਹਨ। ਜ਼ਾਓ ਆਦਿ ਨੇ ਇਸ ਨੂੰ ਇਕ ਜਟਿਲ ਅੰਤਰ-ਵਿਸ਼ਾ ਪ੍ਰਣਾਲੀ ਕਿਹਾ ਹੈ ਜਿਸ ਦੀਆਂ ਆਪਣੀਆਂ ਵਿਸ਼ੇਸ਼ਤਾਵਾਂ, ਜ਼ਰੂਰਤਾਂ ਅਤੇ ਸਮੱਸਿਆਵਾਂ ਹਨ। ਇਲਾਕਟ੍ਰਾਨਿਕ ਲਾਇਬ੍ਰੇਰੀ ਇਕ ਅਜਿਹੀ ਲਾਇਬ੍ਰੇਰੀ ਹੈ ਜਿਸ ਦੇ ਸ੍ਰੋਤਾਂ ਦਾ ਸੰਗ੍ਰਹਿ ਬਿਜਲਾਣਵੀ ਸਰੂਪ ਵਿਚ ਹੈ ਅਤੇ ਜਿਸ ਤਕ ਪਾਠਕ ਬਿਜਲਾਣਵੀ ਪ੍ਰਣਾਲੀ ਅਤੇ ਨੈਟਵਰਕ ਰਾਹੀਂ ਪਹੁੰਚ ਕਰ ਸਕਦੇ ਹਨ।

ਓਪਨਹੀਮ[5] ਦੀ ਈ-ਲਾਇਬ੍ਰੇਰੀ ਦੀ ਪਰਿਭਾਸ਼ਾ ਅਨੁਸਾਰ : ਇਹ ਸੂਚਨਾ ਦਾ ਇਕ ਸੰਗਠਿਤ ਅਤੇ ਵਿਵਸਥਿਤ ਸੰਗ੍ਰਹਿ ਹੈ ਜੋ ਭਿੰਨ ਸ੍ਰੋਤਾਂ (ਪਾਠ, ਗਤੀਹੀਣ ਅਤੇ ਗਤੀਸ਼ੀਲ ਪ੍ਰਤਿਰੂਪ, ਆਵਾਜ਼ ਜਾਂ ਇਨ੍ਹਾਂ ਦਾ ਸੁਮੇਲ) ਤੋਂ ਪ੍ਰਾਪਤ ਕੀਤਾ ਹੈ ਪਰ ਡਿਜੀਟਲ ਰੂਪ ਵਿਚ ਹੈ।

ਰਾਊਲੀ[6] ਦੇ ਮਤ ਅਨੁਸਾਰ ਈ-ਲਾਇਬ੍ਰੇਰੀ ਡਿਜੀਟਲ ਰੂਪ ਵਿਚ ਮਲਟੀ-ਮੀਡੀਆ ਸਾਮੱਗਰੀ ਦਾ ਵਿਵਸਥਿਤ ਮਾਹੌਲ, ਜੋ ਵਰਤੋਂਕਾਰਾਂ ਦੇ ਲਾਭ ਲਈ ਤਿਆਰ ਕੀਤਾ ਹੈ, ਵਿਸ਼ਾ-ਵਸਤੂ ਤਕ ਪਹੁੰਚ ਦੀ ਸਹੂਲੀਅਤ ਲਈ ਰਚਿਆ ਹੈ ਅਤੇ ਵਿਸ਼ਵ ਵਿਆਪੀ ਨੈਟਵਰਕ ਦੇ ਪ੍ਰਯੋਗ ਦਾ ਪ੍ਰਬੰਧ ਕਰਦਾ ਹੈ।

### 3.2. ਸੰਕਲਪ

ਉਪਰੋਕਤ ਪਰਿਭਾਸ਼ਾਵਾਂ ਤੋਂ ਸਪਸ਼ਟ ਹੁੰਦਾ ਹੈ ਕਿ ਈ-ਲਾਇਬ੍ਰੇਰੀ ਨਾ ਤਾਂ ਲਾਇਬ੍ਰੇਰੀ ਆਟੋਮੇਸ਼ਨ ਬਾਰੇ ਹੈ, ਨਾ ਇੰਟਰਨੈਟ ਅਤੇ ਨਾ ਹੀ ਗੌਣ ਤੱਥਾਂ ਦਾ ਡਾਟਾ ਸੈਟ ਬਾਰੇ ਹੈ, ਇਹ ਤਾਂ ਸਗੋਂ ਇਸ ਦੇ ਅੰਗਾਂ ਬਾਰੇ ਹੈ। ਇਸ ਲਈ ਇਸ ਦੀ ਵਿਸ਼ੇਸ਼ਤਾ ਅਨੁਸਾਰ ਇਸ ਵਿਚ ਮੁੱਖ ਤੌਰ ਤੇ ਬਿਜਲਾਣਵੀ ਰੂਪ ਵਿਚ ਸਾਮੱਗਰੀ ਹੋਣੀ ਚਾਹੀਦੀ ਹੈ।

ਇਕ ਵਿਚਾਰ ਅਨੁਸਾਰ ਇਲਾਕਟ੍ਰਾਨਿਕ ਲਾਇਬ੍ਰੇਰੀ ਤੋਂ ਭਾਵ ਅਜਿਹੀ ਲਾਇਬ੍ਰੇਰੀ ਪ੍ਰਣਾਲੀ ਹੈ ਜਿਸ ਵਿਚ ਲਾਇਬ੍ਰੇਰੀ ਦੀਆਂ ਮੁਖ ਪ੍ਰਕ੍ਰਿਆਵਾਂ ਮੁਢਲੇ ਤੌਰ ਤੇ ਬਿਜਲਾਣਵੀ ਹੋਣ। ਇਨ੍ਹਾਂ ਨੂੰ

ਕੰਪਿਊਟਰ ਦੇ ਵਿਸਤ੍ਰਿਤ ਪ੍ਰਯੋਗ ਰਾਹੀਂ ਅਤੇ ਜੋ ਸਹੂਲਤਾਂ ਇਹ ਪ੍ਰਦਾਨ ਕਰ ਸਕਦੇ ਹਨ ਜਿਵੇਂ ਆਨ ਲਾਈਨ ਇੰਡੈਕਸ, ਫੁਲ-ਟੈਕਸਟ ਸਰਚਿੰਗ ਅਤੇ ਮੁੜ ਪ੍ਰਾਪਤੀ, ਸਵੈ-ਚਾਲਤ ਰਿਕਾਰਡ ਕੀਪਿੰਗ, ਕੰਪਿਊਟਰ ਆਧਾਰਤ ਫੈਸਲਾ ਕਰਨਾ, ਆਦਿ ਰਾਹੀਂ ਪੂਰਾ ਕੀਤਾ ਜਾ ਸਕਦਾ ਹੈ। ਈ-ਲਾਇਬ੍ਰੇਰੀ ਦੀ ਪ੍ਰਮਾਣਿਕਤਾ ਵਜੋਂ ਸੂਚਨਾ ਦੀ ਭੰਡਾਰਣ, ਮੁੜ ਪ੍ਰਾਪਤੀ ਅਤੇ ਸਪੁਰਦਗੀ ਵਾਸਤੇ ਬਿਜਲਾਣਵੀ ਸਾਧਨਾ ਦਾ ਸਚੇਤ ਰੂਪ ਵਿਚ ਹੋਰ ਵਿਸਤ੍ਰਿਤ ਪ੍ਰਯੋਗ ਕੀਤਾ ਜਾਣਾ ਚਾਹੀਦਾ ਹੈ। ਭਾਵ ਇਹ ਕਿ ਇਨ੍ਹਾਂ ਲਾਇਬ੍ਰੇਰੀਆਂ ਨੂੰ ਪੁਸਤਕ ਕੰਪਿਊਟਰੀਕਰਣ ਪ੍ਰੋਗਰਾਮ ਵਿਚ ਸ਼ਾਮਲ ਹੋਣਾ ਪਵੇਗਾ। ਈ-ਲਾਇਬ੍ਰੇਰੀ ਵਿਚ ਭਿੰਨ ਪ੍ਰਕਾਰ ਦੇ ਸਾਧਨਾਂ ਦੀ ਵਰਤੋਂ ਕੀਤੀ ਜਾਵੇਗੀ। ਈ-ਲਾਇਬ੍ਰੇਰੀ ਵਿਚ ਬੇਸ਼ਕ ਬਿਜਲਾਣਵੀ ਸਾਧਨਾਂ ਦੀ ਹੀ ਵਿਸਤ੍ਰਿਤ ਵਰਤੋਂ ਕੀਤੀ ਜਾਵੇਗੀ, ਪਰ ਫਿਰ ਵੀ ਈ-ਪ੍ਰਕਾਸ਼ਨਾਵਾਂ ਦੇ ਨਾਲ ਨਾਲ ਰਵਾਇਤੀ ਰੂਪ ਵਿਚ ਪੁਸਤਕਾਂ ਵੀ ਮਿਲ ਕੇ ਰਹਿਣਗੀਆਂ।

### 3.3. ਲਾਇਬ੍ਰੇਰੀਅਨ ਦੀ ਭੂਮਿਕਾ

ਬਦਲ ਰਹੇ ਸੂਚਨਾ ਸਮਾਜ ਅਤੇ ਸੂਚਨਾ ਮਾਹੌਲ ਵਿਚ ਬਿਜਲਾਣਵੀ ਪ੍ਰਕਾਸ਼ਨਾਵਾਂ ਦੀ ਮਹੱਤਤਾ ਬਹੁਤ ਵਧ ਗਈ ਹੈ। ਅਜਿਹੇ ਬਿਜਲਾਣਵੀ ਯੁਗ (ਈ-ਏਜ) ਵਿਚ ਲਾਇਬ੍ਰੇਰੀਅਨ ਦੀ ਭੂਮਿਕਾ ਹੋਰ ਮਹੱਤਵਪੂਰਣ ਬਣ ਜਾਂਦੀ ਹੈ ਅਤੇ ਜ਼ਿੰਮੇਵਾਰੀਆਂ ਵਧ ਜਾਂਦੀਆਂ ਹਨ।

ਕਾਗਜ਼ਵੈੱਲ ਅਨੁਸਾਰ ਬਿਜਲਾਣਵੀ ਕ੍ਰਾਂਤੀ ਦੇ ਪ੍ਰਭਾਵ ਹੇਠ ਲਾਇਬ੍ਰੇਰੀਆਂ, ਵਿਸ਼ੇਸ਼ ਕਰ ਅਕਾਦਮਿਕ ਅਤੇ ਖੋਜ ਲਾਇਬ੍ਰੇਰੀ, ਦੀ ਰਵਾਇਤੀ ਭੂਮਿਕਾ ਵਿਚ ਤਬਦੀਲੀ ਲਿਆਂਦੀ ਹੈ। ਇਹ ਸੂਚਨਾ ਇਕੱਤਰ ਅਤੇ ਸੰਗ੍ਰਹਿਣ ਕਰਕੇ ਪਾਠਕਾਂ ਨੂੰ ਲੋੜ ਅਨੁਸਾਰ ਉਪਲਬਧ ਕਰਦੇ ਹਨ। ਇਸ ਸੰਦਰਭ ਵਿਚ ਲਾਇਬ੍ਰੇਰੀਅਨ ਦੀ ਸਫ਼ਲਤਾ ਹੇਠ ਲਿਖੇ ਕਾਰਜਾਂ ਦੇ ਵਿਕਾਸ ਉਪਰ ਆਧਾਰਿਤ ਹੈ।

#### 3.3.1. ਲਾਇਬ੍ਰੇਰੀ ਪ੍ਰਣਾਲੀ ਦੀ ਸਵੈ-ਚਲਨ

ਲਾਇਬ੍ਰੇਰੀ ਪ੍ਰਕ੍ਰਿਆਵਾਂ, ਜਿਵੇਂ ਪੁਸਤਕ ਜਾਰੀ ਕਰਨਾ, ਸੂਚੀਕਰਣ, ਸੂਚਨਾ ਪ੍ਰਾਪਤ ਕਰਨਾ, ਅੰਤਰ-ਲਾਇਬ੍ਰੇਰੀ ਉਧਾਰ ਸੇਵਾ, ਰਸਾਲਾ ਪ੍ਰਬੰਧ, ਵਿਚ ਕੰਪਿਊਟਰ ਆਧਾਰਿਤ ਸਵੈ-ਚਲਨ ਆਰੰਭ ਹੋ ਚੁੱਕਾ ਹੈ। ਇਸ ਦੇ ਨਾਲ ਹੀ ਸੀ.ਡੀ.ਰਾਮ, ਨੈਟਵਰਕਿੰਗ ਅਤੇ ਨੈਟ ਆਧਾਰਿਤ ਕਾਰਜ ਵੀ ਸ਼ਾਮਲ ਹੋ ਰਹੇ ਹਨ। ਪ੍ਰਗਤੀਸ਼ੀਲ ਦੇਸ਼ਾਂ ਵਿਚ ਤਾਂ ਇਹ ਸਭ ਕਾਰਜ ਇੰਟਰਨੈਟ ਦੀ ਸਹਾਇਤਾ ਨਾਲ ਪਹਿਲਾਂ ਤੋਂ ਹੀ ਪੂਰੇ ਕੀਤੇ ਜਾ ਰਹੇ ਹਨ। ਵੈਬ ਪਰਸਪਰ ਸੰਬੰਧ ਰਾਹੀਂ ਈ-ਜਨਰਲ ਅਤੇ ਇੰਟਰਨੈਟ ਸ੍ਰੋਤਾਂ ਨਾਲ ਸੰਪਰਕ ਬਣ ਜਾਂਦਾ ਹੈ।

ਸੀ.ਡੀ.ਰਾਮ ਉਪਰ ਅਨੁਕ੍ਰਮਣਿਕਾ ਅਤੇ ਸਾਰ ਦੀ ਨੈਟਵਰਕ ਰਾਹੀਂ ਉਪਲਬਧੀ ਲਾਇਬ੍ਰੇਰੀਆਂ ਵਿਚ ਪ੍ਰਯੋਗ ਕੀਤੀ ਜਾਣ ਲਗ ਪਈ ਹੈ। ਇਸ ਸੰਦਰਭ ਵਿਚ ਬਿਜਲਾਣਵੀ ਸੂਚਨਾ ਯੁਗ ਵਿਚ ਲਾਇਬ੍ਰੇਰੀਆਂ ਆਪਣੀਆਂ ਸੇਵਾਵਾਂ ਦਾ ਕਾਰਜ-ਖੇਤਰ ਵਿਸਤ੍ਰਿਤ ਕਰਕੇ ਮੁਢਲੀ ਸੰਦਰਭ ਸੇਵਾ ਤੋਂ ਅੱਗੇ ਜਾ ਕੇ ਈ-ਮੇਲ, ਨੈਟਵਰਕ ਸੀ.ਡੀ. ਰਾਮ ਫੁੱਲ ਟੈਕਸਟ ਡਾਟਾਬੇਸਿਸ, ਹਵਾਲਾ ਅਤੇ ਪ੍ਰਲੇਖ ਸਪੁਰਦਗੀ ਸੇਵਾ, ਇੰਟਰਨੈਟ ਪਹੁੰਚ, ਵੈਬ ਪੇਜ, ਆਨ ਲਾਈਨ ਪ੍ਰਲੇਖਾਂ ਦੇ ਪ੍ਰਯੋਗ ਰਾਹੀਂ ਨਵੀਆਂ ਸੇਵਾਵਾਂ ਪ੍ਰਦਾਨ ਕਰ ਸਕਦੀਆਂ ਹਨ।

#### 3.3.2. ਸੰਗ੍ਰਹਿ ਵਿਕਾਸ

ਇਲਾਕਟ੍ਰਾਨਿਕ ਮਾਹੌਲ ਵਿਚ ਵੀ ਸੰਗ੍ਰਹਿ ਵਿਕਾਸ ਦੀ ਭੂਮਿਕਾ ਘੱਟ ਨਹੀਂ ਹੋਵੇਗੀ।

ਬੈੱਲ ਅਨੁਸਾਰ ਵਰਲਡ ਵਾਈਡ ਵੈਬ ਨੇ ਲਾਇਬ੍ਰੇਰੀਅਨ ਲਈ ਨਵੀਆਂ ਪਾਠਕ ਲੋੜਾਂ ਦੀ ਪਛਾਣ ਕੀਤੀ ਹੈ ਤਾਂ ਜੋ ਉਹ ਆਪਣੀ ਸਮਰਥਾ ਅਤੇ ਵਿਵਸਾਇਕ ਲਿਆਕਤ ਅਨੁਸਾਰ ਨਵੀ ਤਕਨਾਲੋਜੀ ਅਨੁਕੂਲ ਬਣਾ ਕੇ ਮੰਗਾਂ ਨੂੰ ਪੂਰਾ ਕਰ ਸਕੇ। ਤਕਨਾਲੋਜੀ ਵਿਚ ਤਬਦੀਲੀ ਲਾਇਬ੍ਰੇਰੀਅਨ ਨੂੰ ਕੰਮ-ਕਾਰ ਦੇ ਨਵੇਂ ਮੌਕੇ ਪ੍ਰਦਾਨ ਕਰਦੀ ਹੈ ਜਿਸ ਨਾਲ ਉਹ ਨਵਾਂ ਸਿੱਖਣ ਦੀ ਪ੍ਰਕ੍ਰਿਆ ਵਿਚ ਪੈ ਸਕਦਾ ਹੈ।

ਬਿਜਲਾਣਵੀ ਸ੍ਰੋਤਾਂ ਦੀ ਬਹੁਲਤਾ ਹੋਣ ਦੇ ਬਾਵਜੂਦ ਲਾਇਬ੍ਰੇਰੀ ਵਿਚ ਇਨ੍ਹਾਂ ਦਾ ਸੰਗ੍ਰਹਿ ਵਿਕਾਸ ਬਹੁਤ ਜ਼ਰੂਰੀ ਹੈ। ਪਰ ਇਸ ਸੰਗ੍ਰਹਿ ਵਿਚ ਨਵੀਆਂ ਚੁਣੌਤੀਆਂ ਹਨ, ਜਿਵੇਂ ਸੂਚਨਾ ਪ੍ਰਾਪਤੀ ਪ੍ਰਕ੍ਰਿਆ ਵਿਚ ਸਥਾਨ ਲਾਇਸੈਂਸ, ਕਾਪੀਰਾਈਟ, ਬਿਜਲਾਣਵੀ ਸ੍ਰੋਤਾਂ ਤਕ ਪਹੁੰਚ, ਆਦਿ ਕਈ ਵਿਸ਼ੇ ਵਿਚਾਰਗੋਚਰੇ ਹਨ।

ਬਿਜਲਾਣਵੀ ਸ੍ਰੋਤਾਂ ਦੇ ਸੰਗ੍ਰਹਿ ਵਿਕਾਸ ਲਈ ਅਨੇਕ ਗੱਲਾਂ ਦਾ ਧਿਆਨ ਰਖਣਾ ਜ਼ਰੂਰੀ ਹੈ, ਜਿਵੇਂ ਕਾਲ ਵਿਸਤਾਰ, ਆਧੁਨਿਕ ਕਰਨ ਦੀ ਗਤੀ, ਪ੍ਰਕਾਸ਼ਿਤ ਸ੍ਰੋਤਾਂ ਦੀ ਉਪਲਬਧੀ, ਲਾਇਬ੍ਰੇਰੀ ਕੋਲ ਮੌਜੂਦ ਉਪਕਰਣਾਂ ਦੀ ਅਨੁਕੂਲਤਾ, ਕਿਸੇ ਵਿਸ਼ੇਸ਼ ਸਾਧਨ ਦੀ ਖੋਜ ਅਨੁਕੂਲਤਾ, ਆਦਿ।

ਨਵੇਂ ਸ੍ਰੋਤਾਂ ਦੇ ਸੰਗ੍ਰਹਿ ਵਿਕਾਸ ਲਈ ਢੁਕਵੀਂ ਤਕਨਾਲੋਜੀ ਹੋਣਾ, ਸ੍ਰੋਤਾਂ ਦੀ ਕੀਮਤ, ਪਾਠਕਾਂ ਦੀਆਂ ਮੰਗਾਂ, ਉਨ੍ਹਾਂ ਦਾ ਮਸ਼ੀਨਾਂ ਨਾਲ ਪਰਸਪਰ ਸੰਬੰਧ, ਆਦਿ ਆਵੱਸ਼ਕ ਹਨ।

ਈ-ਸ੍ਰੋਤਾਂ ਰਾਹੀਂ ਵਸੀਲਿਆਂ ਦੀ ਸਾਂਝ ਵਿਚ ਵਾਧਾ ਹੋਵੇਗਾ, ਜਿਵੇਂ ਵਿਕਾਸਸ਼ੀਲ ਦੇਸ਼ ਸੀ.ਡੀ. ਰਾਮ ਉਤਪਾਦਾਂ ਰਾਹੀਂ ਨੈਟਵਰਕ ਕਰਕੇ ਲੋਕਲ ਏਰੀਆ ਨੈਟਵਰਕ ਉਪਰ ਸਾਂਝ ਵਧਾ ਸਕਦੇ ਹਨ।

### 3.3.3. ਸਟਾਫ਼ ਸਿਖਲਾਈ

ਬਿਜਲਾਣਵੀ ਯੁਗ ਦੀਆਂ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਜ਼ਰੂਰੀ ਹੈ ਲਾਇਬ੍ਰੇਰੀਅਨ ਅਤੇ ਹੋਰ ਲਾਇਬ੍ਰੇਰੀ ਸਟਾਫ਼ ਦੀ ਢੁਕਵੀਂ ਸਿਖਲਾਈ ਹੋਣੀ ਚਾਹੀਦੀ ਹੈ। ਇਹ ਉਨ੍ਹਾਂ ਲਈ ਨਵੇਂ ਮੌਕੇ ਪ੍ਰਦਾਨ ਕਰਦੀ ਹੈ। ਬੇਸ਼ਕ ਲਾਇਬ੍ਰੇਰੀਅਨ ਨੇ ਇੰਟਰਨੈਟ ਵਸੀਲਿਆਂ ਦੀ ਸੂਚੀਕਰਣ ਤਿਆਰ ਕਰਨੀ ਹੈ ਜਾਂ ਪਾਠਕਾਂ ਨੂੰ ਤਕਨਾਲੋਜੀ ਸ੍ਰੋਤਾਂ ਬਾਰੇ ਦੀਖਿਆ ਦੇਣੀ ਹੈ, ਉਸ ਦੇ ਆਪਣੇ ਹੁਨਰ ਅਤੇ ਸਮਰੱਥਾ ਵਿਚ ਹੋਰ ਨਵਾਂ ਵਾਧਾ ਹੋਣਾ ਜ਼ਰੂਰੀ ਹੈ। ਉਨ੍ਹਾਂ ਨੇ ਗਿਆਨ ਪ੍ਰਬੰਧਕ, ਵੈਬ ਪ੍ਰਬੰਧਕ ਦੀ ਭੂਮਿਕਾ ਨਿਭਾਉਣੀ ਹੈ। ਇਹ ਸਿਖਲਾਈ ਰੀਫਰੈਸ਼ਰ ਕੋਰਸਾਂ ਰਾਹੀਂ ਅਤੇ ਨੌਕਰੀ ਵਿਚ ਰਹਿ ਕੇ ਸਿਖਲਾਈ ਰਾਹੀਂ ਪੂਰੀ ਕੀਤੀ ਜਾ ਸਕਦੀ ਹੈ।

### 3.3.4. ਪਾਠਕਾਂ ਦੀ ਸਿਖਲਾਈ

ਨਵੇਂ ਮਾਹੌਲ ਵਿਚ ਪਾਠਕਾਂ ਦੀ ਕੰਪਿਊਟਰ ਵਰਤੋਂ ਸੰਬੰਧੀ ਸਿਖਲਾਈ ਆਵੱਸ਼ਕ ਹੈ। ਉਨ੍ਹਾਂ ਨੂੰ ਈ-ਸ੍ਰੋਤਾਂ ਬਾਰੇ ਜਾਣਕਾਰੀ ਅਤੇ ਉਨ੍ਹਾਂ ਦੇ ਠੀਕ ਪ੍ਰਯੋਗ ਬਾਰੇ ਸਿਖਲਾਈ ਦੇਣੀ ਬਣਦੀ ਹੈ, ਤਾਂ ਕਿ ਉਹ ਆਪਣੇ ਆਪ ਲੋੜੀਂਦੀ ਸੂਚਨਾ ਇਸ ਬਿਜਲਾਣਵੀ ਸੰਗ੍ਰਹਿ ਵਿਚੋਂ ਪ੍ਰਾਪਤ ਕਰ ਸਕਣ। ਇਸ ਸਿਖਲਾਈ ਵਿਚ ਆਨ ਲਾਈਨ ਸੂਚੀਕਰਣ, ਫੁੱਲ-ਟੈਕਸਟ ਮਲਟੀ ਮੀਡੀਆ ਡਾਟਾਬੇਸਿਸ, ਹਾਈਪਰ ਮੀਡੀਆ ਸਿਸਟਮ, ਆਦਿ ਵਰਗੇ ਅੰਸ਼ ਸ਼ਾਮਲ ਹੋਣੇ ਚਾਹੀਦੇ ਹਨ।

## 4. ਪੋਲੀਮੀਡੀਆ ਲਾਇਬ੍ਰੇਰੀ

### 4.1. ਪਰਿਭਾਸ਼ਾ

ਸ਼ਬਦ 'ਪੋਲੀਮੀਡੀਆ' ਤੋਂ ਭਾਵ ਹੈ ਕਿ ਸੂਚਨਾ ਅਤੇ ਗਿਆਨ ਦੇ ਸੰਗ੍ਰਹਿਣ ਵਾਸਤੇ ਬਹੁਤ ਸਾਰੇ ਭਿੰਨ ਭਿੰਨ ਪਰ ਸੁਤੰਤਰ ਸਾਧਨਾਂ ਦਾ ਪ੍ਰਯੋਗ ਕੀਤਾ ਜਾਵੇ। ਉਦਾਹਰਨ ਦੇ ਤੌਰ ਤੇ ਕਾਗਜ਼, ਸੂਖਮ ਫਿਲਮ, ਸੀ.ਡੀ. ਆਦਿ ਭਿੰਨ ਭਿੰਨ ਭੌਤਿਕ ਸੰਗ੍ਰਹਿਣ ਤਕਨਾਲੋਜੀ ਦੀ ਪ੍ਰਤੀਨਿਧਤਾ ਕਰਦੇ ਹਨ। ਪਰ ਸਮੂਹਕ ਰੂਪ ਵਿਚ ਇਹ ਪੋਲੀਮੀਡੀਆ ਸੰਗ੍ਰਹਿਣ ਸਹੂਲਤ ਦੀ ਉਦਾਹਰਣ ਹਨ। ਇਸ ਗੱਲ ਨੂੰ ਧਿਆਨ ਵਿਚ ਰਖਦੇ ਹੋਏ ਕਿਹਾ ਜਾ ਸਕਦਾ ਹੈ ਕਿ ਪੋਲੀ ਮੀਡੀਆ ਲਾਇਬ੍ਰੇਰੀ ਉਹ ਸੰਸਥਾ ਹੈ ਜੋ ਸੂਚਨਾ ਅਤੇ ਗਿਆਨ ਦੇ ਸੰਗ੍ਰਹਿਣ ਵਾਸਤੇ ਭਿੰਨ ਭਿੰਨ ਪ੍ਰਕਾਰ ਦੇ ਅਨੇਕ ਸਾਧਨਾਂ ਦੀ ਵਰਤੋਂ ਕਰਦੀ ਹੈ। ਅਸਲ ਵਿਚ ਇਹ ਲਾਇਬ੍ਰੇਰੀ ਅੱਜ ਦੀ ਰਵਾਇਤੀ ਲਾਇਬ੍ਰੇਰੀ ਨਾਲ ਬਹੁਤ ਮਿਲਦੀ-ਜੁਲਦੀ ਹੈ। ਇਸ ਲਈ ਇਸ ਦੇ ਸੰਗ੍ਰਹਿ ਵਿਚ ਪੁਸਤਕਾਂ ਦੇ ਨਾਲ ਨਾਲ ਵੀਡੀਓ, ਸ਼੍ਰਵਣ ਟੇਪਾਂ, ਸੀ.ਡੀ., ਸੂਖਮ ਫਿਲਮ, ਵੀਡੀਓ ਡਿਸਕ, ਕੰਪਿਊਟਰ ਸਾਫਟਵੇਅਰ ਆਦਿ ਵੀ ਸ਼ਾਮਲ ਹੁੰਦੇ ਹਨ।

### 4.2. ਪ੍ਰਬੰਧ ਅਤੇ ਵਿਵਸਥਾ

ਪੋਲੀਮੀਡੀਆ ਲਾਇਬ੍ਰੇਰੀ ਦੀ ਪ੍ਰਬੰਧ ਅਤੇ ਵਿਵਸਥਾ ਪ੍ਰਕ੍ਰਿਆ ਇਕ ਰਵਾਇਤੀ ਲਾਇਬ੍ਰੇਰੀ ਨਾਲ ਮਿਲਦੀ-ਜੁਲਦੀ ਹੈ, ਅਰਥਾਤ ਹੱਥੀਂ ਸਾਰੇ ਕੰਮ-ਕਾਜ ਸਿਰੇ ਚਾੜ੍ਹੇ ਜਾਂਦੇ ਹਨ। ਪੋਲੀਮੀਡੀਆ ਵਿਚ ਸੂਚਨਾ ਮੁੜ-ਪ੍ਰਾਪਤੀ ਅਮਲ ਵੀ ਹੱਥੀਂ ਹੀ ਕਰਨਾ ਹੈ ਜੋ ਕਾਰਡ ਅਨੁਕ੍ਰਮਣਿਕਾ, ਸੂਖਮ ਫ਼ਿਲਮ, ਮਾਈਕਰੋਫਿਸ਼ੇ, ਆਦਿ ਤੇ ਆਧਾਰਿਤ ਹੈ। ਬੇਸ਼ਕ ਪੋਲੀਮੀਡੀਆ ਲਾਇਬ੍ਰੇਰੀਆਂ ਵਿਚ ਪਾਠਕਾਂ ਦੇ ਪ੍ਰਯੋਗ ਲਈ ਕੰਪਿਊਟਰ ਵੀ ਹੋਣਗੇ, ਪਰ ਇਹ ਤਕਨਾਲੋਜੀ ਸਵੈ-ਚਲਨ ਲਾਇਬ੍ਰੇਰੀ ਦੀ ਸਾਕਾਰਤਾ ਲਈ ਪ੍ਰਯੋਗ ਨਹੀਂ ਕੀਤੀ ਜਾਵੇਗੀ।

### 4.3. ਲਾਇਬ੍ਰੇਰੀਅਨ ਦੀ ਭੂਮਿਕਾ

ਲਾਇਬ੍ਰੇਰੀ ਪ੍ਰਕ੍ਰਿਆਵਾਂ ਕਿਉਂਕਿ ਸਵੈ-ਚਾਲਤ ਨਹੀਂ ਕੀਤੀਆਂ ਜਾਂਦੀਆਂ, ਇਸ ਲਈ ਪੋਲੀਮੀਡੀਆ ਲਾਇਬ੍ਰੇਰੀ ਪ੍ਰਣਾਲੀ ਦਾ ਇਕ ਮਹੱਤਵਪੂਰਣ ਪੱਖ ਲਾਇਬ੍ਰੇਰੀਅਨ ਦੀ ਸੂਚਨਾ ਪਹੁੰਚ ਸੁਖਾਲੀ ਕਰਨਾ ਹੈ। ਲਾਇਬ੍ਰੇਰੀ ਸਟਾਫ਼ ਨਿਪੁੰਨਤਾ ਸ੍ਰੋਤ ਦੇ ਤੌਰ ਤੇ ਕੰਮ ਕਰਨਗੇ ਕਿਉਂਕਿ ਉਨ੍ਹਾਂ ਨੂੰ ਸੂਚਨਾ ਮੁੜ ਪ੍ਰਾਪਤੀ ਸੰਬੰਧੀ ਕ੍ਰਿਆ-ਵਿਧੀ ਦਾ ਪੂਰਾ ਗਿਆਨ ਹੁੰਦਾ ਹੈ ਜਿਸ ਨਾਲ ਉਹ ਪਾਠਕਾਂ ਨੂੰ ਸੂਚਨਾ ਉਪਲਬਧ ਕਰ ਸਕਦੇ ਹਨ।

## 5. ਵਰਚੂਅਲ ਲਾਇਬ੍ਰੇਰੀ Digital Library ਦਾ Part a.

### 5.1. ਭੂਮਿਕਾ

ਵਰਚੂਅਲ ਲਾਇਬ੍ਰੇਰੀ ਪ੍ਰਣਾਲੀ ਦੀ ਹੋਂਦ ਬੜੀ ਤੇਜ਼ੀ ਨਾਲ ਵਿਕਾਸ ਕਰਦੀ ਇਕ ਤਕਨਾਲੋਜੀ, ਜਿਸ ਨੂੰ 'ਵਰਚੂਅਲ ਰੀਐਲਿਟੀ' ਜਾਂ ਕੇਵਲ 'ਵੀ ਆਰ' ਕਹਿੰਦੇ ਹਨ, ਉਪਰ ਆਧਾਰਤ ਹੈ। 'ਵੀ ਆਰ' ਨੂੰ ਆਮ ਕਰਕੇ 'ਆਖਰੀ ਮਲਟੀਮੀਡੀਆ ਅਨੁਭਵ' ਕਿਹਾ ਜਾਂਦਾ ਹੈ ਜਿਸ ਦੇ ਸਾਧਾਰਨ ਰੂਪ ਨੂੰ 'ਟੈਲੀਪ੍ਰੈਜ਼ੈਂਸ' ਕਹਿੰਦੇ ਹਨ। ਅਜਿਹੇ ਅਨੁਭਵ ਕੰਪਿਊਟਰ ਦੀ ਅਤਿਅੰਤ ਯਥਾਰਥਕ ਅਨੁਰੂਪਣ ਦੇ ਨਿਰਮਾਣ ਦੀ ਸਮਰਥਾ ਤੇ ਨਿਰਭਰ ਕਰਦੇ ਹਨ। ਇਹ ਅਜਿਹੇ ਪ੍ਰਤਿਨਿਧ

ਹੁੰਦੇ ਹਨ ਜਿਨ੍ਹਾਂ ਵਿਚ ਵਰਤੋਂਕਾਰ ਪੂਰੀ ਤਰ੍ਹਾਂ ਲੀਨ ਹੋ ਜਾਂਦੇ ਹਨ। ਵੀ.ਆਰ. ਤਕਨਾਲੋਜੀ ਦੀ ਅਨੇਕ ਰੂਪ ਵਿਚ ਸਫ਼ਲਤਾਪੂਰਵਕ ਵਰਤੋਂ ਕੀਤੀ ਗਈ ਹੈ ਜਿਵੇਂ ਕਲਪਿਤ ਭੂ-ਦ੍ਰਿਸ਼, ਕਲਪਿਤ ਸ਼ਹਿਰ, ਇਮਾਰਤਾਂ ਅਤੇ ਦਫ਼ਤਰ। ਇਸ ਤਕਨਾਲੋਜੀ ਦੇ ਪ੍ਰਯੋਗ ਨਾਲ ਕਲਪਿਤ ਸ਼੍ਰੇਣੀਆਂ, ਪ੍ਰਯੋਗਸ਼ਾਲਾਵਾਂ, ਸਾਜ਼-ਅਧਿਐਨ ਆਦਿ ਦੀ ਘਾੜਤ ਘੜੀ ਹੈ। ਅਜੋਕੇ ਸਮੇਂ ਵਿਚ ਵਰਚੂਅਲ ਲਾਇਬ੍ਰੇਰੀਆਂ ਦੇ ਵਿਕਾਸ ਵਿਚ ਵਿਸ਼ੇਸ਼ ਦਿਲਚਸਪੀ ਵਿਖਾਈ ਜਾ ਰਹੀ ਹੈ ਅਤੇ ਇਸ ਦੇ ਨਾਲ ਹੀ ਦੂਸਰੀ ਕਿਸਮ ਦੀਆਂ ਲਾਇਬ੍ਰੇਰੀਆਂ ਵਿਚ ਵੀ 'ਵੀ ਆਰ' ਤਕਨਾਲੋਜੀ ਦਾ ਪ੍ਰਯੋਗ ਕੀਤਾ ਜਾ ਰਿਹਾ ਹੈ।

**5.2. ਪਰਿਭਾਸ਼ਾ**

ਵਰਚੂਅਲ ਲਾਇਬ੍ਰੇਰੀ ਅਜਿਹੀ ਪ੍ਰਣਾਲੀ ਹੈ ਜਿਸ ਨਾਲ ਬਿਜਲਾਣਵੀ ਰੂਪ ਵਿਚ ਕੰਪਿਊਟਰ ਨੈਟਵਰਕ ਵਿਚ ਉਪਲਬਧ ਸੂਚਨਾ, ਬੇਸ਼ਕ ਇਹ ਸੂਚਨਾ ਕਿਸੇ ਸਥਾਨ ਤੇ ਵੀ ਪਈ ਹੋਵੇ, ਤਕ ਵਰਤੋਂਕਾਰ ਪਹੁੰਚ ਕਰ ਸਕਦੇ ਹਨ।

ਪੌਲਟਰ ਦੇ ਵਿਚਾਰ ਅਨੁਸਾਰ ਇੰਟਰਨੈਟ ਹੀ ਵਰਚੂਅਲ ਲਾਇਬ੍ਰੇਰੀ ਹੈ। ਪਰ ਇਸ ਸੰਬੰਧੀ ਦਲੀਲ ਦਿੱਤੀ ਜਾਂਦੀ ਹੈ ਕਿ ਇਹ ਸਾਧਾਰਣ ਪਰਿਭਾਸ਼ਾ ਕਈ ਹੋਰ ਕਸੌਟੀਆਂ ਪੂਰਾ ਨਹੀਂ ਕਰਦੀ, ਜਿਵੇਂ ਸਪਸ਼ਟ ਵਰਤੋਂਕਾਰ, ਕਾਫ਼ੀ ਸੂਖਮ ਖੋਜ ਸਾਧਨ, ਆਦਿ।

ਰਾਊਲੀ ਦਾ ਮਤ ਹੈ ਕਿ ਵਰਚੂਅਲ ਲਾਇਬ੍ਰੇਰੀ ਵਿਚ ਪੁਸਤਕਾਂ ਨਹੀਂ ਹੁੰਦੀਆਂ, ਇਸ ਦਾ ਸੰਕਲਪ ਤਾਂ ਕਲਪਿਤ ਯਥਾਰਥਵਾਦ ਵਿਚੋਂ ਨਿਕਲਿਆ ਹੈ ਅਤੇ ਇਸ ਦਾ ਪੂਰਾ ਅਨੁਭਵ ਹੀ ਬਿਜਲਾਣਵੀ ਹੈ।

ਇਸ ਤਰ੍ਹਾਂ ਵਰਚੂਅਲ ਲਾਇਬ੍ਰੇਰੀਆਂ ਦੀਆਂ ਭਿੰਨ ਭਿੰਨ ਪਰਿਭਾਸ਼ਾਵਾਂ ਪੇਸ਼ ਕੀਤੀਆਂ ਗਈਆਂ ਹਨ। ਵਰਚੂਅਲ ਲਾਇਬ੍ਰੇਰੀ ਅਜਿਹੀ ਲਾਇਬ੍ਰੇਰੀ ਹੈ ਜਿਸ ਦਾ ਸੰਗ੍ਰਹਿ ਬਿਜਲਾਣਵੀ ਸਟੋਰ ਵਿਚ ਮਿਲਦਾ ਹੈ। ਇਹ ਲਾਇਬ੍ਰੇਰੀ ਸਥਾਨ ਨੂੰ ਬਿਨਾ ਧਿਆਨ ਵਿਚ ਰਖਦਿਆਂ ਮੌਜੂਦ ਹੈ। ਭਿੰਨ ਭਿੰਨ ਲਾਇਬ੍ਰੇਰੀਆਂ ਦੇ ਸਾਧਨ ਅਤੇ ਸੇਵਾਵਾਂ ਨੂੰ ਇਕ ਸਥਾਨ ਤੇ ਇਕੱਠਿਆਂ ਕਰਨ ਦਾ ਇਹ ਇਕ ਤਕਨਾਲੋਜੀਕਲ ਢੰਗ ਹੈ ਜਿਸ ਨਾਲ ਵਰਤੋਂਕਾਰ ਲੋੜ ਅਨੁਸਾਰ ਤੁਰੰਤ ਅਤੇ ਸਹਿਜੇ ਹੀ ਪ੍ਰਾਪਤ ਕਰ ਸਕਦੇ ਹਨ। ਦੂਸਰੇ ਸ਼ਬਦਾਂ ਵਿਚ ਇਕ ਵਰਚੂਅਲ ਲਾਇਬ੍ਰੇਰੀ ਵਿਚ ਬੇਅੰਤ ਕਿਸਮ ਦੇ ਸ੍ਰੋਤ ਅਤੇ ਸੇਵਾਵਾਂ, ਸਮੇਂ ਅਤੇ ਸਥਾਨ ਤੋਂ ਅੱਗੇ, ਵਰਤੋਂਕਾਰਾਂ ਨੂੰ ਪ੍ਰਸਤੁਤ ਕੀਤੇ ਜਾਂਦੇ ਹਨ।

**5.3. ਵਰਚੂਅਲ ਲਾਇਬ੍ਰੇਰੀ ਅਤੇ ਇਲਾਕਟ੍ਰਾਨਿਕ ਲਾਇਬ੍ਰੇਰੀ ਵਿਚ ਅੰਤਰ**

ਬੈਕਮੈਨ ਦੇ ਵਿਚਾਰ ਅਨੁਸਾਰ ਵਰਚੂਅਲ ਲਾਇਬ੍ਰੇਰੀ ਅਤੇ ਇਲਾਕਟ੍ਰਾਨਿਕ ਲਾਇਬ੍ਰੇਰੀ ਵਿਚ ਮੁਖ ਅੰਤਰ ਕਿ ਇਲਾਕਟ੍ਰਾਨਿਕ ਲਾਇਬ੍ਰੇਰੀ ਆਪਣੀ ਭੌਤਿਕ ਮੌਜੂਦਗੀ ਬਣਾ ਕੇ ਰਖਦੀ ਹੈ, ਜਦ ਕਿ ਵਰਚੂਅਲ ਲਾਇਬ੍ਰੇਰੀ ਵਿਚ, ਕਿਉਂਕਿ ਇਸ ਨੂੰ ਪਾਰਦਰਸ਼ੀ ਅਨੁਭਵ ਕੀਤਾ ਜਾਂਦਾ ਹੈ, ਇਸ ਲਈ ਇਸ ਦੀਆਂ ਪਾਰਦਰਸ਼ੀ ਭੌਤਿਕ ਸਹੂਲਤਾਂ ਅਤੇ ਪਾਰਦਰਸ਼ੀ ਲਾਇਬ੍ਰੇਰੀਅਨ ਹੋਣਗੇ।

ਕੌਲੀਅਰ ਆਦਿ ਦਾ ਮਤ ਹੈ ਕਿ ਇਲਾਕਟ੍ਰਾਨਿਕ ਲਾਇਬ੍ਰੇਰੀ ਭੌਤਿਕ ਰੂਪ ਵਿਚ ਪਛਾਣਨਯੋਗ ਲਾਇਬ੍ਰੇਰੀ ਹੈ ਪਰ ਪ੍ਰਕਾਸ਼ਨਾਂ ਤੋਂ ਬਿਨਾਂ, ਅਤੇ ਇਹ ਵਰਚੂਅਲ ਲਾਇਬ੍ਰੇਰੀ ਦਾ ਇਕ ਅੰਗ ਹੈ।

**5.4. ਵਰਚੂਅਲ ਲਾਇਬ੍ਰੇਰੀ ਦੀਆਂ ਵਿਸ਼ੇਸ਼ਤਾਵਾਂ :**

ਕੁਝ ਵਰਚੂਅਲ ਲਾਇਬ੍ਰੇਰੀ ਪ੍ਰਣਾਲੀਆਂ ਸੀ.ਡੀ. ਰਾਮ ਉਤਪਾਦਾਂ ਦੇ ਪੈਕਿਜ ਦੇ ਰੂਪ ਵਿਚ ਉਪਲਬਧ ਹਨ। ਦੂਜੇ ਪਾਸੇ ਉੱਨਤ ਪ੍ਰਣਾਲੀਆਂ ਕੇਵਲ ਬਹੁਤ ਸੂਖਮ ਕੰਪਿਊਟਰ ਵਿਚ ਵਿਦਮਾਨ ਹਨ ਜਿਨ੍ਹਾਂ ਨੂੰ ਉੱਨਤ ਦੂਰਸੰਚਾਰ ਸਾਜ਼-ਸਾਮਾਨ ਦਾ ਸਮਰਥਨ ਉਪਲਬਧ ਹੈ ਜਿਸ ਨਾਲ ਦੁਰਾਡੀ ਪਹੁੰਚ ਅਤੇ ਸਾਂਝ ਸੌਖੀ ਹੁੰਦੀ ਹੈ। ਅਜਿਹੀਆਂ ਲਾਇਬ੍ਰੇਰੀਆਂ ਤਕ ਦੋ-ਵਿਸਤਾਰੀ (2-D) ਇੰਟਰਫੇਸ, ਜੋ ਰਵਾਇਤੀ ਕੰਪਿਊਟਰ ਸ਼ਿਲਪਸ਼ਾਲਾ ਤੇ ਆਧਾਰਤ ਹਨ, ਦੀ ਵਰਤੋਂ ਕਰਨ ਨਾਲ ਪਹੁੰਚ ਕੀਤੀ ਜਾ ਸਕਦੀ ਹੈ। ਪਰ ਜੇਕਰ ਤਿੰਨ-ਵਿਸਤਾਰੀ (3-D) ਇੰਟਰਫੇਸ, ਜੋ 'ਡਾਟਾ ਗਲੱਵ' ਆਦਿ ਸਹਿਯੋਗੀ ਯੰਤਰਾਂ ਦੀ ਵਰਤੋਂ ਕਰਦੇ ਹਨ, ਰਾਹੀਂ ਪਹੁੰਚ ਕੀਤੀ ਜਾਵੇ ਤਾਂ ਉੱਚ ਕੋਟੀ ਦਾ ਯਥਾਰਥਵਾਦ ਪ੍ਰਾਪਤ ਹੋ ਸਕਦਾ ਹੈ। ਇਨ੍ਹਾਂ ਨਾਲ ਅਜਿਹਾ ਮਾਹੌਲ ਸਿਰਜਿਆ ਜਾਂਦਾ ਹੈ, ਜਿਥੇ 'ਪੂਰੀ ਲੀਨਤਾ' ਹੁੰਦੀ ਹੈ ਅਤੇ ਪਰਸਪਰ ਪ੍ਰਭਾਵ ਟੀਪਕਾਰੀ ਕ੍ਰਿਆਵਾਂ ਅਤੇ ਸੰਕੇਤ ਸੰਚਾਰ ਉਪਰ ਆਧਾਰਤ ਹੁੰਦੇ ਹਨ।

5.5. ਵਿਸ਼ਾ-ਵਸਤੂ :

ਇਸ ਕਲਪਿਤ ਲਾਇਬ੍ਰੇਰੀ ਦਾ ਵਿਸ਼ਾ-ਵਸਤੂ ਅਸੀਮ ਹੈ ਅਤੇ ਤਕਨਾਲੋਜੀ ਦੀ ਉੱਨਤੀ ਦੇ ਨਾਲ ਇਸ ਦਾ ਵਿਕਾਸ ਹੁੰਦਾ ਰਹਿੰਦਾ ਹੈ। ਇਸ ਦੇ ਵਿਸ਼ਾ-ਵਸਤੂ ਵਿਚ ਹੋਰਨਾਂ ਤੋਂ ਇਲਾਵਾ ਹੇਠ ਲਿਖੇ ਸ਼ਾਮਲ ਕੀਤੇ ਜਾਂਦੇ ਹਨ :

1. ਸੀ.ਡੀ. ਰਾਮ
2. ਈ-ਜਰਨਲਜ਼
3. ਡਾਟਾਬੇਸਿਸ
4. ਸਾਰ ਸੇਵਾਵਾਂ, ਅਖ਼ਬਾਰਾਂ ਆਦਿ
5. ਸਰਕਾਰੀ ਪ੍ਰਲੇਖ ਅਤੇ ਸੰਦਰਭ ਸ੍ਰੋਤ
6. ਡਿਜੀਟਲ ਰੂਪ ਵਿਚ ਸਾਮੱਗਰੀ, ਜਿਵੇਂ ਫੋਟੋਗ੍ਰਾਫ਼, ਪਾਠ-ਪੁਸਤਕਾਂ, ਸੰਗ੍ਰਹਿ ਗਾਈਡ, ਆਦਿ
7. ਵੈਬਲਿੰਕ ਦੀਆਂ ਸੂਚੀਆਂ।

5.6. ਲਾਭ

ਇਸ ਦੇ ਕੁਝ ਲਾਭ ਇਸ ਤਰ੍ਹਾਂ ਹੋ ਸਕਦੇ ਹਨ :

1. ਲਾਇਬ੍ਰੇਰੀ ਸਾਮੱਗਰੀ ਰਾਹੀਂ ਘੇਰੀ ਥਾਂ ਦੀ ਬਚਤ ਕਰਨਾ।
2. ਡਿਜੀਟਲ ਰੂਪ ਵਿਚ ਖੋਜ ਸਮਰਥਾ ਵਿਚ ਵਾਧਾ ਕਰਨਾ।
3. ਵਰਤੋਂਕਾਰ ਜਿਥੇ ਮਰਜ਼ੀ ਹੋਵੇ, ਸਾਮੱਗਰੀ ਉਸ ਦੇ ਮੇਜ਼ ਤੇ ਉਪਲਬਧ ਕੀਤੀ ਜਾਂਦੀ ਹੈ।
4. ਇਸ ਵਿਚ ਕੇਵਲ ਇੰਟਰਨੈਟ ਜਾਂ ਡਿਜੀਟਲ ਰੂਪ ਵਿਚ ਸਾਮੱਗਰੀ ਸ਼ਾਮਲ ਕੀਤੀ ਜਾਂਦੀ ਹੈ।
5. ਪਾਠਕ ਉਪਲਬਧ ਸਾਮੱਗਰੀ ਆਪਣੇ ਸ੍ਰੋਤਾਂ ਵਿਚ ਭਰ ਕੇ ਉਸ ਦੀ ਵਰਤੋਂ ਕਰ ਸਕਦਾ ਹੈ।
6. ਅਨੇਕ ਪਾਠਕ ਇਕੋ ਸਮੇਂ ਪ੍ਰਯੋਗ ਕਰ ਸਕਦੇ ਹਨ।
7. ਇਸ ਵਿਚ ਪੁਸਤਕ ਗੁੰਮ ਹੋਣ ਜਾਂ ਸ਼ੈਲਫ਼ ਉਪਰ ਨਾ ਮਿਲਣ ਦਾ ਖਤਰਾ ਨਹੀਂ ਹੈ।
8. ਇਸ ਵਿਚ ਮਿਹਨਤ ਘੱਟ ਕਰਨੀ ਪੈਂਦੀ ਹੈ।

5.7. ਸੀਮਾਵਾਂ

ਵਰਚੂਅਲ ਲਾਇਬ੍ਰੇਰੀ ਦੇ ਅਨੇਕ ਲਾਭ ਹੋਣ ਦੇ ਬਾਵਜੂਦ ਇਸ ਦੀਆਂ ਕੁਝ ਸੀਮਾਵਾਂ ਵੀ ਹਨ ਜੋ ਇਸ ਪ੍ਰਕਾਰ ਹੋ ਸਕਦੀਆਂ ਹਨ :

1. ਵਰਤੋਂਕਾਰਾਂ ਨੂੰ ਵਿਭਿੰਨ ਉਤਪਾਦਾਂ ਦੇ ਵਿਭਿੰਨ ਪਾਸਵਰਡ ਯਾਦ ਰਖਣੇ ਪੈਂਦੇ ਹਨ।
2. ਉਪਲਬਧ ਪੁਰਾਲੇਖਾਂ ਦਾ ਵਿਸ਼ਾ-ਵਸਤੂ ਆਮ ਕਰਕੇ ਸੀਮਤ ਹੁੰਦਾ ਹੈ।
3. ਸੂਚਨਾ ਛਾਪਣ ਜਾਂ ਡਾਊਨਲੋਡ ਕਰਨ ਵਿਚ ਮੁਸ਼ਕਿਲਾਂ ਆਉਂਦੀਆਂ ਹਨ।
4. ਜੇਕਰ ਦੋਵੇਂ ਕਲਪਿਤ ਅਤੇ ਪ੍ਰਕਾਸ਼ਿਤ ਉਤਪਾਦ ਰਖਣੇ ਹਨ ਤਾਂ ਲਾਗਤ ਵਿਚ ਬਚਤ ਨਹੀਂ ਹੁੰਦੀ।
5. ਹਰੇਕ ਸੂਚਨਾ ਡਿਜੀਟਲ ਰੂਪ ਵਿਚ ਉਪਲਬਧ ਨਹੀਂ ਹੈ।
6. ਉਤਪਾਦ ਦੀ ਵਰਤੋਂ ਸੰਬੰਧੀ ਹਰ ਵੇਚਣ ਵਾਲੇ ਦੀਆਂ ਆਪਣੀਆਂ ਪਾਬੰਦੀਆਂ ਹੁੰਦੀਆਂ ਹਨ।
7. ਵਰਚੂਅਲ ਲਾਇਬ੍ਰੇਰੀ ਕੰਪਿਊਟਰ ਨੈਟਵਰਕ ਦੀ ਸੁਲਭਤਾ ਉਪਰ ਨਿਰਭਰ ਕਰਦੀ ਹੈ।
8. ਇਸ ਅੱਗੇ ਸਭ ਕੁਝ ਖਿਲਾਰ ਕੇ, ਵਿਛਾ ਕੇ ਵਰਤੋਂ ਨਹੀਂ ਕੀਤੀ ਜਾ ਸਕਦੀ।

## 5.8. ਸਿੱਟਾ

ਹੁਣ ਜਦ ਕਿ ਵਰਚੂਅਲ ਲਾਇਬ੍ਰੇਰੀਆਂ ਵਲ ਰੁਝਾਨ ਵਧ ਰਿਹਾ ਹੈ ਤਾਂ ਇਸ ਦੀਆਂ ਸੰਭਾਵਨਾਵਾਂ ਵਿਚ ਵੀ ਵਾਧਾ ਹੋ ਰਿਹਾ ਹੈ। ਬੇਸ਼ਕ ਵਰਤੋਂਕਾਰ ਇਸ ਲਾਇਬ੍ਰੇਰੀ ਦਾ ਸਿੱਧੇ ਤੌਰ ਤੇ ਪ੍ਰਯੋਗ ਕਰ ਸਕਦੇ ਹਨ, ਪਰ ਫਿਰ ਵੀ ਲਾਇਬ੍ਰੇਰੀਅਨ ਦੀ ਭੂਮਿਕਾ ਮਹੱਤਵਪੂਰਣ ਬਣਾਈ ਜਾ ਸਕਦੀ ਹੈ। ਲਾਇਬ੍ਰੇਰੀਅਨ ਨੂੰ ਸਾਰੇ ਸੂਚਨਾ ਸ੍ਰੋਤਾਂ ਬਾਰੇ ਜਾਣਕਾਰੀ ਹੁੰਦੀ ਹੈ, ਸੂਚਨਾ ਤਰਤੀਬ ਬਾਰੇ ਪਤਾ ਹੁੰਦਾ ਹੈ ਅਤੇ ਪਾਠਕਾਂ ਨੂੰ ਬਿਜਲਾਣਵੀ ਸ੍ਰੋਤਾਂ ਦੀ ਵਰਤੋਂ ਸੰਬੰਧੀ ਪੂਰੀ ਜਾਣਕਾਰੀ ਪ੍ਰਦਾਨ ਕਰ ਸਕਦੇ ਹਨ। ਇਸ ਨਵੇਂ ਬਿਜਲਾਣਵੀ ਮਾਹੌਲ ਵਿਚ ਇਹ ਇਕ ਅਜਿਹਾ ਮੌਕਾ ਹੈ ਜਿਥੇ ਲਾਇਬ੍ਰੇਰੀਅਨ ਨੂੰ ਪਹਿਲ ਕਦਮੀ ਕਰਨੀ ਚਾਹੀਦੀ ਹੈ।

### ਹਵਾਲੇ


1. C.L.Borgman, quoted in M.Krishnamurthy,"Digital Library: An Overview", *SRELS Journal of Information Management,* 41(4) Dec. 2004:317-326.
2. E.A. Fox, et.al., "Digital Libraries", *Communications of the ACM,* 48(4) 1995.
3. William, Y. Arms, *Digital Libraries,* New Delhi: Ane Books, 2005, p. 2.
4. Rochna Srivastava and Shalini Saxena, "Digital Libraries-Dream or Reality", *SRELS Journals of Information Manageemnt,* 41(4) Dec. 2004: 327-338.
5. C.Oppenheim, "Editorial", *International Journal of Electronic Library Research*, 1(1) 1997: 1-2.
6. Jennifer Rowley, *The Electronic Library,* 4th ed., London : Library Association Publishing, 1998, pp. 3-4.

ਅਧਿਆਇ 12

# ਲਾਇਬ੍ਰੇਰੀ ਸਹਿਯੋਗ

## 1. ਭੂਮਿਕਾ

ਗੁਫ਼ਾਵਾਂ ਤੋਂ ਚੰਦ ਤਕ ਪੁੱਜਣ ਲਈ ਮਨੁੱਖ ਨੇ ਜੋ ਵਿਕਾਸ ਕੀਤਾ ਹੈ ਉਸ ਵਿਚ ਸਹਿਯੋਗ ਨੇ ਰੀੜ੍ਹ ਦੀ ਹੱਡੀ ਵਾਂਗ ਸਹਾਰਾ ਦਿੱਤਾ ਹੈ। ਇਕ ਸੰਗਠਿਤ ਸਮਾਜ ਵਿਚ ਸਮੂਹਿਕ ਵਿਕਾਸ ਵਾਸਤੇ ਹਰ ਪੱਧਰ ਤੇ ਸਹਿਯੋਗ ਦੀ ਲੋੜ ਹੁੰਦੀ ਹੈ।

ਸਮੂਹਿਕ ਤੌਰ ਤੇ ਕਿਸੇ ਨਿਸ਼ਚਿਤ ਉਦੇਸ਼ ਨੂੰ ਸਾਂਝੇ ਤੌਰ ਤੇ ਪ੍ਰਾਪਤ ਕਰਨ ਨੂੰ ਸਹਿਯੋਗ ਕਹਿੰਦੇ ਹਨ। ਸਹਿਯੋਗ ਦਾ ਅਰਥ ਭਾਈਵਾਲੀ ਹੈ ਜਿਸ ਵਿਚ ਹਰ ਇਕ ਭਾਈਵਾਲ ਹੈ ਜੋ ਕੁਝ ਨਾ ਕੁਝ ਯੋਗਦਾਨ ਜ਼ਰੂਰ ਪਾਉਂਦਾ ਹੈ। ਵਿਸ਼ਵ ਪ੍ਰਸਿੱਧ ਵੈਬਸਟਰ ਸ਼ਬਦਕੋਸ਼[1] ਵਿਚ ਸਹਿਯੋਗ ਦੀ ਪਰਿਭਾਸ਼ਾ ਇਸ ਪ੍ਰਕਾਰ ਹੈ : "ਸਾਂਝੇ ਪਰ ਅਕਸਰ ਆਰਥਕ ਲਾਭ ਲਈ ਵਿਅਕਤੀਆਂ ਦੀ ਸੰਸਥਾ; ਕਿਸੇ ਜੋਖ਼ਮ ਦੇ ਕੰਮ ਵਿਚੋਂ ਹੋਏ ਲਾਭ ਅਤੇ ਫਾਇਦੇ ਆਪਸ ਵਿਚ ਵੰਡਣ ਵਾਸਤੇ ਸੰਸਥਾ; ਸਾਂਝੇ ਹਿਤ ਜਾਂ ਪ੍ਰਗਤੀ ਵਾਸਤੇ ਸਮੂਹਿਕ ਕੰਮ।"

ਇਸ ਪ੍ਰਕਾਰ ਸਹਿਯੋਗ ਅਜਿਹਾ ਕੰਮ ਹੈ ਜੋ ਸਾਂਝੇ ਉਦੇਸ਼ ਜਾਂ ਲਾਭ ਲਈ ਕੀਤਾ ਜਾਂਦਾ ਹੈ। ਸਹਿਯੋਗ ਦੀ ਭਾਵਨਾ ਵਿਸ਼ਵ ਭਰ ਵਿਚ ਅਤੇ ਮਨੁੱਖੀ ਜੀਵਨ ਦੇ ਹਰ ਪਹਿਲੂ ਵਿਚ ਵਿਦਮਾਨ ਹੈ। ਸਮਾਜ ਨੇ ਸਹਿਯੋਗ ਦੇ ਆਧਾਰ ਤੇ ਬਹੁਤ ਉੱਨਤੀ ਕਰ ਲਈ ਹੈ। ਸਹਿਯੋਗ ਨਾਲ ਕੰਮ ਕਰਨ ਸਦਕਾ ਦੁਨੀਆਂ ਇਕਾਈ ਦੇ ਰੂਪ ਵਿਚ ਸਾਡੇ ਸਾਹਮਣੇ ਹੈ ਜਿਥੇ ਰੂਸ ਅਤੇ ਅਮਰੀਕਾ ਮਿਲਵਰਤਣ ਨਾਲ ਪੁਲਾੜੀ ਉਡਾਨਾਂ ਭਰ ਸਕਦੇ ਹਨ।

## 2. ਲਾਇਬ੍ਰੇਰੀ ਸਹਿਯੋਗ

ਲਾਇਬ੍ਰੇਰੀ ਦੇ ਉਦੇਸ਼ਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਅਮਲੀ ਰੂਪ ਦੇਣ ਲਈ ਕੁਝ ਲਾਇਬ੍ਰੇਰੀਆਂ ਦਾ ਪਰਸਪਰ ਅਤੇ ਸਮੂਹਿਕ ਯਤਨ ਹੀ ਲਾਇਬ੍ਰੇਰੀ ਸਹਿਯੋਗ ਹੈ। ਦੂਸਰੇ ਸ਼ਬਦਾਂ ਵਿਚ ਜੈਫਰਸਨ[2] ਅਨੁਸਾਰ ਇਕ ਪ੍ਰਸ਼ਾਸਕੀ ਸੰਗਠਨ ਨਾਲ ਸੰਬੰਧ ਨਾ ਰੱਖਣ ਵਾਲੀਆਂ ਦੋ ਜਾਂ ਦੋ ਤੋਂ ਵੱਧ ਲਾਇਬ੍ਰੇਰੀਆਂ ਜਾਂ ਸੰਸਥਾਵਾਂ ਦੇ ਸਾਂਝੇ ਯਤਨ ਰਾਹੀਂ ਲਾਇਬ੍ਰੇਰੀ ਸਾਮੱਗਰੀ ਨੂੰ ਵਧਾਉਣ ਜਾਂ ਸੁਧਾਰਨ ਲਈ ਲਾਇਬ੍ਰੇਰੀਆਂ ਵਿਚ ਸੁਚੇਤ ਯਤਨਾਂ ਦੀ ਅਭਿਵਿਅਕਤੀ ਲਾਇਬ੍ਰੇਰੀ ਸਹਿਯੋਗ ਹੈ।

ਇਕ ਵਿਦਵਾਨ ਅਨੁਸਾਰ "ਨਵੀਂ ਸੂਚਨਾ ਦੀ ਉਤਪਤੀ ਇਤਨੀ ਹੈ ਕਿ ਕੋਈ ਵੀ ਵਿਅਕਤੀ ਇਸ ਦੇ ਛੋਟੇ ਜਿਹੇ ਅੰਸ਼ ਨਾਲ ਵੀ ਕਦਮ ਬਕਦਮ ਚੱਲਣ ਦੀ ਉਮੀਦ ਨਹੀਂ ਕਰ ਸਕਦਾ।"[3] ਸਾਹਿਤ ਦਾ ਵਿਕਾਸ ਇਤਨਾ ਜ਼ਿਆਦਾ ਹੋ ਗਿਆ ਹੈ ਕਿ "ਕਿਸੇ ਇਕ ਲਾਇਬ੍ਰੇਰੀ ਵਾਸਤੇ ਵਿਸ਼ਵ ਵਿਚ ਪ੍ਰਕਾਸ਼ਿਤ ਹੁੰਦੀਆਂ ਦਸਤਾਵੇਜ਼ਾਂ ਦਾ ਇਕ ਪ੍ਰਤੀਸ਼ਤ ਵੀ ਪ੍ਰਾਪਤ ਕਰਨਾ

ਮੁਸ਼ਕਲ ਹੈ।"[4]

ਵਿਸ਼ਵ ਸਾਹਿਤ ਦਾ ਭਰਪੂਰ ਵਿਕਾਸ ਲਗਾਤਾਰ ਤੇਜ਼ੀ ਨਾਲ ਹਰ ਦਿਨ, ਹਰ ਸਾਲ ਹੁੰਦਾ ਜਾ ਰਿਹਾ ਹੈ। ਦਸਤਾਵੇਜ਼ਾਂ ਦਾ ਪਸਾਰ ਵੱਖ ਵੱਖ ਆਕਾਰਾਂ ਵਿਚ ਹੋ ਰਿਹਾ ਹੈ। ਪੁਸਤਕ ਤੋਂ ਇਲਾਵਾ ਅਣਗਿਣਤ ਹੋਰ ਨਵੀਂ ਕਿਸਮ ਦੇ ਪ੍ਰਲੇਖ ਬਾਜ਼ਾਰ ਵਿਚ ਉਪਲਬਧ ਜਿਨ੍ਹਾਂ ਦੀ ਪਾਠਕ ਵਰਤੋਂ ਕਰਦੇ ਹਨ। ਅੱਜ ਦੇ ਯੁੱਗ ਦੀ ਅਜਿਹੀ ਸਥਿਤੀ ਵਿਚ "ਕੋਈ ਵੀ ਅਜਿਹਾ ਲਾਇਬ੍ਰੇਰੀਅਨ ਨਹੀਂ, ਜੋ ਇਹ ਮੰਨ ਸਕੇ ਕਿ ਉਸ ਕੋਲ ਪੁਸਤਕਾਂ, ਕਰਮਚਾਰੀਆਂ ਅਤੇ ਸੇਵਾਵਾਂ ਵਾਸਤੇ ਕਾਫ਼ੀ ਧਨ ਹੈ।"[5]

ਆਰਥਕ ਸੀਮਾ ਦੇ ਨਾਲ ਨਾਲ ਲਾਇਬ੍ਰੇਰੀ ਦੀ ਭੌਤਿਕ ਸੀਮਾਬੱਧਤਾ ਵੀ ਹੈ, ਜਿਸ ਕਰਕੇ ਸਾਰੀ ਪ੍ਰਕਾਸ਼ਿਤ ਸਾਮੱਗਰੀ ਨਾ ਤਾਂ ਪ੍ਰਾਪਤ ਕਰ ਸਕਦੀ ਹੈ, ਨਾ ਤਿਆਰ ਅਤੇ ਨਾ ਹੀ ਸਾਂਭ ਕੇ ਰੱਖ ਸਕਦੀ ਹੈ।

ਅਜਿਹੀਆਂ ਪਾਬੰਦੀਆਂ ਅਤੇ ਸੀਮਾਵਾਂ ਨੂੰ ਦੂਰ ਕਰਨ ਲਈ ਲਾਇਬ੍ਰੇਰੀਅਨਾਂ ਨੇ ਅਜਿਹੀ ਪ੍ਰਣਾਲੀ ਦਾ ਵਿਕਾਸ ਕੀਤਾ ਹੈ, ਜਿਸ ਨੂੰ 'ਲਾਇਬ੍ਰੇਰੀ ਸਹਿਯੋਗ' ਕਿਹਾ ਜਾਂਦਾ ਹੈ। ਇਸ ਦੀਆਂ ਵੱਖ ਵੱਖ ਵਿਧੀਆਂ ਅਪਣਾ ਕੇ ਪੜ੍ਹਨ ਸਾਮੱਗਰੀ ਦੀ ਘਾਟ ਪੂਰੀ ਕੀਤੀ ਜਾ ਸਕਦੀ ਹੈ ਅਤੇ ਪਾਠਕਾਂ ਨੂੰ ਵੱਧ ਤੋਂ ਵੱਧ ਪੁਸਤਕਾਂ ਆਦਿ ਮੁਹੱਈਆ ਕੀਤੀਆਂ ਜਾ ਸਕਦੀਆਂ ਹਨ।

ਅਜਿਹੀ ਭਾਵਨਾ ਨੂੰ ਹੀ 1948 ਵਿਚ ਮੈਕਾਲਵਿਨ ਅਤੇ ਰੇਵੀ ਨੇ ਲਾਇਬ੍ਰੇਰੀ ਸਹਿਯੋਗ ਅਤੇ ਵਸੀਲਿਆਂ ਦੀ ਸਾਂਝ ਦੀ ਲੋੜ ਬਾਰੇ ਭਵਿੱਖਬਾਣੀ ਕਰਦਿਆਂ ਹੋਇਆਂ ਆਪਣਾ ਮਤ ਇਸ ਤਰ੍ਹਾਂ ਪ੍ਰਗਟ ਕੀਤਾ :

> ਕੋਈ ਅਜਿਹੀ ਲਾਇਬ੍ਰੇਰੀ ਨਹੀਂ, ਬ੍ਰਿਟਿਸ਼ ਮਿਊਜ਼ਿਅਮ ਵੀ ਨਹੀਂ, ਜਿਸ ਵਿਚੋਂ ਪਾਠਕ ਉਹ ਸਭ ਕੁਝ ਲੱਭ ਸਕੇ, ਜਿਸ ਦੀ ਉਸ ਨੂੰ ਲੋੜ ਹੋਵੇਗੀ ਅਤੇ ਪਾਠਕਾਂ ਦਾ ਅਤਿ-ਅਲਪ ਅਨੁਪਾਤ ਹੀ ਉਥੇ ਜਾਂਦਾ ਹੈ, ਫਿਰ ਵੀ ਕੋਈ ਪਾਠਕ ਕਿਤੇ ਵੀ ਹੋਵੇ, ਉਸ ਨੂੰ ਕਿਸੇ ਪੁਸਤਕ ਦੀ ਲੋੜ ਪੈ ਸਕਦੀ ਹੈ। ਉਹ ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ ?
> ਇਸ ਦਾ ਉੱਤਰ ਹੈ 'ਸਹਿਯੋਗ ਰਾਹੀਂ'।[6]

ਇਸ ਲਈ ਅੱਜ ਦੇ ਸੰਦਰਭ ਵਿਚ ਲਾਇਬ੍ਰੇਰੀ ਸਹਿਯੋਗ ਦੀ ਮਹੱਤਤਾ ਬਾਰੇ ਦੋ ਮਤ ਨਹੀਂ ਹਨ।

ਲਾਇਬ੍ਰੇਰੀ ਸਹਿਯੋਗ ਨੂੰ ਆਧੁਨਿਕ ਸ਼ਬਦਾਵਲੀ ਵਿਚ ਸਾਧਨਾਂ ਜਾਂ ਵਸੀਲਿਆਂ ਦੀ ਸਾਂਝ (Resource Sharing) ਕਿਹਾ ਜਾਂਦਾ ਹੈ।

## 2. ਉਦੇਸ਼

ਲਾਇਬ੍ਰੇਰੀ ਸਹਿਯੋਗ ਜਾਂ ਸਾਧਨਾਂ ਦੀ ਸਾਂਝ ਦੇ ਹੇਠ ਲਿਖੇ ਮੁੱਖ ਉਦੇਸ਼ ਹਨ :

1. ਇਕ ਮੁੱਢਲਾ ਉਦੇਸ਼ ਕਿਫ਼ਾਇਤ ਕਰਨੀ ਹੈ ਅਤੇ ਦੋਹਰੇ ਕੰਮ ਨੂੰ ਘਟਾਉਣਾ ਹੈ ਤਾਂ ਕਿ ਉਹ ਹੀ ਸਾਮੱਗਰੀ ਹਰ ਲਾਇਬ੍ਰੇਰੀ ਵਿਚ ਇਕੱਤਰ ਨਾ ਕੀਤੀ ਜਾਵੇ।
2. ਅਜਿਹੇ ਮੌਕੇ ਪੈਦਾ ਕਰਨਾ, ਜਿਸ ਨਾਲ ਸਹਿਯੋਗੀ ਲਾਇਬ੍ਰੇਰੀਆਂ ਦੇ ਸਾਧਨਾਂ ਵਿਚ ਵਾਧਾ ਹੋਵੇ ਅਤੇ ਉਹ ਪਹਿਲਾਂ ਨਾਲੋਂ ਚੰਗੇਰੀ ਸੇਵਾਵਾਂ ਪ੍ਰਦਾਨ ਕਰ ਸਕਣ। ਇਸ ਪ੍ਰਕਾਰ ਕੋਈ ਵੀ ਲਾਇਬ੍ਰੇਰੀ ਇਕ ਇਕਾਈ ਨਾ ਰਹਿ ਕੇ ਸਮੂਹ ਨੂੰ ਹੁੰਦੇ ਲਾਭ ਦਾ ਫਾਇਦਾ ਉਠਾ ਸਕੇਗੀ।

3. ਸਹਿਯੋਗੀ ਲਾਇਬ੍ਰੇਰੀਆਂ ਦੇ ਮੁੱਖ ਕੰਮ ਵਿਚ ਇਕਰੂਪਤਾ ਬਣਾਉਣੀ ਅਤੇ ਨਿਰਧਾਰਿਤ ਪ੍ਰਮਾਣਾਂ ਅਨੁਸਾਰ ਕੰਮ ਕਰਨਾ ਲਾਇਬ੍ਰੇਰੀ ਸਹਿਯੋਗ ਦਾ ਇਕ ਹੋਰ ਉਦੇਸ਼ ਹੈ। ਇਸ ਨਾਲ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਦੇ ਉਪਕਰਣਾਂ ਵਿਚ ਨਾ ਕੇਵਲ ਸੁਧਾਰ ਹੋਵੇਗਾ, ਸਗੋਂ ਇਕਸਾਰ ਹੋਣ ਨਾਲ ਪਾਠਕਾਂ ਨੂੰ ਸਹੂਲਤ ਹੋਵੇਗੀ।
4. ਸਹਿਯੋਗੀ ਲਾਇਬ੍ਰੇਰੀਆਂ ਸਾਮੱਗਰੀ ਇਕੱਤਰ ਕਰਨ ਵਾਸਤੇ ਵਿਸ਼ੇ ਨਿਸ਼ਚਿਤ ਕਰਕੇ ਆਪਣੇ ਆਪਣੇ ਵਿਸ਼ੇ ਵਿਚ ਵਿਸ਼ਿਸ਼ਟਤਾ ਹਾਸਲ ਕਰ ਸਕਦੀਆਂ ਹਨ ਅਤੇ ਇਸ ਤਰ੍ਹਾਂ ਮਿਲ ਕੇ ਵੱਧ ਤੋਂ ਵੱਧ ਪਠਨ ਸਾਮੱਗਰੀ ਦਾ ਸੰਗ੍ਰਹਿ ਬਣਾ ਸਕਦੀਆਂ ਹਨ।
5. ਘੱਟ ਉਪਯੋਗੀ ਪੁਸਤਕਾਂ ਦੀ ਗਿਣਤੀ ਨਾ ਵਧਾਉਣਾ ਅਤੇ ਲੋੜ ਪੈਣ ਤੇ ਉਧਾਰ ਲੈ ਲੈਣਾ।
6. ਪਾਠਕਾਂ ਦੀਆਂ ਵੱਧ ਤੋਂ ਵੱਧ ਲੋੜਾਂ ਨੂੰ ਪੂਰਾ ਕਰਕੇ ਉਨ੍ਹਾਂ ਨੂੰ ਸੰਤੁਸ਼ਟ ਕਰਨਾ ਅਤੇ ਲਾਇਬ੍ਰੇਰੀ ਸੇਵਾ ਨੂੰ ਵਧੇਰੇ ਕੁਸ਼ਲ ਅਤੇ ਯੋਗ ਬਣਾਉਣਾ।
7. ਪੈਸਾ, ਸਮਾਂ ਅਤੇ ਮਨੁੱਖੀ ਸ਼ਕਤੀ ਨੂੰ ਬਚਾ ਕੇ ਸੀਮਤ ਸਾਧਨਾਂ ਵਿਚ ਹੋਈ ਬਚਤ ਨੂੰ ਹੋਰ ਵਧੇਰੇ ਉਪਯੋਗੀ ਦਿਸ਼ਾ ਵਲ ਵਰਤਣਾ।
8. ਘੱਟ ਤੋਂ ਘੱਟ ਸਮੇਂ ਵਿਚ ਪਤਾ ਕਰਨਾ ਕਿ ਲੋੜੀਂਦੀ ਪੁਸਤਕ ਕਿਸ ਲਾਇਬ੍ਰੇਰੀ ਵਿਚ ਉਪਲਬਧ ਹੈ ਅਤੇ ਜੇ ਹੈ ਤਾਂ ਉਸ ਨੂੰ ਜਲਦੀ ਪ੍ਰਾਪਤ ਕਰਕੇ ਪਾਠਕ ਨੂੰ ਵਰਤੋਂ ਲਈ ਦੇਣਾ।
9. ਕੇਂਦਰੀ ਸੰਗ੍ਰਹਿਣ ਰਾਹੀਂ ਪੜ੍ਹਨ ਸਾਮੱਗਰੀ ਦੀ ਉਪਯੋਗਤਾ ਅਤੇ ਸੁਰੱਖਿਆ ਵਧਾਉਣਾ।
10. ਜੋ ਕਾਰਜ ਇਕ ਲਾਇਬ੍ਰੇਰੀ ਵਾਸਤੇ ਕਰਨਾ ਸੰਭਵ ਨਹੀਂ, ਉਸ ਨੂੰ ਪੂਰਾ ਕਰਨਾ ਅਤੇ ਲਾਭ ਉਠਾਉਣਾ।
11. ਵਿਭਿੰਨ ਪਾਠਕਾਂ ਅਤੇ ਪਾਠਕ ਸਮੂਹ ਵਾਸਤੇ ਉਪਯੋਗੀ ਪੁਸਤਕ ਸੂਚੀਆਂ ਤਿਆਰ ਕਰਨੀਆਂ।
12. ਸਾਰੇ ਮੁੱਖ ਵਿਸ਼ਿਆਂ ਵਿਚ ਡਾਟਾ ਬੈਂਕ ਤਿਆਰ ਕਰਨੇ, ਜਿਸ ਰਾਹੀਂ ਸੂਚਨਾ ਪ੍ਰਾਪਤੀ ਅਤੇ ਮੁੜ ਪ੍ਰਾਪਤੀ ਆਸਾਨ ਅਤੇ ਜਲਦੀ ਹੋ ਸਕੇ।
13. ਲਾਇਬ੍ਰੇਰੀ ਸਾਧਨਾਂ ਜਾਂ ਸਾਮੱਗਰੀ ਦਾ ਚੰਗੇਰਾ, ਜਲਦੀ ਅਤੇ ਵਧੇਰੇ ਉਪਯੋਗੀ ਵਰਤੋਂ ਕਰਨ ਵਾਸਤੇ ਕੰਪਿਊਟਰ ਅਤੇ ਆਧੁਨਿਕ ਸੰਚਾਰਣ ਸਾਜ਼-ਸਾਮਾਨ ਪ੍ਰਾਪਤ ਕਰਨਾ।
14. ਪਾਠਕਾਂ ਨੂੰ ਵਧੇਰੇ ਸੇਵਾ ਅਤੇ ਸਹੂਲਤਾਂ ਪ੍ਰਦਾਨ ਕਰਨ ਵਾਸਤੇ ਦੇਸ਼ ਵਿਚਲੇ ਹੋਰ ਵਿਕਸਤ ਡਾਟਾ ਬੈਂਕਾਂ ਨਾਲ ਸੰਚਾਰਣ ਸਾਧਨਾਂ ਰਾਹੀਂ ਸੰਪਰਕ ਸਥਾਪਤ ਕਰਨਾ।

ਉਪਰੋਕਤ ਤੋਂ ਸਪਸ਼ਟ ਹੈ ਕਿ ਲਾਇਬ੍ਰੇਰੀ ਦੇ ਖ਼ਰਚ ਨੂੰ ਨਾ ਵਧਾਉਂਦੇ ਹੋਏ ਸਮੇਂ ਸਿਰ ਪਾਠਕਾਂ ਦੀਆਂ ਵੱਧ ਤੋਂ ਵੱਧ ਸੂਚਨਾ ਲੋੜਾਂ ਨੂੰ ਸਾਂਝੇ ਪੁਸਤਕ ਸੰਗ੍ਰਹਿ ਵਿਚੋਂ ਪੂਰਾ ਕਰਨਾ ਹੀ ਲਾਇਬ੍ਰੇਰੀ ਸਹਿਯੋਗ ਦਾ ਮੁੱਖ ਉਦੇਸ਼ ਹੈ। ਇਸ ਸੰਬੰਧੀ ਕੈਂਟ ਨੇ ਮਤ ਪ੍ਰਗਟ ਕੀਤਾ ਕਿ "ਸਾਧਨਾਂ ਦੀ ਸਾਂਝ ਦਾ ਮਨੋਰਥ ਵੱਧ ਤੋਂ ਵੱਧ ਮਾਤਰਾ ਵਿਚ ਸਭ ਤੋਂ ਅੱਛੀ ਸੂਚਨਾ ਨੂੰ ਵੱਧ ਤੋਂ ਵੱਧ ਵਰਤਣ ਵਾਲਿਆਂ ਨੂੰ ਉਚਿਤ ਕੀਮਤ ਤੇ ਪ੍ਰਦਾਨ ਕਰਨਾ ਹੈ।"

ਲਾਇਬ੍ਰੇਰੀਆਂ ਦੇ ਆਪਸੀ ਸਹਿਯੋਗ ਦੀ ਘਾਟ ਕਰਕੇ ਫ਼ਜ਼ੂਲ ਖਰਚ ਕਰਨ ਵਿਚ ਵਾਧਾ, ਘੱਟ ਉਪਯੋਗੀ ਪੁਸਤਕਾਂ ਅਤੇ ਉਨ੍ਹਾਂ ਦੀਆਂ ਪ੍ਰਤੀਆਂ ਦੀ ਭਰਮਾਰ, ਲੋੜੀਂਦੀਆਂ ਪੁਸਤਕਾਂ ਦੀ

ਘਾਟ, ਸਾਧਨ ਸੀਮਤ ਹੋਣ ਕਰਕੇ ਸੇਵਾਵਾਂ ਵਿਚ ਕਮੀ ਦੇ ਫਲਸਰੂਪ ਲਾਇਬ੍ਰੇਰੀ ਦੇ ਉਦੇਸ਼ਾਂ ਨੂੰ ਅਤੇ ਲਾਇਬ੍ਰੇਰੀ ਵਿਗਿਆਨ ਦੇ ਪੰਜ ਨਿਯਮਾਂ ਨੂੰ ਅਮਲੀ ਰੂਪ ਦੇਣਾ ਸੰਭਵ ਨਹੀਂ ਹੈ। ਜੈਫਰਸਨ[8] ਅਨੁਸਾਰ ਸਹਿਯੋਗ ਸੀਮਤ ਸਾਧਨਾਂ ਦੀ ਲੋੜ ਨੂੰ ਘੱਟ ਕਰਨ, ਪੱਧਤੀਆਂ ਅਤੇ ਗਤੀਵਿਧੀਆਂ ਨੂੰ ਸਮਰੂਪ ਕਰਨ ਅਤੇ ਪ੍ਰਮਾਣੀਕਰਣ ਰਾਹੀਂ ਸੇਵਾਵਾਂ ਦੀ ਇਕਰੂਪਤਾ ਲਿਆਉਣ ਵਿਚ ਸਹਾਈ ਹੁੰਦਾ ਹੈ। ਸੇਵਾ ਅਤੇ ਸਹੂਲਤ ਨੂੰ ਵਿਆਪਕ ਰੂਪ ਦੇਣ ਵਾਸਤੇ ਸਹਿਯੋਗ ਅਤਿ ਆਵੱਸ਼ਕ ਹੈ। ਆਪਸੀ ਸਹਿਯੋਗ ਨਾਲ ਕਿੱਤੇ ਫਲਦੇ-ਫੁਲਦੇ ਹਨ। ਸਹਿਯੋਗ ਦੇ ਆਧਾਰ ਤੇ ਹੀ ਲਾਇਬ੍ਰੇਰੀ ਪੇਸ਼ਾ ਉੱਨਤੀ ਦੀ ਰਾਹ ਤੇ ਜਾ ਰਿਹਾ ਹੈ।

### 4. ਲਾਇਬ੍ਰੇਰੀ ਸਹਿਯੋਗ ਦੀ ਲੋੜ

ਸਮਾਜ ਵਿਚ ਅਨੇਕਾਂ ਅਜਿਹੀਆਂ ਆਰਥਕ, ਰਾਜਨੀਤਕ, ਸਮਾਜਕ ਅਤੇ ਤਕਨੀਕੀ ਤਬਦੀਲੀਆਂ ਹੋ ਰਹੀਆਂ ਹਨ, ਜੋ ਲਾਇਬ੍ਰੇਰੀ ਸਹਿਯੋਗ ਨੂੰ ਵਧਾਉਣ ਵਿਚ ਹਿੱਸਾ ਪਾਉਂਦੀਆਂ ਹਨ। ਇਨ੍ਹਾਂ ਵਿਚੋਂ ਕੁਝ ਕਾਰਨ ਹੇਠਾਂ ਦਿੱਤੇ ਜਾਂਦੇ ਹਨ :

4.1. ਛਪਾਈ ਦੀ ਤਕਨੀਕ ਵਿਚ ਹੋਏ ਵਿਕਾਸ ਦੇ ਫਲਸਰੂਪ 1950 ਦੇ ਬਾਅਦ ਪੁਸਤਕਾਂ ਦੀ ਗਿਣਤੀ ਵਿਚ ਬਹੁਤ ਪਸਾਰ ਹੋਇਆ ਹੈ। ਅੱਜ ਕਲ੍ਹ ਲਗਭਗ 8-10 ਸਾਲ ਬਾਅਦ ਪ੍ਰਕਾਸ਼ਿਤ ਪੁਸਤਕਾਂ ਦੀ ਗਿਣਤੀ ਦੁਗਣੀ ਹੋ ਜਾਂਦੀ ਹੈ। ਕਿਸੇ ਵੀ ਵਿਦਵਾਨ ਜਾਂ ਖੋਜਾਰਥੀ ਵਾਸਤੇ ਖੋਜ ਦੇ ਖੇਤਰ ਵਿਚ ਪ੍ਰਕਾਸ਼ਿਤ ਹੋ ਰਹੇ ਸਾਹਿਤ ਬਾਰੇ ਜਾਣਕਾਰੀ ਰੱਖਣਾ ਜਾਂ ਪੜ੍ਹਨਾ ਲਗਭਗ ਅਸੰਭਵ ਹੋ ਗਿਆ ਹੈ। ਅਜਿਹੀ ਸਥਿਤੀ ਵਿਚ ਲਾਇਬ੍ਰੇਰੀ ਸਹਿਯੋਗ ਰਾਹੀਂ ਵੱਧ ਤੋਂ ਵੱਧ ਸਾਮੱਗਰੀ ਬਾਰੇ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ।

4.2. ਅੱਜ ਕੇਵਲ ਪੁਸਤਕਾਂ ਹੀ ਨਹੀਂ, ਸਗੋਂ ਹੋਰ ਸਾਮਗਰੀ, ਜਿਵੇਂ ਰਸਾਲੇ, ਖੋਜ ਰਿਪੋਰਟਾਂ, ਪ੍ਰਮਾਣ, ਮਾਪਦੰਡ, ਪੇਟੈਂਟ, ਥੀਸਿਸ ਆਦਿ ਗਿਆਨ ਅਤੇ ਸੰਚਾਰ ਦਾ ਮਾਧਿਅਮ ਹਨ। ਇਨ੍ਹਾਂ ਤੋਂ ਇਲਾਵਾ ਸਾਰ ਸੇਵਾਵਾਂ, ਅਨੁਕ੍ਰਮਿਕਰਣ ਸੇਵਾਵਾਂ ਆਦਿ ਹੋਰ ਵੀ ਸੂਚਨਾ ਸ੍ਰੋਤ ਹਨ। ਇਸ ਲਈ ਕੋਈ ਵੀ ਲਾਇਬ੍ਰੇਰੀ, ਚਾਹੇ ਉਹ ਕਿਤਨੀ ਵੱਡੀ ਕਿਉਂ ਨਾ ਹੋਵੇ, ਆਤਮ-ਨਿਰਭਰ ਨਹੀਂ ਹੋ ਸਕਦੀ, ਕਿਉਂਕਿ ਪਾਠਕ ਕੋਈ ਵੀ ਪੁਸਤਕ ਜਾਂ ਦਸਤਾਵੇਜ਼ ਮੰਗ ਸਕਦਾ ਹੈ। ਇਸ ਦਾ ਇਕ ਹੀ ਉੱਤਰ ਹੈ : ਲਾਇਬ੍ਰੇਰੀ ਸਹਿਯੋਗ।

4.3. ਹਰ ਵਿਸ਼ੇ ਵਿਚ ਗਿਆਨ ਵਿਸਤਾਰ ਹੋਣ ਨਾਲ ਵਿਸ਼ੇਸ਼ੱਗਾਂ ਦੀਆਂ ਪੁਸਤਕ ਅਤੇ ਸੂਚਨਾ ਲੋੜਾਂ ਵਿਚ ਵੀ ਤਬਦੀਲੀ ਆਈ ਹੈ, ਕਿਉਂਕਿ ਇਹ ਕਿਸੇ ਇਕ ਵਿਸ਼ੇ ਤਕ ਸੀਮਤ ਨਹੀਂ, ਸਗੋਂ ਸੰਬੰਧਤ ਵਿਸ਼ਿਆਂ ਬਾਰੇ ਵੀ ਹੁੰਦੀਆਂ ਹਨ, ਜੋ ਕਿਸੇ ਇਕ ਲਾਇਬ੍ਰੇਰੀ ਲਈ ਪੂਰੀ ਕਰਨਾ ਅਸੰਭਵ ਹੁੰਦਾ ਹੈ। ਸੀਮਤ ਸਾਧਨਾਂ ਕਰਕੇ ਪੈਦਾ ਹੁੰਦੀਆਂ ਸਮੱਸਿਆਵਾਂ ਨੂੰ ਲਾਇਬ੍ਰੇਰੀ ਸਹਿਯੋਗ ਨਾਲ ਦੂਰ ਕੀਤਾ ਜਾ ਸਕਦਾ ਹੈ।

4.4. ਲਾਇਬ੍ਰੇਰੀ ਪੇਸ਼ੇ ਵਿਚ ਪਿਛਲੇ ਕੁਝ ਸਾਲਾਂ ਤੋਂ ਹੋਏ ਵਿਕਾਸ ਦੇ ਨਤੀਜੇ ਵਜੋਂ ਵੀ ਲਾਇਬ੍ਰੇਰੀ ਸਹਿਯੋਗ ਵਿਚ ਵਾਧਾ ਹੋਇਆ ਹੈ। ਪਿਛਲੇ ਕੁਝ ਸਮੇਂ ਵਿਚ ਲਾਇਬ੍ਰੇਰੀਅਨ ਦੀ ਭੂਮਿਕਾ ਵਿਚ ਤਬਦੀਲੀ ਆਈ ਹੈ; ਉਹ ਗਿਆਨ ਅਤੇ ਸੂਚਨਾ ਪਸਾਰ ਕਰਨ ਵਾਲਾ ਬਣ ਗਿਆ ਹੈ। ਇਸ ਲਈ ਉਸ ਦੀ ਹਰ ਸੰਭਵ ਕੋਸ਼ਿਸ਼ ਹੈ ਕਿ ਪਾਠਕ ਉਸ ਦੀ ਲਾਇਬ੍ਰੇਰੀ ਵਿਚੋਂ ਖਾਲੀ ਹੱਥ

ਨਾ ਮੁੜੇ। ਇਸ ਲਈ ਗੁਆਂਢੀ ਲਾਇਬ੍ਰੇਰੀ ਤੋਂ ਪੁਸਤਕ ਜਾਂ ਰਸਾਲੇ ਜਾਂ ਹੋਰ ਸੂਚਨਾ ਉਧਾਰ ਮੰਗਵਾ ਕੇ ਆਪਣੇ ਪਾਠਕ ਨੂੰ ਪ੍ਰਦਾਨ ਕਰਦਾ ਹੈ। ਇਹ ਲਾਇਬ੍ਰੇਰੀ ਸਹਿਯੋਗ ਨਾਲ ਹੀ ਸੰਭਵ ਹੋ ਸਕਦਾ ਹੈ।

4.5. ਉਪਰੋਕਤ ਸਾਰੀਆਂ ਸਮੱਸਿਆਵਾਂ ਦਾ ਹੱਲ ਲਾਇਬ੍ਰੇਰੀ ਸਹਿਯੋਗ ਹੈ, ਜੋ ਕਈ ਰੂਪਾਂ ਵਿਚ ਅਪਣਾਇਆ ਜਾ ਸਕਦਾ ਹੈ। ਇਸ ਨਾਲ ਸਮਾਜ ਦੇ ਸਾਧਨਾਂ, ਸ੍ਰੋਤਾਂ, ਵਸੀਲਿਆਂ ਦਾ ਵਿਸਤਾਰ ਕੀਤਾ ਜਾ ਸਕਦਾ ਹੈ। ਅੱਜ ਦੇ ਸੰਦਰਭ ਵਿਚ ਬਹੁਤ ਵੱਡੇ ਲਾਇਬ੍ਰੇਰੀ ਸੰਗ੍ਰਹਿ ਦਾ ਕੋਈ ਲਾਭ ਨਹੀਂ, ਜੇ ਉਸ ਵਿਚੋਂ ਪਾਠਕ ਨੂੰ ਲੋੜੀਂਦੀ ਪੁਸਤਕ ਨਾ ਲੱਭ ਸਕੇ। ਉਸ ਵੱਡੇ ਸੰਗ੍ਰਹਿ ਨਾਲੋਂ ਛੋਟਾ ਸੰਗ੍ਰਹਿ ਕਿਤੇ ਅੱਛਾ, ਜੋ ਸਾਂਵਾਂ ਪੱਧਰਾ ਹੋਵੇ, ਸੰਤੁਲਿਤ ਹੋਵੇ, ਜਿਥੋਂ ਪਾਠਕ ਨੂੰ ਪੁਸਤਕ ਮਿਲ ਸਕੇ ਅਤੇ ਜੋ ਨਾ ਮਿਲੇ, ਉਹ ਕਿਤੋਂ ਮੰਗਵਾਈ ਜਾ ਸਕੇ। ਸੰਚਾਰ ਸਾਧਨਾਂ ਵਿਚ ਤੇਜ਼ੀ ਆਉਣ ਨਾਲ ਸਾਮੱਗਰੀ ਮੰਗਵਾਉਣ ਵਿਚ ਬਿਲਕੁਲ ਦੇਰੀ ਨਹੀਂ ਲੱਗਦੀ।

**5. ਲਾਇਬ੍ਰੇਰੀ ਸਹਿਯੋਗ ਦੇ ਪੱਧਰ**

ਲਾਇਬ੍ਰੇਰੀਆਂ ਮਿਲ ਕੇ ਆਪਸੀ ਸਹਿਯੋਗ ਨਾਲ ਹੇਠ ਲਿਖੇ ਪੱਧਰਾਂ ਤੇ ਕੰਮ ਕਰ ਸਕਦੀਆਂ ਹਨ ਅਤੇ ਆਪਣੀਆਂ ਸੇਵਾਵਾਂ ਦਾ ਵਿਸਤਾਰ ਕਰ ਸਕਦੀਆਂ ਹਨ :

5.1. **ਸਥਾਨਕ ਪੱਧਰ:** ਕਿਸੇ ਇਕ ਸ਼ਹਿਰ ਜਾਂ ਸਥਾਨ ਦੀਆਂ ਲਾਇਬ੍ਰੇਰੀਆਂ ਆਪਸ ਵਿਚ ਮਿਲ ਕੇ ਕੰਮ ਕਰ ਸਕਦੀਆਂ ਹਨ। ਆਪਸੀ ਸਹਿਯੋਗ ਨਾਲ ਪੁਸਤਕਾਂ ਖਰੀਦ ਸਕਦੀਆਂ ਹਨ, ਉਨ੍ਹਾਂ ਦੀ ਤਕਨੀਕੀ ਤਿਆਰੀ ਕਰ ਸਕਦੀਆਂ ਹਨ, ਪੁਸਤਕਾਂ ਅਤੇ ਹੋਰ ਸਾਮੱਗਰੀ ਦਾ ਆਪਸੀ ਲੈਣ ਦੇਣ ਕਰ ਸਕਦੀਆਂ ਹਨ, ਇਕ ਸਾਂਝਾ ਸੰਗ੍ਰਹਿ ਬਣਾ ਸਕਦੀਆਂ ਹਨ ਜਿਥੇ ਘੱਟ ਜਾਂ ਬਿਲਕੁਲ ਨਾ ਵਰਤੋਂ ਵਿਚ ਆਉਣ ਵਾਲੀ ਸਾਮੱਗਰੀ ਰਖੀ ਜਾ ਸਕਦੀ ਹੈ, ਆਦਿ। ਸਥਾਨਕ ਪੱਧਰ ਤੇ ਲਾਇਬ੍ਰੇਰੀ ਸਹਿਯੋਗ ਦੀਆਂ ਉਦਾਹਰਣਾਂ ਵਿਦੇਸ਼ਾਂ ਵਿਚ ਤਾਂ ਅਨੇਕ ਮਿਲ ਜਾਂਦੀਆਂ ਹਨ। ਭਾਰਤ ਵਿਚ ਵੀ ਇਸ ਤਰ੍ਹਾਂ ਦੇ ਲਾਇਬ੍ਰੇਰੀ ਸਹਿਯੋਗ ਦੀਆਂ ਉਦਾਹਰਣਾਂ ਮਿਲ ਜਾਂਦੀਆਂ ਹਨ। ਇਸ ਨਾਲ ਹਰ ਲਾਇਬ੍ਰੇਰੀ ਨੂੰ ਹਰ ਵਿਸ਼ੇ ਉਪਰ ਪੁਸਤਕਾਂ ਪ੍ਰਾਪਤ ਕਰਨ ਦੀ ਲੋੜ ਨਹੀਂ, ਸਗੋਂ ਉਹ ਵਿਸ਼ਿਸ਼ਟੀਕਰਣ ਦੇ ਆਧਾਰ ਤੇ ਆਪਣੇ ਸੀਮਤ ਸਾਧਨਾਂ ਦਾ ਸਦਉਪਯੋਗ ਕਰ ਸਕਦੇ ਹਨ।

5.2. **ਖੇਤਰੀ ਅਤੇ ਰਾਜ ਪੱਧਰ :** ਉਪਰੋਕਤ ਦੱਸੀਆਂ ਲੀਹਾਂ ਤੇ ਕਿਸੇ ਇਕ ਰਾਜ ਜਾਂ ਖੇਤਰ ਜਾਂ ਪ੍ਰਦੇਸ਼ ਦੀਆਂ ਲਾਇਬ੍ਰੇਰੀਆਂ ਵੀ ਆਪਸੀ ਸਹਿਯੋਗ ਦੀ ਭਾਵਨਾ ਸਥਾਪਤ ਕਰ ਸਕਦੀਆਂ ਹਨ। ਇਸ ਨਾਲ ਰਾਜ ਦੀਆਂ ਵੱਖ ਵੱਖ ਸਥਾਨਾਂ ਤੇ ਸਥਿਤ ਲਾਇਬ੍ਰੇਰੀਆਂ ਦੀ ਸਾਮੱਗਰੀ ਤਕ ਸਾਰੇ ਪਾਠਕਾਂ ਦੀ ਪਹੁੰਚ ਹੋ ਸਕੇਗੀ। ਉਦਾਹਰਣ ਦੇ ਤੌਰ ਤੇ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਵਿਚ ਸਥਿਤ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਇਸ ਸਹਿਯੋਗ ਅਧੀਨ ਪੁਸਤਕਾਂ ਦਾ ਲੈਣ ਦੇਣ ਕਈ ਸਾਲਾਂ ਤੋਂ ਸਫ਼ਲਤਾ ਨਾਲ ਚੱਲ ਰਿਹਾ ਹੈ। ਇਕ ਅਦਾਰੇ ਦੇ ਪਾਠਕ ਦੂਸਰੇ ਅਦਾਰੇ ਦੀ ਲਾਇਬ੍ਰੇਰੀ ਸਾਮੱਗਰੀ ਅਤੇ ਹੋਰ ਸਾਧਨਾਂ ਦਾ ਉਸੇ ਤਰ੍ਹਾਂ ਇਸਤੇਮਾਲ ਕਰ ਸਕਦੇ ਹਨ ਜਿਸ ਤਰ੍ਹਾਂ ਉਹ ਆਪਣੀ ਲਾਇਬ੍ਰੇਰੀ ਦਾ ਕਰਦੇ ਹਨ।

5.3. **ਰਾਸ਼ਟਰੀ ਪੱਧਰ :** ਅੱਜ ਦੇ ਯੁੱਗ ਵਿਚ ਕੰਮ ਦੀਆਂ ਸੂਚਨਾ ਅਤੇ ਗਿਆਨ ਸੰਬੰਧੀ ਲੋੜਾਂ ਇਤਨੀਆਂ ਵਿਸ਼ਾਲ ਅਤੇ ਜ਼ਰੂਰੀ ਹਨ ਕਿ ਇਨ੍ਹਾਂ ਦੀ ਪੂਰਤੀ ਲਈ ਕੋਈ ਨਾ ਕੋਈ ਪ੍ਰਕਾਸ਼ਿਤ ਸਾਹਿਤ ਦਾ ਬਿਬਲਿਉਗ੍ਰਾਫ਼ਿਕ ਨਿਯੰਤਰਣ ਅੱਛਾ ਅਤੇ ਸੂਚਨਾ ਪਸਾਰ ਬੇਹਤਰ ਹੋ

ਸਕਦਾ ਹੈ। ਲਾਇਬ੍ਰੇਰੀ ਗਤੀਵਿਧੀ ਦਾ ਸਾਰਾ ਕਾਰਜ ਖੇਤਰ ਹੀ ਨੈਟਵਰਕ ਦੇ ਪ੍ਰਭਾਵ ਹੇਠਾਂ ਆ ਜਾਂਦਾ ਹੈ। ਇਸ ਨਾਲ ਰਾਸ਼ਟਰੀ ਪੱਧਰ ਤੇ ਸਹਿਯੋਗ ਵਧਾਇਆ ਜਾ ਸਕਦਾ ਹੈ। ਇਕ ਮਤ ਅਨੁਸਾਰ "ਆਮ ਕਰਕੇ ਸਹਿਯੋਗ ਦਾ ਸੰਕਲਪ, ਪ੍ਰਣਾਲੀਆਂ, ਨੈਟਵਰਕ, ਵਿਸਤ੍ਰਿਤ ਸੂਚਨਾ ਸ੍ਰੋਤਾਂ ਤਕ ਪਹੁੰਚ, ਆਰਥਕ ਅਤੇ ਸਟਾਫ਼ ਦੀਆਂ ਸੀਮਾਵਾਂ ਦੇ ਦਬਾਉ ਕਰਕੇ ਹੋਂਦ ਵਿਚ ਆਏ ਹਨ।"[9] ਕੰਪਿਊਟਰ ਦੀ ਮਦਦ ਨਾਲ ਅਜਿਹੇ ਸੰਦਰਭ ਉਪਕਰਣ ਜਿਵੇਂ ਸੰਘ ਸੂਚੀਆਂ, ਪੁਸਤਕ ਸੂਚੀਆਂ, ਅਨੁਕ੍ਰਮਣੀਕਰਣ, ਸਾਰ ਸੇਵਾਵਾਂ ਆਦਿ ਦਾ ਕੌਮੀ ਨੈਟਵਰਕ ਵਿਚ ਵਧੇਰੇ ਪ੍ਰਯੋਗ ਅਤੇ ਉਪਯੋਗ ਕੀਤਾ ਜਾ ਸਕਦਾ ਹੈ। ਅਜਿਹੀ ਵਿਵਸਥਾ ਹੋ ਜਾਣ ਨਾਲ ਦੇਸ਼ ਦੇ ਕਿਸੇ ਵੀ ਕੋਨੇ ਵਿਚ ਬੈਠਾ ਪਾਠਕ ਸੂਚਨਾ, ਦਸਤਾਵੇਜ਼ ਜਾਂ ਹੋਰ ਸਾਮੱਗਰੀ ਬਿਨਾ ਵਾਧੂ ਸਮਾਂ ਗੁਆਏ ਪ੍ਰਾਪਤ ਕਰ ਸਕਦਾ ਹੈ।

ਇਸ ਸਮੇਂ ਦੇਸ਼ ਦੀਆਂ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਪੁਸਤਕਾਂ ਉਧਾਰ ਲੈਣ ਦੇਣ ਦਾ ਸਹਿਯੋਗ ਮੌਜੂਦ ਹੈ। ਅਜਿਹੀ ਵਿਵਸਥਾ ਕੌਮੀ ਪੱਧਰ ਤੇ ਕੁਝ ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਵੀ ਸਥਾਪਤ ਕੀਤੀ ਗਈ ਹੈ। ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿਚ ਪਾਠਕ ਵਿਸ਼ਾਲ ਸੂਚਨਾ ਸਾਮੱਗਰੀ ਦੇ ਠਾਠਾਂ ਮਾਰਦੇ ਸਮੁੰਦਰ ਵਿਚੋਂ ਗਿਆਨ ਰੂਪੀ ਮੋਤੀ ਚੁਗ ਸਕਣਗੇ।

5.4. **ਅੰਤਰਰਾਸ਼ਟਰੀ ਪੱਧਰ :** ਅੰਤਰਰਾਸ਼ਟਰੀ ਪੱਧਰ ਦੇ ਲਾਇਬ੍ਰੇਰੀ ਸਹਿਯੋਗ ਨਾਲ ਇਸ ਖੇਤਰ ਵਿਚ ਮਿਲਵਰਤਨ ਦਾ ਅਜਿਹਾ ਕੰਮ ਕੀਤਾ ਜਾਂਦਾ ਹੈ ਜਿਸ ਨਾਲ ਸਾਰੀ ਦੁਨੀਆਂ ਵਿਚ ਹਰ ਲਾਇਬ੍ਰੇਰੀਅਨ ਨੂੰ ਲਾਭ ਹੋਵੇ।[10] ਵਿਆਪਕ ਬਿਬਲਿਉਗ੍ਰਾਫ਼ਿਕ ਨਿਯੰਤਰਣ ਸੰਬੰਧੀ ਘਟ ਤੋਂ ਘਟ ਪਿਛਲੇ ਸੌ ਸਾਲਾਂ ਵਿਚ ਅਨੇਕਾਂ ਹੀ ਯਤਨ ਕੀਤੇ ਗਏ। ਉਦਾਹਰਣ ਵਜੋਂ, 1895 ਵਿਚ 'ਇਨਸਟੀਚਿਊਟ ਆਫ਼ ਇੰਟਰਨੈਸ਼ਨਲ ਬਿਬਲਿਉਗ੍ਰਾਫ਼ੀ' ਸਥਾਪਤ ਕੀਤਾ ਗਿਆ ਤਾਂ ਜੋ ਅੰਤਰਰਾਸ਼ਟਰੀ ਕਾਰਜ-ਖੇਤਰ ਵਾਲੀ ਵਿਆਪਕ ਪੁਸਤਕ ਸੂਚੀ ਤਿਆਰ ਕੀਤੀ ਜਾ ਸਕੇ। ਲੀਗ ਆਫ਼ ਨੇਸ਼ਨਜ਼ ਨੇ 1921 ਵਿਚ 'ਇਨਸਟੀਚਿਊਟ ਆਫ਼ ਇੰਟਰਨੈਸ਼ਨਲ ਇੰਟੇਲੈਕਚੂਅਲ ਕੋ-ਆਪਰੇਸ਼ਨ' ਦੀ ਸਥਾਪਨਾ ਕੀਤੀ। ਫਿਰ 1927 ਵਿਚ 'ਬ੍ਰਿਟਿਸ਼ ਸੋਸਾਇਟੀ ਫਾਰ ਇੰਟਰਨੈਸ਼ਨਲ ਬਿਬਲਿਉਗ੍ਰਾਫ਼ੀ' ਹੋਂਦ ਵਿਚ ਆਈ। ਇਨ੍ਹਾਂ ਤੋਂ ਇਲਾਵਾ ਐਫ.ਆਈ.ਡੀ.; ਇਫ਼ਲਾ; ਯੂਨੈਸਕੋ; ਅੰਤਰਰਾਸ਼ਟਰੀ ਪ੍ਰਮਾਣੀਕਰਣ ਸੰਸਥਾ ਅਤੇ ਹੋਰ ਅਨੇਕਾਂ ਅੰਤਰਰਾਸ਼ਟਰੀ ਸੰਸਥਾਵਾਂ ਸਥਾਪਤ ਕੀਤੀਆਂ ਗਈਆਂ ਤਾਂ ਜੋ ਪ੍ਰਕਾਸ਼ਿਤ ਸਾਮੱਗਰੀ ਦਾ ਵਿਆਪਕ ਨਿਯੰਤਰਣ ਦਾ ਟੀਚਾ ਪ੍ਰਾਪਤ ਕੀਤਾ ਜਾ ਸਕੇ। ਪਰ ਪੂਰੀ ਸਫਲਤਾ ਨਹੀਂ ਮਿਲ ਸਕੀ।

ਇਸ ਵੇਲੇ ਰੁਝਾਨ ਇਹ ਹੈ ਕਿ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਵੱਧ ਤੋਂ ਵੱਧ ਲਾਇਬ੍ਰੇਰੀ ਸਹਿਯੋਗ ਦੀ ਭਾਵਨਾ ਨੂੰ ਜਨਮ ਦਿੱਤਾ ਜਾਵੇ। ਇਹ ਸਹਿਯੋਗ ਕੇਵਲ ਇਕੋ ਜਿਹੀਆਂ ਲਾਇਬ੍ਰੇਰੀਆਂ ਵਿਚ ਹੀ ਨਹੀਂ ਵੱਧ ਰਿਹਾ, ਸਗੋਂ ਭਿੰਨ ਕਿਸਮ ਦੀਆਂ ਲਾਇਬ੍ਰੇਰੀਆਂ ਵਿਚ ਵੀ ਪਸਰ ਰਿਹਾ ਹੈ।[11] ਇਸ ਨਾਲ ਵਿਦਵਤਾ ਅਤੇ ਖੋਜ ਸੰਬੰਧੀ ਲੋੜਾਂ ਦੀ ਵਧੇਰੇ ਸੰਤੁਸ਼ਟੀ ਕੀਤੀ ਜਾ ਸਕੇਗੀ।

ਆਧੁਨਿਕ ਸੰਚਾਰ ਸਾਧਨ ਅਤੇ ਕੰਪਿਊਟਰ ਦੀ ਵਰਤੋਂ ਨਾਲ ਨਵੀਆਂ ਦਿਸ਼ਾਵਾਂ ਵਿਚ ਡਾਟਾਬੇਸ ਆਦਿ ਦਾ ਵਿਕਾਸ ਆਰੰਭਿਆ ਗਿਆ ਹੈ। ਵਧ ਰਹੀਆਂ ਕੀਮਤਾਂ ਨੂੰ ਮੁੱਖ ਰੱਖਦਿਆਂ ਕੰਪਿਊਟੀਕਰਣ ਕੀਤੇ ਇਹ ਡਾਟਾਬੇਸਿਸ ਬਹੁਤ ਲਾਭਦਾਇਕ ਸਿੱਧ ਹੋ ਰਹੇ ਹਨ। ਸਾਮੱਗਰੀ ਅਤੇ ਸੂਚਨਾ ਦੀ ਖੋਜ ਕਾਫ਼ੀ ਆਸਾਨ ਹੋ ਗਈ ਹੈ। ਸੂਚਨਾ ਤਕ ਪਹੁੰਚ ਦਾ ਟੀਚਾ ਤਕਨਾਲੋਜੀ ਦੀ

ਮਦਦ ਨਾਲ ਪ੍ਰਾਪਤ ਕੀਤਾ ਜਾ ਰਿਹਾ ਹੈ ਅਤੇ ਅੰਤਰਰਾਸ਼ਟਰੀ ਸਹਿਯੋਗ ਦੀ ਭਾਵਨਾ ਵਿਚ ਵਾਧਾ ਹੋ ਰਿਹਾ ਹੈ।

**6. ਲਾਇਬ੍ਰੇਰੀ ਸਹਿਯੋਗ ਦਾ ਸੰਗਠਨ**

ਲਾਇਬ੍ਰੇਰੀ ਸਹਿਯੋਗ ਵਾਸਤੇ ਹੇਠ ਲਿਖੀਆਂ ਗੱਲਾਂ ਜ਼ਰੂਰੀ ਹਨ :

6.1. **ਸਹਿਯੋਗ ਦੀ ਭਾਵਨਾ :** ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਦੇ ਸਾਰੇ ਕਰਮਚਾਰੀਆਂ ਵਿਚ ਮਿਲ-ਜੁਲ ਕੇ ਕੰਮ ਕਰਨ ਦੀ ਇੱਛਾ ਅਤੇ ਭਾਵਨਾ ਹੋਣੀ ਚਾਹੀਦੀ ਹੈ ਤਾਂ ਜੋ ਉਹ ਕ੍ਰਿਆਸ਼ੀਲ ਢੰਗ ਨਾਲ ਕੰਮ ਕਰ ਸਕਣ।

6.2. **ਅਧਿਕਾਰੀਆਂ ਦਾ ਸਹਿਯੋਗ:** ਲਾਇਬ੍ਰੇਰੀ ਦੇ ਉੱਚ ਅਧਿਕਾਰੀਆਂ ਦਾ ਸਹਿਯੋਗ ਬਹੁਤ ਜ਼ਰੂਰੀ ਹੈ। ਇਹ ਸਹਿਯੋਗ ਪ੍ਰਾਪਤ ਕਰਨ ਵਾਸਤੇ ਅਧਿਕਾਰੀਆਂ ਅਤੇ ਅਧਿਕ੍ਰਿਤਤਾ ਨੂੰ ਲਾਇਬ੍ਰੇਰੀ ਸਹਿਯੋਗ ਦੀ ਮਹੱਤਤਾ ਅਤੇ ਉਪਯੋਗਤਾ ਤੋਂ ਸਮੇਂ ਸਮੇਂ ਵਾਕਿਫ਼ ਕਰਾਉਂਦੇ ਰਹਿਣਾ ਚਾਹੀਦਾ ਹੈ।

6.3. **ਰਾਸ਼ਟਰੀ ਨੀਤੀ :** ਲਾਇਬ੍ਰੇਰੀ ਸਹਿਯੋਗ ਦੇ ਕੰਮ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਵਾਸਤੇ ਇਕ ਰਾਸ਼ਟਰੀ ਨੀਤੀ ਤਿਆਰ ਕਰਨੀ ਚਾਹੀਦੀ ਹੈ।

6.4. **ਸਮੱਸਿਆਵਾਂ ਦਾ ਅਧਿਐਨ :** ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਚਲ ਰਹੇ ਲਾਇਬ੍ਰੇਰੀ ਸਹਿਯੋਗ ਦੇ ਪ੍ਰਾਜੈਕਟ ਅਤੇ ਇਸ ਨਾਲ ਸੰਬੰਧਤ ਸਮੱਸਿਆਵਾਂ ਦਾ ਲਗਾਤਾਰ ਅਧਿਐਨ ਕਰਦੇ ਰਹਿਣਾ ਤਾਂ ਜੋ ਇਸ ਦਾ ਵਿਕਾਸ ਸਹੀ ਦਿਸ਼ਾ ਵਿਚ ਜਾ ਸਕੇ।

6.5. **ਅਨੁਦਾਨ :** ਲਾਇਬ੍ਰੇਰੀ ਸਹਿਯੋਗ ਦੇ ਕੰਮ ਨੂੰ ਠੀਕ ਢੰਗ ਨਾਲ ਚਲਾਉਣ ਲਈ ਸਰਕਾਰ ਅਤੇ ਹੋਰ ਏਜੰਸੀਆਂ ਲੋੜੀਂਦਾ ਧਨ ਦੇਣ।

6.6. **ਸੂਚਨਾ ਸ੍ਰੋਤ :** ਲਾਇਬ੍ਰੇਰੀ ਸਹਿਯੋਗ ਦੇ ਕੰਮ ਨੂੰ ਅਸਰਦਾਇਕ ਢੰਗ ਨਾਲ ਚਲਾਉਣ ਵਾਸਤੇ ਹੇਠ ਲਿਖੇ ਕਿਸਮ ਦੇ ਸੂਚਨਾ ਸ੍ਰੋਤਾਂ ਦੀ ਲੋੜ ਹੁੰਦੀ ਹੈ :

(ੳ) ਸੰਘ ਸੂਚੀ-ਪੱਤਰ

(ਅ) ਗ੍ਰੰਥ ਸੂਚੀਆਂ

(ੲ) ਡਾਇਰੈਕਟਰੀਆਂ।

6.7. **ਕੇਂਦਰੀ ਸੰਸਥਾ :** ਰਾਜ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਲਾਇਬ੍ਰੇਰੀ ਸਹਿਯੋਗ ਦੇ ਕਾਰਜ ਨੂੰ ਇਕਰੂਪਤਾ ਨਾਲ ਕਰਨ ਵਾਸਤੇ ਹੇਠ ਲਿਖੇ ਸੰਗਠਨਾਂ ਦਾ ਹੋਣਾ ਜ਼ਰੂਰੀ ਹੈ:

(ੳ) ਰਾਜ ਕੇਂਦਰੀ ਲਾਇਬ੍ਰੇਰੀ,

(ਅ) ਰਾਸ਼ਟਰੀ ਕੇਂਦਰੀ ਲਾਇਬ੍ਰੇਰੀ,

(ੲ) ਲਾਇਬ੍ਰੇਰੀ ਸੰਸਥਾ,

(ਸ) ਅੰਤਰ-ਰਾਸ਼ਟਰੀ ਸੰਗਠਨ, ਜਿਵੇਂ, ਯੂਨੈਸਕੋ, ਐਫ.ਆਈ.ਡੀ., ਇਫ਼ਲਾ ਆਦਿ।

**7. ਲਾਇਬ੍ਰੇਰੀ ਸਹਿਯੋਗ ਦੀਆਂ ਕਿਸਮਾਂ**

ਲਾਇਬ੍ਰੇਰੀ ਸਹਿਯੋਗ ਦੀਆਂ ਹੇਠ ਲਿਖੀਆਂ ਪ੍ਰਮੁੱਖ ਕਿਸਮਾਂ ਹੋ ਸਕਦੀਆਂ ਹਨ :

**1. ਸਹਿਕਾਰੀ ਪੁਸਤਕ ਪ੍ਰਾਪਤੀ ਜਾਂ ਅਧਿਗ੍ਰਹਿਣ**

2. ਸਹਿਕਾਰੀ ਸੂਚੀਕਰਣ
3. ਕੇਂਦਰੀਕ੍ਰਿਤ ਸੂਚੀਕਰਣ
4. ਸੰਘ ਸੂਚੀ-ਪੱਤਰ
5. ਅੰਤਰ-ਲਾਇਬ੍ਰੇਰੀ ਉਧਾਰ ਸੇਵਾ
6. ਸਹਿਕਾਰੀ ਸੰਗ੍ਰਹਿਣ ਕੇਂਦਰ
7. ਪੁਸਤਕ ਵਟਾਂਦਰਾ
8. ਸਹਿਕਾਰੀ ਫੋਟੋ ਨਿਰਮਾਣ ਸੇਵਾ
9. ਸਹਿਕਾਰੀ ਪ੍ਰਕਾਸ਼ਨ
10. ਸਹਿਕਾਰੀ ਲਾਇਬ੍ਰੇਰੀ
11. ਗ੍ਰੰਥ ਸੂਚੀ ਸੰਕਲਨ
12. ਸਹਿਕਾਰੀ ਸੰਦਰਭ ਸੂਚਨਾ ਸੇਵਾ
13. ਲਾਇਬ੍ਰੇਰੀਅਨਾਂ ਦੀ ਸਿਖਲਾਈ ਅਤੇ ਵਟਾਂਦਰਾ
14. ਅੰਤਰਰਾਸ਼ਟਰੀ ਸਹਿਯੋਗ।

**7.1. ਸਹਿਕਾਰੀ ਪੁਸਤਕ ਪ੍ਰਾਪਤੀ :** ਅੱਜ ਸਾਹਿਤ ਦੀ ਕੇਵਲ ਪੁਸਤਕਾਂ ਅਤੇ ਰਸਾਲਿਆਂ ਦੇ ਰੂਪ ਵਿਚ ਹੀ ਨਹੀਂ, ਸਗੋਂ ਹਰ ਪ੍ਰਕਾਰ ਦੇ ਸੂਚਨਾ ਸ੍ਰੋਤ ਜਿਵੇਂ ਥੀਸਿਸ, ਰਿਪੋਰਟਾਂ, ਖੋਜ ਪੱਤਰਾਂ, ਅਣਛਪੀਆਂ ਦਸਤਾਵੇਜ਼ਾਂ, ਸੈਮੀਨਾਰਾਂ/ਕਾਨਫ੍ਰੰਸਾਂ ਦੀ ਕਾਰਵਾਈ ਆਦਿ ਦੇ ਰੂਪ ਵਿਚ ਵਾਧਾ ਹੋਇਆ ਹੈ। ਕੀਮਤਾਂ ਵਧ ਜਾਣ ਕਰਕੇ ਅਤੇ ਮੁਦਰਾ-ਸਫੀਤੀ ਹੋਣ ਕਰਕੇ ਵਿੱਤੀ ਸਾਧਨਾਂ ਦੀ ਘਾਟ ਹੋ ਗਈ ਹੈ ਜਿਸ ਨਾਲ ਸਾਰੀ ਕਿਸਮ ਦੀਆਂ ਦਸਤਾਵੇਜ਼ਾਂ ਖਰੀਦੀਆਂ ਨਹੀਂ ਜਾ ਸਕਦੀਆਂ। ਇਨ੍ਹਾਂ ਔਕੜਾਂ ਕਰਕੇ ਸਹਿਕਾਰੀ ਤੌਰ ਤੇ ਪੁਸਤਕ ਪ੍ਰਾਪਤੀ ਵੱਲ ਧਿਆਨ ਦਿੱਤਾ ਗਿਆ। ਇਸ ਨਾਲ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਨੂੰ ਅਨੇਕ ਲਾਭ ਹੋਣ ਦੀ ਸੰਭਾਵਨਾ ਹੈ।

ਲਾਇਬ੍ਰੇਰੀ ਸਹਿਯੋਗ ਦੀ ਇਹ ਕਿਸਮ ਦੋ ਪ੍ਰਕਾਰ ਦੀ ਹੋ ਸਕਦੀ ਹੈ :

7.1.1. ਕਿਸੇ ਵੱਡੀ ਲਾਇਬ੍ਰੇਰੀ ਪ੍ਰਣਾਲੀ ਨਾਲ ਸੰਬੰਧਤ ਸਾਰੀਆਂ ਲਾਇਬ੍ਰੇਰੀਆਂ ਵਾਸਤੇ ਉਨ੍ਹਾਂ ਦੀ ਕੇਂਦਰੀ ਲਾਇਬ੍ਰੇਰੀ ਲੋੜੀਂਦੀ ਅਤੇ ਆਵੱਸ਼ਕ ਪਾਠ-ਸਾਮੱਗਰੀ ਖਰੀਦ ਲੈਂਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਵਿਚ ਇਕੋ ਜਿਹੀਆਂ ਪੁਸਤਕਾਂ ਦੀ ਲੋੜ ਹੋਣ ਕਰਕੇ ਕਿਫ਼ਾਇਤ ਦੇ ਪੱਖੋਂ ਇਸ ਤਰ੍ਹਾਂ ਦੀ ਸਹਿਕਾਰੀ ਪੁਸਤਕ ਪ੍ਰਾਪਤੀ ਕਾਫ਼ੀ ਉਪਯੋਗੀ ਹੁੰਦੀ ਹੈ। ਖਰੀਦ ਕਰਦੇ ਸਮੇਂ ਕੇਂਦਰੀ ਲਾਇਬ੍ਰੇਰੀ ਨੂੰ ਇਕਾਈ ਲਾਇਬ੍ਰੇਰੀਆਂ ਦੀਆਂ ਸਾਧਾਰਣ ਅਤੇ ਵਿਸ਼ੇਸ਼ ਲੋੜਾਂ ਨੂੰ ਸਾਹਮਣੇ ਰਖਣਾ ਚਾਹੀਦਾ ਹੈ। ਜੇਕਰ ਕਿਸੇ ਸਮੇਂ ਪਾਠਕਾਂ ਦੀ ਕੋਈ ਫੌਰੀ ਲੋੜ ਹੋਵੇ ਤਾਂ ਇਕਾਈ ਲਾਇਬ੍ਰੇਰੀ ਨੂੰ ਪੁਸਤਕ ਖਰੀਦਣ ਦੀ ਸੁਵਿਧਾ ਹੋਣੀ ਚਾਹੀਦੀ ਹੈ। ਇਸ ਪ੍ਰਕਾਰ ਦਾ ਸਹਿਕਾਰੀ ਅਧਿਗ੍ਰਹਿਣ ਅਜਿਹੀ ਅਵਸਥਾ ਵਿਚ ਸਫ਼ਲ ਸਿੱਧ ਹੋ ਸਕਦਾ ਹੈ। ਜਨਤਕ ਲਾਇਬ੍ਰੇਰੀ ਪ੍ਰਣਾਲੀ ਵਿਚ ਰਾਜਕੀਅ ਕੇਂਦਰੀ ਲਾਇਬ੍ਰੇਰੀ ਜਾਂ ਜ਼ਿਲ੍ਹਾ ਅਤੇ ਮਿਉਂਸਪਲ ਲਾਇਬ੍ਰੇਰੀ ਅਧੀਨ ਆਉਂਦੀਆਂ ਬਾਕੀ ਸ਼ਾਖਾ ਲਾਇਬ੍ਰੇਰੀਆਂ ਵਾਸਤੇ ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਖਰੀਦ ਦਾ ਕੰਮ ਕਰ ਸਕਦੀਆਂ ਹਨ। ਇਸੇ ਤਰ੍ਹਾਂ ਯੂਨੀਵਰਸਿਟੀ ਲਾਇਬ੍ਰੇਰੀ ਪ੍ਰਣਾਲੀ ਵਿਚ ਉਸ ਦੀ ਕੇਂਦਰੀ ਲਾਇਬ੍ਰੇਰੀ ਆਪਣੀਆਂ

ਵਿਭਾਗੀ ਲਾਇਬ੍ਰੇਰੀਆਂ ਵਾਸਤੇ ਸਹਿਕਾਰੀ ਅਧਿਗ੍ਰਹਿਣ ਕਰਦੀ ਹੈ। ਇਸ ਨਾਲ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਅਣਚਾਹੀਆਂ ਪੁਸਤਕਾਂ ਦਾ ਦੂਹਰਾ ਨਹੀਂ ਹੋਵੇਗਾ ਅਤੇ ਸੀਮਤ ਧਨ ਜ਼ਾਇਆ ਨਹੀਂ ਹੋਵੇਗਾ। ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਪੁਸਤਕਾਂ ਤੋਂ ਇਲਾਵਾ ਅਨੁਵਾਦ, ਹੱਥ ਲਿਖਤਾਂ, ਇਤਿਹਾਸਕ ਦਸਤਾਵੇਜ਼, ਸੰਦਰਭ ਸ੍ਰੋਤ ਆਦਿ ਦੀ ਸਹਿਕਾਰੀ ਪ੍ਰਾਪਤੀ ਕੀਤੀ ਜਾ ਸਕਦੀ ਹੈ।

7.1.2. ਇਸ ਦੀ ਦੂਸਰੀ ਕਿਸਮ ਵਿਚ ਦੇਸ਼ ਦੀਆਂ ਭਿੰਨ ਭਿੰਨ ਲਾਇਬ੍ਰੇਰੀਆਂ ਵਾਸਤੇ ਇਕ ਕੇਂਦਰੀ ਲਾਇਬ੍ਰੇਰੀ ਜਾਂ ਕੇਂਦਰੀ ਸੰਗਠਨ ਰਾਹੀਂ ਪੁਸਤਕਾਂ, ਰਸਾਲਿਆਂ ਅਤੇ ਹੋਰ ਦਸਤਾਵੇਜ਼ਾਂ ਦੀ ਖਰੀਦ ਕੀਤੀ ਜਾਂਦੀ ਹੈ। ਇਸ ਪ੍ਰਕਾਰ ਦੇ ਸਹਿਯੋਗ ਰਾਹੀਂ ਵਿਦੇਸ਼ੀ ਪੁਸਤਕਾਂ ਅਤੇ ਦਸਤਾਵੇਜ਼ਾਂ ਦੀਆਂ ਅਨੇਕਾਂ ਪ੍ਰਤੀਆਂ ਚਾਹੀਦੀਆਂ ਹੁੰਦੀਆਂ ਹਨ ਜੋ ਕਿਫ਼ਾਇਤ ਵਾਸਤੇ ਇਕ ਕੇਂਦਰੀ ਏਜੰਸੀ ਰਾਹੀਂ ਪ੍ਰਾਪਤ ਕਰ ਲਈਆਂ ਜਾਂਦੀਆਂ ਹਨ।

7.1.2.1. ਲਾਭ : ਇਸ ਲਾਇਬ੍ਰੇਰੀ ਸਹਿਯੋਗ ਦੇ ਹੇਠ ਲਿਖੇ ਲਾਭ ਹੋ ਸਕਦੇ ਹਨ:

1. ਪੁਸਤਕਾਂ ਦੇ ਅਣਚਾਹੇ ਦੂਹਰਾ ਤੋਂ ਬਚਾਉਂਦਾ ਹੈ।
2. ਅੱਛੀਆਂ ਪੁਸਤਕਾਂ ਦੀ ਚੋਣ ਦੀ ਸੰਭਾਵਨਾ ਵਧਦੀ ਹੈ।
3. ਵੱਡੀ ਗਿਣਤੀ ਵਿਚ ਖਰੀਦ ਕਰਨ ਨਾਲ ਹੋਰ ਕਿਫ਼ਾਇਤ ਹੋ ਸਕਦੀ ਹੈ।
4. ਪਾਠ-ਸਾਮੱਗਰੀ ਜਲਦੀ ਪ੍ਰਾਪਤ ਕੀਤੀ ਜਾ ਸਕਦੀ ਹੈ।
5. ਲੋਕਲ ਲਾਇਬ੍ਰੇਰੀ ਦੀਆਂ ਖਰੀਦ ਸੰਬੰਧੀ, ਵਿਸ਼ੇਸ਼ਕਰ ਵਿਦੇਸ਼ੀ ਪ੍ਰਕਾਸ਼ਨਾਵਾਂ ਦੀ ਖਰੀਦ ਸੰਬੰਧੀ, ਸਮੱਸਿਆਵਾਂ ਦੂਰ ਕੀਤੀਆਂ ਜਾ ਸਕਦੀਆਂ ਹਨ।

7.1.3. ਰਾਸ਼ਟਰੀ ਅਤੇ ਅੰਤਰਰਾਸ਼ਟਰੀ ਉਦਾਹਰਣਾਂ

7.1.3.1. ਭਾਰਤ : ਸਟੇਟ ਟਰੇਡਿੰਗ ਕਾਰਪੋਰੇਸ਼ਨ : ਭਾਰਤ ਵਿਚ 1970 ਦੇ ਦਹਾਕੇ ਵਿਚ ਕੇਂਦਰੀ ਸਰਕਾਰ ਵਲੋਂ 'ਸਟੇਟ ਟਰੇਡਿੰਗ ਕਾਰਪੋਰੇਸ਼ਨ' ਸਥਾਪਤ ਕੀਤੀ ਗਈ ਸੀ, ਜਿਸ ਦਾ ਇਕ ਮਹੱਤਵਪੂਰਨ ਕੰਮ ਵਿਦੇਸ਼ੀ ਪੁਸਤਕਾਂ ਅਤੇ ਰਸਾਲਿਆਂ ਦੀ ਖਰੀਦ ਕਰਨਾ ਸੀ। ਖਰੀਦ ਉਪਰੰਤ ਮੰਗ ਅਨੁਸਾਰ ਇਹ ਵਿਦੇਸ਼ੀ ਰਸਾਲੇ ਯੂਨੀਵਰਸਿਟੀ ਅਤੇ ਵਿਸ਼ੇਸ਼ ਲਾਇਬ੍ਰੇਰੀਆਂ ਨੂੰ ਭੇਜ ਦਿੱਤੇ ਜਾਦੇ ਸਨ। ਪਰ ਸਮਾਂ ਪਾ ਕੇ ਇਹ ਕਾਰਪੋਰੇਸ਼ਨ ਸਟਾਫ਼ ਦੀ ਘਾਟ, ਪੈਸੇ ਦੀ ਥੁੜ੍ਹ, ਤਾਲਮੇਲ ਦੀ ਕਮੀ ਕਰਕੇ ਆਪਣੇ ਮਨੋਰਥਾਂ ਵਿਚ ਸਫ਼ਲ ਨਾ ਹੋ ਸਕੀ ਅਤੇ ਇਸ ਕੇਂਦਰੀ ਸੰਸਥਾ ਰਾਹੀਂ ਸਹਿਕਾਰੀ ਅਧਿਗ੍ਰਹਿਣ ਦਾ ਕੰਮ ਬੰਦ ਕਰਨਾ ਪਿਆ।

7.1.3.2. ਅਮਰੀਕਾ : ਫਾਰਮਿੰਗਟਨ ਪਲੈਨ : ਇਹ ਯੋਜਨਾ ਸਹਿਕਾਰੀ ਅਧਿਗ੍ਰਹਿਣ ਦੀ ਬਹੁਤ ਅੱਛੀ ਉਦਾਹਰਣ ਹੈ। ਦੁਨੀਆਂ ਦੀਆਂ ਸਾਰੀਆਂ ਮਹੱਤਵਪੂਰਨ ਪੁਸਤਕਾਂ ਅਧਿਐਨ ਵਾਸਤੇ ਉਪਲਬਧ ਕਰਨ ਦੇ ਵਿਚਾਰ ਨਾਲ ਅਮਰੀਕਾ ਦੀਆਂ ਲਗਭਗ 60 ਖੋਜ ਲਾਇਬ੍ਰੇਰੀਆਂ, ਜਿਨ੍ਹਾਂ ਵਿਚ ਲਾਇਬ੍ਰੇਰੀ ਆਫ਼ ਕਾਂਗਰਸ, ਪ੍ਰਿੰਸਟਨ ਯੂਨੀਵਰਸਿਟੀ ਲਾਇਬ੍ਰੇਰੀ, ਹਾਰਵਰਡ ਯੂਨੀਵਰਸਿਟੀ ਲਾਇਬ੍ਰੇਰੀ ਅਤੇ ਕੁਝ ਵਿਸ਼ੇਸ਼ ਲਾਇਬ੍ਰੇਰੀਆਂ ਨੇ 1942 ਵਿਚ ਕਾਫ਼ੀ ਵਿਚਾਰ-ਵਟਾਂਦਰੇ ਬਾਅਦ ਇਸ ਯੋਜਨਾ ਨੂੰ ਅੰਤਿਮ ਰੂਪ ਦਿੱਤਾ, ਜੋ 'ਫਾਰਮਿੰਗਟਨ ਪਲੈਨ' ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਦੇ ਸਾਰੇ ਮੈਂਬਰਾਂ ਦੇ ਕੰਮਾਂ ਨੂੰ ਆਪਸ ਵਿਚ ਵੰਡ ਕੇ ਜ਼ਿੰਮੇਵਾਰੀ ਨਾਲ ਕਰਨ

ਦਾ ਫ਼ੈਸਲਾ ਕੀਤਾ ਸੀ। ਕਾਰਨੇਗੀ ਕਾਰਪੋਰੇਸ਼ਨ ਦੀ ਵਿੱਤੀ ਮਦਦ ਨਾਲ ਇਸ ਯੋਜਨਾ ਦਾ ਕੰਮ 1948 ਤੋਂ ਸ਼ੁਰੂ ਹੋਇਆ।

ਇਸ ਯੋਜਨਾ ਅਨੁਸਾਰ ਗਿਆਨ ਦੇ ਖੇਤਰ ਨੂੰ 750 ਹਿੱਸਿਆਂ ਵਿਚ ਵੰਡ ਕੇ 60 ਸਹਿਯੋਗੀ ਲਾਇਬ੍ਰੇਰੀਆਂ ਵਿਚ ਤਕਸੀਮ ਕੀਤਾ ਗਿਆ। ਹਰ ਲਾਇਬ੍ਰੇਰੀ ਆਪਣੇ ਵਿਸ਼ਿਆਂ ਵਿਚ ਦੁਨੀਆਂ ਦੀਆਂ ਭਿੰਨ ਭਿੰਨ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਖੋਜ ਸਾਮੱਗਰੀ ਖਰੀਦ ਕੇ ਦੂਸਰੀਆਂ ਲਾਇਬ੍ਰੇਰੀਆਂ ਨੂੰ ਲੋੜ ਪੈਣ ਤੇ ਉਧਾਰ ਦਿੰਦੀ ਸੀ।

ਇਸ ਕੰਮ ਵਾਸਤੇ ਹਰ ਦੇਸ਼ ਵਿਚ ਦੋ ਸਮਿਤੀਆਂ ਬਣਾਈਆਂ ਗਈਆਂ ਸਨ। ਇਕ ਸਮਿਤੀ ਪ੍ਰਕਾਸ਼ਕਾਂ ਅਤੇ ਪੁਸਤਕਾਂ ਵਿਕਰੇਤਾਵਾਂ ਦੀ, ਅਤੇ ਦੂਸਰੀ ਲਾਇਬ੍ਰੇਰੀਆਂ ਦੀ ਸੀ। ਪਹਿਲੀ ਸਮਿਤੀ ਦਾ ਕੰਮ ਪੁਸਤਕਾਂ ਇਕੱਤਰ ਕਰਨਾ ਸੀ, ਜਦ ਕਿ ਦੂਸਰੀ ਦਾ ਉਨ੍ਹਾਂ ਪੁਸਤਕਾਂ ਦੀ ਚੋਣ ਕਰਨਾ ਸੀ। ਇਸ ਪ੍ਰਕਾਰ ਵਿਦੇਸ਼ੀ ਪੁਸਤਕਾਂ ਅਮਰੀਕਾ ਦੀਆਂ ਲਾਇਬ੍ਰੇਰੀਆਂ ਵਿਚ ਬਾਕਾਇਦਾ ਤੌਰ ਤੇ ਆਉਣ ਲੱਗੀਆਂ।

ਇਹ ਵੀ ਫ਼ੈਸਲਾ ਕੀਤਾ ਗਿਆ ਕਿ ਜਿਉਂ ਹੀ ਨਵੀਆਂ ਪੁਸਤਕਾਂ ਅਮਰੀਕਾ ਦੀਆਂ ਲਾਇਬ੍ਰੇਰੀਆਂ ਵਿਚ ਪਹੁੰਚ ਜਾਣ, ਉਨ੍ਹਾਂ ਦਾ ਇੰਦਰਾਜ ਜਾਂ ਸੁਲੇਖ 'ਕੌਮੀ ਸੰਘ ਸੂਚੀ' ਵਿਚ ਕੀਤਾ ਜਾਵੇ ਤਾਂ ਜੋ ਉਨ੍ਹਾਂ ਬਾਰੇ ਸਾਰੀਆਂ ਲਾਇਬ੍ਰੇਰੀਆਂ ਨੂੰ ਸੂਚਨਾ ਪਹੁੰਚ ਜਾਵੇ।

ਫਾਰਮਿੰਗਟਨ ਪਲੈਨ ਦੇ ਅਧੀਨ ਕੇਵਲ ਨਵੀਆਂ ਪੁਸਤਕਾਂ ਅਤੇ ਰਸਾਲੇ ਹੀ ਖਰੀਦੇ ਜਾਂਦੇ ਹਨ। ਲੋੜੀਂਦੇ ਵਿਦੇਸ਼ੀ ਖੋਜ ਸਾਮੱਗਰੀ ਦੇ ਸੰਗ੍ਰਹਿ ਵਾਸਤੇ ਬੜੇ ਉਤਸ਼ਾਹ ਨਾਲ ਇਸ ਯੋਜਨਾ ਨੂੰ ਸ਼ੁਰੂ ਕੀਤਾ ਗਿਆ, ਪਰ ਜਿਸ ਤਰ੍ਹਾਂ ਉਮੀਦ ਕੀਤੀ ਜਾਂਦੀ ਸੀ, ਉਸੇ ਤਰ੍ਹਾਂ ਦੇ ਵਿਆਪਕ ਰੂਪ ਨਾਲ ਇਸ ਦਾ ਕੰਮ ਅਤੇ ਨਤੀਜੇ ਵੇਖਣ ਵਿਚ ਨਹੀਂ ਆਏ। ਕਮੀਆਂ ਹੋਣ ਦੇ ਬਾਵਜੂਦ ਇਹ ਯੋਜਨਾ ਸਹਿਕਾਰੀ ਅਧਿਗ੍ਰਹਿਣ ਦੀ ਇਕ ਮੁੱਖ ਉਦਾਹਰਣ ਰਹੀ ਹੈ।

7.1.3.3. ਸਕੈਂਡੀਆ ਪਲੈਨ : ਫਾਰਮਿੰਗਟਨ ਪਲੈਨ ਵਰਗੀ ਇਕ ਹੋਰ ਯੋਜਨਾ 'ਸਕੈਂਡੀਆ ਪਲੈਨ' ਦੇ ਨਾਮ ਨਾਲ ਜਾਣੀ ਜਾਂਦੀ ਹੈ, ਜਿਸ ਰਾਹੀਂ ਵਿਸ਼ੇਸ਼ ਵਿਸ਼ਿਆਂ ਉਪਰ ਹੀ ਪੁਸਤਕਾਂ ਦੀ ਖਰੀਦ ਕੀਤੀ ਜਾਂਦੀ ਹੈ। ਇਸ ਯੋਜਨਾ ਦਾ ਉਦੇਸ਼ ਸਕੈਂਡੇਨੇਵੀਅਨ ਦੇਸ਼ਾਂ ਦੀਆਂ ਖੋਜ ਲਾਇਬ੍ਰੇਰੀਆਂ ਵਿਚ ਸਾਹਿਤ ਦੀ ਤਰਕਸ਼ੀਲ ਅਤੇ ਕਿਫ਼ਾਇਤੀ ਰੂਪ ਵਿਚ ਪ੍ਰਾਪਤੀ, ਸੂਚਨਾ ਸੇਵਾ, ਉਧਾਰ ਸੇਵਾ ਪ੍ਰਦਾਨ ਕਰਨਾ ਹੈ। ਇਹ ਯੋਜਨਾ ਸਹਿਯੋਗ ਦੀ ਭਾਵਨਾ ਨਾਲ ਚਾਰ ਦੇਸ਼ਾਂ ਡੈਨਮਾਰਕ, ਫਿਨਲੈਂਡ, ਨਾਰਵੇ ਅਤੇ ਸਵੀਡਨ ਨੇ ਮਿਲ ਕੇ 1959 ਵਿਚ ਤਿਆਰ ਕੀਤੀ। ਸ਼ੁਰੂ ਵਿਚ ਇਸ ਵਿਚ ਕੇਵਲ 13 ਲਾਇਬ੍ਰੇਰੀਆਂ ਸ਼ਾਮਲ ਸਨ, ਜਿਨ੍ਹਾਂ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਅਤੇ ਯੂਨੀਵਰਸਿਟੀ ਲਾਇਬ੍ਰੇਰੀਆਂ ਦੀ ਹਿੱਸੇਦਾਰੀ ਸੀ, ਪਰ ਬਾਅਦ ਵਿਚ ਵਿਸ਼ੇਸ਼ ਖੋਜ ਲਾਇਬ੍ਰੇਰੀਆਂ ਵੀ ਸ਼ਾਮਲ ਹੋ ਗਈਆਂ।

ਇਸ ਯੋਜਨਾ ਅਧੀਨ ਭਿੰਨ ਭਿੰਨ ਸਹਿਯੋਗੀ ਲਾਇਬ੍ਰੇਰੀਆਂ ਦੇ ਪੁਸਤਕ ਸੰਗ੍ਰਹਿ ਅਨੁਸਾਰ ਵਿਸ਼ਾ ਵੰਡ ਕੀਤੀ ਗਈ ਹੈ। ਆਮ ਕਰਕੇ ਹਰ ਲਾਇਬ੍ਰੇਰੀ ਆਪਣੀ ਪੁਸਤਕ ਪ੍ਰਾਪਤੀ ਅਤੇ ਵਟਾਂਦਰੇ ਸੰਬੰਧੀ ਨੀਤੀ ਦਾ ਆਪ ਫ਼ੈਸਲਾ ਕਰਦੀ ਹੈ, ਪਰ ਨਾਲ ਹੀ ਸਕੈਂਡੇਨੇਵੀਅਨ ਵਿਦਵਾਨਾਂ ਨੂੰ ਆਪਣੀ ਸਾਮੱਗਰੀ ਉਪਲਬਧ ਕਰਾਉਣ ਦੀ ਪੂਰੀ ਵਚਨਬੱਧਤਾ ਹੈ।

ਸਹਿਯੋਗੀ ਲਾਇਬ੍ਰੇਰੀਆਂ ਨੇ ਆਪਣੇ ਵਿਸ਼ੇਸ਼ ਵਿਸ਼ੇ ਵਿਚ ਬਿਬਲਿਓਗ੍ਰਾਫ਼ਿਕ ਕੇਂਦਰ ਦਾ ਕੰਮ ਕਰਨ ਲਈ ਵਿਸ਼ਾ ਰਸਾਲਿਆਂ ਦਾ ਇਕ ਸੰਘ ਸੂਚੀ-ਪੱਤਰ ਤਿਆਰ ਕਰਨਾ ਹੈ।

ਇਸ ਯੋਜਨਾ ਦਾ ਪ੍ਰਬੰਧ ਇਸ ਵੇਲੇ ਇਕ ਅੰਤਰ-ਸਰਕਾਰੀ ਏਜੰਸੀ ਕੋਲ ਹੈ, ਅਤੇ ਇਸ ਦਾ ਸਕੱਤਰੇਤ ਫਿਨਲੈਂਡ ਵਿਚ ਹੈ।

7.1.3.4. **ਬਰਤਾਨੀਆ** : ਲਾਇਬ੍ਰੇਰੀਆਂ ਵਿਚ ਆਪਸੀ ਸਹਿਯੋਗ ਦੇ ਆਧਾਰ ਤੇ ਕੰਮ ਕਰਨ ਦੀ ਭਾਵਨਾ ਅਧੀਨ ਬਰਤਨਾਨੀਆ ਵਿਚ ਮੈਟਰੋ-ਪੋਲੀਟਨ ਬਿਊਰੋ ਲਾਇਬ੍ਰੇਰੀਆਂ ਆਪਸ ਵਿਚ ਵਿਸ਼ਾ ਵੰਡ ਕਰਕੇ ਅਜਿਹਾ ਕੰਮ ਕਰਦੀਆਂ ਹਨ। ਉਥੇ ਦੇਸ਼ ਵਿਚ ਸਾਰੀਆਂ ਲਾਇਬ੍ਰੇਰੀਆਂ ਲਈ ਵਿਦੇਸ਼ੀ ਪੁਸਤਕਾਂ ਅਤੇ ਖੋਜ ਰਸਾਲੇ ਮੰਗਵਾਉਣ ਦਾ ਕੰਮ ਨੈਸ਼ਨਲ ਸੈਂਟਰਲ ਲਾਇਬ੍ਰੇਰੀ ਕਰਦੀ ਹੈ।

### 7.1.4. ਮੁਲਾਂਕਣ

ਇਸ ਪ੍ਰਕਾਰ ਦੇ ਪੁਸਤਕ ਪ੍ਰਾਪਤੀ ਜਾਂ ਸਹਿਕਾਰੀ ਅਧਿਗ੍ਰਹਿਣ ਨੂੰ ਸਰਕਾਰੀ ਪੱਧਰ ਤੇ ਉਤਸ਼ਾਹਿਤ ਕਰਨਾ ਚਾਹੀਦਾ ਹੈ। ਇਸ ਨਾਲ ਕਿਸੇ ਖੇਤਰ ਦੀਆਂ ਕੁਲ ਗੁਆਂਢੀ ਲਾਇਬ੍ਰੇਰੀਆਂ ਆਪਸੀ ਸਹਿਯੋਗ ਰਾਹੀਂ ਅਨੇਕ ਪ੍ਰਕਾਰ ਦੀਆਂ ਦਸਤਾਵੇਜ਼ਾਂ ਜਿਵੇਂ ਅਨੁਵਾਦ, ਹੱਥਲਿਖਤਾਂ, ਸੰਦਰਭ ਸ੍ਰੋਤ, ਮਹੱਤਵਪੂਰਨ ਅਖ਼ਬਾਰਾਂ, ਇਤਿਹਾਸਕ ਮਹੱਤਤਾ ਦੀਆਂ ਦਸਤਾਵੇਜ਼ਾਂ, ਵਿਗਿਆਨਕ ਅਤੇ ਦੂਸਰੀਆਂ ਰਿਪੋਰਟਾਂ, ਵਿਸ਼ਾ ਰਸਾਲਿਆਂ ਦੀਆਂ ਫਾਈਲਾਂ, ਆਦਿ ਪ੍ਰਾਪਤ ਕਰ ਸਕਦੀਆਂ ਹਨ ਅਤੇ ਆਪਣੇ ਵਿਦਵਾਨਾਂ ਤਕ ਇਹ ਅਮੀਰ ਵਿਰਸਾ ਪਹੁੰਚਾ ਸਕਦੀਆਂ ਹਨ। ਜੇਕਰ ਅਜਿਹੀ ਯੋਜਨਾ ਕੌਮੀ ਪੱਧਰ ਤੇ ਬਣਾਈ ਜਾਵੇ ਤਾਂ ਇਸ ਦੇ ਹੋਰ ਵੀ ਅਨੇਕ ਲਾਭ ਹਨ।

ਇਹ ਠੀਕ ਹੈ ਕਿ ਜਿਥੇ ਕਿਤੇ ਵੀ ਇਸ ਤਰ੍ਹਾਂ ਦੇ ਸਹਿਯੋਗ ਦੀ ਯੋਜਨਾ ਬਣਾਈ ਗਈ ਹੈ, ਉਹ ਪੂਰੀ ਸਫ਼ਲਤਾ ਨਾਲ ਚਲ ਨਹੀਂ ਸਕੀ, ਕਿਉਂਕਿ ਉਪਰਾਲੇ ਨੂੰ ਪੂਰੀ ਗੰਭੀਰਤਾ ਨਾਲ ਨਹੀਂ ਲਿਆ ਗਿਆ, ਹਰ ਲਾਇਬ੍ਰੇਰੀ ਦੀ ਅੰਦਰੂਨੀ ਇੱਛਾ ਕਿ ਉਸ ਕੋਲ ਸਾਰੀ ਸਾਮੱਗਰੀ ਹੋਣੀ ਚਾਹੀਦੀ ਹੈ, ਵਿੱਤੀ ਸਹਾਇਤਾ ਦੀ ਘਾਟ, ਵਿਸ਼ਵਾਸ ਦੀ ਘਾਟ, ਆਦਿ ਹੋਰ ਕਾਰਣ ਹਨ।

7.2. **ਸਹਿਕਾਰੀ ਸੂਚੀਕਰਣ** : ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਜਿਸ ਤਰ੍ਹਾਂ ਭਿੰਨ ਭਿੰਨ ਵਿਸ਼ਿਆਂ ਦੀਆਂ ਪੁਸਤਕਾਂ ਦਾ ਸਹਿਕਾਰੀ ਅਧਿਗ੍ਰਹਿਣ ਕਰਦੀਆਂ ਹਨ, ਉਸੇ ਤਰ੍ਹਾਂ ਹੀ ਜੇਕਰ ਉਨ੍ਹਾਂ ਦਾ ਸੂਚੀਕਰਣ ਕਰਨ ਤਾਂ ਇਹ ਸਹਿਕਾਰੀ ਸੂਚੀਕਰਣ ਕਹਿਲਾਉਂਦਾ ਹੈ। ਇਸ ਵਿਚ ਲਗਭਗ ਸਾਰੀਆਂ ਲਾਇਬ੍ਰੇਰੀਆਂ ਹੀ ਹਿੱਸਾ ਪਾਉਂਦੀਆਂ ਹਨ।

ਨੀਧਮ[12] ਅਨੁਸਾਰ ਸਹਿਕਾਰੀ ਸੂਚੀਕਰਣ ਇਕ ਅਜਿਹੀ ਪਰਿਸਥਿਤੀ ਹੈ ਜਿਸ ਵਿਚ ਕਈ ਲਾਇਬ੍ਰੇਰੀਆਂ ਪਰਸਪਰ ਲਾਭ ਵਾਸਤੇ ਸੂਚੀ ਪੱਤਰ ਬਣਾਉਣ ਦਾ ਕੰਮ ਕਰਦੀਆਂ ਹਨ। ਇਸ ਪ੍ਰਕਾਰ ਇਹ ਕੰਮ ਦੋ ਜਾਂ ਦੋ ਤੋਂ ਵੱਧ ਲਾਇਬ੍ਰੇਰੀਆਂ ਵਿਚ ਕੀਤਾ ਜਾਂਦਾ ਹੈ ਤਾਂ ਜੋ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਨੂੰ ਲਾਭ ਪਹੁੰਚ ਸਕੇ।

7.2.1. **ਮੁੱਢਲੀਆਂ ਸ਼ਰਤਾਂ** : ਸਹਿਕਾਰੀ ਸੂਚੀਕਰਣ ਦੇ ਮਨੋਰਥ ਦੀ ਪ੍ਰਾਪਤੀ ਵਾਸਤੇ ਘੱਟ ਤੋਂ ਘੱਟ ਦੋ ਮੁੱਢਲੀਆਂ ਸ਼ਰਤਾਂ ਹਨ :

(ੳ) ਇਕ ਵਰਗੀਕਰਣ ਪ੍ਰਣਾਲੀ, ਅਤੇ

(ਅ) ਇਕ ਸੂਚੀਕਰਣ ਨਿਯਮਾਵਲੀ।

7.2.2. **ਸਹਿਕਾਰੀ ਸੂਚੀ-ਪੱਤਰ ਦੀਆਂ ਕਿਸਮਾਂ** : ਅਮਰੀਕਾ ਦੀ ਲਾਇਬ੍ਰੇਰੀ ਆਫ਼ ਕਾਂਗਰਸ ਨੇ ਇਕ ਸਹਿਕਾਰੀ ਪ੍ਰੋਗਰਾਮ ਚਲਾਇਆ ਜਿਸ ਵਿਚ ਦੂਸਰੀਆਂ ਲਾਇਬ੍ਰੇਰੀਆਂ ਕਾਰਡ ਰੂਪ ਸੂਚੀ-ਪੱਤਰ ਭੇਜਦੀਆਂ ਹਨ। ਲਾਇਬ੍ਰੇਰੀ ਆਫ਼ ਕਾਂਗਰਸ ਇਨ੍ਹਾਂ ਦੀ ਸੁਧਾਈ ਕਰਕੇ ਬਾਕੀ ਕਾਰਡਾਂ ਨਾਲ ਸਮ-ਰੂਪ ਕਰਦੀ ਹੈ। ਸੰਪਾਦਿਤ ਕੀਤੇ ਇਨ੍ਹਾਂ ਕਾਰਡਾਂ ਦੀ ਛਪਾਈ ਕਰਕੇ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਵਿਚ ਵੰਡ ਦਿੱਤੇ ਜਾਂਦੇ ਸਨ।

7.2.3. ਅਮਰੀਕਾ ਵਿਚ ਉੱਚ ਵਿੱਦਿਆ ਦੇ 1965 ਦੇ ਇਕ ਕਾਨੂੰਨ ਅਨੁਸਾਰ ਲਾਇਬ੍ਰੇਰੀ ਆਫ਼ ਕਾਂਗਰਸ ਨੂੰ ਇਹ ਜ਼ਿੰਮੇਵਾਰੀ ਸੌਂਪੀ ਗਈ ਕਿ ਵਿਸ਼ਵ ਭਰ ਵਿਚ ਪ੍ਰਕਾਸ਼ਿਤ ਹੁੰਦੀ ਖੋਜ ਸਾਮੱਗਰੀ ਪ੍ਰਾਪਤ ਕੀਤੀ ਜਾਵੇ ਅਤੇ ਉਸ ਦਾ ਸੂਚੀਕਰਣ ਕਰਕੇ ਇਸ ਸੰਬੰਧੀ ਸੂਚਨਾ ਜਲਦੀ ਤੋਂ ਜਲਦੀ ਪ੍ਰਸਾਰਿਤ ਕੀਤੀ ਜਾਵੇ।

ਇਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਵਾਸਤੇ ਲਾਇਬ੍ਰੇਰੀ ਆਫ਼ ਕਾਂਗਰਸ ਨੇ ਵਿਸ਼ਵ-ਭਰ ਵਿਚ ਰਾਸ਼ਟਰੀ ਅਤੇ ਖੇਤਰੀ ਦਫ਼ਤਰ ਖੋਲ੍ਹੇ ਤਾਂ ਜੋ ਅੰਤਰਰਾਸ਼ਟਰੀ ਸਹਿਯੋਗ ਸਥਾਪਤ ਕੀਤਾ ਜਾ ਸਕੇ।[13] ਹਰ ਦਫ਼ਤਰ ਉਸ ਦੇਸ਼ ਵਿਚ ਪ੍ਰਕਾਸ਼ਿਤ ਸਾਮੱਗਰੀ ਦੀ ਚੋਣ ਕਰਕੇ ਭੇਜਦਾ ਹੈ। ਪੁਸਤਕ ਦੇ ਸੂਚੀ-ਪੱਤਰ ਆਲੇਖ ਜਲਦੀ ਤੋਂ ਜਲਦੀ ਪ੍ਰਾਪਤ ਕਰਕੇ ਲਾਇਬ੍ਰੇਰੀ ਆਫ਼ ਕਾਂਗਰਸ ਦੀ ਪੱਧਤੀ ਅਨੁਸਾਰ ਇਕ ਰੂਪ ਕਰਕੇ ਭੇਜੇ ਜਾਂਦੇ ਹਨ। ਲਾਇਬ੍ਰੇਰੀ ਆਫ਼ ਕਾਂਗਰਸ ਉਨ੍ਹਾਂ ਆਲੇਖਾਂ ਵਿਚ ਲੋੜੀਂਦਾ ਪਰਿਵਰਤਨ ਕਰਕੇ ਵਰਗੀਕਰਣ ਸੰਖਿਆ ਲਾਉਂਦੀ ਹੈ, ਵਿਸ਼ਾ ਸਿਰਲੇਖਾਂ ਦਾ ਵਾਧਾ ਕਰਦੀ ਹੈ ਅਤੇ ਪ੍ਰਕਾਸ਼ਿਤ ਕਰਦੀ ਹੈ।

7.3. **ਕੇਂਦਰੀਕ੍ਰਿਤ ਸੂਚੀਕਰਣ** : ਲਾਇਬ੍ਰੇਰੀ ਸਹਿਯੋਗ ਦੇ ਖੇਤਰ ਵਿਚ ਕੇਂਦਰੀਕ੍ਰਿਤ ਸੂਚੀਕਰਣ ਸਹਿਕਾਰੀ ਸੂਚੀਕਰਣ ਨਾਲ ਮਿਲਦਾ ਜੁਲਦਾ ਹੈ। ਪਰ ਫਿਰ ਵੀ ਦੋਹਾਂ ਵਿਚ ਭਿੰਨਤਾ ਹੈ। ਮੌਰਸ਼[13] ਨੇ ਇਹ ਭਿੰਨਤਾ ਦੱਸਦਿਆਂ ਹੋਇਆਂ ਇਹ ਕਿਹਾ : "ਕੇਂਦਰੀਕ੍ਰਿਤ ਸੂਚੀਕਰਣ ਇਕ ਲਾਇਬ੍ਰੇਰੀ ਜਾਂ ਏਜੰਸੀ ਰਾਹੀਂ ਅਨੇਕ ਲਾਇਬ੍ਰੇਰੀਆਂ ਦੀ ਵਰਤੋਂ ਲਈ ਤਿਆਰ ਕੀਤਾ ਜਾਂਦਾ ਹੈ, ਜਦ ਕਿ ਸਹਿਕਾਰੀ ਸੂਚੀਕਰਣ ਦੋ ਜਾਂ ਵਧੇਰੇ ਲਾਇਬ੍ਰੇਰੀਆਂ ਵਿਚ ਹਰ ਭਾਗ ਲੈਣ ਵਾਲੀ ਲਾਇਬ੍ਰੇਰੀ ਦੇ ਲਾਭ ਲਈ ਕੀਤਾ ਜਾਂਦਾ ਹੈ ਅਤੇ ਦੂਸਰੀਆਂ ਨੂੰ ਵੀ ਮੁਹੱਈਆ ਕੀਤਾ ਜਾ ਸਕਦਾ ਹੈ।" ਇਸ ਪ੍ਰਕਾਰ ਹੀ ਕੇਂਦਰੀਕ੍ਰਿਤ ਸੂਚੀਕਰਣ ਦੀ ਨੀਧਮ[14] ਨੇ ਪਰਿਭਾਸ਼ਾ ਦਿੰਦਿਆਂ ਹੋਇਆ ਕਿਹਾ ਕਿ ਇਹ ਕਿਸੇ ਇਕ ਸੰਗਠਨ ਰਾਹੀਂ ਦਸਤਾਵੇਜ਼ਾਂ ਦੀ ਤਿਆਰ ਕੀਤੀ ਸੂਚੀਕਰਣ ਹੈ ਜਿਸ ਨਾਲ ਦੂਸਰੀਆਂ ਲਾਇਬ੍ਰੇਰੀਆਂ ਨੂੰ ਲਾਭ ਪਹੁੰਚੇ। ਦੂਸਰੇ ਪਾਸੇ, ਸਹਿਕਾਰੀ ਸੂਚੀਕਰਣ ਆਮ ਕਰਕੇ ਦੋ ਜਾਂ ਦੋ ਤੋਂ ਵੱਧ ਲਾਇਬ੍ਰੇਰੀਆਂ ਪਰਸਪਰ ਲਾਭ ਵਾਸਤੇ ਤਿਆਰ ਕਰਦੀਆਂ ਹਨ।

ਕੇਂਦਰੀਕ੍ਰਿਤ ਸੂਚੀਕਰਣ ਦਾ ਮੁੱਖ ਉਦੇਸ਼ ਸੂਚੀਕਰਣ ਵਿਚ ਸਮੇਂ ਅਤੇ ਪੈਸੇ ਦੀ ਬਚਤ ਕਰਨਾ, ਸੂਚੀਕ੍ਰਿਤ ਪੁਸਤਕਾਂ ਦੀ ਗਿਣਤੀ ਵਧਾਉਣਾ, ਸਮਾਨਤਾ ਅਤੇ ਇਕਰੂਪਤਾ ਨੂੰ ਉਤਸ਼ਾਹ ਦੇਣਾ ਅਤੇ ਸੂਚੀਕਰਣ ਅਤੇ ਸੂਚੀ-ਪੱਤਰ ਦੇ ਗੁਣ ਪੱਧਰ ਉੱਚਾ ਕਰਨਾ ਹੈ।

ਕੇਂਦਰੀਕ੍ਰਿਤ ਸੂਚੀਕਰਣ ਕਿਸੇ ਇਕ ਲਾਇਬ੍ਰੇਰੀ ਪ੍ਰਣਾਲੀ ਵਿਚ ਸੰਭਵ ਹੋ ਸਕਦਾ ਹੈ। ਜਿਸ ਤਰ੍ਹਾਂ ਇਕ ਕੇਂਦਰੀ ਲਾਇਬ੍ਰੇਰੀ ਆਪਣੀਆਂ ਵਿਭਾਗੀ ਜਾਂ ਬ੍ਰਾਂਚ ਲਾਇਬ੍ਰੇਰੀਆਂ ਵਾਸਤੇ

ਪੁਸਤਕਾਂ ਖ਼ਰੀਦ ਕਰਦੀ ਹੈ, ਉਸ ਪ੍ਰਕਾਰ ਹੀ ਪੁਸਤਕਾਂ ਦੀ ਸੂਚੀਕਰਣ ਕਰਕੇ ਪੁਸਤਕਾਂ ਦੇ ਨਾਲ ਹੀ ਸੂਚੀ-ਪੱਤਰ ਆਲੇਖ ਭੇਜੇ ਜਾ ਸਕਦੇ ਹਨ। ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਕਿਉਂਕਿ ਇਕੋ ਹੀ ਸੂਚੀਕਰਣ ਨਿਯਮਾਵਲੀ ਨੂੰ ਅਪਣਾ ਰਹੀਆਂ ਹਨ, ਇਸ ਲਈ ਇਹ ਆਲੇਖ ਸਿੱਧੇ ਹੀ ਸੂਚੀ ਵਿਚ ਪੰਗਤੀਬੱਧ ਕੀਤੇ ਜਾ ਸਕਦੇ ਹਨ।

ਰੰਗਾਨਾਥਨ[15] ਦੇ ਅਨੁਮਾਨ ਅਨੁਸਾਰ ਜੇਕਰ ਕੇਂਦਰੀਕ੍ਰਿਤ ਸੂਚੀਕਰਣ ਰਾਸ਼ਟਰੀ ਪੱਧਰ ਤੇ ਕੀਤਾ ਜਾਵੇ ਤਾਂ ਸਾਰੀਆਂ ਪ੍ਰਕਾਸ਼ਨਾਵਾਂ ਉਪਰ 79 ਪ੍ਰਤੀਸ਼ਤ ਤੱਕ ਦੀ ਬਚਤ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਦੀ ਬਚਤ ਪਾਠਕਾਂ ਦੀ ਸੰਤੁਸ਼ਟੀ ਲਈ ਕਿਸੇ ਹੋਰ ਲਾਇਬ੍ਰੇਰੀ ਸੇਵਾ ਵਿਚ ਲਗਾਈ ਜਾ ਸਕਦੀ ਹੈ।

ਕੇਂਦਰੀਕ੍ਰਿਤ ਸੂਚੀਕਰਣ ਦਾ ਵਿਸਥਾਰ ਹੇਠ ਲਿਖੀਆਂ ਦੋ ਪ੍ਰਣਾਲੀਆਂ ਰਾਹੀਂ ਕੀਤਾ ਗਿਆ ਹੈ :

1. ਪੂਰਵ-ਪ੍ਰਕਾਸ਼ਨ ਸੂਚੀਕਰਣ; ਅਤੇ
2. ਕੈਟਾਲਾਗਿੰਗ-ਇਨ-ਪਬਲੀਕੇਸ਼ਨ (ਪ੍ਰਕਾਸ਼ਨਾਂ-ਵਿਚ-ਸੂਚੀਕਰਣ)।

ਇਨ੍ਹਾਂ ਦੋਹਾਂ ਪੱਧਤੀਆਂ ਬਾਰੇ ਥੋੜ੍ਹੀ ਪਰ ਲੋੜੀਂਦੀ ਜਾਣਕਾਰੀ ਇਸ ਪ੍ਰਕਾਰ ਹੈ :

**7.3.1. ਪੂਰਵ-ਪ੍ਰਕਾਸ਼ਨ ਸੂਚੀਕਰਣ (Pre-Natal Cataloguing):** ਪੁਸਤਕਾਂ ਅਤੇ ਹੋਰ ਦਸਤਾਵੇਜ਼ਾਂ ਦੇ ਪ੍ਰਕਾਸ਼ਕਾਂ ਦੇ ਸਹਿਯੋਗ ਨਾਲ ਪੂਰਵ-ਪ੍ਰਕਾਸ਼ਨ ਸੂਚੀਕਰਣ ਨੂੰ ਅਮਲੀ ਰੂਪ ਦਿੱਤਾ ਜਾ ਸਕਦਾ ਹੈ। ਭਾਰਤ ਵਰਗੇ ਦੇਸ਼ ਵਿਚ ਜਿਥੇ ਅਨੇਕ ਪ੍ਰਾਦੇਸ਼ਿਕ ਅਤੇ ਰਾਸ਼ਟਰੀ ਭਾਸ਼ਾਵਾਂ ਹਨ, ਅਜਿਹੇ ਸੂਚੀਕਰਣ ਦਾ ਕੰਮ ਦੋ ਪੱਧਰ ਤੇ ਹੋਣਾ ਚਾਹੀਦਾ ਹੈ। ਰੰਗਾਨਾਥਨ[16] ਦੇ ਵਿਚਾਰ ਅਨੁਸਾਰ ਪ੍ਰਾਦੇਸ਼ਿਕ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਪੂਰਵ-ਪ੍ਰਕਾਸ਼ਨ ਸੂਚੀਕਰਣ ਪ੍ਰਕ੍ਰਿਆ ਰਾਜ ਜਾਂ ਪ੍ਰਾਦੇਸ਼ਿਕ ਕੇਂਦਰੀ ਲਾਇਬ੍ਰੇਰੀ ਨੂੰ ਸੌਂਪ ਦੇਣੀ ਚਾਹੀਦੀ ਹੈ, ਅਤੇ ਅੰਗ੍ਰੇਜ਼ੀ ਤੇ ਸੰਸਕ੍ਰਿਤ ਵਰਗੀਆਂ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਇਹ ਪ੍ਰਕ੍ਰਿਆ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਆਪਣੇ ਜ਼ਿੰਮੇ ਲੈ ਸਕਦੀ ਹੈ।

ਪੂਰਵ-ਪ੍ਰਕਾਸ਼ਨ ਸੂਚੀਕਰਣ ਵਾਸਤੇ ਪੁਸਤਕਾਂ ਦੀ ਅੰਤਿਮ ਛਪਾਈ ਤੋਂ ਪਹਿਲਾਂ ਪ੍ਰਕਾਸ਼ਕ ਉਨ੍ਹਾਂ ਦੀ ਗੈਲੀ-ਫ਼ਰਮਾ-ਪਰੂਫ਼ ਸੰਬੰਧਤ ਪ੍ਰਾਦੇਸ਼ਕ ਕੇਂਦਰੀ ਲਾਇਬ੍ਰੇਰੀ ਜਾਂ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨੂੰ ਦਿੰਦੇ ਹਨ। ਇਹ ਲਾਇਬ੍ਰੇਰੀ ਉਨ੍ਹਾਂ ਦਾ ਵਰਗੀਕਰਣ ਅਤੇ ਸੂਚੀਕਰਣ ਕਰਕੇ ਪੁਸਤਕ ਦਾ ਮੁੱਖ ਸੁਲੇਖ ਮੁੱਖ ਪੰਨੇ ਦੇ ਪਿੱਛੇ ਛਪਣ ਵਾਸਤੇ ਪ੍ਰਕਾਸ਼ਕ ਨੂੰ ਭੇਜ ਦਿੰਦੀ ਹੈ।

ਭਾਰਤ ਦੀਆਂ ਵੱਖ ਵੱਖ ਲਾਇਬ੍ਰੇਰੀਆਂ ਵਾਸਤੇ ਵਿਦੇਸ਼ੀ ਪੁਸਤਕਾਂ ਖਰੀਦਣ ਲਈ ਕੋਈ ਕੇਂਦਰ ਵਿਦੇਸ਼ਾਂ ਵਿਚ ਸਥਾਪਤ ਨਹੀਂ ਕੀਤਾ ਗਿਆ। ਇਸ ਲਈ ਅਜਿਹੀ ਸਥਿਤੀ ਵਿਚ ਰਾਸ਼ਟਰੀ ਲਾਇਬ੍ਰੇਰੀ ਆਪਣੇ ਲਈ ਜਿੰਨੀਆਂ ਵਿਦੇਸ਼ੀ ਪੁਸਤਕਾਂ ਦੀ ਖਰੀਦ ਕਰਦੀ ਹੈ ਜਾਂ ਆਦਾਨ-ਪ੍ਰਦਾਨ ਵਿਚ ਪ੍ਰਾਪਤ ਕਰਦੀ ਹੈ, ਜਾਂ ਭੇਂਟ ਸਰੂਪ ਪ੍ਰਾਪਤ ਕਰਦੀ ਹੈ, ਉਨ੍ਹਾਂ ਸਾਰੀਆਂ ਦਾ ਯੂਨਿਟ ਕਾਰਡ ਸੂਚੀਕਰਣ ਦੇਸ਼ ਦੀਆਂ ਬਾਕੀ ਲਾਇਬ੍ਰੇਰੀਆਂ ਨੂੰ ਭੇਜ ਸਕਦੀ ਹੈ। ਇਸ ਪ੍ਰਕਾਰ ਦੇ ਪੂਰਵ-ਪ੍ਰਕਾਸ਼ਨ ਸੂਚੀਕਰਣ ਦੇ ਹੇਠ ਲਿਖੇ ਲਾਭ ਹੋ ਸਕਦੇ ਹਨ :

1. ਸਾਰੀਆਂ ਲਾਇਬ੍ਰੇਰੀਆਂ ਵਿਚ ਇਕਰੂਪਤਾ ਅਤੇ ਪ੍ਰਮਾਣਿਕਤਾ ਸੰਭਵ ਹੈ।

2. ਕਰਮਚਾਰੀਆਂ ਦੇ ਸਮੇਂ ਦੀ ਬਹੁਤ ਬਚਤ ਹੁੰਦੀ ਹੈ।

3. ਯੂਨਿਟ ਕਾਰਡ ਸੂਚੀਕਰਣ ਵਿਚ ਸ਼ੁੱਧਤਾ ਅਤੇ ਸਵੱਛਤਾ ਆਉਂਦੀ ਹੈ।

**7.3.2. ਪ੍ਰਕਾਸ਼ਨ-ਵਿਚ-ਸੂਚੀਕਰਣ (Cataloguing-in-Publication) (CIP):** ਇਸ ਪ੍ਰਣਾਲੀ ਅਧੀਨ ਇਕ ਕੇਂਦਰੀ ਸੰਗਠਨ ਪ੍ਰਕਾਸ਼ਕਾਂ ਦੇ ਸਹਿਯੋਗ ਨਾਲ ਪੁਸਤਕਾਂ ਦੇ ਪ੍ਰਕਾਸ਼ਨ ਤੋਂ ਪਹਿਲਾਂ ਹੀ ਸੂਚੀਕਰਣ ਦਾ ਕੰਮ ਕਰਦਾ ਹੈ। ਅਮਰੀਕਾ ਦੀ ਲਾਇਬ੍ਰੇਰੀ ਆਫ਼ ਕਾਂਗਰਸ ਨੇ ਜੁਲਾਈ 1971 ਵਿਚ ਇਸ ਪ੍ਰਕਾਰ ਦੇ ਸੂਚੀਕਰਣ ਦਾ ਕੰਮ ਆਰੰਭਿਆ ਜਿਸ ਵਿਚ ਲਗਭਗ ਸਾਰੇ ਹੀ ਅਮਰੀਕਨ ਪ੍ਰਕਾਸ਼ਕ ਆਪਣੀਆਂ ਪ੍ਰਕਾਸ਼ਨਾਵਾਂ ਸੰਬੰਧੀ ਸਾਮੱਗਰੀ ਲਾਇਬ੍ਰੇਰੀ ਆਫ਼ ਕਾਂਗਰਸ ਨੂੰ ਭੇਜ ਦਿੰਦੇ ਹਨ ਜੋ ਨਿਯਮਾਂ ਅਨੁਸਾਰ ਸੂਚੀਕਰਣ ਉਪਰਾਂਤ ਪ੍ਰਕਾਸ਼ਕਾਂ ਨੂੰ ਵਾਪਸ ਭੇਜ ਦਿੰਦੀ ਹੈ। ਇਹ ਸੂਚੀਕਰਣ ਡਾਟਾ ਪੁਸਤਕ ਦੇ ਮੁੱਖ ਪੰਨੇ ਦੇ ਪਿੱਛੇ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਇਸ ਮੁੱਖ ਸੁਲੇਖ ਵਿਚ ਦੋ ਵਰਗ ਸੰਖਿਆਵਾਂ ਵੀ ਦਿੱਤੀਆਂ ਜਾਂਦੀਆਂ ਹਨ: ਇਕ ਲਾਇਬ੍ਰੇਰੀ ਆਫ਼ ਕਾਂਗਰਸ ਵਰਗੀਕਰਣ ਪ੍ਰਣਾਲੀ ਦੀ ਅਤੇ ਦੂਸਰੀ ਡਿਊਈ ਦਸ਼ਮਲਵ ਵਰਗੀਕਰਣ ਪ੍ਰਣਾਲੀ ਦੀ। ਇਸ ਤੋਂ ਇਲਾਵਾ ਇਹ ਸਾਰਾ ਡਾਟਾ MARC ਟੇਪਾਂ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ ਜਿਸ ਨਾਲ ਪੂਰਵ-ਪ੍ਰਕਾਸ਼ਨ ਇਹ ਟੇਪਾਂ ਲਾਇਬ੍ਰੇਰੀਆਂ ਨੂੰ ਉਪਲਬਧ ਹੋ ਜਾਂਦੀਆਂ ਹਨ।

ਅਮਰੀਕਾ ਵਿਚ ਸੂਚੀਕਰਣ ਦੇ ਇਸ ਪ੍ਰਕਾਰ ਦੇ ਸਹਿਯੋਗ ਦੀ ਸਫ਼ਲਤਾ ਨੂੰ ਵੇਖ ਕੇ ਬਰਤਾਨੀਆ ਵਿਚ ਵੀ 1975 ਤੋਂ ਪ੍ਰਕਾਸ਼ਕਾਂ ਦੇ ਸਹਿਯੋਗ ਨਾਲ ਅਜਿਹਾ ਪ੍ਰੋਗਰਾਮ ਆਰੰਭਿਆ ਗਿਆ ਜੋ ਸਫ਼ਲਤਾ ਪੂਰਵਕ ਚਲ ਰਿਹਾ ਹੈ।

ਇਨ੍ਹਾਂ ਦੋਹਾਂ ਦੇਸ਼ਾਂ ਵਿਚ MARC ਟੇਪਾਂ ਦਾ ਆਪਸੀ ਵਟਾਂਦਰਾ ਹੋਣ ਕਰਕੇ ਲਾਇਬ੍ਰੇਰੀ ਸਹਿਯੋਗ ਰਾਸ਼ਟਰੀ ਪੱਧਰ ਤੋਂ ਸਫ਼ਲਤਾ ਪੂਰਵਕ ਅੰਤਰਰਾਸ਼ਟਰੀ ਪੱਧਰ ਤੱਕ ਆ ਗਿਆ ਹੈ। ਪੁਸਤਕਾਂ ਬਾਜ਼ਾਰ ਵਿਚ ਆਉਣ ਤੋਂ ਪਹਿਲਾਂ ਹੀ ਮਾਰਕ ਟੇਪਾਂ ਦੋਹਾਂ ਦੇਸ਼ਾਂ ਵਿਚ ਉਪਲਬਧ ਹੁੰਦੀਆਂ ਹਨ। ਲਾਇਬ੍ਰੇਰੀਆਂ ਪੁਸਤਕਾਂ ਦੀ ਖਰੀਦ ਦੇ ਨਾਲ ਹੀ ਸੂਚੀ-ਪੱਤਰ ਠੀਕ ਕਰਕੇ ਨਵਿਆ ਲੈਂਦੀਆਂ ਹਨ। ਕੁਝ ਪੁਸਤਕਾਂ ਵਿਚ, ਜੋ ਅਮਰੀਕਾ ਅਤੇ ਬਰਤਾਨੀਆ ਵਿਚ ਨਾਲੋ ਨਾਲ ਪ੍ਰਕਾਸ਼ਿਤ ਹੁੰਦੀਆਂ ਹਨ, ਦੋਹਾਂ ਦੇਸ਼ਾਂ ਦਾ ਸੂਚੀਕਰਣ ਸੰਬੰਧੀ ਲੋੜੀਂਦਾ ਡਾਟਾ ਸ਼ਾਮਲ ਕੀਤਾ ਜਾਂਦਾ ਹੈ।

ਇਸ ਤਰ੍ਹਾਂ ਸੀ.ਆਈ.ਪੀ. ਦਾ ਡਾਟਾ ਤਿੰਨ ਤਰ੍ਹਾਂ ਦੇ ਭੌਤਿਕ ਆਕਾਰਾਂ ਵਿਚ ਉਪਲਬਧ ਹੈ :

(ੳ) ਮਾਰਕ ਟੇਪ;

(ਅ) ਲਾਇਬ੍ਰੇਰੀ ਆਫ਼ ਕਾਂਗਰਸ ਕਾਰਡ; ਅਤੇ

(ੲ) ਪੁਸਤਕ ਵਿਚ ਪ੍ਰਕਾਸ਼ਿਤ ਡਾਟਾ।

ਇਸ ਪ੍ਰੋਗਰਾਮ ਦਾ ਅਮਰੀਕਾ ਅਤੇ ਬਰਤਾਨੀਆ ਤੋਂ ਇਲਾਵਾ ਹੋਰਨਾਂ ਦੇਸ਼ਾਂ ਨੂੰ ਵੀ ਲਾਭ ਹੈ। ਪੁਸਤਕਾਂ ਵਿਚ ਡਿਊਈ ਵਰਗੀਕਰਣ ਪ੍ਰਣਾਲੀ ਨਾਲ ਵਰਗ ਸੰਖਿਆ ਦਿੱਤੀ ਜਾਣ ਕਰਕੇ ਜਦੋਂ ਇਹ ਪੁਸਤਕਾਂ ਏਸ਼ੀਆ, ਅਫ਼ਰੀਕਾ ਜਾਂ ਯੂਰਪੀ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿਚ ਪਹੁੰਚਦੀਆਂ ਹਨ ਤਾਂ ਉਨ੍ਹਾਂ ਨੂੰ ਦੂਹਰਾ ਲਾਭ ਹੁੰਦਾ ਹੈ: (ੳ) ਪੁਸਤਕ ਦੇ ਵਿਸ਼ੇ ਵਿਸ਼ੇਸ਼ ਅਨੁਸਾਰ ਬਣੀ ਬਣਾਈ ਵਰਗ ਸੰਖਿਆ ਮਿਲ ਜਾਂਦੀ ਹੈ ਅਤੇ (ਅ) ਸੂਚੀ ਪੱਤਰ ਵਾਸਤੇ ਵੀ ਮੁੱਖ ਸੁਲੇਖ ਦਾ ਢਾਂਚਾ ਅਤੇ

ਜੁੜਵੇਂ ਸੁਲੇਖਾਂ ਦਾ ਇਸ਼ਾਰਾ ਮਿਲ ਜਾਂਦਾ ਹੈ।

ਮ 7.4. ਸੰਘ ਸੂਚੀ ਪੱਤਰ : ਲਾਇਬ੍ਰੇਰੀ ਸਹਿਯੋਗ ਦੀ ਭਾਵਨਾ ਨੂੰ ਹੋਰ ਅੱਗੇ ਵਧਾਉਣ ਖਾਤਰ ਵਿਅਕਤੀਗਤ ਲਾਇਬ੍ਰੇਰੀਆਂ, ਜੋ ਡਾਟਾ ਉਪਲਬਧ ਕਰਦੀਆਂ ਹਨ, ਉਨ੍ਹਾਂ ਦੇ ਆਧਾਰ ਤੇ ਸੰਘ ਸੂਚੀ ਪੱਤਰ ਤਿਆਰ ਕੀਤਾ ਜਾਂਦਾ ਹੈ। ਲਾਰਸਨ[17] ਦੇ ਅਨੁਸਾਰ ਸੰਘ ਸੂਚੀ ਪੱਤਰ "ਇਕ ਅਜਿਹੀ ਸੂਚੀ ਹੈ, ਜਿਸ ਵਿਚ ਦੋ ਜਾਂ ਦੋ ਤੋਂ ਵੱਧ ਲਾਇਬ੍ਰੇਰੀਆਂ ਦੀ ਸਾਮੱਗਰੀ ਜਾਂ ਸਾਮੱਗਰੀ ਦਾ ਹਿੱਸਾ ਇਕ ਹੀ ਕ੍ਰਮ ਵਿਚ ਦਿੱਤਾ ਹੋਵੇ।" ਇਸ ਤਰ੍ਹਾਂ ਦੋ ਜਾਂ ਵਧੇਰੇ ਲਾਇਬ੍ਰੇਰੀਆਂ ਮਿਲ ਕੇ ਆਪਣੀ ਸਾਰੀ ਸਾਮੱਗਰੀ ਦੀ ਜਾਂ ਕਿਸੇ ਆਕਾਰ ਦੀ, ਜਿਵੇਂ ਕੇਵਲ ਪੁਸਤਕਾਂ ਜਾਂ ਕੇਵਲ ਖੋਜ ਰਸਾਲੇ ਜਾਂ ਲਘੂ ਦਸਤਾਵੇਜ਼ਾਂ ਜਾਂ ਲਘੂ ਫ਼ਿਲਮਾਂ ਜਾਂ ਥੀਸਿਸ ਆਦਿ ਬਾਰੇ ਇਕ ਸੰਘ ਸੂਚੀ ਪਤਰ ਤਿਆਰ ਕਰ ਸਕਦੀਆਂ ਹਨ। ਇਹ ਬੜਾ ਮਹੱਤਵਪੂਰਣ ਸੰਦਰਭ ਸ੍ਰੋਤ ਹੈ, ਜੋ ਲਾਇਬ੍ਰੇਰੀ ਸਹਿਯੋਗ ਨੂੰ ਮਜ਼ਬੂਤ ਬਣਾਉਣ ਵਿਚ ਸਹਾਈ ਹੁੰਦਾ ਹੈ। ਇਸ ਸੰਘ ਸੂਚੀ ਪੱਤਰ ਦੀ ਤਰਤੀਬ ਲੇਖਕ ਅਨੁਸਾਰ, ਸਿਰਲੇਖ ਅਨੁਸਾਰ, ਵਿਸ਼ਾ ਅਨੁਸਾਰ ਜਾਂ ਹੋਰ ਕਿਸੇ ਕ੍ਰਮ ਵਿਚ ਵੀ ਹੋ ਸਕਦੀ ਹੈ। ਇਸ ਦੀ ਵਰਤੋਂ ਨਾਲ ਪਾਠਕ ਕਿਸੇ ਪੁਸਤਕ/ਰਸਾਲੇ ਆਦਿ ਦੀ ਕਿਸੇ ਵੀ ਸਹਿਯੋਗੀ ਲਾਇਬ੍ਰੇਰੀ ਦੀ ਸਾਮੱਗਰੀ ਵਿਚ ਉਪਲਬਧਤਾ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਦੇ ਹਨ।

7.4.1. ਲਾਭ : ਸੰਘ ਸੂਚੀ ਪੱਤਰ ਦੇ ਹੇਠ ਲਿਖੇ ਲਾਭ ਹੋ ਸਕਦੇ ਹਨ :

1. ਕਿਸੇ ਪੁਸਤਕ ਦੀ ਉਪਲਬਧਤਾ ਬਾਰੇ ਜਾਣਕਾਰੀ;
2. ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਵਿਚ ਸਹਾਇਤਾ;
3. ਲਾਇਬ੍ਰੇਰੀਆਂ ਦੇ ਪਰਸਪਰ ਸਹਿਯੋਗ ਵਿਚ ਵਾਧਾ;
4. ਦਸਤਾਵੇਜ਼ਾਂ ਦੀ ਚੋਣ ਵਿਚ ਸਹਾਇਤਾ;
5. ਕਿਸੇ ਦਸਤਾਵੇਜ਼ ਬਾਰੇ ਬਿਬਲਿਉਗ੍ਰਾਫ਼ੀਕਲ ਵਰਣਨ ਕਰਨਾ; ਅਤੇ
6. ਕਿਸੇ ਖੇਤਰ ਦੀਆਂ ਲਾਇਬ੍ਰੇਰੀਆਂ ਵਿਚ ਕਿਸੇ ਇਕ ਕਿਸਮ ਦੀਆਂ ਪ੍ਰਕਾਸ਼ਨਾਵਾਂ ਬਾਰੇ ਜਾਣਕਾਰੀ ਪ੍ਰਾਪਤ ਕਰਨਾ।

7.4.2. ਮੁੱਢਲੀਆਂ ਸ਼ਰਤਾਂ : ਸੰਘ ਸੂਚੀ ਪੱਤਰ ਤਿਆਰ ਕਰਨ ਵਾਸਤੇ ਕੁਝ ਮੁੱਢਲੀਆਂ ਸ਼ਰਤਾਂ ਇਹ ਹਨ :

1. ਸਹਿਯੋਗੀ ਲਾਇਬ੍ਰੇਰੀਆਂ ਦੀ ਪਛਾਣ;
2. ਸਾਮੱਗਰੀ (ਆਕਾਰ, ਕਾਲ, ਵਿਸ਼ਾ, ਭਾਸ਼ਾ, ਖੇਤਰ, ਆਦਿ);
3. ਸੁਲੇਖਾਂ ਦੀਆਂ ਕਿਸਮਾਂ ਅਤੇ ਹਰ ਸੁਲੇਖ ਦਾ ਵਰਣਨ;
4. ਤਰਤੀਬ;
5. ਭੌਤਿਕ ਆਕਾਰ; ਅਤੇ
6. ਸੰਕਲਨ ਵਿਧੀ।

ਵਿਸ਼ਵ ਦੇ ਅਨੇਕ ਦੇਸ਼ਾਂ ਵਿਚ ਸੰਘ ਸੂਚੀ ਪੱਤਰ ਤਿਆਰ ਕੀਤੇ ਜਾਂਦੇ ਹਨ, ਜੋ ਦਸਤਾਵੇਜ਼ਾਂ ਦੇ ਭਿੰਨ ਭਿੰਨ ਰੂਪਾਂ ਬਾਰੇ ਹੋ ਸਕਦੇ ਹਨ। ਉਦਾਹਰਣ ਦੇ ਤੌਰ ਤੇ ਬਰਤਾਨੀਆ ਵਿਚ ਖੋਜ ਰਸਾਲਿਆਂ ਬਾਰੇ "ਬ੍ਰਿਟਿਸ਼ ਕੈਟਾਲਾਗ ਆਫ਼ ਪੀਰੀਆਡੀਕਲਜ਼" ਤਿਆਰ ਕੀਤਾ ਗਿਆ ਹੈ। ਇਹ ਤ੍ਰੈਮਾਸਿਕ

ਹੈ ਅਤੇ ਇਸ ਦੇ ਸਾਲਾਨਾ ਇਕੱਤਰੀਕਰਣ ਤਿਆਰ ਕੀਤੇ ਜਾਂਦੇ ਹਨ। ਇਸੇ ਤਰ੍ਹਾਂ ਅਮਰੀਕਾ ਦੀ ਲਾਇਬ੍ਰੇਰੀ ਆਫ਼ ਕਾਂਗਰਸ ਮੁੱਖ ਰੂਪ ਵਿਚ ਪੁਸਤਕਾਂ ਦਾ "ਨੈਸ਼ਨਲ ਯੂਨੀਅਨ ਕੈਟਾਲਾਗ" ਤਿਆਰ ਕਰਦੀ ਹੈ।

ਭਾਰਤ ਵਿਚ ਵੀ ਇਸ ਖੇਤਰ ਵਿਚ ਕੁਝ ਉਪਰਾਲੇ ਕੀਤੇ ਗਏ ਹਨ। ਨਿਸਕੇਅਰ (ਪਹਿਲਾਂ ਇੰਸਡਾਕ) ਨੇ ਵਿਗਿਆਨ ਅਤੇ ਤਕਨਾਲੋਜੀ ਦੇ ਰਸਾਲਿਆਂ ਦੇ ਖੇਤਰੀ ਪੱਧਰ ਦੇ ਸੰਘ ਸੂਚੀ ਪੱਤਰ ਤਿਆਰ ਕੀਤੇ ਹਨ। ਫਿਰ ਇਸ ਆਧਾਰ ਤੇ ਹੀ "ਨੈਸ਼ਨਲ ਯੂਨੀਅਨ ਕੈਟਾਲਾਗ ਆਫ਼ ਸਾਇੰਟਿਫ਼ਿਕ ਸੀਰੀਅਲਜ਼ ਇਨ ਇੰਡੀਆ" 1988-89 ਵਿਚ 4 ਜਿਲਦਾਂ ਵਿਚ ਤਿਆਰ ਕੀਤਾ ਹੈ, ਜਿਸ ਵਿਚ 35,000 ਸਿਰਲੇਖ ਸ਼ਾਮਲ ਕੀਤੇ ਗਏ ਹਨ। ਇਸ ਪ੍ਰਕਾਰ ਦਾ ਉੱਦਮ ਨਾਸਡਾਕ (NASSDOC) ਨੇ ਸਮਾਜ ਵਿਗਿਆਨ ਦੇ ਖੇਤਰ ਵਿਚ ਕੀਤਾ ਹੈ। ਇਸ ਨੇ ਵੀ ਖੇਤਰੀ ਸੰਘ ਸੂਚੀ ਪੱਤਰ ਤਿਆਰ ਕੀਤੇ ਹਨ, ਜਿਨ੍ਹਾਂ ਵਿਚ ਦੇਸ਼ ਦੇ ਵੱਖ ਵੱਖ ਰਾਜਾਂ/ਖੇਤਰਾਂ ਦੀਆਂ ਲਾਇਬ੍ਰੇਰੀਆਂ ਵਿਚ ਉਪਲਬਧ ਸਮਾਜ ਵਿਗਿਆਨ ਵਿਸ਼ਿਆਂ ਦੇ ਰਸਾਲੇ ਸੰਮਿਲਿਤ ਕੀਤੇ ਹਨ। ਹੁਣ ਇਸ ਸੰਘ ਸੂਚੀ ਪੱਤਰ ਨੂੰ ਨਾ ਕੇਵਲ ਨਵਿਆਇਆ ਜਾ ਰਿਹਾ ਹੈ, ਸਗੋਂ ਕੰਪਿਊਟਰੀਕਰਣ ਵੀ ਕੀਤਾ ਜਾ ਰਿਹਾ ਹੈ।

**7.5. ਅੰਤਰ-ਲਾਇਬ੍ਰੇਰੀ ਉਧਾਰ ਸੇਵਾ :** ਲਾਇਬ੍ਰੇਰੀ ਸਹਿਯੋਗ ਦੇ ਅੰਤਰਗਤ ਕੀਤੇ ਜਾਣ ਵਾਲੇ ਕੰਮਾਂ ਵਿਚੋਂ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਸਭ ਤੋਂ ਵੱਧ ਪ੍ਰਚਲਿਤ ਹੈ। ਆਮ ਵੇਖਣ ਵਿਚ ਆਇਆ ਹੈ ਕਿ ਲੋਕ ਕੇਵਲ ਇਸ ਕੰਮ ਨੂੰ ਹੀ ਲਾਇਬ੍ਰੇਰੀ ਸਹਿਯੋਗ ਦਾ ਅਸਲੀ ਰੂਪ ਸਮਝਦੇ ਹਨ। ਸੀਮਤ ਸਾਧਨਾਂ ਦੇ ਅੰਦਰ ਪਾਠਕਾਂ ਦੀਆਂ ਵੱਧ ਤੋਂ ਵੱਧ ਪੁਸਤਕ ਲੋੜਾਂ ਅਤੇ ਹੋਰ ਪ੍ਰਲੇਖ ਲੋੜਾਂ ਪੂਰਾ ਕਰਨ ਦਾ ਇਹ ਇਕ ਮਹੱਤਵਪੂਰਣ ਕਾਰਜ ਹੈ।

**7.5.1. ਲੋੜ :** ਅੱਜ ਦੇ ਯੁੱਗ ਵਿਚ ਸਾਹਿਤ ਦਾ ਉਤਪਾਦਨ ਬਹੁਤ ਵੱਡੀ ਮਾਤਰਾ ਵਿਚ ਅਤੇ ਬੜੀ ਤੇਜ਼ ਰਫ਼ਤਾਰ ਨਾਲ ਹੋ ਰਿਹਾ ਹੈ। ਫਰੈਂਕ ਅਨੁਸਾਰ ਵਿਸ਼ਵ ਦੀਆਂ 30 ਭਾਸ਼ਾਵਾਂ ਦਾ ਗਿਆਨਵਾਨ ਵਿਗਿਆਨੀ ਰੁਚੀ ਦੇ ਵਿਸ਼ੇ ਵਿਚ ਪਹਿਲੀ ਜਨਵਰੀ ਤੋਂ ਹਰ ਹਫ਼ਤੇ ਵਿਚ 40 ਘੰਟੇ ਪੜ੍ਹਦਾ ਹੋਵੇ ਅਤੇ ਇਕ ਘੰਟੇ ਵਿਚ ਚਾਰ ਲੇਖ ਪੜ੍ਹ ਸਕਦਾ ਹੋਵੇ ਤਾਂ ਉਹ 31 ਦਸੰਬਰ ਤਕ ਆਪਣੇ ਵਿਸ਼ਿਸ਼ਟੀਕਰਣ ਖੇਤਰ ਦਾ ਕੇਵਲ ਦਸਵਾਂ ਹਿੱਸਾ ਹੀ ਪੜ੍ਹ ਸਕਿਆ ਹੋਵੇਗਾ।[18] ਅੱਜ ਇੱਕੀਵੀਂ ਸਦੀ ਵਿਚ ਤਾਂ ਇਤਨਾ ਕਰਨਾ ਵੀ ਸੰਭਵ ਨਹੀਂ, ਕਿਉਂਕਿ ਇਹ ਸਾਮੱਗਰੀ ਕਿਸੇ ਇਕ ਲਾਇਬ੍ਰੇਰੀ ਵਿਚ ਉਪਲਬਧ ਨਹੀਂ ਹੋ ਸਕਦੀ। ਇਸ ਲਈ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਸੰਕਲਪ ਸ਼ੁਰੂ ਕੀਤਾ ਗਿਆ ਹੈ।

**7.5.2. ਉਦੇਸ਼ :** ਆਪਣੀ ਲਾਇਬ੍ਰੇਰੀ ਸਾਮੱਗਰੀ ਤੋਂ ਇਲਾਵਾ ਗੁਆਂਢੀ ਲਾਇਬ੍ਰੇਰੀਆਂ ਦੀਆਂ ਪੁਸਤਕਾਂ, ਰਸਾਲੇ, ਹੱਥ ਲਿਖਤਾਂ, ਦੁਰਲੱਭ ਪੁਸਤਕਾਂ, ਥੀਸਿਸ, ਲਘੂ ਫ਼ਿਲਮਾਂ ਆਦਿ ਪਾਠਕਾਂ ਨੂੰ ਲੋੜ ਅਨੁਸਾਰ ਉਪਲਬਧ ਕਰਨਾ ਮੁੱਖ ਉਦੇਸ਼ ਹੈ।

ਇਸ ਸੇਵਾ ਅਧੀਨ ਲਾਇਬ੍ਰੇਰੀਆਂ ਲੋੜ ਅਨੁਸਾਰ ਇਕ ਨਿਸ਼ਚਿਤ ਸਮੇਂ ਵਾਸਤੇ ਪੁਸਤਕਾਂ ਆਦਿ ਉਧਾਰ ਲੈ ਦੇ ਸਕਦੀਆਂ ਹਨ।

ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਕੰਮ ਕੋਈ ਏਨਾ ਨਵਾਂ ਨਹੀਂ ਹੈ। ਅਮਰੀਕਾ ਦੀਆਂ

ਲਾਇਬ੍ਰੇਰੀਆਂ ਵਾਸਤੇ ਉਨ੍ਹੀਵੀਂ ਸਦੀ ਦੇ ਪ੍ਰਸਿੱਧ ਲਾਇਬ੍ਰੇਰੀਅਨ ਸੈਮੂਅਲ ਗਰੀਨ[19] ਨੇ ਇਸ ਸੇਵਾ ਦੀ ਬਹੁਤ ਵਕਾਲਤ ਕੀਤੀ ਸੀ। ਈ.ਸੀ.ਰਿਚਰਡਸਨ[20] ਨੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਇਸ ਦੀ ਪ੍ਰੋੜ੍ਹਤਾ ਕੀਤੀ ਅਤੇ ਇਸ ਨੂੰ ਪ੍ਰਚਲਿਤ ਕਰਨ ਵਿਚ ਆਪਣਾ ਯੋਗਦਾਨ ਪਾਇਆ। ਬਰਤਾਨੀਆ ਵਿਚ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਵੀਹਵੀਂ ਸਦੀ ਵਿਚ ਜਲਦੀ ਹੀ ਸ਼ੁਰੂ ਕਰਕੇ ਅੰਤਰ-ਰਾਸ਼ਟਰੀ ਪੱਧਰ ਤੇ ਪ੍ਰਦਾਨ ਕੀਤੀ ਜਾਂਦੀ ਹੈ।

ਭਾਰਤ ਵਿਚ ਇਹ ਸੇਵਾ 1960ਵਿਆਂ ਤੋਂ ਸ਼ੁਰੂ ਹੋਈ ਪਰ ਹੁਣ ਪ੍ਰਚਲਿਤ ਹੁੰਦੀ ਗਈ ਹੈ। ਫਿਰ ਵੀ ਯੂਨੀਵਰਸਿਟੀ ਲਾਇਬ੍ਰੇਰੀਆਂ ਅਤੇ ਕੁਝ ਵਿਸ਼ੇਸ਼ ਲਾਇਬ੍ਰੇਰੀਆਂ ਨੂੰ ਛੱਡ ਕੇ ਭਾਰਤ ਦੀਆਂ ਕਾਲਜ ਲਾਇਬ੍ਰੇਰੀਆਂ, ਲੋਕ ਲਾਇਬ੍ਰੇਰੀਆਂ ਵਿਚ ਇਹ ਆਪਣੇ ਪੈਰ ਨਹੀਂ ਜਮਾ ਸਕੀ।

7.5.3. ਮੁੱਢਲੀਆਂ ਸ਼ਰਤਾਂ

1. ਆਚਾਰ-ਸੰਹਿਤਾ : ਸਾਰੀਆਂ ਲਾਇਬ੍ਰੇਰੀਆਂ ਨੂੰ ਪ੍ਰਵਾਨ ਇਕ ਆਚਾਰ-ਸੰਹਿਤਾ ਹੋਣੀ ਚਾਹੀਦੀ ਹੈ, ਜਿਸ ਵਿਚ ਇਹ ਵੇਰਵਾ ਦਿੱਤਾ ਹੋਵੇ ਕਿ ਕਿਸ ਕਿਸਮ ਦੀ ਪੜ੍ਹਨ ਸਾਮੱਗਰੀ ਕਿੰਨੇ ਸਮੇਂ ਲਈ, ਕਿਸ ਲਾਇਬ੍ਰੇਰੀ ਦੇ ਖਰਚ ਉਪਰ, ਆਦਾਨ-ਪ੍ਰਦਾਨ ਦੇ ਇਸ ਸਿਲਸਿਲੇ ਵਿਚ ਜੇਕਰ ਪੁਸਤਕਾਂ ਆਦਿ ਫਟ ਜਾਣ ਜਾਂ ਗੁੰਮ ਹੋ ਜਾਣ ਤਾਂ ਕਿਹੜੀ ਲਾਇਬ੍ਰੇਰੀ ਜ਼ਿੰਮੇਵਾਰੀ ਹੋਵੇਗੀ, ਆਦਿ।

2. ਸੰਘ ਸੂਚੀ-ਪੱਤਰ : ਲੋੜੀਂਦੀ ਸਾਮੱਗਰੀ ਕਿਸ ਲਾਇਬ੍ਰੇਰੀ ਵਿਚ ਉਪਲਬਧ ਹੈ, ਇਸ ਬਾਰੇ ਸੂਚਨਾ ਲੈਣ ਲਈ ਲਾਇਬ੍ਰੇਰੀਆਂ ਨੂੰ ਆਪਣੇ ਸਾਮੱਗਰੀ ਸੰਗ੍ਰਹਿ ਦਾ ਇਕ ਸੰਘ ਸੂਚੀ-ਪੱਤਰ ਤਿਆਰ ਕਰਨ ਦੀ ਲੋੜ ਹੈ।

3. ਫੋਟੋ ਕਾਪੀ : ਦੁਰਲੱਭ ਪੁਸਤਕਾਂ ਅਤੇ ਹੱਥ ਲਿਖਤਾਂ ਲਾਇਬ੍ਰੇਰੀ ਤੋਂ ਬਾਹਰ ਉਧਾਰ ਸੇਵਾ ਅਧੀਨ ਭੇਜਣਾ ਮੁਸ਼ਕਿਲ ਹੁੰਦਾ ਹੈ। ਇਨ੍ਹਾਂ ਦੀ ਫੋਟੋ ਕਾਪੀ ਪ੍ਰਤੀਆਂ ਭੇਜੀਆਂ ਜਾਣ।

7.5.4. ਪੱਧਰ : ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਰੂਪੀ ਸਹਿਯੋਗ ਹੇਠ ਲਿਖੇ ਪੱਧਰਾਂ ਤੇ ਸੰਭਵ ਹੋ ਸਕਦਾ ਹੈ :

7.5.4.1. ਸਥਾਨਕ ਪੱਧਰ

ਕਿਸੇ ਵੀ ਇਕ ਸ਼ਹਿਰ ਵਿਚ ਲਾਇਬ੍ਰੇਰੀਆਂ ਦੀਆਂ ਕਿਸਮਾਂ ਅਲੱਗ ਹੋ ਸਕਦੀਆਂ ਹਨ ਪਰ ਆਪਸ ਵਿਚ ਅੰਤਰ-ਲਾਇਬ੍ਰੇਰੀ ਉਧਾਰ ਸਹਿਯੋਗ ਸਥਾਪਤ ਕਰ ਸਕਦੀਆਂ ਹਨ।

7.5.4.2. ਰਾਜ ਪੱਧਰ

ਰਾਜ ਪੱਧਰ ਤੇ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਕੰਮ ਕਾਲਜ ਲਾਇਬ੍ਰੇਰੀਆਂ, ਯੂਨੀਵਰਸਿਟੀ ਲਾਇਬ੍ਰੇਰੀਆਂ, ਲੋਕ ਲਾਇਬ੍ਰੇਰੀਆਂ, ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਇਕ ਪ੍ਰਣਾਲੀ ਦੇ ਤੌਰ ਤੇ ਹੋ ਸਕਦਾ ਹੈ। ਇਹ ਕੇਵਲ ਇਕ ਹੀ ਕਿਸਮ ਦੀਆਂ ਜਿਵੇਂ ਕਾਲਜ ਲਾਇਬ੍ਰੇਰੀਆਂ ਜਾਂ ਕੇਵਲ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਵੀ ਹੋ ਸਕਦਾ ਹੈ।

ਜੇਕਰ ਅਜਿਹਾ ਸਹਿਯੋਗ ਰਾਜ ਦੀਆਂ ਲੋਕ ਲਾਇਬ੍ਰੇਰੀਆਂ ਵਿਚ ਸਥਾਪਤ ਕਰਨਾ ਹੋਵੇ ਤਾਂ ਇਹ ਕੰਮ ਰਾਜ ਕੇਂਦਰੀ ਲਾਇਬ੍ਰੇਰੀ ਰਾਹੀਂ ਕੀਤਾ ਜਾ ਸਕਦਾ ਹੈ।

ਸਮੇਂ ਦੇ ਨਾਲ ਵੱਧ ਸਹੂਲਤਾਂ ਮਿਲਣ ਤੇ ਰਾਜ ਪੱਧਰ ਦੇ ਸਹਿਯੋਗ ਨੂੰ ਖੇਤਰੀ ਪੱਧਰ ਤਕ

ਵਿਸਤ੍ਰਿਤ ਕਰਕੇ ਸਾਮੱਗਰੀ ਤੋਂ ਲਾਭ ਉਠਾਇਆ ਜਾ ਸਕਦਾ ਹੈ।

**7.5.4.3. ਰਾਸ਼ਟਰੀ ਪੱਧਰ**

ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਰਾਸ਼ਟਰੀ ਪੱਧਰ ਤੇ ਵੀ ਸਥਾਪਤ ਕੀਤਾ ਜਾ ਸਕਦਾ ਹੈ। ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਦੇਸ਼ ਦੀਆਂ ਬਾਕੀ ਲਾਇਬ੍ਰੇਰੀਆਂ ਨਾਲ ਤਾਲਮੇਲ ਸਥਾਪਤ ਕਰਕੇ ਲੋੜੀਂਦੀ ਸਾਮੱਗਰੀ ਮੰਗਵਾ ਕੇ ਦੇ ਸਕਦੀ ਹੈ।

ਭਾਰਤ ਵਿਚ ਜੇਕਰ ਕਿਸੇ ਯੂਨੀਵਰਸਿਟੀ ਲਾਇਬ੍ਰੇਰੀ ਨੇ ਦੇਸ਼ ਦੇ ਕਿਸੇ ਦੂਰ-ਦੁਰੇਡੇ ਹਿੱਸੇ ਵਿਚ ਸਥਾਪਤ ਯੂਨੀਵਰਸਿਟੀ ਲਾਇਬ੍ਰੇਰੀ ਤੋਂ ਕੋਈ ਪੁਸਤਕ ਆਦਿ ਮੰਗਵਾਉਣੀ ਹੋਵੇ ਤਾਂ ਇਹ ਸੰਭਵ ਹੈ। ਇਸ ਕਾਰਜ ਨੂੰ ਸਫ਼ਲ ਬਣਾਉਣ ਖਾਤਰ ਰਾਸ਼ਟਰੀ ਪੱਧਰ ਤੇ ਭਿੰਨ ਭਿੰਨ ਰੂਪ ਦੀਆਂ ਦਸਤਾਵੇਜ਼ਾਂ ਦੀਆਂ ਸੰਘ ਸੂਚੀਆਂ ਤਿਆਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

ਬਰਤਾਨੀਆ ਦਾ ਵਿਸ਼ਵ ਪ੍ਰਸਿੱਧ 'ਬ੍ਰਿਟਿਸ਼ ਲਾਇਬ੍ਰੇਰੀ ਡਾਕੂਮੈਂਟ ਸਪਲਾਈ ਸੈਂਟਰ' (BLDSC) ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਤੇ ਦਸਤਾਵੇਜ਼ ਪੂਰਤੀ ਸੇਵਾ ਪ੍ਰਦਾਨ ਕਰ ਰਿਹਾ ਹੈ।

**7.5.4.4. ਅੰਤਰਰਾਸ਼ਟਰੀ ਪੱਧਰ**

ਦੋ ਜਾਂ ਇਸ ਤੋਂ ਵੱਧ ਦੇਸ਼ਾਂ ਵਿਚ ਪੁਸਤਕਾਂ ਉਧਾਰ ਦੇਣ ਲੈਣ ਦੀ ਸੇਵਾ ਨੂੰ ਅੰਤਰਰਾਸ਼ਟਰੀ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਕਹਿੰਦੇ ਹਨ। ਅਨੇਕ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਕੋਲ ਬਹੁਤ ਅੱਛੀ ਅਤੇ ਉਪਯੋਗੀ ਸਾਮੱਗਰੀ ਸੰਗ੍ਰਹਿ ਹਨ ਜਿਸ ਤੋਂ ਦੂਸਰੇ ਦੇਸ਼ਾਂ ਦੇ ਪਾਠਕ ਲਾਭ ਉਠਾ ਸਕਦੇ ਹਨ। ਅੰਤਰਰਾਸ਼ਟਰੀ ਪੱਧਰ ਤੇ ਅਜਿਹੇ ਉਪਰਾਲਿਆਂ ਨਾਲ ਪਾਠਕ ਆਪਣੇ ਦੇਸ਼ ਦੀਆਂ ਲਾਇਬ੍ਰੇਰੀਆਂ ਰਾਹੀਂ ਅਮਰੀਕਾ, ਇੰਗਲੈਂਡ ਜਾਂ ਕਿਸੇ ਹੋਰ ਦੇਸ਼ ਦੀਆਂ ਲਾਇਬ੍ਰੇਰੀਆਂ ਵਿਚੋਂ ਸਾਮੱਗਰੀ ਮੰਗਵਾਉਂਦੇ ਹਨ।

**7.5.5. ਪ੍ਰਲੇਖ ਵਿਤਰਣ ਸੇਵਾ**

ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਆਧੁਨਿਕ ਤਕਨੀਕਾਂ, ਵਿਧੀਆਂ ਸਦਕਾ ਵਿਕਾਸ ਹੋਣ ਨਾਲ ਇਹ ਪ੍ਰਲੇਖ ਵਿਤਰਣ ਸੇਵਾ (document delivery service) ਕਹਿਲਾਉਂਦੀ ਹੈ। ਇਸ ਵਿਚ ਆਮ ਕਰਕੇ ਲਘੂ ਦਸਤਾਵੇਜ਼ਾਂ ਦੀਆਂ ਪ੍ਰਤੀਆਂ ਮੁਹੱਈਆ ਕੀਤੀਆਂ ਜਾਂਦੀਆਂ ਹਨ।

ਵਿਦੇਸ਼ਾਂ ਵਿਚ ਇਸ ਸੇਵਾ ਦਾ ਕੰਪਿਊਟੀਕਰਣ ਕਰ ਦਿੱਤਾ ਗਿਆ ਹੈ। ਕੰਪਿਊਟਰ ਦੀ ਸਹਾਇਤਾ ਨਾਲ ਪਾਠਕ ਕੰਪਿਊਟਰੀਕ੍ਰਿਤ ਡਾਟਾਬੇਸਿਸ ਦੀ ਸਿੱਧੀ ਜਾਂ ਅਸਿੱਧੀ ਖੋਜ ਕਰ ਸਕਦੇ ਹਨ ਅਤੇ ਲੋੜੀਂਦੇ ਹਵਾਲਿਆਂ ਦੇ ਬਾਅਦ ਮੂਲ ਦਸਤਾਵੇਜ਼ ਦੀ ਕਾਪੀ ਪ੍ਰਾਪਤ ਕਰਨ ਵਾਸਤੇ ਕਹਿ ਸਕਦੇ ਹਨ। ਉਦਾਹਰਣ ਦੇ ਤੌਰ ਤੇ BLAISEAutomatic Document Request Service ਰਾਹੀਂ ਪਾਠਕ BLAISE ਦੀਆਂ ਫ਼ਾਈਲਾਂ ਵਿਚੋਂ ਹਵਾਲੇ ਚੈੱਕ ਕਰਕੇ ਬ੍ਰਿਟਿਸ਼ ਲਾਇਬ੍ਰੇਰੀ ਡਾਕੂਮੈਂਟ ਸਪਲਾਈ ਸੈਂਟਰ ਤੋਂ ਦਸਤਾਵੇਜ਼ਾਂ ਦੀਆਂ ਪ੍ਰਤੀਆਂ ਸੰਬੰਧੀ ਬੇਨਤੀ ਭੇਜ ਕੇ ਫ਼ੋਟੋ ਕਾਪੀ ਪ੍ਰਾਪਤ ਕਰ ਲੈਂਦੇ ਹਨ।

ਅਮਰੀਕਾ ਵਿਚ ਲਾਕਹੀਡ ਦੇ DIALOG ਡਾਟਾਬੇਸ ਦੀ DIALORDER ਅਜਿਹੀ ਦਸਤਾਵੇਜ਼ ਡਿਲੀਵਰੀ ਸੇਵਾ ਹੈ ਜਿਸ ਵਿਚ DIALOG ਦੇ ਵਰਤੋਂਕਾਰ ਆਪਣੇ ਕੰਪਿਊਟਰ

ਟਰਮੀਨਲ ਰਾਹੀਂ ਲੋੜੀਂਦੇ ਦਸਤਾਵੇਜ਼ ਦੇ ਪੂਰੇ ਪਾਠ ਆਰਡਰ ਕਰ ਸਕਦੇ ਹਨ।

ਅਜਿਹੀ ਇਕ ਹੋਰ ਉਦਾਹਰਣ OCLC ਦੀ ਹੈ ਜੋ ਪੁਸਤਕਾਂ, ਰਸਾਲਿਆਂ ਅਤੇ ਫੋਟੋ ਕਾਪੀਆਂ ਦੀ ਡਿਲੀਵਰੀ ਸੇਵਾ ਪ੍ਰਦਾਨ ਕਰਦੀ ਹੈ।

ਭਾਰਤ ਵਿਚ ਨਿਸਕੇਅਰ ਅਜਿਹੀ ਸੇਵਾ ਪ੍ਰਦਾਨ ਕਰਦਾ ਹੈ।

**8. ਸਹਿਕਾਰੀ ਸੰਗ੍ਰਹਿਣ ਕੇਂਦਰ**

ਪਾਠਕਾਂ ਨੂੰ ਸੇਵਾ ਦੇਣ ਵਾਲੀਆਂ ਲਾਇਬ੍ਰੇਰੀਆਂ ਵਿਚ ਇਕ ਨਿਸ਼ਚਿਤ ਸੰਖਿਆ ਤਕ ਹੀ ਪਾਠ ਸਾਮੱਗਰੀ ਰਖੀ ਜਾ ਸਕਦੀ ਹੈ, ਕਿਉਂਕਿ ਸਮਾਂ ਪਾ ਕੇ ਲਾਇਬ੍ਰੇਰੀਆਂ ਵਿਚ ਜਗ੍ਹਾ ਦੀ ਘਾਟ ਹੋ ਜਾਂਦੀ ਹੈ। ਲਗਭਗ ਹਰ ਲਾਇਬ੍ਰੇਰੀ ਵਿਚ ਕੁਝ ਅਜਿਹੀ ਸਾਮੱਗਰੀ ਵੀ ਹੁੰਦੀ ਹੈ ਜੋ ਬਹੁਤ ਘੱਟ ਵਰਤੋਂ ਵਿਚ ਆਉਂਦੀ ਹੈ ਜਾਂ ਵਰਤੋਂ ਵਿਚ ਆਉਣ ਵਾਲੀ ਨਹੀਂ ਹੁੰਦੀ। ਅਜਿਹੀ ਅਣਉਪਯੋਗੀ ਸਾਮੱਗਰੀ ਨੂੰ ਇਕ ਕਾਰਜਸ਼ੀਲ ਲਾਇਬ੍ਰੇਰੀ ਵਿਚੋਂ ਹਟਾ ਲੈਣਾ ਚਾਹੀਦਾ ਹੈ। ਜੈਫ਼ਰਸਨ[21] ਨੇ ਸਹਿਕਾਰੀ ਸੰਗ੍ਰਹਿਣ ਨੂੰ ਸਹਿਕਾਰੀ ਅਧਿਗ੍ਰਹਿਣ ਦਾ ਹੀ ਵਿਸਤਾਰ ਅਤੇ ਇਕ ਦੂਸਰੇ ਦਾ ਪੂਰਕ ਕਿਹਾ ਹੈ।

ਹਟਾਈ ਗਈ ਸਾਮੱਗਰੀ ਦਾ ਪ੍ਰਯੋਗ ਕਿਸੇ ਸਮੇਂ ਕੋਈ ਵਿਦਵਾਨ ਜਾਂ ਖੋਜੀ ਕਰ ਸਕਦਾ ਹੈ, ਇਸ ਲਈ ਦੇਸ਼ ਦੀ ਸੰਪਤੀ ਦੇ ਤੌਰ ਤੇ ਇਸ ਦੀਆਂ ਇਕ ਦੋ ਪ੍ਰਤੀਆਂ ਸੰਭਾਲ ਕੇ ਰਖਣੀਆਂ ਚਾਹੀਦੀਆਂ ਹਨ। ਇਨ੍ਹਾਂ ਦੀ ਸੰਭਾਲ ਵਾਸਤੇ ਇਕ ਸਹਿਕਾਰੀ ਸੰਗ੍ਰਹਿਣ ਕੇਂਦਰ ਦੀ ਸਥਾਪਨਾ ਕੀਤੀ ਜਾਣੀ ਚਾਹੀਦੀ ਹੈ। ਇਹ ਸੰਗ੍ਰਹਿਣ ਕੇਂਦਰ ਹੇਠ ਲਿਖੇ ਪੱਧਰਾਂ ਤੇ ਹੋ ਸਕਦੇ ਹਨ :

(ੳ) ਸਥਾਨਕ ਪੱਧਰ,

(ਅ) ਰਾਜ/ਪ੍ਰਾਦੇਸ਼ਿਕ ਪੱਧਰ ਅਤੇ

(ੲ) ਰਾਸ਼ਟਰੀ ਪੱਧਰ।

**8.1. ਸੀਮਾਵਾਂ :** ਸਹਿਕਾਰੀ ਸੰਗ੍ਰਹਿਣ ਦੀਆਂ ਹੇਠ ਲਿਖੀਆਂ ਮੁੱਖ ਸੀਮਾਵਾਂ ਹਨ:

8.1.1. ਸਾਡੇ ਦੇਸ਼ ਵਿਚ ਅਣਉਪਯੋਗੀ ਅਤੇ ਘੱਟ ਉਪਯੋਗ ਸਾਮੱਗਰੀ ਨੂੰ ਲਾਇਬ੍ਰੇਰੀ ਵਿਚੋਂ ਹਟਾ ਦਿੱਤੇ ਜਾਣ ਦੀ ਪ੍ਰਥਾ ਅਜੇ ਪ੍ਰਚਲਿਤ ਨਹੀਂ ਹੋਈ। ਸਮਾਜ ਵਿਚ ਲਾਇਬ੍ਰੇਰੀ ਦਾ ਅਤੇ ਲਾਇਬ੍ਰੇਰੀਅਨ ਦਾ ਰੋਲ ਇਸ ਤਰ੍ਹਾਂ ਦਾ ਹੈ, ਜਿਸ ਵਿਚ ਸੰਗ੍ਰਹਿ ਇਕੱਤ੍ਰਤਾ ਤੇ ਜ਼ੋਰ ਵਧੇਰੇ ਹੈ।

8.1.2. ਪਾਠਕ ਵੀ ਸਮਾਜਕ ਅਤੇ ਮਨੋਵਿਗਿਆਨਕ ਕਾਰਣਾਂ ਕਰਕੇ ਚਾਹੁੰਦੇ ਹਨ ਕਿ ਹਰ ਇਕ ਦਸਤਾਵੇਜ਼ ਉਨ੍ਹਾਂ ਦੀ ਲਾਇਬ੍ਰੇਰੀ ਵਿਚ ਮੌਜੂਦ ਹੋਵੇ।

8.1.3. ਇਹ ਫ਼ੈਸਲਾ ਕਰਨਾ ਵੀ ਰਤਾ ਮੁਸ਼ਕਿਲ ਹੈ ਕਿ ਲਾਇਬ੍ਰੇਰੀ ਦੀ ਕਿਹੜੀ ਸਾਮੱਗਰੀ ਦੀ ਵਰਤੋਂ ਨਹੀਂ ਹੁੰਦੀ ਜਾਂ ਨਾ ਦੇ ਬਰਾਬਰ ਹੁੰਦੀ ਹੈ। ਅਕਾਦਮਿਕ ਲਾਇਬ੍ਰੇਰੀਆਂ ਵਿਚ ਜਿਸ ਵਿਸ਼ੇ ਦੀਆਂ ਵੀ ਪੁਸਤਕਾਂ ਹਟਾਉਣ ਦੀ ਗੱਲ ਚਲੇਗੀ, ਅਧਿਆਪਕ ਅਤੇ ਵਿਦਿਆਰਥੀ ਉਸ ਦਾ ਵਿਰੋਧ ਕਰਨਗੇ।

ਇਨ੍ਹਾਂ ਸੀਮਾਵਾਂ ਦੇ ਬਾਵਜੂਦ ਸਹਿਕਾਰੀ ਸੰਗ੍ਰਹਿਣ ਦੇ ਲਾਭ ਹੁੰਦੇ ਹਨ। ਲਾਇਬ੍ਰੇਰੀ ਨਾ ਕੇਵਲ ਅੱਛੀਆਂ ਸੇਵਾਵਾਂ ਹੀ ਪ੍ਰਦਾਨ ਕਰ ਸਕਦੀ ਹੈ, ਸਗੋਂ ਹੋਰ ਲਾਇਬ੍ਰੇਰੀਆਂ ਦੀ ਦੁਰਲੱਭ ਸਾਮੱਗਰੀ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ। ਪੁਸਤਕਾਂ ਹਟਾਉਣ ਨਾਲ ਵਿਹਲੀ ਹੋਈ ਥਾਂ ਤੇ

ਹੋਰ ਵਿਸ਼ਿਆਂ ਬਾਰੇ ਆਈਆਂ ਪੁਸਤਕਾਂ ਰੱਖੀਆਂ ਜਾਣਗੀਆਂ ਤਾਂ ਜੋ ਲਾਇਬ੍ਰੇਰੀ ਆਧੁਨਿਕ ਬਣੀ ਰਹੇ ਅਤੇ ਪਾਠਕਾਂ ਨੂੰ ਨਵੀਆਂ ਪੁਸਤਕਾਂ ਪੜ੍ਹਨ ਲਈ ਮਿਲਦੀਆਂ ਰਹਿਣ।

**9. ਪੁਸਤਕ ਵਟਾਂਦਰਾ**

ਸਹਿਕਾਰੀ ਪੁਸਤਕ ਅਧਿਗ੍ਰਹਿਣ ਜਾਂ ਪ੍ਰਾਪਤੀ ਦਾ ਇਕ ਪੂਰਕ ਕਾਰਜ ਪੁਸਤਕ ਵਟਾਂਦਰਾ ਹੈ। ਇਸ ਵਿਚ ਲਾਇਬ੍ਰੇਰੀ ਆਪਣੀ ਦੂਹਰੀ (duplicate) ਸਾਮੱਗਰੀ ਦਾ ਦੂਸਰੀਆਂ ਲਾਇਬ੍ਰੇਰੀਆਂ ਨਾਲ ਵਟਾਂਦਰਾ ਕਰਕੇ ਬਿਨਾਂ ਕੀਮਤ ਦੇ ਆਪਣੇ ਸੰਗ੍ਰਹਿ ਵਿਚ ਹੋਰ ਸਾਮੱਗਰੀ ਦਾ ਵਾਧਾ ਕਰ ਸਕਦੀ ਹੈ। ਅਜਿਹਾ ਵਟਾਂਦਰਾ ਜੇਕਰ ਖੋਜ ਰਸਾਲਿਆਂ ਦਾ ਹੋਵੇ ਤਾਂ ਵਿਦਿਅਕ ਅਤੇ ਵਿਸ਼ੇਸ਼ ਖੋਜ ਲਾਇਬ੍ਰੇਰੀਆਂ ਦੇ ਪੱਖੋਂ ਬਹੁਤ ਲਾਭਦਾਇਕ ਹੈ।

ਯੂਨੈਸਕੋ ਨੇ ਇਸ ਪਾਸੇ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਦੇ ਮਨੋਰਥ ਲਾਇਬ੍ਰੇਰੀਆਂ ਵਿਚ ਪੁਸਤਕ ਵਟਾਂਦਰੇ ਪ੍ਰਤੀ ਸਹਿਯੋਗ ਦੀ ਭਾਵਨਾ ਨੂੰ ਵਧਾਉਣਾ ਰਿਹਾ ਹੈ। ਅਜਿਹੇ ਵਟਾਂਦਰੇ ਦਾ ਭਾਰਤ, ਅਰਬ ਦੇਸ਼, ਅਮਰੀਕਾ ਜਾਂ ਯੂਰੋਪੀ ਦੇਸ਼ਾਂ ਦੀਆਂ ਕਈ ਲਾਇਬ੍ਰੇਰੀਆਂ ਨੇ ਲਾਭ ਉਠਾਇਆ।

ਕੁਝ ਵਿਸ਼ਿਸ਼ਟ ਲਾਇਬ੍ਰੇਰੀਆਂ, ਖੋਜ ਲਾਇਬ੍ਰੇਰੀਆਂ ਜਾਂ ਯੂਨੀਵਰਸਿਟੀ ਲਾਇਬ੍ਰੇਰੀਆਂ ਨੇ ਆਪਣੇ ਪੱਧਰ ਤੇ ਦੇਸ਼ ਵਿਦੇਸ਼ ਦੀਆਂ ਕੁਝ ਖੋਜ ਸੰਸਥਾਵਾਂ ਅਤੇ ਵਿਦਿਅਕ ਅਦਾਰਿਆਂ ਨਾਲ ਸੰਬੰਧ ਸਥਾਪਤ ਕਰਕੇ ਵਟਾਂਦਰੇ ਦੀ ਪ੍ਰਕ੍ਰਿਆ ਬਣਾਈ ਹੋਈ ਹੈ।

9.1. ਸੁਝਾਅ : ਇਥੇ ਇਹ ਸੁਝਾਅ ਦਿੱਤਾ ਜਾਂਦਾ ਹੈ ਕਿ ਰਾਸ਼ਟਰੀ ਪੱਧਰ ਤੇ ਇਕ ਜਾਂ ਦੋ ਸੰਸਥਾਵਾਂ ਰਾਹੀਂ ਵਟਾਂਦਰੇ ਸੰਬੰਧੀ ਸੂਚਨਾ ਪ੍ਰਸਾਰਿਤ ਕੀਤੀ ਜਾਵੇ। ਭਾਰਤ ਵਿਚ ਇਹ ਜ਼ਿੰਮੇਵਾਰੀ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨੂੰ ਸੰਭਾਲਣੀ ਚਾਹੀਦੀ ਹੈ। ਜੇਕਰ ਨਹੀਂ ਤਾਂ ਭਾਰਤੀ ਲਾਇਬ੍ਰੇਰੀ ਸੰਸਥਾ ਨੂੰ ਆਪਣੇ ਰਸਾਲੇ ਰਾਹੀਂ ਦੇਸ਼ ਦੇ ਵੱਖ ਵੱਖ ਅਦਾਰਿਆਂ, ਲਾਇਬ੍ਰੇਰੀਆਂ ਤੋਂ ਵਟਾਂਦਰੇ ਰਾਹੀਂ ਉਪਲਬਧ ਸਾਮੱਗਰੀ ਸੰਬੰਧੀ ਸੂਚਨਾ ਪ੍ਰਕਾਸ਼ਿਤ ਕਰਨੀ ਚਾਹੀਦੀ ਹੈ। ਇਸ ਪ੍ਰਕਾਰ ਦੇ ਵਟਾਂਦਰੇ ਨਾਲ ਲਾਇਬ੍ਰੇਰੀ ਸਹਿਯੋਗ ਦੀ ਭਾਵਨਾ ਨੂੰ ਵਧੇਰੇ ਉਤਸ਼ਾਹ ਮਿਲਦਾ ਹੈ।

**10. ਸਹਿਕਾਰੀ ਫੋਟੋ ਨਿਰਮਾਣ ਸੇਵਾ**

ਲਾਇਬ੍ਰੇਰੀਆਂ ਵਿਚ ਫੋਟੋ ਨਿਰਮਾਣ ਯੰਤਰਾਂ ਦਾ ਕਾਫ਼ੀ ਪ੍ਰਯੋਗ ਹੋਣ ਲੱਗ ਪਿਆ ਹੈ। ਗੰਭੀਰ ਅਧਿਐਨ ਕਰਨ ਵਾਲੇ ਖੋਜੀ ਜਾਂ ਵਿਦਵਾਨ ਪਾਠਕ ਖੋਜ ਰਸਾਲਿਆਂ ਵਿਚ ਪ੍ਰਕਾਸ਼ਿਤ ਲੇਖਾਂ, ਜਾਂ ਥੀਸਿਸ ਜਾਂ ਹੋਰ ਨਾਯਾਬ ਸਾਮੱਗਰੀ ਦੀਆਂ ਫੋਟੋ ਪ੍ਰਤੀਆਂ (ਜ਼ੀਰਾਕਸ ਕਾਪੀਆਂ) ਮੰਗਦੇ ਹਨ, ਲਘੂ ਫ਼ਿਲਮਾਂ ਵੀ ਮੰਗਦੇ ਹਨ।

ਹੱਥ ਲਿਖਤਾਂ, ਦੁਰਲੱਭ ਪੁਸਤਕਾਂ ਅਤੇ ਹੋਰ ਅਜਿਹੀ ਸਾਮੱਗਰੀ, ਜਿਸ ਦਾ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਧੀਨ ਆਦਾਨ-ਪ੍ਰਦਾਨ ਨਹੀਂ ਕੀਤਾ ਜਾ ਸਕਦਾ, ਦੀਆਂ ਫੋਟੋ ਕਾਪੀਆਂ ਭੇਜੀਆਂ ਜਾ ਸਕਦੀਆਂ ਹਨ।

ਕਿਸੇ ਦਸਤਾਵੇਜ਼ ਦੀ ਲਘੂ ਫ਼ਿਲਮ ਬਣਾਉਣ ਵਾਸਤੇ ਯੰਤਰ ਮਹਿੰਗਾ ਹੁੰਦਾ ਹੈ। ਇਸ ਲਈ ਜੇਕਰ ਕੋਈ ਧਨਾਢ ਲਾਇਬ੍ਰੇਰੀ ਇਸ ਨੂੰ ਖਰੀਦ ਲਵੇ ਤਾਂ ਸਹਿਕਾਰਤਾ ਦੇ ਆਧਾਰ ਤੇ ਦੂਸਰੀਆਂ ਲਾਇਬ੍ਰੇਰੀਆਂ ਉਸ ਤੋਂ ਲਾਭ ਉਠਾ ਸਕਦੀਆਂ ਹਨ। ਸਹਿਯੋਗੀ ਲਾਇਬ੍ਰੇਰੀਆਂ ਦੁਰਲੱਭ ਸਾਮੱਗਰੀ ਅਤੇ ਹੱਥ-ਲਿਖਤਾਂ ਦੀਆਂ ਲਘੂ ਫ਼ਿਲਮਾਂ ਬਣਾ ਕੇ ਸੰਭਾਲ ਸਕਦੀਆਂ ਹਨ। ਇਹ

ਸੇਵਾ ਆਮ ਕਰਕੇ ਬਿਨਾਂ ਕਿਸੇ ਲਾਭ ਹਾਨੀ ਦੇ ਦਿੱਤੀ ਜਾਂਦੀ ਹੈ। ਭਾਰਤ ਵਿਚ ਨਿਸਕੇਅਰ ਅਜਿਹੀ ਸੇਵਾ ਪ੍ਰਦਾਨ ਕਰਦਾ ਹੈ।

11. ਸਹਿਕਾਰੀ ਪ੍ਰਕਾਸ਼ਨ

ਲਾਇਬ੍ਰੇਰੀ ਵਿਚ ਸੰਦਰਭ ਗ੍ਰੰਥਾਂ ਦੀ ਮਹੱਤਤਾ ਨੂੰ ਪਾਠਕ ਖ਼ੂਬ ਸਮਝ ਸਕਦਾ ਹੈ। ਇਸ ਲਈ ਬਾਜ਼ਾਰ ਵਿਚੋਂ ਮਿਲਦੇ ਸੰਦਰਭ ਸ੍ਰੋਤਾਂ ਤੋਂ ਇਲਾਵਾ ਲਾਇਬ੍ਰੇਰੀਆਂ ਨੂੰ ਵੀ ਸਮੇਂ ਸਮੇਂ ਅਜਿਹੇ ਗ੍ਰੰਥਾਂ ਦਾ ਪ੍ਰਕਾਸ਼ਨ ਕਰਦੇ ਰਹਿਣਾ ਚਾਹੀਦਾ ਹੈ।

ਇਕ ਸ਼ਹਿਰ ਜਾਂ ਰਾਜ ਦੀਆਂ ਵਸੀਲਾ ਭਰਪੂਰ ਲਾਇਬ੍ਰੇਰੀਆਂ ਮਿਲ ਕੇ ਸਹਿਕਾਰਤਾ ਦੇ ਪੱਧਰ ਦੇ ਸੰਦਰਭ ਗ੍ਰੰਥ ਅਤੇ ਹੋਰ ਸਹਾਇਕ ਗ੍ਰੰਥ ਤਿਆਰ ਕਰ ਸਕਦੀਆਂ ਹਨ। ਸੰਦਰਭ ਗ੍ਰੰਥ ਤਿਆਰ ਕਰਨ ਦਾ ਕੰਮ ਮਿਹਨਤ ਵਾਲਾ ਹੋਣ ਕਰਕੇ ਹੋਰ ਲਾਇਬ੍ਰੇਰੀਆਂ ਦਾ ਸਹਿਯੋਗ ਜ਼ਰੂਰੀ ਹੈ। ਇਸ ਲਈ ਜੇਕਰ ਇਕ ਸ਼ਹਿਰ ਦੀਆਂ ਲਾਇਬ੍ਰੇਰੀਆਂ ਮਿਲ ਕੇ ਇਸ ਸੰਬੰਧੀ ਉਪਰਾਲਾ ਕਰਨ ਤਾਂ ਪਾਠਕਾਂ ਦੀ ਲੋੜ ਅਨੁਸਾਰ ਸੰਦਰਭ ਅਤੇ ਸਹਾਇਕ ਗ੍ਰੰਥ ਤਿਆਰ ਕਰਕੇ ਉੱਚਿਤ ਕੀਮਤ ਤੇ ਪ੍ਰਕਾਸ਼ਨ ਵੀ ਸੰਭਵ ਹੋ ਸਕਦੀ ਹੈ।

12. ਸਹਿਕਾਰੀ ਲਾਇਬ੍ਰੇਰੀ ਪ੍ਰਚਾਰ

ਜਨਤਾ ਵਿਚ ਲਾਇਬ੍ਰੇਰੀ ਚੇਤਨਾ ਵਧਾਉਣ ਖਾਤਰ ਲਾਇਬ੍ਰੇਰੀ ਪ੍ਰਚਾਰ ਸਾਧਨ ਅਪਣਾਇਆ ਜਾਂਦਾ ਹੈ। ਇਸ ਕਾਰਜ ਨੂੰ ਜੇਕਰ ਸਹਿਯੋਗ ਦੀ ਭਾਵਨਾ ਨਾਲ ਇਕ ਸ਼ਹਿਰ ਦੀਆਂ ਲਾਇਬ੍ਰੇਰੀਆਂ ਮਿਲ ਕੇ ਕਰਨ ਤਾਂ ਇਹ ਅਸਰਦਾਇਕ ਅਤੇ ਪ੍ਰਭਾਵਸ਼ਾਲੀ ਹੋ ਸਕਦਾ ਹੈ। ਸਹਿਯੋਗ ਨਾਲ ਕੰਮ ਚਲਾਉਣਾ ਕਿਫ਼ਾਇਤੀ ਵੀ ਹੋਵੇਗਾ ਅਤੇ ਵਿਆਪਕ ਪੱਧਰ ਤੇ ਵੀ ਕੀਤਾ ਜਾ ਸਕੇਗਾ। ਸਮਾਜ ਦੇ ਅਨੇਕ ਅਜਿਹੇ ਅੰਸ਼ ਹਨ, ਜਿਨ੍ਹਾਂ ਵਿਚ ਲਾਇਬ੍ਰੇਰੀ ਚੇਤਨਾ ਘੱਟ ਹੈ ਜਾਂ ਬਿਲਕੁਲ ਨਹੀਂ। ਇਸ ਲਈ ਇਸ ਕਾਰਜ ਨੂੰ ਵਿਆਪਕ ਰੂਪ ਵਿਚ ਕਰਨ ਦੀ ਲੋੜ ਹੈ।

ਲਾਇਬ੍ਰੇਰੀ ਪ੍ਰਚਾਰ ਦੇ ਅਨੇਕ ਸਾਧਨ ਹਨ, ਜਿਵੇਂ ਲਾਇਬ੍ਰੇਰੀ ਵਿਚ ਲੈਕਚਰ, ਲਾਇਬ੍ਰੇਰੀ ਘੁਮਾਉਣਾ, ਲਾਇਬ੍ਰੇਰੀ ਤੋਂ ਬਾਹਰ ਲੈਕਚਰ, ਲਾਇਬ੍ਰੇਰੀ ਦੇ ਅੰਦਰ ਤੇ ਬਾਹਰ ਪੁਸਤਕ ਪ੍ਰਦਰਸ਼ਨੀ, ਪੋਸਟਰ, ਲਘੂ ਫ਼ਿਲਮਾਂ ਜਾਂ ਸਲਾਈਡਾਂ ਦੀ ਵਰਤੋਂ, ਅਖ਼ਬਾਰਾਂ ਵਿਚ ਲੇਖ ਲਿਖਣੇ, ਰੇਡੀਓ, ਟੈਲੀਵੀਜ਼ਨ ਉਪਰ ਗੱਲਬਾਤ ਆਦਿ।

ਲਾਇਬ੍ਰੇਰੀ ਪ੍ਰਚਾਰ ਦਾ ਕੰਮ ਆਰੰਭ ਕਰਕੇ, ਮਿਲ ਕੇ ਇਸ ਦੀ ਪੈਰਵੀ ਕਰਨੀ ਬਹੁਤ ਜ਼ਰੂਰੀ ਹੈ ਤਾਂ ਹੀ ਉਹ ਵਧੇਰੇ ਅਸਰਦਾਇਕ ਬਣਦਾ ਹੈ।

13. ਪੁਸਤਕ ਸੂਚੀ ਸੰਕਲਨ

ਆਪਸੀ ਸਹਿਯੋਗ ਨਾਲ ਪੁਸਤਕ ਸੂਚੀ ਸੰਕਲਨ ਦਾ ਕੰਮ ਅਜਿਹੀ ਸਾਮੱਗਰੀ, ਅਜਿਹੇ ਵਿਸ਼ਿਆਂ ਬਾਰੇ ਹੋਣਾ ਚਾਹੀਦਾ ਹੈ, ਜਿਸ ਦੀ ਪਾਠਕਾਂ ਅਤੇ ਖੋਜਾਰਥੀਆਂ ਦੀ ਵੱਡੀ ਗਿਣਤੀ ਨੂੰ ਲੋੜ ਹੋਵੇ। ਇਹ ਪੁਸਤਕ ਸੂਚੀਆਂ ਲੋਕਲ ਪੱਧਰ, ਰਾਜ ਪੱਧਰ ਜਾਂ ਰਾਸ਼ਟਰੀ ਪੱਧਰ ਦੀਆਂ ਹੋ ਸਕਦੀਆਂ ਹਨ। ਇਨ੍ਹਾਂ ਵਿਚ ਵਧੇਰੇ ਕਰਕੇ ਦੁਰਲੱਭ ਪੁਸਤਕਾਂ, ਹੱਥ-ਲਿਖਤਾਂ, ਪੁਰਾਲੇਖ ਸਾਮੱਗਰੀ, ਰਿਪੋਰਟਾਂ, ਰਸਾਲੇ, ਥੀਸਿਸ ਆਦਿ ਵਿਚੋਂ ਸਾਮੱਗਰੀ ਸ਼ਾਮਲ ਕੀਤੀ ਜਾਣੀ ਚਾਹੀਦੀ ਹੈ। ਕੁਝ ਯੂਨੀਵਰਸਿਟੀ ਲਾਇਬ੍ਰੇਰੀਆਂ ਮਿਲ ਕੇ ਪੀ.ਐਚ.ਡੀ. ਥੀਸਿਸ ਅਤੇ ਹੋਰ ਡਿਜ਼ਰਟੇਸ਼ਨਾਂ ਸੰਬੰਧੀ

ਪੁਸਤਕ ਸੂਚੀਆਂ ਤਿਆਰ ਕਰ ਸਕਦੀਆਂ ਹਨ। ਇਨ੍ਹਾਂ ਦੀ ਵਰਤੋਂ ਬਾਰੇ ਵੀ ਸ਼ੰਕਾ ਦੀ ਕੋਈ ਗੁੰਜਾਇਸ਼ ਨਹੀਂ, ਕਿਉਂਕਿ ਇਨ੍ਹਾਂ ਰਾਹੀਂ ਯੂਨੀਵਰਸਿਟੀਆਂ ਦੇ ਵਿਦਵਾਨ ਖੋਜ ਵਿਚ ਸਹੀ ਸੇਧ ਦੇ ਸਕਦੇ ਹਨ।

**14. ਸਹਿਕਾਰੀ ਸੰਦਰਭ ਅਤੇ ਸੂਚਨਾ ਸੇਵਾ**

ਲਾਇਬ੍ਰੇਰੀਆਂ ਵਿਚ ਪਰਸਪਰ ਸਹਿਯੋਗ ਨਾਲ ਸਹਿਕਾਰੀ ਸੰਦਰਭ ਅਤੇ ਸੂਚਨਾ ਸੇਵਾ ਪ੍ਰਦਾਨ ਕੀਤੀ ਜਾ ਸਕਦੀ ਹੈ। ਇਕ ਲਾਇਬ੍ਰੇਰੀ ਆਪਣੇ ਪਾਠਕਾਂ ਨੂੰ ਕਿਸੇ ਹੋਰ ਲਾਇਬ੍ਰੇਰੀ ਵਿਚ, ਜਿਸ ਦਾ ਪੁਸਤਕ ਅਤੇ ਸੰਦਰਭ ਸੰਗ੍ਰਹਿ ਅੱਛਾ ਅਤੇ ਨਿੱਗਰ ਹੋਵੇ, ਭੇਜ ਸਕਦੀ ਹੈ ਤਾਂ ਜੋ ਉਨ੍ਹਾਂ ਨੂੰ ਲੋੜੀਂਦੀ ਸਾਮੱਗਰੀ ਅਤੇ ਸੂਚਨਾ ਮਿਲ ਸਕੇ।

ਇਸ ਪ੍ਰਕਾਰ ਹੀ ਜਿਸ ਯੂਨੀਵਰਸਿਟੀ ਲਾਇਬ੍ਰੇਰੀ ਪ੍ਰਣਾਲੀ ਦੀਆਂ ਅਨੇਕ ਵਿਭਾਗੀ ਲਾਇਬ੍ਰੇਰੀਆਂ ਹੋਣ ਅਤੇ ਕੇਂਦਰੀ ਲਾਇਬ੍ਰੇਰੀ ਦਾ ਪੁਸਤਕ ਅਤੇ ਸੰਦਰਭ ਸੰਗ੍ਰਹਿ ਚੰਗਾ ਸਮਰੱਥ ਹੋਵੇ ਅਜਿਹੀ ਸਥਿਤੀ ਵਿਚ ਵਿਭਾਗੀ ਲਾਇਬ੍ਰੇਰੀਆਂ ਆਪਣੇ ਪਾਠਕਾਂ ਨੂੰ ਕੇਂਦਰੀ ਲਾਇਬ੍ਰੇਰੀ ਵਿਚ ਭੇਜ ਸਕਦੀਆਂ ਹਨ, ਜਿਥੇ ਉਨ੍ਹਾਂ ਨੂੰ ਲੋੜੀਂਦੀ ਸੰਦਰਭ ਅਤੇ ਸੂਚਨਾ ਸੇਵਾ ਮਿਲ ਸਕਦੀ ਹੈ।

ਇਕ ਸ਼ਹਿਰ ਦੀਆਂ ਲਾਇਬ੍ਰੇਰੀਆਂ ਦੂਸਰੇ ਸ਼ਹਿਰ ਦੀਆਂ ਲਾਇਬ੍ਰੇਰੀਆਂ ਤੋਂ ਆਏ ਪਾਠਕਾਂ ਨੂੰ ਪ੍ਰਦਾਨ ਕੀਤੀ ਸੂਚਨਾ ਸੇਵਾ ਨੂੰ ਵੀ ਸਹਿਕਾਰੀ ਅਤੇ ਸੰਦਰਭ ਸੂਚਨਾ ਸੇਵਾ ਕਿਹਾ ਜਾ ਸਕਦਾ ਹੈ। ਅਜਿਹੀ ਵਿਵਸਥਾ ਵਿਚ ਪਾਠਕਾਂ ਦੇ ਸ਼ਨਾਖਤੀ ਕਾਰਡ ਦੀ ਪਰਸਪਰ ਮਾਨਤਾ ਰਾਹੀਂ ਬਾਹਰੀ ਪਾਠਕਾਂ ਨੂੰ ਅਨੇਕ ਪ੍ਰਕਾਰ ਦੀ ਲਾਇਬ੍ਰੇਰੀ ਸੁਵਿਧਾ ਅਤੇ ਸੇਵਾ ਪ੍ਰਦਾਨ ਕੀਤੀ ਜਾਂਦੀ ਹੈ। ਇਸ ਪ੍ਰਕਾਰ ਦੀ ਸੇਵਾ ਨੂੰ ਜਾਹਨ ਇਮਰਾਥ[22] ਨੇ 'ਵਿਚਾਰਾਂ ਅਤੇ ਉੱਤਰਾਂ ਦਾ ਅੰਤਰ-ਲਾਇਬ੍ਰੇਰੀ ਉਧਾਰ' ਦਾ ਨਾਮ ਦਿੱਤਾ ਹੈ।

**15. ਕਰਮਚਾਰੀਆਂ ਦੀ ਸਿਖਲਾਈ ਅਤੇ ਵਟਾਂਦਰਾ**

ਲਾਇਬ੍ਰੇਰੀ ਦੇ ਪੇਸ਼ਾਵਰ ਕਰਮਚਾਰੀਆਂ ਨੂੰ ਲਾਇਬ੍ਰੇਰੀ ਵਿਗਿਆਨ ਦੀਆਂ ਆਧੁਨਿਕ ਤਕਨੀਕਾਂ ਅਤੇ ਵਿਧੀਆਂ ਬਾਰੇ ਜਾਣਕਾਰੀ ਦੇਣ ਵਾਸਤੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਸਹਿਯੋਗ ਹੋ ਸਕਦਾ ਹੈ। ਅੱਜ ਦੇ ਤਕਨੀਕੀ ਯੁੱਗ ਵਿਚ ਲਾਇਬ੍ਰੇਰੀਅਨਾਂ ਨੂੰ ਆਧੁਨਿਕ ਅਤੇ ਨਵੀਨ ਪੱਧਤੀਆਂ, ਵਿਧੀਆਂ, ਜਿਨ੍ਹਾਂ ਵਿਚ ਕੰਪਿਊਟਰ ਦੀ ਵਰਤੋਂ ਵੀ ਆਉਂਦੀ ਹੈ, ਬਾਰੇ ਸਿਖਲਾਈ ਦੇਣੀ ਜ਼ਰੂਰੀ ਹੈ। ਇਸ ਪ੍ਰੋਗਰਾਮ ਵਿਚ ਲਾਇਬ੍ਰੇਰੀਆਂ ਸਹਿਯੋਗ ਰਾਹੀਂ ਲਾਭ ਉਠਾ ਸਕਦੀਆਂ ਹਨ।

ਅਮਰੀਕਾ ਦੀ ਵ੍ਹੀਟਲੌਨ ਐਜੂਕੇਸ਼ਨਲ ਐਕਸਚੇਂਜ ਪ੍ਰੋਗਰਾਮ (1955-60) ਅਧੀਨ ਭਾਰਤ ਦੇ 32 ਲਾਇਬ੍ਰੇਰੀਅਨ ਅਮਰੀਕਾ ਗਏ, ਜਿਥੇ ਉਨ੍ਹਾਂ ਨੇ ਲਾਇਬ੍ਰੇਰੀਆਂ ਦਾ ਪ੍ਰਬੰਧ, ਨਵੀਆਂ ਪੱਧਤੀਆਂ, ਸੇਵਾਵਾਂ ਆਦਿ ਦਾ ਅਧਿਐਨ ਕੀਤਾ। ਭਾਰਤ ਵਾਪਸ ਆ ਕੇ ਉਨ੍ਹਾਂ ਨੇ ਆਪਣੀਆਂ ਲਾਇਬ੍ਰੇਰੀਆਂ ਵਿਚ ਸੇਵਾ ਸੁਧਾਰ ਸ਼ੁਰੂ ਕੀਤੇ। ਫਲਸਰੂਪ ਪਾਠਕਾਂ ਨੂੰ ਵੱਧ ਸਹੂਲਤਾਂ ਅਤੇ ਸੇਵਾਵਾਂ ਮਿਲਣੀਆਂ ਸ਼ੁਰੂ ਹੋਈਆਂ ਅਤੇ ਲਾਇਬ੍ਰੇਰੀ ਦਾ ਇਕ ਨਵਾਂ ਰੂਪ ਸਾਹਮਣੇ ਆਇਆ।

ਇਸ ਪ੍ਰਕਾਰ ਹੀ ਭਾਰਤ ਵਿਚ ਅਮਰੀਕਾ, ਇੰਗਲੈਂਡ ਆਦਿ ਤੋਂ ਲਾਇਬ੍ਰੇਰੀ ਵਿਸ਼ੇਸ਼ੱਗ ਨਵੀਆਂ ਲਾਇਬ੍ਰੇਰੀਆਂ ਸਥਾਪਤ ਕਰਨ ਵਾਸਤੇ ਜਾਂ ਪੁਰਾਣੀਆਂ ਵਿਚ ਗੁਣਾਤਮਕ ਸੁਧਾਰ

ਲਿਆਉਣ ਵਾਸਤੇ ਆਏ। ਭਾਰਤੀ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਵਿਗਿਆਨੀ ਵੀ ਯੂਨੇਸਕੋ ਪ੍ਰੋਗਰਾਮ, ਫੁਲਬ੍ਰਾਈਟ ਗ੍ਰਾਂਟ, ਯੂ.ਐਸ.ਫਾਊਂਡੇਸ਼ਨ ਜਾਂ ਕਿਸੇ ਸਭਿਆਚਾਰਕ ਵਟਾਂਦਰਾ ਪ੍ਰੋਗਰਾਮ ਅਧੀਨ ਵਿਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿਚ ਜਾਂਦੇ ਰਹਿੰਦੇ ਹਨ। ਇਸ ਪ੍ਰਕਾਰ ਦੇ ਆਪਸੀ ਵਟਾਂਦਰੇ ਨਾਲ ਇਕ ਦੂਸਰੇ ਦੀਆਂ ਲਾਇਬ੍ਰੇਰੀਆਂ ਅਤੇ ਹੋਰ ਸੰਬੰਧਤ ਸੰਸਥਾਵਾਂ ਨੂੰ ਵਿਸ਼ੇਸ਼ੱਗ ਰਾਇ ਤੋਂ ਲਾਭ ਪਹੁੰਚਦਾ ਹੈ।

16. ਅੰਤਰਰਾਸ਼ਟਰੀ ਸਹਿਯੋਗ

16.1. ਬਹੁਤ ਸਮੇਂ ਤੋਂ ਲਾਇਬ੍ਰੇਰੀਅਨ ਅੰਤਰਰਾਸ਼ਟਰੀ ਸਹਿਕਾਰਤਾ ਵਾਸਤੇ ਕੰਮ ਕਰਦੇ ਰਹੇ ਹਨ। ਸਹਿਯੋਗ ਦੀ ਅਜਿਹੀ ਭਹਾਵਨਾ ਤੋਂ ਹੌਲੀ ਹੌਲੀ ਅੱਗੇ ਵੱਧ ਕੇ ਅੱਜ ਇਸ ਨੇ ਨਿਵੇਕਲਾ ਅਤੇ ਲਾਭਵੰਦ ਰੂਪ ਧਾਰਣ ਕਰ ਲਿਆ ਹੈ। ਅੱਜ ਅੰਤਰਰਾਸ਼ਟਰੀ ਪੱਧਰ ਤੇ ਸੂਚਨਾ ਦੀ ਇਸ ਢੰਗ ਨਾਲ ਪ੍ਰਾਸੈਸਿੰਗ ਕੀਤੀ ਜਾ ਰਹੀ ਹੈ ਤਾਂ ਜੋ ਇਸ ਦਾ ਆਧੁਨਿਕ ਸੰਚਾਰ ਅਤੇ ਪ੍ਰਸਾਰਣ ਸਾਧਨਾਂ ਰਾਹੀਂ ਅਨੇਕ ਦੇਸ਼ ਪ੍ਰਯੋਗ ਕਰ ਸਕਣ ਅਤੇ ਇਕ ਦੂਸਰੇ ਬਾਰੇ ਲੋੜੀਂਦੀ ਸੂਚਨਾ ਲੈ ਦੇ ਸਕਣ।

16.2. ਲਾਇਬ੍ਰੇਰੀ ਸੇਵਾਵਾਂ ਵਿਚ ਸੁਧਾਰ ਅਤੇ ਇਕਸਾਰਤਾ ਪੈਦਾ ਕਰਨ ਲਈ ਰਾਸ਼ਟਰੀ ਪੁਸਤਕ-ਸੂਚੀਆਂ, ਅਨੁਕ੍ਰਮਿਕਾਵਾਂ ਅਤੇ ਸਾਰ ਸੇਵਾਵਾਂ ਵਿਚ ਅੰਤਰਰਾਸ਼ਟਰੀ ਸਹਿਯੋਗ ਨਾਲ ਪ੍ਰਮਾਣਿਕਤਾ ਲਿਆਂਦੀ ਜਾਵੇ।

16.3. ਅੰਤਰਰਾਸ਼ਟਰੀ ਪੱਧਰ ਤੇ ਦੁਨੀਆਂ ਦੀਆਂ ਪ੍ਰਮੁੱਖ ਲਾਇਬ੍ਰੇਰੀਆਂ ਆਪਸੀ ਸਹਿਯੋਗ ਨਾਲ ਅਨੇਕ ਕੰਮ ਕਰ ਰਹੀਆਂ ਹਨ। ਵਿਭਿੰਨ ਦੇਸ਼ਾਂ ਦੀਆਂ ਕੌਮੀ ਲਾਇਬ੍ਰੇਰੀਆਂ ਆਪਸ ਵਿਚ ਕਈ ਖੇਤਰਾਂ ਵਿਚ ਸਹਿਯੋਗ ਨਾਲ ਕੰਮ ਕਰਦੀਆਂ ਹਨ, ਜਿਵੇਂ :

(ੳ) ਅੰਤਰ-ਲਾਇਬ੍ਰੇਰੀ ਉਧਾਰ ਸੇਵਾ;
(ਅ) ਪੁਸਤਕ ਵਟਾਂਦਰਾ;
(ੲ) ਲਾਇਬ੍ਰੇਰੀ ਸੈਮੀਨਾਰ/ਕਾਨਫ੍ਰੰਸ;
(ਸ) ਲਾਇਬ੍ਰੇਰੀਅਨਾਂ ਦੀ ਸਿਖਲਾਈ;
(ਹ) ਪੁਸਤਕ ਸੂਚੀਆਂ ਦਾ ਸੰਕਲਨ ਅਤੇ ਪ੍ਰਕਾਸ਼ਨ;
(ਕ) ਮਾਪਦੰਡ ਸਥਾਪਨਾ; ਆਦਿ।

16.4. ਯੂਨੈਸਕੋ, ਇਫ਼ਲਾ, ਐਫ..ਆਈ.ਡੀ. ਆਦਿ ਅੰਤਰਰਾਸ਼ਟਰੀ ਸੰਸਥਾਵਾਂ ਲਾਇਬ੍ਰੇਰੀ ਸਹਿਯੋਗ ਦੇ ਵਿਕਾਸ ਵਾਸਤੇ ਭਿੰਨ ਪ੍ਰਕਾਰ ਦੇ ਸ਼ਲਾਘਾਯੋਗ ਕੰਮ ਕਰ ਰਹੀਆਂ ਹਨ। ਇਹ ਲਾਇਬ੍ਰੇਰੀ, ਪ੍ਰਲੇਖਨ ਅਤੇ ਪੁਰਾਲੇਖ ਦੇ ਖੇਤਰ ਵਿਚ ਅੰਤਰ ਰਾਸ਼ਟਰੀ ਮਾਪਦੰਡ ਸਥਾਪਨਾ ਵਾਸਤੇ ਹਮੇਸ਼ਾਂ ਯਤਨਸ਼ੀਲ ਹਨ। ਇਸ ਕੰਮ ਵਾਸਤੇ ਕਈ ਡਾਟਾ ਪ੍ਰਣਾਲੀਆਂ ਦੀ ਸਥਾਪਨਾ ਕੀਤੀ ਗਈ ਹੈ, ਜਿਵੇਂ 'ਇੰਟਰਨੇਸ਼ਨਲ ਸੀਰੀਅਲਜ਼ ਡਾਟਾ ਸਿਸਟਮ', ਜੋ ਅੰਤਰਰਾਸ਼ਟਰੀ ਪੱਧਰ ਤੇ ਵਿਸ਼ਾ ਅਤੇ ਖੋਜ ਰਸਾਲਿਆਂ ਦੀ ਕੰਪਿਊਟਰ ਦੀ ਮਦਦ ਨਾਲ ਪ੍ਰਮਾਣੀਕਰਣ ਵਿਚ ਸਹਾਇਤਾ ਕਰਦਾ ਹੈ।

16.5. ਕੁਝ ਅੰਤਰਰਾਸ਼ਟਰੀ ਗੈਰ-ਸਰਕਾਰੀ ਏਜੰਸੀਆਂ ਜਿਵੇਂ ICSU, IFIP, ISO,

CODATA, IFLA ਆਦਿ ਵੀ ਇਸ ਸਹਿਯੋਗ ਵਿਚ ਆਪਣੀਆਂ ਗਤੀਵਿਧੀਆਂ ਰਾਹੀਂ ਵਾਧਾ ਕਰਦੀਆਂ ਹਨ। ਇਸ ਸੰਬੰਧੀ ਵਿਸ਼ਵ ਭਰ ਵਿਚ ਬਿਬਲਿਉਗ੍ਰਾਫੀਕਲ ਸੂਚਨਾ ਦੇ ਵਟਾਂਦਰੇ ਅਤੇ ਉਸ ਤਕ ਪਹੁੰਚ ਵਾਸਤੇ ਇਫਲਾ ਨੇ ਕਈ ਸਕੀਮਾਂ ਅਤੇ ਪ੍ਰੋਗਰਾਮ ਬਣਾਏ ਜਿਨ੍ਹਾਂ ਵਿਚੋਂ Universal Bibliographical Control and Universal Availability of Publications ਕਾਫ਼ੀ ਪ੍ਰਸਿੱਧ ਹਨ।

16.6. ਯੂਨੈਸਕੋ ਦੇ ਅਨੇਕ ਉਪਰਾਲੇ ਅਤੇ ਈਮਾਨਦਾਰ ਕੋਸ਼ਿਸ਼ਾਂ ਸਦਕਾ NATIS ਪ੍ਰੋਗਰਾਮ ਹੋਂਦ ਵਿਚ ਆਉਣ ਤੋਂ ਅੰਤਰਰਾਸ਼ਟਰੀ ਸਹਿਯੋਗ ਨੂੰ ਕਾਫ਼ੀ ਪ੍ਰੋਤਸਾਹਨ ਮਿਲਿਆ। ਇਸ ਨਾਲ ਕੌਮੀ ਪੱਧਰ ਤੇ ਸੂਚਨਾ ਪ੍ਰਣਾਲੀਆਂ ਸਥਾਪਤ ਕਰਨ ਦਾ ਮਨੋਰਥ ਸਫ਼ਲ ਹੋਇਆ। ਇਸ ਦੇ ਅਧੀਨ ਹੀ ਭਾਰਤ ਵਿਚ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਕੌਮੀ ਸੂਚਨਾ ਪ੍ਰਣਾਲੀ NISSAT ਸਥਾਪਤ ਕੀਤੀ ਗਈ। ਨੇਟਿਸ ਦੇ ਅਧੀਨ ਯੂਨੈਸਕੋ ਦੇ ਅਨੇਕ ਮੈਂਬਰ ਦੇਸ਼ਾਂ ਵਿਚ ਕੌਮੀ ਸੂਚਨਾ ਪ੍ਰਣਾਲੀਆਂ ਸਥਾਪਤ ਕੀਤੀਆਂ, ਜਿਸ ਨਾਲ ਸੂਚਨਾ ਪਹੁੰਚ ਅਤੇ ਵਟਾਂਦਰੇ ਵਿਚ ਬਹੁਤ ਸਹਾਇਤਾ ਮਿਲੀ।

16.7. ਇਸ ਤੋਂ ਇਲਾਵਾ ਕੰਪਿਊਟਰਾਂ ਨਾਲ ਚਲਣ ਵਾਲੇ ਡਾਟਾਬੇਸਿਸ ਬਣਾਏ ਗਏ ਹਨ, ਜਿਵੇਂ MARC, MEDLARS, CAS, BIOSIS ਆਦਿ, ਜਿਨ੍ਹਾਂ ਰਾਹੀਂ ਅੰਤਰਰਾਸ਼ਟਰੀ ਪੱਧਰ ਤੇ ਸੂਚਨਾ ਸਭ ਤਕ ਪਹੁੰਚਾਈ ਜਾਂਦੀ ਹੈ। ਨਵੇਂ ਸੰਚਾਰ ਸਾਧਨਾਂ ਨਾਲ ਸੂਚਨਾ ਪਾਸਾਰ ਹੋਰ ਆਸਾਨ ਅਤੇ ਤੇਜ਼ ਹੋ ਗਿਆ ਹੈ।

## 17. ਭਾਰਤ ਵਿਚ ਲਾਇਬ੍ਰੇਰੀ ਸਹਿਯੋਗ

ਇਥੇ ਲਾਇਬ੍ਰੇਰੀ ਸਹਿਯੋਗ ਦਾ ਸੰਕਲਪ ਬਹੁਤਾ ਪੁਰਾਣਾ ਨਹੀਂ ਹੈ। ਭਾਰਤ ਸਰਕਾਰ ਦੀ ਲਾਇਬ੍ਰੇਰੀਆਂ ਬਾਰੇ ਸਲਾਹਕਾਰ ਕਮੇਟੀ (1957) ਦੀਆਂ ਸਿਫਾਰਿਸ਼ਾਂ ਦੇ ਬਾਵਜੂਦ ਲਾਇਬ੍ਰੇਰੀ ਸਹਿਯੋਗ ਦਾ ਕੋਈ ਬਹੁਤਾ ਵਿਕਾਸ ਨਾ ਹੋ ਸਕਿਆ। ਹਰ ਤਰ੍ਹਾਂ ਦੀਆਂ ਲਾਇਬ੍ਰੇਰੀਆਂ ਅਧੂਰੀਆਂ ਹੋਣ ਦੇ ਬਾਵਜੂਦ ਇਕੱਲੀਆਂ ਹੀ ਕੰਮ ਕਰ ਰਹੀਆਂ ਹਨ। ਇਸ ਪ੍ਰਸੰਗ ਵਿਚ ਹੀ ਜੇ.ਐਸ.ਸ਼ਰਮਾ[23] ਨੇ ਆਪਣਾ ਮਤ ਪ੍ਰਗਟ ਕੀਤਾ ਸੀ ਕਿ ਸਾਡੇ ਲਾਇਬ੍ਰੇਰੀਅਨਾਂ ਨੇ ਸਹਿਯੋਗ ਦੀ ਭਾਵਨਾ ਨੂੰ ਵਧਾਉਣ ਵਾਸਤੇ ਕੁਝ ਨਹੀਂ ਕੀਤਾ।

ਫਿਰ ਵੀ ਅੱਜ ਕਲ੍ਹ ਇਸ ਸੰਬੰਧੀ ਕੁਝ ਧਿਆਨ ਦਿੱਤਾ ਗਿਆ ਹੈ।

17.1. ਲਾਇਬ੍ਰੇਰੀ ਸਹਿਯੋਗ ਬਾਰੇ ਜੋ ਕਾਰਜ ਭਾਰਤ ਦੀਆਂ ਲਾਇਬ੍ਰੇਰੀਆਂ ਵਿਚ ਸਭ ਤੋਂ ਵੱਧ ਪ੍ਰਚਲਿਤ ਹੋਇਆ ਉਹ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਹੈ। ਇਹ ਸੇਵਾ ਯੂਨੀਵਰਸਿਟੀ ਲਾਇਬ੍ਰੇਰੀਆਂ, ਖੋਜ ਲਾਇਬ੍ਰੇਰੀਆਂ ਅਤੇ ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਵਧੇਰੇ ਪ੍ਰਚਲਿਤ ਹੈ। ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚੋਂ ਸ਼ਾਇਦ ਹੀ ਕੋਈ ਅਜਿਹੀ ਹੋਵੇ ਜੋ ਆਪਣੇ ਪਾਠਕਾਂ ਨੂੰ ਸੀਮਤ ਜਾਂ ਅਸੀਮਤ ਰੂਪ ਵਿਚ ਇਹ ਸੇਵਾ ਪ੍ਰਦਾਨ ਨਾ ਕਰਦੀ ਹੋਵੇ, ਪਰ ਅਨੇਕ ਕੋਸ਼ਿਸ਼ਾਂ ਦੇ ਬਾਵਜੂਦ ਇਸ ਸੰਬੰਧੀ ਕੋਈ ਅੰਤਿਮ ਆਚਾਰ-ਸੰਹਿਤਾ ਨਹੀਂ ਬਣ ਸਕੀ।

17.2. ਸਹਿਯੋਗ ਦੀ ਭਾਵਨਾ ਅਧੀਨ ਜਦ ਇਕ ਯੂਨੀਵਰਸਿਟੀ ਜਾਂ ਅਦਾਰੇ ਦੇ ਵਿਦਵਾਨ, ਅਧਿਆਪਕ ਜਾਂ ਖੋਜਿਆਰਥੀ ਆਪਣੀ ਲਾਇਬ੍ਰੇਰੀ ਤੋਂ ਸ਼ਨਾਖਤ-ਪੱਤਰ ਲੈ ਕੇ ਦੂਸਰੀ ਲਾਇਬ੍ਰੇਰੀ

ਵਿਚ ਸਾਮੱਗਰੀ ਦੀ ਵਰਤੋਂ ਲਈ ਜਾਂਦੇ ਹਨ ਤਾਂ ਉਨ੍ਹਾਂ ਨੂੰ ਇਹ ਸਹੂਲਤ ਦਿੱਤੀ ਜਾਂਦੀ ਹੈ।

17.3. ਹਰ ਸਾਲ ਕੀਮਤਾਂ ਵਧ ਜਾਣ ਕਰਕੇ ਹੋਣ ਵਾਲੀ ਵਿੱਤੀ ਤੰਗੀ ਦੇ ਬਾਵਜੂਦ ਭਾਰਤ ਦੀਆਂ ਲਾਇਬ੍ਰੇਰੀਆਂ ਵਿਚ ਸਹਿਕਾਰੀ ਅਧਿਗ੍ਰਹਿਣ ਦੀ ਭਾਵਨਾ ਪ੍ਰਚਲਤ ਨਹੀਂ ਹੋ ਸਕੀ। ਇਸ ਵਿਸ਼ੇ ਤੇ ਅਨੇਕ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਵਿਚ ਵਿਚਾਰ ਵਟਾਂਦਰਾ ਵੀ ਹੋਇਆ ਹੈ, ਪਰ ਹੁਣ ਤਕ ਕੋਈ ਸਫ਼ਲ ਨਤੀਜਾ ਨਹੀਂ ਨਿਕਲਿਆ।

ਭਾਰਤ ਦੀਆਂ ਯੂਨੀਵਰਸਿਟੀ ਲਾਇਬ੍ਰੇਰੀਆਂ ਵਾਸਤੇਂ ਇਕ ਫਾਰਮਿੰਗਟਨ ਪਲੈਨ[25] ਤਿਆਰ ਕੀਤੀ ਗਈ ਸੀ, ਪਰ ਉਹ ਕਿਸੇ ਸਿਰੇ ਨਾ ਚੜ੍ਹ ਸਕੀ ਅਤੇ ਸਹਿਕਾਰੀ ਅਧਿਗ੍ਰਹਿਣ ਦਾ ਕੰਮ ਪਹਿਲਾਂ ਵਾਂਗ ਹੀ ਚਲਦਾ ਰਿਹਾ।

17.4. ਸਹਿਕਾਰੀ ਸੰਗ੍ਰਹਿਣ ਸੰਬੰਧੀ ਯੂ.ਜੀ.ਸੀ. ਲਾਇਬ੍ਰੇਰੀ ਕਮੇਟੀ ਦੀ ਰਿਪੋਰਟ ਵਿਚ ਸਿਫ਼ਾਰਿਸ਼ ਕੀਤੀ ਗਈ ਹੈ ਕਿ ਹਰ ਪ੍ਰਾਂਤ ਵਿਚ ਇਕ ਡਾਰਮਿਟਰੀ ਲਾਇਬ੍ਰੇਰੀ ਹੋਣੀ ਚਾਹੀਦੀ ਹੈ ਜਿਥੇ ਲਾਇਬ੍ਰੇਰੀਆਂ ਵਿਚੋਂ ਕੱਢੀਆਂ ਗਈਆਂ ਪੁਸਤਕਾਂ ਦੀਆਂ ਇਕ ਦੋ ਪ੍ਰਤੀਆਂ ਜੋ ਅੱਛੀ ਹਾਲਤ ਵਿਚ ਹੋਣ ਰਖੀਆਂ ਜਾਣ ਤਾਂ ਜੋ ਵਿਦਵਾਨ ਖੋਜੀ ਉਨ੍ਹਾਂ ਦੀ ਵਰਤੋਂ ਕਰ ਸਕਣ।

ਇੰਡੀਅਨ ਕੌਂਸਿਲ ਆਫ਼ ਸੋਸ਼ਲ ਸਾਇੰਸ ਰਿਸਰਚ ਦੇ ਕੌਮੀ ਸਮਾਜ ਵਿਗਿਆਨ ਪ੍ਰਲੇਖਨ ਕੇਂਦਰ ਨੇ ਦਿੱਲੀ ਵਿਖੇ ਇਕ 'ਅੰਤਰ-ਲਾਇਬ੍ਰੇਰੀ ਖੋਜ ਕੇਂਦਰ' ਸਥਾਪਤ ਕਰਕੇ ਬਹੁਤ ਹੀ ਸ਼ਲਾਘਾਯੋਗ ਕਦਮ ਪੁੱਟਿਆ ਹੈ।

17.5. ਸਹਿਕਾਰੀ ਸੂਚੀਕਰਣ ਅਤੇ ਕੇਂਦਰੀਕ੍ਰਿਤ ਸੂਚੀਕਰਣ ਸੰਬੰਧੀ ਡਾ. ਰੰਗਾਨਾਥਨ ਇਸ ਕਿਸਮ ਦੇ ਸਹਿਯੋਗ ਵਾਸਤੇ 'ਪੂਰਵ-ਪ੍ਰਕਾਸ਼ਨ ਸੂਚੀਕਰਣ' ਦਾ ਸੰਕਲਪ ਪੇਸ਼ ਕੀਤਾ ਸੀ। ਅਮਰੀਕਾ ਅਤੇ ਇੰਗਲੈਂਡ ਵਿਚ ਤਾਂ ਇਸ ਸੰਕਲਪ ਨੂੰ ਉਨ੍ਹਾਂ ਨੇ 'ਪ੍ਰਕਾਸ਼ਨ-ਵਿਚ-ਸੂਚੀਕਰਣ' (CIS ਅਤੇ CIP) ਦੇ ਰੂਪ ਵਿਚ ਅਪਣਾ ਲਿਆ, ਅਤੇ ਇਸ ਦਾ ਅੰਤਰਰਾਸ਼ਟਰੀ ਪੱਧਰ ਤੇ ਵਿਕਾਸ ਕਰ ਲਿਆ। ਪਰ ਭਾਰਤ ਇਸ ਖੇਤਰ ਵਿਚ ਪਿੱਛੇ ਰਹਿ ਗਿਆ।

17.6. ਸੰਘ ਸੂਚੀਆਂ ਤਿਆਰ ਕਰਨ ਦੇ ਖੇਤਰ ਵਿਚ ਭਾਰਤ ਦੀਆਂ ਲਾਇਬ੍ਰੇਰੀਆਂ ਅਤੇ ਪ੍ਰਲੇਖਨ ਕੇਂਦਰਾਂ ਨੇ ਸ਼ਲਾਘਾਯੋਗ ਕੰਮ ਕੀਤਾ ਹੈ। ਕੁਝ ਉਪਰਾਲੇ, ਜਿਵੇਂ ਸੀ.ਐਸ.ਆਈ.ਆਰ. ਵਿਚ ਉਪਲਬਧ ਰਸਾਲਿਆਂ ਦੀ ਸੂਚੀ (1951), ਦੱਖਣੀ ਅਤੇ ਦੱਖਣ ਪੂਰਬ ਏਸ਼ੀਆ ਵਿਚ ਖੋਜ ਰਸਾਲਿਆਂ ਦੀ ਸੰਘ ਸੂਚੀ ਜਿਸ ਦੀ ਰੰਗਾਨਾਥਨ ਦੇ ਯਤਨਾਂ ਸਦਕਾ 1953 'ਚ ਤਿੰਨ ਜਿਲਦਾਂ ਵਿਚੋਂ ਇਕ ਜਿਲਦ ਹੀ ਪ੍ਰਕਾਸ਼ਿਤ ਹੋ ਸਕੀ। ਇਸ ਉਪਰਾਂਤ ਇੰਸਡਾਕ ਨੇ 18 ਖੇਤਰੀ ਸੰਘ ਸੂਚੀਆਂ ਤਿਆਰ ਕੀਤੀਆਂ ਜਿਨ੍ਹਾਂ ਦਾ ਕਾਰਜ ਖੇਤਰ ਵਿਗਿਆਨ ਅਤੇ ਤਕਨਾਲੋਜੀ ਹੈ। ਇਸ ਪ੍ਰਕਾਰ ਹੀ ਸਮਾਜ ਵਿਗਿਆਨ ਦੇ ਖੇਤਰ ਵਿਚ ਨਾਸਡਾਕ ਨੇ ਰਸਾਲਿਆਂ ਦੇ ਖੇਤਰੀ ਸੰਘ ਸੂਚੀ-ਪੱਤਰ ਤਿਆਰ ਕੀਤੇ ਹਨ।

ਪਰ ਇਸ ਖੇਤਰ ਵਿਚ ਵੀ ਸਾਡੇ ਕੋਲ ਪੁਸਤਕਾਂ ਦਾ ਜਾਂ ਹੋਰ ਮਹੱਤਵਪੂਰਣ ਸਾਮੱਗਰੀ ਦਾ ਸੰਘ ਸੂਚੀ-ਪੱਤਰ ਨਹੀਂ ਹੈ। ਹਾਂ, ਮਦਰਾਸ ਦੇ ਕੁਝ ਵਿਦਵਾਨਾਂ ਨੇ ਭਾਰਤ ਦੀਆਂ ਲਾਇਬ੍ਰੇਰੀਆਂ ਵਿਚ ਫ੍ਰਾਂਸੀਸੀ ਭਾਸ਼ਾ ਵਿਚ ਉਪਲਬਧ ਸਾਮੱਗਰੀ ਦੀ ਇਕ ਸੰਘ ਸੂਚੀ 1989 ਵਿਚ ਤਿਆਰ ਕੀਤੀ ਹੈ।

17.7. ਪੁਸਤਕ ਸੂਚੀਆਂ ਸਮੇਂ ਸਮੇਂ ਤਿਆਰ ਹੁੰਦੀਆਂ ਰਹਿੰਦੀਆਂ ਹਨ, ਜੋ ਵਿਸ਼ਾ ਵਿਸ਼ੇਸ਼ ਬਾਰੇ, ਵਿਅਕਤੀਆਂ ਬਾਰੇ ਜਾਂ ਖੇਤਰ ਬਾਰੇ ਹੁੰਦੀਆਂ ਹਨ। ਭਾਰਤ ਵਿਚ ਪੁਸਤਕ ਸੂਚੀਆਂ ਤਿਆਰ ਕਰਨ ਦਾ ਕਾਰਜ-ਖੇਤਰ ਬਹੁਤ ਵਿਸ਼ਾਲ ਹੈ। ਇਸ ਪਾਸੇ ਹੋਰ ਲਗਨਤਾ ਨਾਲ ਕੰਮ ਕਰਨ ਦੀ ਜ਼ਰੂਰਤ ਹੈ।

ਉਪਰੋਕਤ ਅਨੁਸਾਰ ਕਿਹਾ ਜਾ ਸਕਦਾ ਹੈ ਕਿ ਭਾਰਤ ਵਿਚ ਲਾਇਬ੍ਰੇਰੀ ਸਹਿਯੋਗ ਦੇ ਖੇਤਰ ਵਿਚ ਲੋੜੀਂਦਾ ਵਿਕਾਸ ਨਹੀਂ ਹੋਇਆ। ਪਰ ਜੇ ਯਤਨ ਕੀਤੇ ਜਾਣ ਤਾਂ ਇਹ ਸਫਲਤਾ ਨਾਲ ਚਲਾਇਆ ਜਾ ਸਕਦਾ ਹੈ।

17.8. ਸਾਡੇ ਦੇਸ਼ ਵਿਚ ਇਕ ਤਾਂ ਕੌਮੀ ਪੱਧਰ ਤੇ ਲਾਇਬ੍ਰੇਰੀ ਪ੍ਰਣਾਲੀ ਦੀ ਘਾਟ ਹੈ। ਦੂਸਰੇ, ਨਾ ਕੌਮੀ ਲਾਇਬ੍ਰੇਰੀ ਨੇ ਇਸ ਪਾਸੇ ਵਲ ਧਿਆਨ ਦਿੱਤਾ ਹੈ, ਨਾ ਹੀ ਉਸ ਨੇ ਲਾਇਬ੍ਰੇਰੀਆਂ ਨੂੰ ਪਰਸਪਰ ਸਹਿਯੋਗ ਵਾਸਤੇ ਪ੍ਰੇਰਿਆ ਹੈ। ਸਾਡੇ ਲਾਇਬ੍ਰੇਰੀਅਨਾਂ ਅਤੇ ਲਾਇਬ੍ਰੇਰੀ ਵਿਗਿਆਨ ਦੇ ਲੀਡਰਾਂ ਨੇ ਵੀ ਸਿਵਾਏ ਗੱਲਬਾਤ ਦੇ, ਵਿਚਾਰ ਵਟਾਂਦਰੇ ਦੇ, ਚਰਚਾ ਦੇ, ਇਸ ਪਾਸੇ ਕੋਈ ਸੰਜੀਦਾ ਕਦਮ ਨਹੀਂ ਚੁੱਕਿਆ।

**18. ਨੈੱਟਵਰਕ**

ਵਿਕਸਿਤ ਦੇਸ਼ਾਂ ਵਿਚ ਨੈੱਟਵਰਕ ਦੀ ਉੱਨਤੀ ਅਤੇ ਲਾਭਾਂ ਨੂੰ ਦੇਖਦੇ ਹੋਏ ਭਾਰਤ ਨੇ 1980 ਵਿਚ ਇਸ ਦਿਸ਼ਾ ਵਿਚ ਧਿਆਨ ਦਿੱਤਾ। ਯੋਜਨਾ ਆਯੋਗ ਨੇ ਡਾ. ਐਨ.ਸ਼ੇਸ਼ਾਗਿਰੀ ਦੀ ਪ੍ਰਧਾਨਗੀ ਹੇਠ ਇਕ 'ਵਰਕਿੰਗ ਗਰੁੱਪ' ਦਾ ਗਠਨ ਕੀਤਾ, ਜਿਸ ਨੇ ਸੱਤਵੀਂ ਪੰਜ ਸਾਲੀ ਯੋਜਨਾ (1985-90) ਵਿਚ ਭਾਰਤ ਦੀਆਂ ਲਾਇਬ੍ਰੇਰੀਆਂ ਦੀਆਂ ਸੇਵਾਵਾਂ ਵਿਚ ਸੁਧਾਰ ਲਿਆਉਣ ਲਈ ਲਾਇਬ੍ਰੇਰੀਆਂ ਨੂੰ ਆਪਸ ਵਿਚ ਜੋੜਨ ਦੀ ਸ਼ਲਾਘਾ ਕੀਤੀ।

ਉਪਰੋਕਤ ਉਪਰਾਲੇ ਅਧੀਨ ਸਭ ਤੋਂ ਪਹਿਲਾਂ ਕਲਕੱਤਾ ਲਾਇਬ੍ਰੇਰੀ ਨੈੱਟਵਰਕ (CALBINET), ਦਿੱਲੀ ਲਾਇਬ੍ਰੇਰੀ ਨੈੱਟਵਰਕ (DELNET) ਰਾਹੀਂ ਭਾਰਤ ਵਿਚ ਨੈੱਟਵਰਕਿੰਗ ਦੀ ਸ਼ੁਰੂਆਤ ਕੀਤੀ ਗਈ। ਇਸ ਤੋਂ ਬਾਅਦ ਅਹਿਮਦਾਬਾਦ ਵਿਚ ਇਨਫਾਰਮੇਸ਼ਨ ਐਂਡ ਲਾਇਬ੍ਰੇਰੀ ਨੈੱਟਵਰਕ (INFLIBNET) ਦੀ ਸਥਾਪਨਾ ਯੂ.ਜੀ.ਸੀ. ਨੇ ਕੀਤੀ। ਭਾਰਤ ਦੇ ਵੱਖ ਵੱਖ ਸ਼ਹਿਰਾਂ ਵਿਚ ਵੀ ਨੈੱਟਵਰਕਾਂ ਦੀ ਸ਼ੁਰੂਆਤ ਹੋ ਗਈ ਹੈ।

**18.1. ਪਰਿਭਾਸ਼ਾ**

ਨੈੱਟਵਰਕ ਦਾ ਅਰਥ ਸੰਗਠਨਾਂ ਜਾਂ ਵਿਅਕਤੀਆਂ ਦਾ ਸਮੂਹ ਹੈ ਜਿਸ ਨੂੰ ਆਪਸ ਵਿਚ ਜੋੜ ਦਿੱਤਾ ਗਿਆ ਹੈ। ਕੰਪਿਊਟਰ ਅਤੇ ਸੰਚਾਰ ਸਾਧਨਾਂ ਕਰਕੇ ਨੈੱਟਵਰਕ ਹੁਣ ਦੇਸ਼ ਦੀ ਹੱਦਾਂ ਤੋਂ ਪਰੇ ਵਿਸ਼ਵਪੱਧਰੀ ਹੋ ਗਿਆ ਹੈ। ਲਾਇਬ੍ਰੇਰੀ ਅਤੇ ਸੂਚਨਾ ਅਦਾਰੇ ਆਪਣੇ ਵਰਤਣ ਵਾਲਿਆਂ ਨੂੰ ਵਧੀਆ, ਨਵੀਨ, ਵਿਆਪਕ ਅਤੇ ਤੁਰੰਤ ਸੇਵਾਵਾਂ ਦੇਣ ਲਈ ਇਨ੍ਹਾਂ ਨੈੱਟਵਰਕਸ ਦਾ ਉਪਯੋਗ ਕਰਦੇ ਹਨ।

**18.2. ਲਾਇਬ੍ਰੇਰੀ ਨੈੱਟਵਰਕ ਦੇ ਮਨੋਰਥ**

(1) ਵਸੀਲਿਆਂ ਦੀ ਸਾਂਝ ਨੂੰ ਵਧਾਉਣਾ;

(2) ਪਾਠ ਸਾਮੱਗਰੀ ਦੀ ਪ੍ਰਾਪਤੀ ਅਤੇ ਤਕਨੀਕੀ ਵਿਵਸਥਾ ਵਿਚ ਸਹਾਇਤਾ ਕਰਨੀ;

(3) ਡਾਟਾ ਅਤੇ ਪ੍ਰਲੇਖਾਂ ਦਾ ਆਦਾਨ ਪ੍ਰਦਾਨ;

(4) ਪਾਠ-ਸਾਮਗਰੀ ਇਕੱਤਰ ਕਰਨ ਵਿਚ ਸਹਿਯੋਗ ਅਤੇ ਤਾਲਮੇਲ ਪ੍ਰਦਾਨ ਕਰਨਾ;

(5) ਹਵਾਲਾ ਸੇਵਾ (Referral Service), ਆਨਲਾਈਨ ਸੂਚਨਾ ਅਤੇ ਆਨਲਾਈਨ ਸੰਘ ਸੂਚੀ ਸਥਾਪਤ ਕਰਨ ਵਿਚ ਮਦਦ ਦੇਣੀ;

(6) ਬਿਬਲਿਉਗ੍ਰਾਫਿਕਲ ਡਾਟਾਬੇਸ ਬਣਾਉਣੇ;

(7) ਪ੍ਰੋਜੈਕਟਾਂ, ਵਿਸ਼ੇਸ਼ੱਗਾਂ, ਸੰਗਠਨਾਂ ਆਦਿ ਦੇ ਡਾਟਾਬੇਸ ਬਣਾਉਣੇ;

(8) ਬਿਜਲਾਣਵੀ ਡਾਕ ਸੇਵਾ (E-mail) ;

(9) ਕੰਪਿਊਟਰ ਫਾਇਲਾਂ ਦਾ ਸਥਾਨਾਂਤਰਣ; ਅਤੇ

(10) ਸਾਫ਼ਟਵੇਅਰ ਅਤੇ ਹਾਰਡਵੇਅਰ, ਸੇਵਾਵਾਂ, ਪ੍ਰਣਾਲੀਆਂ ਆਦਿ ਲਈ ਕਸੌਟੀਆਂ ਬਣਾਉਣੀਆਂ ਅਤੇ ਸਲਾਹਾਂ ਦੇਣੀਆਂ।

## 18.3. ਨੈੱਟਵਰਕ ਦੇ ਉਪਯੋਗ

ਲਾਇਬ੍ਰੇਰੀ ਅਤੇ ਸੂਚਨਾ ਨੈੱਟਵਰਕ ਹੇਠ ਲਿਖੇ ਕੰਮਾਂ ਵਿਚ ਸਹਾਈ ਹਨ :

(1) ਬਿਬਲਿਉਗ੍ਰਾਫ਼ਿਕ, ਨੰਬਰੀ ਅਤੇ ਪੂਰੇ ਪਾਠ ਡਾਟਾਬੇਸ ਤੋਂ ਆਨਲਾਈਨ ਦੁਬਾਰਾ ਪ੍ਰਾਪਤ ਕਰਨਾ (Online retrieval of bibliographic, numeric and full text);

(2) ਪਾਠ ਸੂਚੀਆਂ ਅਤੇ ਪ੍ਰਸਾਂਗਿਕ ਸੂਚੀਆਂ (topical bibliographies) ਤਿਆਰ ਕਰਨਾ

(3) ਰਾਸ਼ਟਰੀ ਲਾਇਬ੍ਰੇਰੀ ਸੂਚੀਆਂ ਦਾ ਏਕੀਕਰਨ ਕਰਕੇ ਬਿਬਲਿਉਗ੍ਰਾਫਿਕ ਨਿਯੰਤਰਣ ਸਥਾਪਤ ਕਰਨਾ;

(4) ਸਵੈ-ਚਾਲਿਤ ਪੁਸਤਕ ਮੰਗ ਪ੍ਰਣਾਲੀ ਸਥਾਪਤ ਕਰਨਾ;

(5) ਸੀ.ਡੀ.ਰੋਮ ਵਸਤਾਂ ਅਤੇ ਸੇਵਾਵਾਂ ਦਾ ਪ੍ਰਯੋਗ;

(6) ਸੁਦੂਰ ਡਾਟਾ ਏਂਟਰੀ (Remote data entry) ਸੁਵਿਧਾ ਦਾ ਪ੍ਰਬੰਧ ਕਰਨਾ;

(7) ਸੂਚਨਾ ਪ੍ਰਾਪਤ ਕਰਨਾ (Down loading of information) ;

(8) ਲਾਇਬ੍ਰੇਰੀ ਡਾਕ, ਅੰਤਰ ਲਾਇਬ੍ਰੇਰੀ ਮੰਗ ਅਤੇ ਉਧਾਰ ਦੇਣਾ;

(9) ਪ੍ਰਲੇਖ ਵਿਤਰਣ;

(10) ਆਮ ਮਾਹਿਰਾਂ ਨੂੰ ਸੂਚਨਾ, ਆਂਕੜੇ ਅਤੇ ਸਾਫਟਵੇਅਰ ਤਕ ਪਹੁੰਚ ਦੇਣੀ।

## 18.4. ਮੁੱਢਲੀਆਂ ਸ਼ਰਤਾਂ

(1) ਸਹਿਯੋਗ ਕਰਨ ਦਾ ਸਮਝੌਤਾ;

(2) ਵਰਤੋਂ ਵਿਚ ਆਉਣ ਵਾਲੀ ਸਾਮੱਗਰੀ ਦੀ ਛਾਂਟੀ ਲਈ ਸੁਵਿਧਾਵਾਂ;

(3) ਪ੍ਰਾਪਤ ਕਰਨ ਦੀ ਨੀਤੀਆਂ ਬਾਰੇ ਸਮਝੌਤਾ ਤਾਂਕਿ ਸੰਗ੍ਰਹਿ ਬੇਕਾਰ ਨਾ ਹੋ ਜਾਵੇ;

(4) ਤਾਜ਼ਾ ਪ੍ਰਾਪਤ ਪਾਠ-ਪ੍ਰਲੇਖਾਂ ਦੀ ਸਾਂਝੀ ਵਰਤੋਂ ਲਈ ਨਿਯਮਾਂ, ਸੀਮਾਵਾਂ ਅਤੇ ਪ੍ਰਥਾਮਿਕਤਾਵਾਂ ਬਾਰੇ ਸਮਝੌਤਾ;

(5) ਡਾਟਾ ਅਤੇ ਪ੍ਰਲੇਖਾਂ ਦੀ ਸੁਬੋਧਿਕ ਵਿਵਸਥਾ ਲਈ ਪ੍ਰਣਾਲੀ ਦੀ ਹੋਂਦ;

(6) ਵਰਤੋਂਕਾਰਾਂ ਨੂੰ ਸੂਚਨਾ/ਸੂਚਨਾ ਸੋਮੇ ਪ੍ਰਦਾਨ ਕਰਨ ਲਈ ਢੰਗ (Output media);

(7) ਆਪਸ ਵਿਚ ਜੁੜਣ ਵਾਲੇ ਅਦਾਰਿਆਂ ਸੁਆਰਥਾਂ ਵਿਚ ਸਮਾਨਤਾ (Common subject interests);

(8) ਆਪਸ ਵਿਚ ਜੁੜਣ ਵਾਲੇ ਅਦਾਰਿਆਂ ਦੀਆਂ ਕੰਪਿਊਟਰ ਪ੍ਰਣਾਲੀਆਂ ਵਿਚ ਇਕਰੂਪਤਾ (Compatibility);

(9) ਵਸੀਲਿਆਂ ਦੀ ਸਾਂਝ ਵਾਲੀਆਂ ਲਾਇਬ੍ਰੇਰੀਆਂ ਕੋਲ ਨੈੱਟਵਰਕ ਸੁਵਿਧਾ ਦੀ ਹੋਂਦ ਲਈ ਸੰਪੂਰਨ ਰਿਕਾਰਡ ਦਾ ਹੋਣਾ ਜ਼ਰੂਰੀ;

(10) ਨੀਤੀਆਂ ਅਤੇ ਤਰੀਕਿਆਂ ਦੀ ਪ੍ਰਮਾਣੀਕਰਨ ਤਾਂ ਜੋ ਸਾਰੇ ਜੁੜੇ ਅਦਾਰੇ ਸੇਵਾਵਾਂ ਦਾ ਭਰਪੂਰ ਲਾਭ ਉਠਾ ਸਕਣ;

(11) ਸੂਚਨਾ ਪ੍ਰਸਾਰਣ ਦੇ ਵੱਧ ਤੋਂ ਵੱਧ ਸਾਧਨਾਂ ਦਾ ਹੋਣਾ;

(12) ਰਸਮੀ ਤੌਰ ਤੇ ਅਦਾਰਿਆਂ ਵਿਚ ਸਹਿਯੋਗ ਦੀ ਸਥਾਪਨਾ ; ਅਤੇ

(13) ਪ੍ਰਸਾਰਣ ਦੇ ਸਾਧਨਾਂ (Communication links) ਦੀ ਵਿਵਸਥਾ ਅਤੇ ਉਨ੍ਹਾਂ ਦਾ ਕ੍ਰਿਆਸ਼ੀਲ ਹੋਣਾ।

### 18.5 ਭਾਰਤ ਦੇ ਨੈੱਟਵਰਕ

ਲਾਇਬ੍ਰੇਰੀਆਂ ਦੀ ਵਧਦੀ ਕੰਪਿਊਟਰ ਵਰਤੋਂ ਸਦਕਾ ਨੈੱਟਵਰਕ ਦਾ ਕੁਝ ਵਿਕਾਸ ਕੀਤਾ ਗਿਆ ਹੈ ਜਿਸ ਨਾਲ ਭਾਰਤ ਵਿਚ ਵਸੀਲਿਆਂ ਦੀ ਸਾਂਝ ਅਤੇ ਲਾਇਬ੍ਰੇਰੀਆਂ ਦਾ ਪਰਸਪਰ ਸਹਿਯੋਗ ਵਿਚ ਵਿਕਾਸ ਹੋ ਰਿਹਾ ਹੈ।

ਲਾਇਬ੍ਰੇਰੀ ਨੈੱਟਵਰਕਿੰਗ ਦੀ ਤਕਨਾਲੋਜੀ ਦਾ ਸੰਕਲਪ ਹੁਣ ਨਵਾਂ ਨਹੀਂ ਸਗੋਂ ਆਮ ਹੋ ਗਿਆ ਹੈ। ਇਸ ਰਾਹੀਂ ਵਸੀਲਿਆਂ ਜਾਂ ਸ੍ਰੋਤਾਂ ਦੀ ਸਾਂਝ ਦਾ ਸੰਕਲਪ ਕਾਫ਼ੀ ਪ੍ਰਚਲਿਤ ਹੋ ਰਿਹਾ ਹੈ। ਜਿਵੇਂ :

(1) ਕਲਕੱਤਾ ਲਾਇਬ੍ਰੇਰੀ ਨੈੱਟਵਰਕ (CALIBNET)

(2) ਬਾਇਓਟੈਕਨਾਲੋਜੀ ਇਨਫ਼ਾਰਮੇਸ਼ਨ ਨੈੱਟਵਰਕ (BTISNET)

(3) ਡਿਵੈਲਪਿੰਗ ਲਾਇਬ੍ਰੇਰੀ ਨੈੱਟਵਰਕ (DELNET)

(4) ਸੀ.ਐਸ.ਆਈ.ਆਰ.ਨੈੱਟਵਰਕ (SIRNET)

(5) ਡੀਫੈਂਸ ਨੈੱਟਵਰਕ (DESNET)

(6) ਸੂਚਨਾ ਅਤੇ ਲਾਇਬ੍ਰੇਰੀ ਨੈੱਟਵਰਕ (INFLIBNET)

ਇਨ੍ਹਾਂ ਨਾਲ ਭਾਰਤ ਵਿਚ ਲਾਇਬ੍ਰੇਰੀ ਅਤੇ ਸੂਚਨਾ ਪ੍ਰਬੰਧ ਦੇ ਖੇਤਰ ਵਿਚ ਇਕ ਨਵੇਂ ਯੁੱਗ ਦਾ ਆਰੰਭ ਹੋਇਆ ਹੈ। ਇਨ੍ਹਾਂ ਬਾਰੇ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :

#### 18.5.1. ਕਲਕੱਤਾ ਲਾਇਬ੍ਰੇਰੀ ਨੈੱਟਵਰਕ (CALIBNET)

ਕਲਕੱਤਾ ਦੀਆਂ ਲਾਇਬ੍ਰੇਰੀਆਂ ਵਿਚ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਸੂਚਨਾ ਸ੍ਰੋਤਾਂ ਦੀ ਸਾਂਝ ਵਧਾਉਣ ਵਾਸਤੇ ਨਿਸਾਤ (NISSAT) ਦੇ ਉਪਰਾਲਿਆਂ ਦੇ ਕਾਰਣ ਇਹ ਨੈੱਟਵਰਕ ਹੋਂਦ ਵਿਚ ਆਇਆ। ਇਸ ਨਾਲ ਕਲਕੱਤਾ ਦੀਆਂ 40 ਲਾਇਬ੍ਰੇਰੀਆਂ ਵਿਚ ਤਾਲਮੇਲ ਸਥਾਪਤ ਕੀਤਾ ਜਾਣਾ ਹੈ। ਹਰ ਲਾਇਬ੍ਰੇਰੀ ਵਿਚ ਸੂਚੀਕਰਣ, ਰਸਾਲਾ ਨਿਯੰਤਰਣ,

ਅਧਿਗ੍ਰਹਿਣ, ਪੁਸਤਕਾਂ ਜਾਰੀ ਕਰਨਾ, ਅਤੇ ਪਾਠਕ ਸੇਵਾ ਦੇ ਕੰਮਾਂ ਦਾ ਕੰਪਿਊਟਰੀਕਰਨ ਕੀਤਾ ਜਾ ਰਿਹਾ ਹੈ। ਇਸ ਨੈੱਟਵਰਕ ਰਾਹੀਂ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਨੈੱਟਵਰਕਸ ਤਕ ਪਹੁੰਚ ਕੀਤੀ ਜਾ ਸਕਦੀ ਹੈ ਅਤੇ ਨਵੀਨ ਸਚੇਤਨਾ ਸੇਵਾ, ਐਸ.ਡੀ.ਆਈ.ਸੇਵਾ ਆਦਿ ਦਾ ਉਪਯੋਗ ਕੀਤਾ ਜਾ ਸਕਦਾ ਹੈ।

ਸਾਰੀਆਂ ਸਹਿਯੋਗੀ ਲਾਇਬ੍ਰੇਰੀਆਂ ਕੰਪਿਊਟਰਾਂ ਰਾਹੀਂ ਇਕ ਦੂਜੀ ਨਾਲ ਜੁੜੀਆਂ ਹੋਣਗੀਆਂ ਅਤੇ ਇਹ ਨੈੱਟਵਰਕ ਨਿਯੰਤਰਣ ਕੇਂਦਰ ਦੇ ਰੂਪ ਵਿਚ ਕੰਮ ਕਰੇਗਾ ਜਿਥੋਂ ਅੰਤਰਰਾਸ਼ਟਰੀ ਸੇਵਾਵਾਂ ਉਪਲਬਧ ਹੋਣਗੀਆਂ।

ਰਿਪੋਰਟ ਦੇ ਅਨੁਸਾਰ ਇਹ ਨੈੱਟਵਰਕ ਦੋ ਹਿੱਸਿਆਂ ਵਿਚ ਸਥਾਪਤ ਹੋਵੇਗਾ। ਨਿਸਾਤ (NISSAT) ਸਾਫਟ-ਵੇਅਰ (MAITRAYEE) ਦੇ ਜੋ ਕਿ INGRESS 502 ਤੇ ਆਧਾਰਿਤ ਹੈ ਦੇ ਵਿਕਾਸ ਲਈ ਸੀ.ਐਮ.ਸੀ.ਲਿਮਿਟੇਡ ਨੂੰ ਪੈਸਾ ਦੇਵੇਗਾ।

ਅਜਿਹਾ ਪ੍ਰਤੀਤ ਹੁੰਦਾ ਹੈ ਕਿ CALIBNET ਨੇ ਅਜੇ ਸਹਿਯੋਗ ਸ਼ੁਰੂ ਨਹੀਂ ਕੀਤਾ ਹੈ।

**18.5.2. ਡਿਵੈਲਪਿੰਗ ਲਾਇਬ੍ਰੇਰੀ ਨੈੱਟਵਰਕ (DELNET)**

ਇਸ ਨੈੱਟਵਰਕ ਸੰਬੰਧੀ ਕੰਮ ਵੀ ਨਿਸਾਤ (NISSAT) ਦੇ ਉੱਦਮ ਨਾਲ ਇੰਡੀਆ ਇੰਟਰਨੈਸ਼ਨਲ ਸੈਂਟਰ (IIC), ਨਵੀਂ ਦਿੱਲੀ ਦੁਆਰਾ ਸ਼ੁਰੂ ਹੋਇਆ ਹੈ। ਇਹ ਨੈੱਟਵਰਕ ਵੀ ਕਲਕੱਤਾ ਲਾਇਬ੍ਰੇਰੀ ਨੈੱਟਵਰਕ ਵਾਂਗ ਕੰਮ ਕਰਨ ਲਈ ਬਣਾਇਆ ਹੈ। ਇਸ ਵਿਚ 67 ਲਾਇਬ੍ਰੇਰੀਆਂ ਨੂੰ ਇਕ ਕੜੀ ਵਿਚ ਜੋੜ ਕੇ ਇਹ ਸੰਖਿਆ ਹਰ ਸਾਲ ਵਧਾਉਣੀ ਹੈ। 1992 ਵਿਚ ਇਸ ਨੂੰ ਇਕ ਪੰਜੀਕ੍ਰਿਤ ਸੋਸਾਇਟੀ ਬਣਾ ਦਿੱਤਾ ਗਿਆ। ਇਸ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਤਰ੍ਹਾਂ ਹਨ :

1. ਲਗਭਗ 61 ਸੰਗਠਨਾਤਮਕ ਮੈਂਬਰ ਹਨ। ਇਹ ਸੰਖਿਆ ਵਧ ਰਹੀ ਹੈ।
2. ਭਾਈਵਾਲ ਲਾਇਬ੍ਰੇਰੀਆਂ ਵਿਚ ਵਸੀਲਿਆਂ ਦੀ ਸਾਂਝ ਲਈ ਡੇਲਨੇਟ ਨੇ ਨਿਮਨਲਿਖਿਤ ਕਾਰਜ ਕੀਤੇ ਹਨ :

(ੳ) ਮੈਂਬਰ ਲਾਇਬ੍ਰੇਰੀਆਂ ਦੇ ਪੁਸਤਕ ਭੰਡਾਰਾਂ ਦਾ ਕੰਪਿਊਟਰ ਤੇ ਸੰਘ ਸੂਚੀ ਜਿਸ ਵਿਚ ਲਗਭਗ 1068 ਲੱਖ ਰਿਕਾਰਡ ਹਨ ;

(ਅ) 116 ਦੇ ਰਸਾਲਿਆਂ ਦੀ ਸੰਘ ਸੂਚੀ ਜਿਸ ਵਿਚ
- (i) ਵਿਗਿਆਨ ਅਤੇ ਤਕਨੀਕੀ ਵਿਸ਼ੇ ਦੇ ਰਸਾਲੇ (8,811 ਰਿਕਾਰਡ)
- (ii) ਸਮਾਜ ਵਿਗਿਆਨ ਦੇ ਰਸਾਲੇ (6,919 ਰਿਕਾਰਡ)
- (iii) ਮਾਨਵੀ ਵਿਗਿਆਨ ਦੇ ਰਸਾਲੇ (1,178 ਰਿਕਾਰਡ)

(ੲ) ਵਿਸ਼ੇਸ਼ਗਾਂ ਦਾ ਡਾਟਾਬੇਸ (1,200 ਵਿਸ਼ੇਸ਼ਗ)

(ਸ) ਲੇਖਾਂ ਦਾ ਡਾਟਾਬੇਸ (50,000 ਰਿਕਾਰਡ)

(ਹ) ਰਸਾਲਿਆਂ ਦੀ ਸੰਘ ਸੂਚੀ (2,391 ਰਿਕਾਰਡ)

(ਕ) ਭਾਸ਼ਾਵਾਂ ਦੇ ਪ੍ਰਕਾਸ਼ਨਾਂ ਦਾ ਡਾਟਾਬੇਸ (ਸੈਂਪਲ)

3. ਡੇਲਨੇਟ ਦੁਆਰਾ ਬੇਸਿਸ ਪਲਸ (BASIS plus) ਤੇ ਆਧਾਰਿਤ ਡੇਲਸੀਸ (DELSIS) ਨੈੱਟਵਰਕ ਸਾਫ਼ਟਵੇਅਰ ਹੈ ਜਿਸ ਦੀ ਸ਼ਕਤੀ ਲੱਖਾਂ ਬਿਬਲਿਉਗ੍ਰਾਫ਼ਿਕ ਰਿਕਾਰਡਾਂ ਅਤੇ

ਸੰਪੂਰਨ ਪਾਠਾਂ ਨੂੰ ਸੰਭਾਲਣ ਦੀ ਹੈ।

4. ਮੈਂਬਰਾਂ ਨੂੰ ਇੰਟਰਨੈੱਟ ਅਤੇ ਈ.ਮੇਲ ਸੁਵਿਧਾ ਇਸ ਦੇ ਮੁੱਖ ਸਥਾਨ ਦਿੱਲੀ ਤੋਂ ਦਿੱਤੀ ਜਾ ਸਕਦੀ ਹੈ। ਇਸ ਤੋਂ ਇਲਾਵਾ ਡੇਲਨੇਟ ਨੇ ਇਕ 'ਹੋਮ ਪੇਜ' ਵੀ ਬਣਾਇਆ ਹੈ ਜਿਸ ਤਕ ਪਹੁੰਚ ਕਰਨ ਲਈ ਇੰਟਰਨੈੱਟ ਤੇ ਪਤਾ ਹੈ : hyperlinkHTTP://WWW.NICHTTP://WWW.NIC.IN/DELNET
5. ਡੇਲਨੇਟ ਅਨੁਸਾਰ ਇਸ ਪ੍ਰਕ੍ਰਿਆ ਰਾਹੀਂ ਫਿਜ਼ਿਕਲ ਸਾਇੰਸ, ਮੈਡੀਕਲ ਸਾਇੰਸ ਅਤੇ ਐਗਰੀਕਲਚਰ ਸਾਇੰਸ ਵਿਸ਼ੇ ਦੇ ਰਸਾਲਿਆਂ ਦੀ ਪ੍ਰਕ੍ਰਿਆ ਵਿਚ ਸੁਧਾਰ ਕਰਕੇ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਦਾ ਇਕ ਕਰੋੜ ਦਾ ਫਾਇਦਾ ਕੀਤਾ ਹੈ; ਅਤੇ
6. ਡੇਲਨੇਟ ਭਾਗ ਲੈਣ ਵਾਲੀਆਂ ਲਾਇਬ੍ਰੇਰੀਆਂ ਦੇ ਕਰਮਚਾਰੀਆਂ ਲਈ ਸਿਖਲਾਈ ਦਾ ਪ੍ਰੋਗਰਾਮ ਕਰਦਾ ਹੈ ਤਾਂ ਜੋ ਇਸ ਦੀ ਵਰਤੋਂ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਣ ਅਤੇ ਆਧੁਨਿਕ ਤਕਨੀਕਾਂ ਨੂੰ ਵਰਤੋਂ ਵਿਚ ਲਿਆ ਸਕਣ।

ਇਹ ਕਹਿਣਾ ਉਚਿਤ ਹੈ ਕਿ ਡੇਲਨੇਟ ਭਾਰਤ ਵਿਚ ਸ੍ਰੋਤਾਂ ਦੀ ਸਾਂਝ ਸੇਵਾ ਪ੍ਰਦਾਨ ਕਰਨ ਵਾਲਾ ਪਹਿਲਾ ਨੈੱਟਵਰਕ ਹੈ। ਇਸ ਦੇ ਕਾਰਜ ਖੇਤਰਾਂ ਵਿਚ ਵਾਧਾ ਕੀਤਾ ਜਾ ਰਿਹਾ ਹੈ ਅਤੇ ਇਹ ਜਲਦੀ ਹੀ ਆਨਲਾਇਨ ਤੇ ਬੁਕਸ ਇਨ ਪ੍ਰਿੰਟ ਨਿਊ ਟਾਇਟਲਜ਼ (Books in Print :New Titles) ਕੁਝ ਉੱਘੇ ਪ੍ਰਕਾਸ਼ਕਾਂ ਦੀ ਮਦਦ ਨਾਲ ਸ਼ੁਰੂ ਕਰਨ ਜਾ ਰਿਹਾ ਹੈ।

### 18.5.3. ਸੂਚਨਾ ਅਤੇ ਲਾਇਬ੍ਰੇਰੀ ਨੈੱਟਵਰਕ ਇਨਫਲਿਬਨੈਟ (INFLIBNET)

ਇਨਫਲਿਬਨੈਟ ਦੇ ਪ੍ਰੋਗਰਾਮ ਦੀ ਧਾਰਣਾ ਯੂ.ਜੀ.ਸੀ. ਦੇ ਉਸ ਵੇਲੇ ਦੇ ਸਭਾਪਤੀ ਪ੍ਰੋ. ਯਸ਼ਪਾਲ ਨੇ ਬਣਾਈ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਅੱਜ ਦੇ ਸੰਦਰਭ ਵਿਚ ਕੰਪਿਊਟਰ ਅਤੇ ਪ੍ਰਸਾਰਣ ਤਕਨੀਕ ਦੇ ਵਿਕਾਸ ਨਾਲ ਦੇਸ਼ ਵਿਚ ਲਾਇਬ੍ਰੇਰੀ ਅਤੇ ਸੂਚਨਾ ਪ੍ਰਦਾਨ ਕਰਨ ਵਾਲਾ ਨੈੱਟਵਰਕ ਹੋਣਾ ਜ਼ਰੂਰੀ ਹੈ। ਇਹ ਸਾਰਾ ਪ੍ਰੋਗਰਾਮ 'ਡਿਵੈਲਪਮੇਂਟ ਆਫ਼ ਐਨ ਇਨਫਾਰਮੇਸ਼ਨ ਐਂਡ ਨੈੱਟਵਰਕ-ਰਿਪੋਰਟ ਆਫ਼ ਦੀ ਇੰਟਰ-ਏਜੰਸੀ ਵਰਕਿੰਗ ਗਰੁੱਪ ਯੂ.ਜੀ.ਸੀ.,1988'[26] ਵਿਚ ਵਿਕਸਿਤ ਕਰਕੇ ਵਿਚਾਰਿਆ ਗਿਆ ਹੈ ਅਤੇ ਇਸ ਦੇ ਵਰਤੋਂ ਦੀ ਪ੍ਰਕ੍ਰਿਆ ਦੀ ਵਿਆਖਿਆ ਕੀਤੀ ਗਈ ਹੈ। ਇਸ ਸਾਰੇ ਕੰਮ ਤੇ 150 ਕਰੋੜ ਰੁਪਏ ਸਾਲਾਨਾ ਖ਼ਰਚ ਆਉਣ ਦੀ ਸੰਭਾਵਨਾ ਹੈ। ਸਾਰਾ ਖ਼ਰਚ ਭਾਰਤ ਸਰਕਾਰ ਦੁਆਰਾ ਕੀਤਾ ਜਾਣਾ ਹੈ।

ਵਿੱਦਿਆ, ਸਿੱਖਿਆ, ਖੋਜ ਅਤੇ ਹੋਰ ਅਕਾਦਮਿਕ ਅਧਿਐਨ ਵਾਸਤੇ ਸੂਚਨਾ ਤਬਾਦਲਾ ਅਤੇ ਪਹੁੰਚ ਸਮਰੱਥਾ ਵਧਾਉਣ ਵਾਸਤੇ ਇਨਫਲਿਬਨੈਟ ਇਕ ਬਹੁਤ ਵੱਡਾ ਕੌਮੀ ਉੱਦਮ ਹੈ। ਇਹ ਕੰਪਿਊਟਰ ਅਤੇ ਸੰਚਾਰਣ ਸਾਧਨਾਂ ਰਾਹੀਂ ਜੋੜਿਆ ਹੋਇਆ ਨੈੱਟਵਰਕ ਹੈ ਜਿਸ ਰਾਹੀਂ ਲਾਇਬ੍ਰੇਰੀਆਂ, ਸੂਚਨਾ ਅਤੇ ਪ੍ਰਲੇਖਨ ਕੇਂਦਰ, ਯੂਨੀਵਰਸਿਟੀ ਲਾਇਬ੍ਰੇਰੀਆਂ, ਖੋਜ ਅਤੇ ਵਿਕਾਸ ਸੰਸਥਾਵਾਂ, ਕਾਲਜ, ਆਦਿ ਵਿਚ ਤਾਲਮੇਲ ਸਥਾਪਤ ਕੀਤਾ ਜਾਵੇਗਾ।

ਇਹ ਬਹੁਮੁਖੀ ਕਾਰਜ ਅਤੇ ਸੇਵਾ ਵਾਲਾ ਨੈੱਟਵਰਕ ਹੋਵੇਗਾ ਜਿਸ ਵਿਚ ਸੂਚੀਕਰਨ ਤੇ ਆਧਾਰਿਤ ਸੇਵਾ, ਡਾਟਾਬੇਸ ਸੇਵਾ, ਦਸਤਾਵੇਜ਼ ਪੂਰਤੀ ਸੇਵਾ, ਸੰਗ੍ਰਹਿ ਵਿਕਾਸ ਅਤੇ ਸੰਚਾਰਣ-ਆਧਾਰਿਤ ਸੇਵਾਵਾਂ ਪ੍ਰਦਾਨ ਕੀਤੀਆਂ ਜਾਣਗੀਆਂ।

ਇਸ ਦਾ ਇਕ ਕੌਮੀ ਕੇਂਦਰ ਹੋਵੇਗਾ ਜੋ ਤਾਲਮੇਲ ਪੈਦਾ ਕਰੇਗਾ ਅਤੇ ਹੋਰ ਲੋੜੀਂਦਾ ਪ੍ਰਬੰਧ ਕਰੇਗਾ। ਇਹ ਕੌਮੀ ਕੇਂਦਰ ਚਾਰ ਖੇਤਰੀ ਕੇਂਦਰਾਂ ਨਾਲ ਤਾਲਮੇਲ ਰਖੇਗਾ।

ਇਨ੍ਹਾਂ ਤੋਂ ਇਲਾਵਾ ਇਹ ਨੈੱਟਵਰਕ ਤਿੰਨ ਯੂ.ਜੀ.ਸੀ. ਸੂਚਨਾ ਕੇਂਦਰ, ਨਿਸਾਤ ਦੇ ਅਧੀਨ ਸੈਕਟੋਰਲ ਕੇਂਦਰ, 170 ਯੂਨੀਵਰਸਿਟੀ ਲਾਇਬ੍ਰੇਰੀਆਂ, 500 ਕਾਲਜ ਲਾਇਬ੍ਰੇਰੀਆਂ, 200 ਖੋਜ ਅਤੇ ਵਿਕਾਸ ਅਦਾਰਿਆਂ ਨੂੰ ਜੋੜੇਗਾ ਅਤੇ ਤਾਲਮੇਲ ਪੈਦਾ ਕਰੇਗਾ।

**18.5.3.1. ਮਨੋਰਥ**

ਇਨਫਲਿਬਨੇਟ ਦੀ ਰਚਨਾ ਦੇ ਨਿਮਨਲਿਖਿਤ ਮਨੋਰਥ ਹਨ :

(1) ਦੇਸ਼ ਦੀਆਂ ਵੱਖ ਵੱਖ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਨੂੰ ਜੋੜ ਕੇ ਇਕ ਰਾਸ਼ਟਰੀ ਜਾਲ ਵਿਚ ਪਰੋ ਕੇ, ਸੂਚਨਾ ਦੀ ਪ੍ਰਕ੍ਰਿਆ ਅਤੇ ਸੇਵਾਵਾਂ ਲਈ ਉਨ੍ਹਾਂ ਦੀ ਸਮਰੱਥਾ ਵਿਚ ਵਾਧਾ ਕਰਨਾ;

(2) ਮੋਨੋਗ੍ਰਾਫਸ, ਰਸਾਲੇ ਅਤੇ ਨਾਨਬੁਕ ਸਾਮੱਗਰੀ ਦਾ ਆਨਲਾਈਨ ਸੰਘ ਸੂਚੀ ਦਾ ਨਿਰਮਾਣ ਕਰਕੇ ਲਾਇਬ੍ਰੇਰੀਆਂ ਦੀ ਪਾਠ ਸਾਮੱਗਰੀ ਸੰਗ੍ਰਹਿ ਵੱਲ ਪਹੁੰਚ ਪ੍ਰਦਾਨ ਕਰਨੀ;

(3) ਨਿਸਾਤ ਅਤੇ ਯੂ.ਜੀ.ਸੀ. ਦੁਆਰਾ ਬਣਾਏ ਗਏ ਸਥਾਨਕ ਬਿਬਲਿਉਗ੍ਰਾਫਿਕ, ਨੰਬਰੀ ਅਤੇ ਤੱਥਾਂ ਦੇ ਡਾਟਾਬੇਸ ਵੱਲ ਵਧੀਆ ਪਹੁੰਚ ਪ੍ਰਦਾਨ ਕਰਨਾ;

(4) ਆਨ ਲਾਈਨ ਸੂਚਨਾ ਦੀ ਪਹੁੰਚ ਲਈ ਸੰਪਰਕ ਬਿੰਦੂ ਦੀ ਸਥਾਪਨਾ ਕਰਨੀ;

(5) ਵਿਸ਼ੇਸ਼ ਵਿਸ਼ੇ ਵਿਚ ਚੰਗੀ ਅਤੇ ਵਿਆਪਕ ਪਾਠ-ਸਾਮੱਗਰੀ ਵਾਲੀ ਲਾਇਬ੍ਰੇਰੀਆਂ ਦੇ ਸੋਮਿਆਂ ਦੀ ਸੂਚਨਾ ਪ੍ਰਦਾਨ ਕਰ ਪ੍ਰਲੇਖ ਵਿਤਰਣ ਪ੍ਰਣਾਲੀ ਵਿਚ ਸੁਧਾਰ ਕਰਨਾ;

(6) ਵਸੀਲਿਆਂ ਦੀ ਸਾਂਝ ਦੁਆਰਾ ਸੂਚਨਾ ਸ੍ਰੋਤਾਂਦੀ ਵੱਧ ਤੋਂ ਵੱਧ ਵਰਤੋਂ ਲਈ ਉਪਰਾਲੇ ਕਰਨੇ;

(7) ਇਕਸੁਰਤਾ ਵਾਲਾ ਕੰਪਿਊਟਰ ਪ੍ਰੋਗਰਾਮ ਸਾਰੀਆਂ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਵਿਚ ਵਿਵਸਥਾ ਅਤੇ ਸੇਵਾਵਾਂ ਲਈ ਲਾਗੂ ਕਰਾਉਣਾ;

(8) ਵਿਗਿਆਨੀਆਂ, ਤਕਨਾਲੋਜੀਸਟਸ, ਖੋਜਾਰਥੀਆਂ, ਸਮਾਜ ਸ਼ਾਸਤ੍ਰੀਆਂ, ਅਧਿਆਪਕਾਂ, ਵਿਦਿਆਰਥੀਆਂ ਵਿਚ ਈ-ਮੇਲ, ਬੁਲੇਟਿਨ ਬੋਰਡ, ਫਾਇਲ ਟਰਾਂਸਫਰ, ਕੰਪਿਊਟਰ/ਆਡਿਓ/ਵੀਡੀਓ ਕਾਨਫਰੰਸਿੰਗ ਨਾਲ ਵਿਗਿਆਨਕ ਪ੍ਰਸਾਰਣ ਨੂੰ ਵਧਾਉਣਾ;

(9) ਸਾਰੇ ਦੇਸ਼ ਵਿਚ ਫੈਲੇ ਪਾਠਕਾਂ ਨੂੰ ਪੁਸਤਕਾਂ, ਮੋਨੋਗ੍ਰਾਫਸ, ਰਸਾਲੇ ਅਤੇ ਨਾਨ ਬੁਕ ਸਾਮੱਗਰੀ ਦੀ ਹੋਂਦ ਅਤੇ ਉਪਲਬਧੀ ਦੀ ਸੂਚਨਾ ਪ੍ਰਦਾਨ ਕਰਕੇ, ਲੋੜੀਂਦੇ ਸੂਚਨਾ ਸ੍ਰੋਤਾਂ ਦੀ ਨਵੀਂ ਤਕਨੀਕ ਰਾਹੀਂ ਪ੍ਰਾਪਤ ਕਰਨ ਦੀ ਸੁਵਿਧਾ ਪ੍ਰਦਾਨ ਕਰਨਾ;

(10) ਦੇਸ਼ ਵਿਚ ਲਾਇਬ੍ਰੇਰੀਆਂ, ਸੂਚਨਾ ਕੇਂਦਰਾਂ, ਪ੍ਰਲੇਖਨ ਕੇਂਦਰਾਂ ਵਿਚ ਆਪਸੀ ਸਹਿਯੋਗ ਦੀ ਭਾਵਨਾ ਵਿਚ ਵਾਧਾ ਕਰਨਾ, ਤਾਂ ਕਿ ਕਮਜ਼ੋਰ ਸਾਮੱਗਰੀ ਵਾਲੇ ਅਦਾਰੇ ਲਈ ਸੂਚਨਾ ਸ੍ਰੋਤਾਂ ਦੀ ਕਮੀ ਨਾ ਰਹੇ;

(11) ਇਨਫਲਿਬਨੇਟ ਨੂੰ ਚਲਾਉਣ ਵਾਸਤੇ ਯੋਗ ਪੇਸ਼ੇਵਰ ਮਾਨ ਸੰਸਾਧਨਾਂ ਵਿਚ ਸਿਖਲਾਈ ਅਤੇ ਜਾਣਕਾਰੀ ਪ੍ਰਦਾਨ ਕਰਕੇ ਵਾਧਾ ਕਰਨਾ; ਅਤੇ

(12) ਤਰੀਕਿਆਂ, ਪ੍ਰਣਾਲੀਆਂ, ਪ੍ਰਕ੍ਰਿਆਵਾਂ, ਹਾਰਡਵੇਅਰ, ਸਾਫਟਵੇਅਰ, ਸੇਵਾਵਾਂ ਵਿਚ

ਪ੍ਰਮਾਣੀਕਰਨ ਦਾ ਉਪਰਾਲਾ ਕਰਨਾ ਜਿਸ ਨਾਲ ਉਪਲਬਧ ਸੂਚਨਾ ਸ੍ਰੋਤਾਂ ਦੀਆਂ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੁਆਰਾ ਵੱਧ ਤੋਂ ਵੱਧ ਵਰਤੋਂ ਕੀਤੀ ਜਾ ਸਕੇ।

**18.5.3.2. ਇਨਫਲਿਬਨੇਟ ਸੇਵਾਵਾਂ**

ਇਨਫਲਿਬਨੇਟ ਨੇ ਬਹੁਮੁੱਖੀ ਸੇਵਾਵਾਂ/ਕਾਰਜਾਂ ਦਾ ਨੈੱਟਵਰਕ ਤਿਆਰ ਕਰਨ ਦੀ ਯੋਜਨਾ ਬਣਾਈ ਹੈ। ਇਨ੍ਹਾਂ ਵਿਚ ਹਨ :

(1) ਸੂਚੀ ਤੇ ਆਧਾਰਿਤ ਸੇਵਾਵਾਂ;
(2) ਡਾਟਾਬੇਸ ਸੇਵਾਵਾਂ;
(3) ਪ੍ਰਲੇਖ ਵਿਤਰਣ ਸੇਵਾ;
(4) ਸੰਗ੍ਰਹਿ ਵਿਕਾਸ ਕਾਰਜ; ਅਤੇ
(5) ਪ੍ਰਸਾਰਣ ਆਧਾਰਿਤ ਸੇਵਾਵਾਂ।

ਇਨਫਲਿਬਨੇਟ ਦੇਸ਼ ਦੀਆਂ 200 ਯੂਨੀਵਰਸਿਟੀ ਲਾਇਬ੍ਰੇਰੀਆਂ, 400 ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਆਰ.ਐਂਡ ਡੀ. ਕੇਂਦਰਾਂ ਦੀਆਂ ਲਾਇਬ੍ਰੇਰੀਆਂ, 500 ਕਾਲਜ ਲਾਇਬ੍ਰੇਰੀਆਂ ਨੂੰ ਜੋੜ ਕੇ ਇਨ੍ਹਾਂ ਦੀ ਪਾਠ ਸਾਮੱਗਰੀ ਨੂੰ ਇਕ ਜਾਲ ਵਿਚ ਪਰੋ ਕੇ ਸਹਿਯੋਗ ਦੀ ਭਾਵਨਾ ਨਾਲ ਬਣਾਈ ਗਈ ਇਕ ਧਾਰਨਾ ਹੈ। ਇਸ ਦੇ ਨਾਲ ਦੇਸ਼ ਵਿਚ ਦੂਰ ਦੂਰ ਫੈਲੇ ਸੂਚਨਾ ਸ੍ਰੋਤਾਂ ਤਕ ਲੋੜਵੰਦਾਂ ਦੀ ਪਹੁੰਚ ਦੀ ਸੰਭਾਵਨਾ ਵਧ ਗਈ ਹੈ ਅਤੇ ਸਾਰਾ ਕੁਝ ਇਨਫਲਿਬਨੇਟ ਦੁਆਰਾ ਵਰਤੋਂ ਵਿਚ ਲਿਆਂਦੀ ਗਈ ਨਵੀਨ ਤਕਨਾਲੋਜੀ ਦੇ ਕਾਰਣ ਹੀ ਹੋ ਸਕਿਆ ਹੈ।

ਲੋੜੀਂਦੀ ਵਿੱਤੀ ਸਹਾਇਤਾ ਨਾ ਹੋਣ ਕਰਕੇ ਇਹ ਪੂਰੀ ਤਰ੍ਹਾਂ ਅਮਲ ਵਿਚ ਨਹੀਂ ਆ ਸਕਿਆ। ਪਰ ਇਸ ਦਾ ਪੰਜੀਕਰਨ IUCCA ਦੇ ਪ੍ਰੋਜੈਕਟ ਵਜੋਂ ਅਹਿਮਦਾਬਾਦ ਮੁੱਖ ਦਫਤਰ ਵਿਚ ਹੋ ਚੁੱਕਾ ਹੈ। ਇਸ ਸਮੇਂ ਇਸ ਦਾ ਕਾਰਜ ਸਿਰਫ਼ ਮਾਨਵੀ ਸੰਸਾਧਨਾਂ ਦੀ ਸਿਖਲਾਈ, ਨਿਰਦੇਸ਼ ਤਿਆਰ ਕਰਨੇ, ਲਾਇਬ੍ਰੇਰੀਆਂ ਦੀ ਕੰਪਿਊਟਰਾਇਜ਼ੇਸ਼ਨ, ਸਾਫ਼ਟਵੇਅਰ ਦਾ ਵਿਕਾਸ ਅਤੇ ਕੁਝ ਲਾਇਬ੍ਰੇਰੀਆਂ ਵਿਚ ਇਸ ਦਾ ਪ੍ਰਚਾਲਨ, ਤਕ ਹੀ ਸੀਮਤ ਹਨ। ਵਿਕਾਸ ਦੀ ਰਫ਼ਤਾਰ ਧੀਮੀ ਹੈ।

ਇਨਫਲਿਬਨੇਟ ਰਿਵਿਊ ਕਮੇਟੀ (ਡਾ.ਐਸ.ਵੈਂਕਟਸਵਰਣ) ਨੇ ਆਪਣੀ ਰਿਪੋਰਟ 1996 ਵਿਚ ਸੌਂਪ ਦਿੱਤੀ ਹੈ ਅਤੇ ਹੋਰ ਸਿਫ਼ਾਰਸ਼ਾਂ ਨਾਲ ਇਸ ਦੇ ਮਨੋਰਥਾਂ ਵਿਚ ਤਬਦੀਲੀ ਦੀ ਸਿਫਾਰਸ਼ ਕੀਤੀ ਹੈ ਜਿਸ ਵਿਚ ਮੈਨੇਜਮੈਂਟ ਬੋਰਡ ਅਤੇ ਕੌਂਸਲ ਵਿਚ ਲਾਇਬ੍ਰੇਰੀ ਮਾਹਿਰਾਂ ਨੂੰ ਸ਼ਾਮਿਲ ਕਰਨਾ ਵੀ ਹੈ। ਹੁਣ ਦੇਖਣਾ ਹੈ ਕਿ ਯੂ.ਜੀ.ਸੀ. ਦੇ ਨਿਰਣੇ ਵਿਚ ਇਹ ਕੀ ਰੰਗ ਲਿਆਉਂਦੀ ਹੈ।

**ਕੁਝ ਹੋਰ ਨੈੱਟਵਰਕ**

**18.5.4. ਡੀਫੈਂਸ ਨੈੱਟਵਰਕ (DISNET)**

ਡੀਫੈਂਸ ਵਾਸਤੇ ਇਕ ਬਿਬਲਿਉਗ੍ਰਾਫ਼ਿਕ ਸੂਚਨਾ ਨੈੱਟਵਰਕ ਦੀ ਪੇਸ਼ਕਸ਼ ਹੈ ਜਿਸ ਵਿਚ ਕੇਵਲ ਤਕਨੀਕੀ ਅਤੇ ਅਵਰਗੀਕ੍ਰਿਤ ਸੂਚਨਾ ਹੀ ਸ਼ਾਮਲ ਕੀਤੀ ਜਾਵੇਗੀ। ਇਸ ਦੇ ਵਰਤਣ ਵਾਲੇ ਆਮ ਕਰਕੇ ਸੁਰੱਖਿਆ ਵਿਭਾਗ ਦੇ ਵਿਗਿਆਨੀ ਅਤੇ ਖੋਜੀ ਹੋਣਗੇ। ਇਸ ਨੈੱਟਵਰਕ ਦਾ ਹੋਰ ਨੈੱਟਵਰਕਾਂ ਨਾਲ ਵੀ ਸੰਪਰਕ ਹੋਵੇਗਾ। ਇਸ ਨੂੰ ਅਮਲੀ ਰੂਪ ਦੇਣ ਵਾਸਤੇ ਡੇਸੀਡਾਕ ਪੂਰੇ

ਯਤਨ ਕਰ ਰਿਹਾ ਹੈ।

**18.5.5. ਸੀ.ਐਸ.ਆਈ.ਆਰ. ਨੈੱਟਵਰਕ (SIRNET)**

ਸੀ.ਐਸ.ਆਈ.ਆਰ. ਨੇ ਆਪਣੀਆਂ 42 ਪ੍ਰਯੋਗਸ਼ਾਲਾਵਾਂ ਵਿਚ ਸੂਚਨਾ ਦੇ ਵਟਾਂਦਰੇ ਵਾਸਤੇ ਇਕ ਕੰਪਿਊਟਰ ਸੰਚਾਲਨ ਨੈੱਟਵਰਕ ਦੀ ਯੋਜਨਾ ਤਿਆਰ ਕੀਤੀ ਹੈ। ਇਸ ਪ੍ਰਾਜੈਕਟ ਨੂੰ ਅੱਠਵੀਂ ਪੰਜ ਸਾਲਾ ਯੋਜਨਾ ਵਿਚ ਅਮਲੀ ਰੂਪ ਦਿੱਤਾ ਜਾ ਰਿਹਾ ਹੈ। ਇਸ ਨੈੱਟਵਰਕ ਰਾਹੀਂ ਲੈਦਰ ਟੈਕਨਾਲੋਜੀ, ਕਮਿਸਟਰੀ, ਰੇਡੀਓ ਫਿਜ਼ਿਕਸ, ਆਦਿ ਵਰਗੇ ਵਿਸ਼ਿਆਂ ਵਿਚ ਆਨ-ਲਾਈਨ ਡਾਟਾਬੇਸ ਸੇਵਾ ਪ੍ਰਦਾਨ ਕੀਤੀ ਜਾਵੇਗੀ।

**18.5.6. ਬਾਇਓਟੈਕਨਾਲੋਜੀ ਇਨਫ਼ਾਰਮੇਸ਼ਨ ਨੈੱਟਵਰਕ (BTISNET)**

ਭਾਰਤ ਸਰਕਾਰ ਦਾ ਬਾਇਓਟੈਕਨਾਲੋਜੀ ਵਿਭਾਗ 10 ਵਿਸ਼ਿਸ਼ਟ ਸੂਚਨਾ ਕੇਂਦਰ ਸਥਾਪਤ ਕਰ ਰਿਹਾ ਹੈ ਜੋ ਜੇਨੇਟਿਕ ਇੰਜੀਨੀਅਰਿੰਗ, ਸੈੱਲ ਕਲਚਰ, ਪਲਾਂਟ ਟਿਸ਼ੂ ਕਲਚਰ, ਫੋਟੋਸਿੰਥੇਸਿਸ, ਸੈੱਲ ਟ੍ਰਾਂਸਫਾਰਮੇਸ਼ਨ, ਆਦਿ ਵਿਸ਼ਿਆਂ ਵਿਚ ਹਨ। ਇਨ੍ਹਾਂ 10 ਕੇਂਦਰਾਂ ਨੂੰ ਕੰਪਿਊਟਰਾਂ ਰਾਹੀਂ ਜੋੜਿਆ ਜਾ ਰਿਹਾ ਹੈ।

## ਹਵਾਲੇ


1. *Webster's Third New International Dictionary of the English Language*, Chicago : Encyclopeadia Britannica Inc., 1966.
2. G.Jefferson, *Library Cooperation*, London : Andre Deutsch, 1966.
3. A.C.Foskett, *Subject Approach to Information*, 2nd ed., London : Clive Bingley, 1971, p. 13.
4. Allen Kent (Ed.), *Resource Sharing in Libraries*, New York : Marcel Dekker, 1974.
5. P. Havard-Williams, "International Librarianship", *UNESCO Bulletin for Libraries*, 25, 1972, p. 65.
6. L.R.McColvin and J. Revie, *British Libraries*, London : Longmans, 1948, pp. 37-38.
7. Kent, op.cit.
8. Jefferson, op. cit., p. 89.
9. W.S.Budington, "Access to Information", In: Voigt, Melvin J. (Ed.), *Advances in Librarianship*, Vol. 2, New York : Academic Press, 1971, p. 28.
10. Havard-Williams, op.cit., p. 64.
11. Norman Higham, *The Library in the University*, London, Andre Deutsch, 1980, p. 199.

12. C.D. Needham, *Organizing Knowledge in Libraries,* 2nd rev. ed., London : Andre Deutsch, 1971, p. 363.
13. Lucille Morsch, "Centralized and Cooperative Cataloguing", *Library Trends,* 2, 1962, p. 342.
14. Needham, op.cit., p. 347.
15. S.R.Ranganathan, *Heading and Canons*, Madras : Viswanathan, 1945, p. 12.
16. Ibid, pp. 269-271.
17. Knud Larson, *National Bibliographical Services,* Paris: UNESCO, 1953, p. 56.
18. Otto Frank, *Modern Documentation and Information Practices,* The Hague : FID, 1961, p. 12.
19. Samuel Swett Green, "The Lending of Books to one another by Libraries", *Library Journal*, 1876 : 15-16; Quoted in Sewa Singh, *Reference Service in Academic Libraries*, New Delhi : Ess Ess Publications, 1986, p. 118.
20. E.C.Richardson, "The National Library Problem Today", *Library Journal,* 30 (9) 1905, p. 39, Quoted in Sewa Singh, Ibid.
21. Jefferson, op. cit., p. 47.
22. John P. Immroth, "Library Resource Sharing", In Kent Allen, (Ed.), *Resource Sharing in Libraries,* op.cit.
23. J.S.Sharma, In : *First Seminar of University Librarians in India,* held at the Rajasthan University, Jaipur, 16-19, Nov., 1966, *Proceedings,* edited by N.N.Gidwani, Jaipur : University of Rajasthan, 1967, v. 4, p. 18.
24. K.S.Hingwe, "Draft General Code for Inter-Library Loan", *IASLIC Bulletin*, 19 (1) Mar. 1965 : 69-74.
25. B.C.Jakati, "A Farmington Plan for Indian University Libraries", In: *First Seminar of University Libraries*, op.cit., v.3, pp. 205-210.
26. University Grants Commission, Development of an Information and Library Network : *Report*, of the Inter Agency Working Group, New Delhi : UGC, 1989.

ਅਧਿਆਇ 13

# ਭਾਰਤ ਵਿਚ ਲਾਇਬ੍ਰੇਰੀ ਇਤਿਹਾਸ

1. ਜਾਣ-ਪਛਾਣ

ਭਾਰਤ ਬਹੁਤ ਪੁਰਾਣਾ ਦੇਸ਼ ਹੈ, ਜਿਥੇ ਲਗਭਗ 5,000 ਸਾਲ ਪਹਿਲਾਂ ਇਕ ਪ੍ਰਾਚੀਨ ਸਭਿਅਤਾ ਦਾ ਵਿਕਾਸ ਹੋਇਆ। ਵਿਕਾਸ ਦੇ ਅਨੇਕਾਂ ਪੜਾਵਾਂ ਉਪਰ ਸਮੇਂ ਸਮੇਂ ਵੇਦ, ਰਾਮਾਇਣ, ਮਹਾਂਭਾਰਤ, ਅਰਥਚਾਰਾ ਅਤੇ ਸਰਕਾਰ ਸੰਬੰਧੀ ਸਾਹਿਤ, ਜਿਵੇਂ ਕੌਟਲਿਆ ਦਾ ਅਰਥ-ਸ਼ਾਸਤਰ, ਮਨੂ ਸਮ੍ਰਿਤੀ, ਕਾਮਸੂਤਰ, ਆਦਿ ਦੀ ਰਚਨਾ ਮਹਾਨ ਦਾਰਸ਼ਨਿਕਾਂ ਨੇ ਕੀਤੀ।

2. ਪੁਰਾਤਨ ਲਾਇਬ੍ਰੇਰੀਆਂ

ਪੁਰਾਤਨ ਭਾਰਤ ਵਿਚ ਵਿੱਦਿਆ ਦੇ ਕੇਂਦਰ ਅਤੇ ਸਾਧਨ ਬਹੁਤ ਸੀਮਤ ਹੁੰਦੇ ਸਨ। ਗੁਰੂਕੁਲਾਂ ਅਤੇ ਆਸ਼ਰਮਾਂ ਵਿਚ ਜ਼ਬਾਨੀ ਸਿੱਖਿਆ ਦਿੱਤੀ ਜਾਂਦੀ ਸੀ। ਵਿਦਿਆਰਥੀ ਆਪਣੇ ਗੁਰੂ ਦੇ ਮੁਖ ਵਿਚੋਂ ਨਿਕਲੇ ਸ਼ਬਦ ਸੁਣ ਕੇ ਆਪਣਾ ਪਾਠ ਯਾਦ ਕਰਦਾ ਸੀ ਅਤੇ ਪ੍ਰਸਿੱਧ ਗ੍ਰੰਥ ਵੀ ਜ਼ਬਾਨੀ ਯਾਦ ਰਖਣੇ ਹੁੰਦੇ ਸਨ। ਸਾਰਾ ਵੈਦਿਕ ਕਾਲ ਸ਼੍ਰੁਤੀ ਕਾਲ ਦੇ ਰੂਪ ਵਿਚ ਹੀ ਪ੍ਰਸਿੱਧ ਹੈ, ਜਿਥੇ ਵੇਦ ਸੁਣ ਕੇ ਯਾਦ ਕੀਤੇ ਜਾਂਦੇ ਸਨ। ਲਿਖਤੀ ਸ਼ਬਦ ਨੂੰ ਹਿਕਾਰਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ ਅਤੇ ਆਮ ਧਾਰਨਾ ਸੀ ਕਿ ਲਿਖਣ ਨਾਲ ਧਾਰਮਿਕ ਗ੍ਰੰਥਾਂ ਦੀ ਪਵਿੱਤਰਤਾ ਸਮਾਪਤ ਹੋ ਜਾਂਦੀ ਹੈ। ਇਸ ਲਈ ਇਸ ਦੌਰ ਦੇ ਵਿਦਵਾਨ ਆਪਣੇ ਆਪ ਵਿਚ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਹੁੰਦੇ ਸਨ। ਉਹ ਆਪਣੇ ਵਿਦਿਆਰਥੀਆਂ ਨੂੰ ਵੀ ਅਜਿਹੇ ਢੰਗ ਨਾਲ ਤਿਆਰ ਕਰਦੇ ਸਨ ਤਾਂ ਜੋ ਉਨ੍ਹਾਂ ਦੇ ਬਾਅਦ ਉਸ ਗਿਆਨ ਨੂੰ ਸੰਭਾਲ ਕੇ ਰਖਣ ਅਤੇ ਅੱਗੇ ਆਪਣੇ ਵਿਦਿਆਰਥੀਆਂ ਨੂੰ ਵੀ ਸਿੱਖਿਆ ਦੇਣ। ਇਸ ਪ੍ਰਕਾਰ ਗਿਆਨ ਦਾ ਪ੍ਰਵਾਹ ਇਕ ਪੀੜ੍ਹੀ ਤੋਂ ਦੂਸਰੀ ਤਕ ਜ਼ਬਾਨੀ ਹੀ ਹੁੰਦਾ ਸੀ।

ਸਮ੍ਰਿਤੀ ਕਾਲ ਵਿਚ ਵਿਦਵਾਨਾਂ ਨੇ ਜੋ ਗਿਆਨ ਸਮਾਜ ਦੀ ਲੋੜ ਅਤੇ ਵਰਤੋਂ ਲਈ ਉਪਯੋਗ ਸਮਝਿਆ, ਉਸ ਨੂੰ ਯਾਦ ਕਰਕੇ ਗ੍ਰੰਥਾਂ ਦੇ ਰੂਪ ਵਿਚ ਅੰਕਤ ਕਰ ਲਿਆ। ਇਸ ਕਾਲ ਦੇ ਵਿਦਵਾਨ ਵੀ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਹੁੰਦੇ ਸਨ। ਪਰ ਹੌਲੀ ਹੌਲੀ ਇਸ ਵੱਧਦੇ ਗਿਆਨ ਨੂੰ ਜ਼ਬਾਨੀ ਸੰਭਾਲ ਕੇ ਰਖਣਾ ਮੁਸ਼ਕਲ ਹੁੰਦਾ ਗਿਆ ਅਤੇ ਇਸ ਨੂੰ ਲਿਖਤੀ ਰੂਪ ਵਿਚ ਅੰਕਤ ਕਰ ਲੈਣ ਦੀ ਲੋੜ ਪੈ ਗਈ। ਆਸ਼ਰਮਾਂ ਵਿਚ ਚੇਲਿਆਂ ਰਾਹੀਂ ਗੁਰੂ ਆਪਣੇ ਗਿਆਨ ਦੇ ਲਿਖਤੀ ਰੂਪ ਵਿਚ ਗ੍ਰੰਥ ਰਚਨ ਲਗ ਪਏ। ਇਹ ਗ੍ਰੰਥ ਇਕੱਤਰ ਹੋ ਕੇ ਵਧ ਗਏ, ਤਾਂ 'ਆਸ਼ਰਮ ਲਾਇਬ੍ਰੇਰੀ' ਦਾ ਜਨਮ ਹੋਇਆ। ਇਹ ਲਾਇਬ੍ਰੇਰੀਆਂ 'ਸਰਸਵਤੀ ਭੰਡਾਰ' ਕਰਕੇ ਜਾਣੀਆਂ ਜਾਂਦੀਆਂ ਸਨ।

ਪੁਰਾਤਨ ਕਾਲ ਦੀਆਂ ਲਾਇਬ੍ਰੇਰੀਆਂ ਅਤੇ ਉਪਲਬਧ ਗਿਆਨ ਸਾਮੱਗਰੀ ਸੰਬੰਧੀ ਹੇਠ ਲਿਖੀਆਂ ਦਿਸ਼ਾਵਾਂ ਵਿਚ ਵਿਕਾਸ ਹੋਇਆ :

3.1. ਗਿਆਨ ਦਾ ਵਰਗੀਕਰਣ : ਉਸ ਸਮੇਂ ਦੇ ਉਪਲਬਧ ਗਿਆਨ ਦੇ ਵਰਗੀਕਰਣ ਸੰਬੰਧੀ ਹੇਠ ਲਿਖੇ ਸਿਧਾਂਤ ਸਾਹਮਣੇ ਆਏ :

(ੳ) ਵੇਦ, ਸਮ੍ਰਿਤੀਆਂ, ਸੰਹਿਤਾ, ਉਪਨਿਸ਼ਦ, ਵਿਆਕਰਣ ਆਦਿ।

(ਅ) ਵੈਦਿਕ ਸਾਹਿਤ।

(ੲ) ਧਰਮ, ਅਰਥ, ਕਾਮ, ਮੋਕਸ਼।

(ਸ) ਸਮ੍ਰਿਤੀਆਂ ਅਤੇ ਪੁਰਾਣ।

(ਹ) ਵੇਦ, ਤੰਤਰ ਅਤੇ ਮੰਤਰ ਸ਼ਾਸਤਰ।

3.2. ਲਿਪੀ : ਭਾਰਤ ਵਿਚ ਈਸਾ ਪੂਰਵ ਕਾਲ ਵਿਚ ਮੁੱਖ ਤੌਰ ਤੇ ਦੋ ਲਿਪੀਆਂ ਬ੍ਰਾਹਮੀ ਅਤੇ ਖਰੋਸ਼ਠੀ ਦਾ ਨਿਰਮਾਣ ਕੀਤਾ ਗਿਆ। ਬ੍ਰਾਹਮੀ ਲਿਪੀ ਤੋਂ ਅਨੇਕ ਹੋਰ ਲਿਪੀਆਂ ਨੇ ਜਨਮ ਲਿਆ ਅਤੇ ਹੌਲੀ ਹੌਲੀ ਆਧੁਨਿਕ ਭਾਰਤੀ ਲਿਪੀਆਂ ਦਾ ਵਿਕਾਸ ਹੋਇਆ। ਤੀਸਰੀ ਸਦੀ ਬੀ.ਸੀ. ਵਿਚ ਲਿਖੇ 'ਲਲਿਤ ਵਿਸਤਾਰ' ਨਾਮ ਗ੍ਰੰਥ ਵਿਚ 64 ਲਿਪੀਆਂ ਦਾ ਜ਼ਿਕਰ ਆਉਂਦਾ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਮਹਾਂਭਾਰਤ ਕਾਲ ਵਿਚ ਵਿੱਦਿਆ ਦਾ ਮਾਧਿਅਮ ਗ੍ਰੰਥ ਸੀ। ਇਸ ਪ੍ਰਕਾਰ ਹੀ ਮਹਾਨ ਵਿਦਵਾਨ ਪਾਨਿਨੀ ਦੇ ਗ੍ਰੰਥ 'ਅਸ਼ਟਾਧਿਆਇ' ਵਿਚ ਵੀ 'ਗ੍ਰੰਥ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ।

2.3. ਲਿਖਣ ਸਾਮੱਗਰੀ : ਇਸ ਸਮੇਂ ਦੇ ਗ੍ਰੰਥ ਆਮ ਕਰਕੇ ਭੋਜ-ਪੱਤਰਾਂ ਉਪਰ ਰਚੇ ਜਾਂਦੇ ਸਨ। ਭੋਜ-ਪੱਤਰ ਤੋਂ ਇਲਾਵਾ ਹੋਰ ਸਾਮੱਗਰੀ ਜਿਵੇਂ ਪੱਥਰ, ਲੱਕੜ ਦੀਆਂ ਤਖ਼ਤੀਆਂ, ਕੱਪੜਾ, ਤਾਂਬੇ ਦੀਆਂ ਪਲੇਟਾਂ, ਬਾਂਸ, ਤਾੜ-ਪੱਤਰ, ਮ੍ਰਿਗਸ਼ਾਲ ਅਤੇ ਕਾਗਜ਼ ਆਦਿ ਸਨ। ਪ੍ਰਾਚੀਨ ਗ੍ਰੰਥਾਂ ਵਿਚ ਇਸ ਲਿਖਣ ਸਾਮੱਗਰੀ ਦੇ ਹਵਾਲੇ ਮਿਲਦੇ ਹਨ। ਆਸ਼ਰਮਾਂ ਵਿਚ ਰਹਿੰਦੇ ਵਿਦਵਾਨ ਖ਼ੁਦ ਹਥਲਿਖਤਾਂ ਤਿਆਰ ਕਰਦੇ, ਜਾਂ ਚੇਲਿਆਂ ਤੋਂ ਲਿਖਵਾਉਂਦੇ, ਜਾਂ 'ਲਿਪੀਕਾਰ' ਰਖਦੇ ਜੋ ਬੜੇ ਸੁੰਦਰ ਢੰਗ ਨਾਲ ਗ੍ਰੰਥ ਤਿਆਰ ਕਰਦੇ ਸਨ।

2.4. ਗ੍ਰੰਥਾਂ ਦੀ ਸੰਭਾਲ : ਇਸ ਸਮੇਂ ਦੇ ਗ੍ਰੰਥਾਂ ਅਤੇ ਹੋਰ ਪੁਸਤਕਾਂ ਨੂੰ ਸਲੀਕੇ ਨਾਲ ਸੰਭਾਲ ਕੇ ਰਖਿਆ ਜਾਂਦਾ ਸੀ। ਬੁੱਧ ਗ੍ਰੰਥਾਂ ਵਿਚ, ਜਿਵੇਂ ਜਾਤਕਾਂ ਵਿਚ ਗ੍ਰੰਥਾਂ ਦੀ ਸੰਭਾਲ, ਦੇਖ-ਰੇਖ ਅਤੇ ਮੁਰੰਮਤ ਵਾਸਤੇ ਉਪਾਅ ਦੱਸੇ ਗਏ ਹਨ।

2.5. ਹੱਥਲਿਖਤ ਲਾਇਬ੍ਰੇਰੀਆਂ : ਇਸ ਸਮੇਂ ਦੇ ਸਰਸਵਤੀ ਭੰਡਾਰ ਹਥ-ਲਿਖਤ ਲਾਇਬ੍ਰੇਰੀਆਂ ਹੀ ਸਨ, ਜਿਨ੍ਹਾਂ ਦਾ ਸੰਬੰਧ ਵਿਅਕਤੀਆਂ ਅਤੇ ਸੰਸਥਾਵਾਂ ਨਾਲ ਹੁੰਦਾ ਸੀ। ਮਠ, ਮੰਦਰ, ਬੁੱਧ ਵਿਹਾਰ, ਰਾਜ ਮਹਿਲ, ਆਦਿ ਸਥਾਨਾਂ ਤੇ ਆਮ ਕਰਕੇ ਅਜਿਹੀਆਂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਂਦੀਆਂ ਸਨ।

2.6. ਚੀਨ ਦੇ ਦੋ ਪ੍ਰਸਿੱਧ ਯਾਤਰੀ ਫਾਹਯਾਨ ਅਤੇ ਹਿਊਨਸਾਂਗ ਦੀ ਭਾਰਤ ਯਾਤਰਾ ਬ੍ਰਿਤਾਂਤ ਅਤੇ ਹੋਰ ਇਤਿਹਾਸਿਕ ਸ੍ਰੋਤਾਂ ਤੋਂ ਹੇਠ ਲਿਖੇ ਕੇਂਦਰਾਂ ਵਿਚ ਲਾਇਬ੍ਰੇਰੀਆਂ ਸੰਬੰਧੀ ਪਤਾ ਲਗਦਾ ਹੈ :

(ੳ) ਟੈਕਸਿਲਾ (ਹੁਣ ਪਾਕਿਸਤਾਨ ਵਿਚ)
(ਅ) ਪਾਟਲੀ ਪੁੱਤਰ (ਪਟਨਾ)
(ੲ) ਜਲੰਧਰ ਮੱਠ (ਪੰਜਾਬ)
(ਸ) ਨਾਲੰਦਾ (ਪਟਨਾ ਦੇ ਕੋਲ)
(ਹ) ਵੱਲਭੀ (ਗੁਜਰਾਤ)
(ਕ) ਵਿਕ੍ਰਮ ਸ਼ਿਲਾ (ਭਾਗਲਪੁਰ ਦੇ ਨਜ਼ਦੀਕ)
(ਖ) ਓਦੰਤਪੁਰੀ (ਬਿਹਾਰ)
(ਗ) ਜਗਦਲ (ਬੰਗਾਲ)
(ਘ) ਅਮਰਾਵਤੀ ਮੱਠ (ਆਂਧਰਾ ਪ੍ਰਦੇਸ਼)
(ਙ) ਕਾਮਰੂਪ (ਆਸਾਮ)

ਪ੍ਰਾਚੀਨ ਭਾਰਤ ਵਿਚ ਟੈਕਸਿਲਾ (ਹੁਣ ਪਾਕਿਸਤਾਨ) ਵਿਖੇ ਇਕ ਯੂਨੀਵਰਸਿਟੀ ਸੀ ਜਿੱਥੇ ਦੇਸ਼-ਵਿਦੇਸ਼ ਤੋਂ ਲੋਕ ਪੜ੍ਹਨ ਆਉਂਦੇ ਸਨ। ਇਸ ਯੂਨੀਵਰਸਿਟੀ ਵਿਚ ਇਕ ਬਹੁਤ ਵੱਡੀ ਲਾਇਬ੍ਰੇਰੀ ਸਥਾਪਤ ਕੀਤੀ ਗਈ ਸੀ ਜੋ ਬਾਅਦ ਵਿਚ ਵਿਦੇਸ਼ੀ ਹਮਲਿਆਂ ਦਾ ਸ਼ਿਕਾਰ ਬਣੀ। ਇਸ ਲਾਇਬ੍ਰੇਰੀ ਵਿਚ ਅਨੇਕ ਵਿਸ਼ਿਆਂ ਉਪਰ ਹਥਲਿਖਤਾਂ ਅਤੇ ਹੋਰ ਗ੍ਰੰਥ ਇਕੱਤਰ ਕੀਤੇ ਗਏ ਸਨ।

ਬਿਹਾਰ ਦੀ ਰਾਜਧਾਨੀ ਪਟਨਾ ਤੋਂ ਕੁਝ ਦੂਰ ਨਾਲੰਦਾ ਯੂਨੀਵਰਸਿਟੀ ਸੀ ਜਿਸ ਦੀ ਲਾਇਬ੍ਰੇਰੀ ਸਭ ਤੋਂ ਵੱਡੀ ਮੰਨੀ ਜਾਂਦੀ ਸੀ। ਇਹ ਧਰਮਗੰਜ ਦੇ ਨਾਂ ਨਾਲ ਜਾਣੀ ਜਾਂਦੀ ਸੀ, ਅਤੇ ਇਸ ਦੀਆਂ ਤਿੰਨ ਇਮਾਰਤਾਂ ਵਿਚ ਤਿੰਨ ਵਿਭਾਗ ਸਨ : ਰਤਨ ਸਾਗਰ, ਰਤਨਦਧਿ ਅਤੇ ਰਤਨਰਜਕ। ਇਨ੍ਹਾਂ ਤਿੰਨਾਂ ਵਿਚੋਂ ਰਤਨਦਧਿ ਦੇ ਨੌਂ ਅਨੁਭਾਗ ਸਨ ਅਤੇ ਇਸ ਵਿਚ 300 ਪੜ੍ਹਨ ਕਮਰੇ ਸਨ। ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਤਰਤੀਬ ਵਿਸ਼ੇ ਅਨੁਸਾਰ ਕੀਤੀ ਜਾਂਦੀ ਸੀ। ਇਸ ਲਾਇਬ੍ਰੇਰੀ ਵਿਚ ਫਾਹਯਾਨ ਅਤੇ ਇਤਸਿੰਗ ਨੇ ਕਾਫ਼ੀ ਸਮਾਂ ਬਿਤਾਇਆ ਅਤੇ ਤਾੜ-ਪੱਤਰ ਉਪਰ ਲਿਖੇ ਸੈਂਕੜੇ ਹੀ ਬੁੱਧ ਗ੍ਰੰਥ ਚੀਨ ਭੇਜੇ ਸਨ। ਇਸ ਮਹਾਨ ਲਾਇਬ੍ਰੇਰੀ ਨੂੰ ਪਹਿਲਾਂ ਹੂਣਾਂ ਅਤੇ ਫੇਰ 1205 ਈ. ਵਿਚ ਖਿਲਜੀ ਦੇ ਹਮਲੇ ਨੇ ਨਸ਼ਟ ਕਰ ਦਿੱਤਾ।

ਗੁਜਰਾਤ ਵਿਚ ਵੱਲਭੀ ਨਾਮਕ ਥਾਂ ਤੇ ਲਾਇਬ੍ਰੇਰੀ ਦੀ ਸਥਾਪਨਾ ਦਾ ਸਿਹਰਾ ਉਥੋਂ ਦੀ ਰਾਜਕੁਮਾਰੀ ਦੇ ਸਿਰ ਜਾਂਦਾ ਹੈ। ਇਸ ਲਾਇਬ੍ਰੇਰੀ ਵਿਚ ਵੀ ਅਨੇਕ ਵਿਸ਼ਿਆਂ ਉਪਰ ਸਾਮਗਰੀ ਇਕੱਤਰ ਕੀਤੀ ਗਈ ਸੀ।

ਅੱਠਵੀਂ ਸਦੀ ਵਿਚ ਮਗਧ ਦੇ ਰਾਜਾ ਧਰਮਪਾਲ ਨੇ ਵਿਕਰਮਸ਼ਿਲਾ ਵਿਚ ਇਕ ਮੱਠ ਅਤੇ ਲਾਇਬ੍ਰੇਰੀ ਦੀ ਸਥਾਪਨਾ ਕੀਤੀ। ਇਕ ਅਨੁਮਾਨ ਅਨੁਸਾਰ 12ਵੀਂ ਸਦੀ ਵਿਚ ਇਸ ਮੱਠ ਵਿਚ 8,000 ਬੁੱਧ ਭਿਖਸ਼ੂ ਅਤੇ ਹੋਰ ਵਿਦਿਆਰਥੀ ਸਿੱਖਿਆ ਗ੍ਰਹਿਣ ਕਰਦੇ ਸਨ। ਇਥੇ ਹਿੰਦੂ ਧਰਮ ਦੇ ਗ੍ਰੰਥ ਵੀ ਸਨ। ਇਹ ਲਾਇਬ੍ਰੇਰੀ ਵੀ ਖ਼ਿਲਜੀ ਦੇ ਹਮਲੇ ਦਾ ਸ਼ਿਕਾਰ ਹੋਈ।

ਇਨ੍ਹਾਂ ਮਹੱਤਵਪੂਰਨ ਲਾਇਬ੍ਰੇਰੀਆਂ ਤੋਂ ਇਲਾਵਾ ਹੋਰ ਕਈ ਥਾਵਾਂ ਤੇ ਜਿਵੇਂ ਜਗਦਲ, ਉਦੰਤਪੁਰੀ, ਸੋਮਪੁਰੀ, ਉਜੈਨ ਵਿਖੇ ਵੀ ਸਿੱਖਿਆ ਦੇ ਕੇਂਦਰ ਸਥਾਪਤ ਸਨ, ਅਤੇ ਉਨ੍ਹਾਂ ਦੇ ਨਾਲ

ਸਨ ਲਾਇਬ੍ਰੇਰੀਆਂ ਜਿੱਥੇ ਹਿੰਦੂ ਅਤੇ ਬੁੱਧ ਧਰਮਾਂ ਸੰਬੰਧੀ ਗ੍ਰੰਥ ਉਪਲਬਧ ਸਨ।

ਪੰਜਵੀਂ ਸਦੀ ਤੋਂ ਜੈਨ ਲਾਇਬ੍ਰੇਰੀਆਂ ਦੀ ਜਾਣਕਾਰੀ ਵੀ ਮਿਲਣ ਲੱਗੀ। ਇਨ੍ਹਾਂ ਦਾ ਵਿਕਾਸ ਆਮ ਕਰਕੇ ਮੱਧਕਾਲ ਵਿਚ ਹੋਇਆ। ਹਿਊਨਸਾਂਗ ਦੀ ਯਾਤਰਾ ਬ੍ਰਿਤਾਂਤ ਤੋਂ ਪਤਾ ਲੱਗਦਾ ਹੈ ਕਿ ਕਸ਼ਮੀਰ ਵਿਚ ਜਯੈਂਦਰ ਮੱਠ, ਪੰਜਾਬ ਵਿਚ ਜਲੰਧਰ ਮੱਠ, ਬਿਜਨੌਰ ਵਿਚ ਮਾਤੀਪੁਰ ਮੱਠ, ਕੰਨੌਜ ਵਿਚ ਭਦਰ ਮੱਠ, ਆਂਧਰਾ ਪ੍ਰਦੇਸ਼ ਵਿਚ ਅਮਰਾਵਤੀ ਮੱਠ, ਆਦਿ ਵਿਦਿਅਕ ਕੇਂਦਰਾਂ ਦੇ ਨਾਲ ਲਾਇਬ੍ਰੇਰੀਆਂ ਵੀ ਸਨ।

ਇਨ੍ਹਾਂ ਤੋਂ ਇਲਾਵਾ ਨਿਜੀ ਲਾਇਬ੍ਰੇਰੀਆਂ ਦਾ ਜ਼ਿਕਰ ਵੀ ਆਉਂਦਾ ਹੈ, ਜੋ ਵਿਸ਼ੇਸ਼ਕਰ ਰਾਜੇ ਮਹਾਰਾਜੇ ਆਪਣੇ ਮਹਿਲਾਂ ਵਿਚ ਸਥਾਪਤ ਕਰਦੇ ਸਨ।

ਉਪਰੋਕਤ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਪੁਰਾਤਨ ਭਾਰਤ ਵਿਚ ਲਾਇਬ੍ਰੇਰੀਆਂ ਮੌਜੂਦ ਸਨ, ਜਿਨ੍ਹਾਂ ਦੀ ਵਰਤੋਂ ਭਾਵੇਂ ਆਮ ਨਹੀਂ ਸੀ, ਪਰ ਉਨ੍ਹਾਂ ਦੀ ਹੋਂਦ ਅਤੇ ਸੀਮਤ ਵਰਤੋਂ ਆਪਣੇ ਆਪ ਵਿਚ ਇਕ ਪ੍ਰਾਪਤੀ ਸੀ।

### 3. ਮੱਧਕਾਲੀਨ ਲਾਇਬ੍ਰੇਰੀਆਂ

ਮੱਧਕਾਲੀਨ ਭਾਰਤ ਵਿਚ ਵਿਦਵਾਨਾਂ ਨੇ ਉੱਚ ਸਿੱਖਿਆ, ਸਾਹਿਤ, ਧਰਮ, ਦਰਸ਼ਨ ਵਿਚ ਵਿਸ਼ੇਸ਼ ਦਿਲਚਸਪੀ ਦਿਖਾਈ। ਅਨੇਕ ਗ੍ਰੰਥ ਰਚੇ ਗਏ ਅਤੇ ਉਨ੍ਹਾਂ ਦੀ ਸੰਭਾਲ ਅਤੇ ਦੇਖ ਰੇਖ ਵਾਸਤੇ ਲਾਇਬ੍ਰੇਰੀਆਂ ਦੀ ਸਥਾਪਨਾ ਵੀ ਕੀਤੀ ਗਈ। ਭਾਰਤ ਵਿਚ ਉਸ ਸਮੇਂ ਹਿੰਦੂ, ਬੁੱਧ ਅਤੇ ਜੈਨ ਧਰਮ ਦੇ ਅਧਿਆਪਕਾਂ ਅਤੇ ਵਿਦਵਾਨਾਂ ਨੇ ਆਉਣ ਵਾਲੀਆਂ ਪੀੜ੍ਹੀਆਂ ਦੀ ਵਰਤੋਂ ਵਾਸਤੇ ਪ੍ਰਾਚੀਨ ਅਤੇ ਨਵੇਂ ਗ੍ਰੰਥ ਤਿਆਰ ਕੀਤੇ।

ਰਾਜਾ ਹਰਸ਼ਵਰਧਨ ਪੁਸਤਕਾਂ ਅਤੇ ਲਾਇਬ੍ਰੇਰੀਆਂ ਦੇ ਪ੍ਰੇਮੀ ਮੰਨੇ ਜਾਂਦੇ ਸਨ। ਕਿਹਾ ਜਾਂਦਾ ਹੈ ਕਿ ਬਾਣਭੱਟ ਦੀ ਆਪਣੀ ਨਿਜੀ ਲਾਇਬ੍ਰੇਰੀ ਸੀ। ਮਾਲਵਾ ਵਿਚ ਰਾਜਾ ਭੋਜ ਗ੍ਰੰਥਾਂ ਅਤੇ ਲਾਇਬ੍ਰੇਰੀਆਂ ਦੇ ਪ੍ਰੇਮੀ ਸੀ। ਰਾਜਾ ਜੈ ਸਿੰਘ ਅਤੇ ਕੁਮਾਰਪਾਲ ਨੇ ਪੱਛਮੀ ਭਾਰਤ ਵਿਚ ਜੈਨ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਮਹੱਤਵਪੂਰਣ ਯੋਗਦਾਨ ਪਾਇਆ। ਦੱਖਣ ਭਾਰਤ ਦੇ ਰਾਜਿਆਂ ਨੇ ਵੀ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਆਪਣਾ ਹਿੱਸਾ ਪਾਇਆ। ਇਨ੍ਹਾਂ ਵਿਚ ਬਾਕਾਇਦਾ ਤੌਰ ਤੇ ਲਾਇਬ੍ਰੇਰੀਅਨ ਜਾਂ ਸਰਸਵਤੀ ਭੰਡਾਰਿਕ ਨਿਯੁਕਤ ਕੀਤੇ ਜਾਂਦੇ ਸਨ।

ਦੱਖਣ ਭਾਰਤ ਵਿਚ ਵਿਦਿਅਕ ਸੰਸਥਾਵਾਂ ਦੀਆਂ ਲਾਇਬ੍ਰੇਰੀਆਂ ਤੋਂ ਇਲਾਵਾ ਮੰਦਰਾਂ ਅਤੇ ਮੱਠਾਂ ਵਿਚ ਵੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਜੋ ਬਹੁਤ ਪ੍ਰਸਿੱਧ ਹੋਈਆਂ। ਇਸ ਪ੍ਰਕਾਰ ਹੀ ਪੱਛਮੀ ਭਾਰਤ ਵਿਚ ਵੀ ਰਾਜਿਆਂ ਮਹਾਰਾਜਿਆਂ ਨੇ ਲਾਇਬ੍ਰੇਰੀਆਂ ਸਥਾਪਤ ਕਰਵਾਈਆਂ।

ਮਿਥਿਲਾ 12ਵੀਂ ਤੋਂ 15ਵੀਂ ਸਦੀ ਤਕ ਵਿੱਦਿਆ ਦਾ ਬਹੁਤ ਵਡਾ ਕੇਂਦਰ ਸੀ ਜਿਥੇ ਹੱਥ ਲਿਖਤ ਗ੍ਰੰਥਾਂ ਦਾ ਵੱਡਾ ਭੰਡਾਰ ਸੀ। ਉਥੋਂ ਦੇ ਅਧਿਆਪਕਾਂ, ਵਿਦਵਾਨਾਂ, ਪੰਡਿਤਾਂ ਕੋਲ ਅਜਿਹੇ ਗ੍ਰੰਥਾਂ ਦਾ ਆਪਣਾ ਵਿਅਕਤੀਗਤ ਭੰਡਾਰ ਹੁੰਦਾ ਸੀ। ਇਨ੍ਹਾਂ ਵਿਚ ਬਹੁਤੇ ਕਾਨੂੰਨ, ਨਿਆਂ, ਧਰਮ ਸ਼ਾਸਤਰ ਆਦਿ ਦੇ ਗ੍ਰੰਥ ਸਨ। ਪ੍ਰਸਿੱਧ ਵਿਦਵਾਨ ਗੰਗੇਸ਼ ਉਪਾਧਿਆਏ ਦੇ ਗ੍ਰੰਥ 'ਤੱਤਵ ਚਿੰਤਾਮਣੀ' ਉਪਰ ਅਨੇਕ ਮੌਲਿਕ ਗ੍ਰੰਥ ਅਤੇ ਟੀਕੇ ਲਿਖੇ ਗਏ। ਇਹ ਸਾਰੇ ਗ੍ਰੰਥ ਨਿਜੀ ਅਤੇ ਦੂਸਰੀਆਂ

ਲਾਇਬ੍ਰੇਰੀਆਂ ਵਿਚ ਸੰਭਾਲ ਕੇ ਰਖੇ ਹੁੰਦੇ ਸਨ।

ਬਨਾਰਸ ਹਮੇਸ਼ਾਂ ਹੀ ਵਿੱਦਿਆ ਦਾ ਮਹਾਨ ਅਤੇ ਮਹੱਤਵਪੂਰਨ ਕੇਂਦਰ ਰਿਹਾ ਹੈ। ਇਥੇ ਹਰ ਕੋਨੇ ਤੋਂ ਵਿਦਵਾਨ ਆ ਕੇ ਰਹਿੰਦੇ ਸਨ ਜੋ ਅਧਿਐਨ, ਅਧਿਆਪਨ ਅਤੇ ਲਿਖਣ ਦਾ ਕੰਮ ਕਰਦੇ ਸਨ। ਇਸ ਪ੍ਰਕਾਰ ਇਥੇ ਕਈ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਜਿਨ੍ਹਾਂ ਵਿਚ ਹਥ-ਲਿਖਤਾਂ ਦਾ ਸੰਗ੍ਰਹਿ ਇਕੱਤਰ ਕੀਤਾ ਗਿਆ।

ਪੂਰਬ ਭਾਰਤ ਵਿਚ ਨਦੀਆ 11ਵੀਂ ਅਤੇ 12ਵੀਂ ਸਦੀ ਵਿਚ ਵਿੱਦਿਆ ਦਾ ਪ੍ਰਮੁੱਖ ਕੇਂਦਰ ਸੀ। ਇਥੋਂ ਦੇ ਰਾਜਿਆਂ ਦੇ ਦਰਬਾਰ ਵਿਚ ਅਨੇਕ ਵਿਦਵਾਨ ਮਹੱਤਵਪੂਰਨ ਗ੍ਰੰਥਾਂ ਦੀ ਰਚਨਾ ਕਰਦੇ ਸਨ। ਬਾਅਦ ਵਿਚ ਇਸ ਕੇਂਦਰ ਨੇ 15ਵੀਂ ਸਦੀ ਵਿਚ ਮੁੜ ਵਿਕਾਸ ਕੀਤਾ ਅਤੇ ਕੋਸ਼ਿਸ਼ ਕੀਤੀ ਗਈ ਕਿ ਇਸ ਨੂੰ ਮਿਥਿਲਾ ਕੇਂਦਰ ਦੇ ਬਰਾਬਰ ਦਾ ਕੀਤਾ ਜਾਵੇ। ਇਸ ਲਈ ਇਥੇ ਵੀ ਕਾਨੂੰਨ ਅਤੇ ਨਿਆਂ ਦਾ ਮੱਠ ਸਥਾਪਤ ਕਰਕੇ ਹਥਲਿਖਤਾਂ ਦੀ ਰਚਨਾ ਕੀਤੀ ਗਈ ਜਿਨ੍ਹਾਂ ਨੂੰ ਲਾਇਬ੍ਰੇਰੀ ਵਿਚ ਰਖਿਆ ਗਿਆ।

ਸੁਲਤਾਨਾਂ ਦੇ ਰਾਜ ਕਾਲ ਸਮੇਂ ਮਹਿਲਾਂ ਤੋਂ ਇਲਾਵਾ ਮੰਦਿਰਾਂ, ਮਸਜਿਦਾਂ, ਸਕੂਲਾਂ, ਧਾਰਮਕ ਅਤੇ ਵਿਦਿਅਕ ਸੰਸਥਾਵਾਂ ਵਿਚ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਸੁਲਤਾਨ ਜਲਾਲੁਦੀਨ ਖ਼ਿਲਜੀ ਨੇ ਦਿੱਲੀ ਵਿਚ ਇਕ ਸਰਕਾਰੀ ਲਾਇਬ੍ਰੇਰੀ ਦੀ ਸਥਾਪਨਾ ਕਰਵਾਈ। ਪ੍ਰਸਿੱਧ ਕਵੀ ਅਮੀਰ ਖ਼ੁਸਰੋ ਨੂੰ ਇਸ ਦਾ ਲਾਇਬ੍ਰੇਰੀਅਨ ਨਿਯੁਕਤ ਕੀਤਾ ਗਿਆ ਸੀ। ਵਿਦੇਸ਼ੀ ਹਮਲਾਵਰਾਂ ਨੇ ਉਸ ਸਮੇਂ ਦੀਆਂ ਹਿੰਦੂ, ਜੈਨ, ਬੁੱਧ ਧਰਮ ਦੀਆਂ ਅਨੇਕ ਲਾਇਬ੍ਰੇਰੀਆਂ ਨਸ਼ਟ ਕਰ ਦਿੱਤੀਆਂ, ਪਰ ਬਾਅਦ ਵਿਚ ਉਨ੍ਹਾਂ ਨੇ ਆਪਣੇ ਧਰਮ ਅਤੇ ਸੰਸਕ੍ਰਿਤੀ ਦੇ ਪ੍ਰਚਾਰ ਹਿਤ ਲਾਇਬ੍ਰੇਰੀਆਂ ਸਥਾਪਤ ਕੀਤੀਆਂ।

ਬਲਬਨ, ਮੁਹੰਮਦ ਤੁਗ਼ਲਕ, ਫ਼ਿਰੋਜ਼ਸ਼ਾਹ, ਸਿਕੰਦਰ ਲੋਧੀ ਅਤੇ ਹੋਰ ਸੁਲਤਾਨਾਂ ਨੇ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਵਿਚ ਭਿੰਨ ਭਿੰਨ ਸ਼ਾਸਤਰਾਂ ਉਪਰ ਅਨੇਕ ਪੁਸਤਕਾਂ ਲਿਖਵਾਈਆਂ, ਜਿਨ੍ਹਾਂ ਨੂੰ ਸੰਭਾਲਣ ਵਾਸਤੇ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ। ਇਸੇ ਤਰ੍ਹਾਂ ਗਾਜ਼ੀਖ਼ਾਨ ਦੀ ਲਾਇਬ੍ਰੇਰੀ ਬੜੀ ਵਧੀਆ ਸੀ, ਜਿਸ ਦਾ ਸੰਗ੍ਰਹਿ ਬਹੁਤ ਵਡਮੁੱਲਾ ਮੰਨਿਆ ਜਾਂਦਾ ਸੀ। ਇਸ ਦੀ ਬਾਅਦ ਵਿਚ ਬਾਬਰ ਨੇ ਵੀ ਤਾਰੀਫ਼ ਕੀਤੀ।

ਮੁਗ਼ਲਾਂ ਦੇ ਰਾਜਕਾਲ ਵਿਚ ਵੀ ਅਨੇਕ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ। ਮੁਗ਼ਲ ਬਾਦਸ਼ਾਹਾਂ ਨੇ ਨਿਜੀ, ਸ਼ਾਹੀ ਅਤੇ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ। ਪਹਿਲਾ ਮੁਗ਼ਲ ਬਾਦਸ਼ਾਹ ਬਾਬਰ ਬੜਾ ਵੱਡਾ ਪੁਸਤਕ ਪ੍ਰੇਮੀ ਸੀ। ਉਸ ਨੇ ਨਾ ਕੇਵਲ ਸ਼ਾਹੀ ਲਾਇਬ੍ਰੇਰੀ ਦੀ ਸਥਾਪਨਾ ਕੀਤੀ, ਸਗੋਂ ਹੋਰ ਲਾਇਬ੍ਰੇਰੀਆਂ ਵੀ ਬਣਵਾਈਆਂ। ਕੰਦਾਮੀਰ ਨਾਮਕ ਵਿਦਵਾਨ ਬਾਬਰ ਦੀ ਸ਼ਾਹੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਸੀ।

ਹਮਾਯੂੰ ਨੂੰ ਵੀ ਪੁਸਤਕਾਂ ਅਤੇ ਲਾਇਬ੍ਰੇਰੀਆਂ ਨਾਲ ਪਿਆਰ ਸੀ। ਉਸ ਨੇ ਆਗਰੇ ਦੇ ਕਿਲ੍ਹੇ ਵਿਚ ਆਪਣੀ ਨਿਜੀ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਅਤੇ ਦਿੱਲੀ ਦੇ ਪੁਰਾਣੇ ਕਿਲ੍ਹੇ ਵਿਚ ਵੀ ਇਕ ਲਾਇਬ੍ਰੇਰੀ ਬਣਵਾਈ। ਇਥੋਂ ਤਕ ਕਿ ਲੜਾਈ ਦੇ ਮੈਦਾਨ ਵਿਚ ਵੀ ਉਹ ਆਪਣੀ ਲਾਇਬ੍ਰੇਰੀ ਨਾਲ ਹੀ ਰਖਦਾ। ਕਿਹਾ ਜਾਂਦਾ ਹੈ ਕਿ ਹਮਾਯੂੰ ਦੀ ਮੌਤ ਪੁਰਾਣੇ ਕਿਲ੍ਹੇ ਦੀ ਲਾਇਬ੍ਰੇਰੀ

ਦੀਆਂ ਪੌੜੀਆਂ ਵਿਚੋਂ ਡਿੱਗ ਕੇ ਹੋਈ ਸੀ।

ਅਕਬਰ ਮਹਾਨ ਨੇ ਵੀ ਮਹਾਨ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ, ਜਿਨ੍ਹਾਂ ਵਿਚ ਉਸ ਦੀ ਨਿਜੀ ਲਾਇਬ੍ਰੇਰੀ, ਸ਼ਾਹੀ ਲਾਇਬ੍ਰੇਰੀ ਅਤੇ ਵਿਦਿਅਕ ਲਾਇਬ੍ਰੇਰੀਆਂ ਸ਼ਾਮਲ ਸਨ। ਅਕਬਰ ਧਰਮ ਨਿਰਪੱਖ ਬਾਦਸ਼ਾਹ ਮੰਨਿਆ ਜਾਂਦਾ ਸੀ, ਇਸ ਲਈ ਉਸ ਨੇ ਕਈ ਸੰਸਕ੍ਰਿਤ ਗ੍ਰੰਥਾਂ ਦੇ ਫ਼ਾਰਸੀ ਅਨੁਵਾਦ ਲਾਇਬ੍ਰੇਰੀਆਂ ਵਿਚ ਰਖਵਾਏ। ਇਨ੍ਹਾਂ ਲਾਇਬ੍ਰੇਰੀਆਂ ਵਿਚ ਕਰਮਚਾਰੀ ਰਖੇ ਗਏ ਜੋ ਪੁਸਤਕਾਂ ਵਿਸ਼ੇ ਅਨੁਸਾਰ ਤਰਤੀਬ ਕਰਕੇ ਉਨ੍ਹਾਂ ਦੀ ਸਾਂਭ ਸੰਭਾਲ ਕਰਦੇ ਸਨ। ਲਾਇਬ੍ਰੇਰੀ ਇਮਾਰਤਾਂ ਬਣਾ ਕੇ ਉਨ੍ਹਾਂ ਵਿਚ ਕੁਦਰਤੀ ਰੌਸ਼ਨੀ, ਹਵਾ, ਆਦਿ ਦਾ ਧਿਆਨ ਰਖਿਆ ਜਾਂਦਾ ਸੀ।[2]

ਇਸ ਪ੍ਰਕਾਰ ਹੀ ਜਹਾਂਗੀਰ, ਨੂਰਜਹਾਂ, ਸ਼ਾਹਜਹਾਨ ਨੇ ਵੀ ਨਿਜੀ ਅਤੇ ਸ਼ਾਹੀ ਲਾਇਬ੍ਰੇਰੀਆਂ ਵਿਚ ਦਿਲਚਸਪੀ ਵਿਖਾਈ ਅਤੇ ਉਨ੍ਹਾਂ ਵਿਚ ਕੀਮਤੀ ਗ੍ਰੰਥ ਰਖੇ। ਸ਼ਾਹਜਹਾਨ ਨੂੰ ਪੁਸਤਕਾਂ ਨਾਲ ਪਿਆਰ ਸੀ ਅਤੇ ਉਸ ਨੇ ਅਨੇਕ ਗ੍ਰੰਥਾਂ ਨਾਲ ਇਸ ਲਾਇਬ੍ਰੇਰੀ ਵਿਚ ਵਾਧਾ ਕੀਤਾ। ਸ਼ਾਹਜਹਾਨ ਦੇ ਪੁੱਤਰ ਦਾਰਾਸ਼ਿਕੋਹ ਦੀ ਦਿੱਲੀ ਵਿਚ ਆਪਣੀ ਇਕ ਵੱਡੀ ਅਤੇ ਵਡਮੁੱਲੀ ਲਾਇਬ੍ਰੇਰੀ ਸੀ। ਔਰੰਗਜ਼ੇਬ ਨੇ ਵੀ ਸ਼ਾਹੀ ਲਾਇਬ੍ਰੇਰੀ ਵਿਚ ਵਡਮੁੱਲੀਆਂ ਪੁਸਤਕਾਂ ਦਾ ਵਾਧਾ ਕੀਤਾ। ਬਹਾਦੁਰ ਸ਼ਾਹ ਜ਼ਫ਼ਰ ਨੂੰ ਪੁਸਤਕਾਂ ਅਤੇ ਲਾਇਬ੍ਰੇਰੀਆਂ ਨਾਲ ਜਨੂੰਨ ਦੀ ਹੱਦ ਤਕ ਪਿਆਰ ਸੀ ਅਤੇ ਉਹ ਹਰ ਵੇਲੇ ਇਨ੍ਹਾਂ ਵਿਚ ਹੀ ਘਿਰਿਆ ਰਹਿੰਦਾ।

ਮੁਗ਼ਲ ਬਾਦਸ਼ਾਹਾਂ ਤੋਂ ਇਲਾਵਾ ਮੁਸਲਮਾਨ ਰਾਜਿਆਂ ਨੇ ਵੀ ਆਪਣੇ ਸ਼ਾਹੀ ਮਹਿਲਾਂ ਵਿਚ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਸਨ। ਬਾਦਸ਼ਾਹਾਂ ਅਤੇ ਵਜ਼ੀਰਾਂ ਨੇ ਵੀ ਆਪਣੀਆਂ ਨਿਜੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ, ਜਿਨ੍ਹਾਂ ਵਿਚ ਅਬਦੁਰ ਰਹੀਮ ਖਾਨੇ-ਖਾਨਾ ਅਤੇ ਜੌਨਪੁਰ ਦੇ ਗਵਰਨਰ ਮੁਨੀਮ ਖ਼ਾਨ ਸ਼ੇਖਾ ਫੈਜ਼ੀ ਦੇ ਨਾਮ ਵਰਨਣਯੋਗ ਹਨ।

ਇਸ ਕਾਲ ਦੇ ਹਿੰਦੂ ਰਾਜਿਆਂ ਨੇ ਵੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ। ਇਨ੍ਹਾਂ ਵਿਚ ਮੈਸੂਰ ਅਤੇ ਜੈਪੁਰ ਦੇ ਮਹਾਰਾਜਾ ਸਵਾਈ ਜੈ ਸਿੰਘ ਦੂਜੇ ਦੇ ਨਾਮ ਵਰਣਨਯੋਗ ਹਨ। ਇਨ੍ਹਾਂ ਨੇ ਅਨੇਕ ਲਾਇਬ੍ਰੇਰੀਆਂ ਸਥਾਪਤ ਕਰਕੇ ਉਨ੍ਹਾਂ ਵਿਚ ਹੱਥ ਲਿਖਤਾਂ ਅਤੇ ਕੀਮਤੀ ਦੁਰਲੱਭ ਪੁਸਤਕਾਂ ਖਰੀਦ ਕੇ ਰਖੀਆਂ।

ਦੱਖਣ ਵਿਚ ਤੇਲਗੂ ਨਾਇਕ ਰਾਜਿਆਂ ਨੇ 16ਵੀਂ ਸਦੀ ਵਿਚ ਤੰਜੌਰ ਵਿਖੇ ਸੰਸਕ੍ਰਿਤ ਗ੍ਰੰਥਾਂ ਦੀ ਦੇਖ-ਰੇਖ ਅਤੇ ਸਾਂਭ-ਸੰਭਾਲ ਵਾਸਤੇ ਲਾਇਬ੍ਰੇਰੀ ਦੀ ਸਥਾਪਨਾ ਕੀਤੀ, ਜੋ ਬੜੀ ਪ੍ਰਸਿੱਧ ਹੋਈ।

ਪੱਛਮ ਵਿਚ ਮਰਾਠਿਆਂ ਨੇ ਵੀ ਲਾਇਬ੍ਰੇਰੀਆਂ ਵਿਚ ਦਿਲਚਸਪੀ ਦਿਖਾਈ। ਉਨ੍ਹਾਂ ਨੇ ਤੰਜੌਰ ਦੀ ਲਾਇਬ੍ਰੇਰੀ ਨੂੰ ਬਹੁਤ ਪ੍ਰਫੁਲਤ ਕੀਤਾ ਅਤੇ ਇਸ ਦਾ ਨਾਮ 'ਸਰਸਵਤੀ ਮਹਿਲ' ਰਖਿਆ। ਇਹ ਲਾਇਬ੍ਰੇਰੀ ਉਸ ਸਮੇਂ ਦੀਆਂ ਪ੍ਰਸਿੱਧ ਲਾਇਬ੍ਰੇਰੀਆਂ ਵਿਚੋਂ ਇਕ ਗਿਣੀ ਜਾਂਦੀ ਸੀ। ਇਸ ਵਿਚ ਤੇਲਗੂ, ਸੰਸਕ੍ਰਿਤ, ਮਰਾਠੀ, ਤਾਮਿਲ, ਫਰਾਂਸੀਸੀ, ਅੰਗਰੇਜ਼ੀ, ਜਰਮਨ, ਯੂਨਾਨੀ ਅਤੇ ਲਾਤੀਨੀ ਭਾਸ਼ਾ ਵਿਚ ਲਿਖੇ ਅਨੇਕ ਗ੍ਰੰਥ ਇਕੱਤਰ ਕੀਤੇ ਗਏ ਸਨ।

ਪੇਸ਼ਵਾਵਾਂ ਵਿਚੋਂ ਬਾਲਾ ਜੀ ਬਾਜੀ ਰਾਓ ਅਤੇ ਮਾਧਵ ਰਾਓ ਪਹਿਲੇ ਨੇ ਅਨੇਕ ਹੱਥ-

ਲਿਖਤ ਗ੍ਰੰਥ ਇਕੱਤਰ ਕੀਤੇ ਅਤੇ ਇਨ੍ਹਾਂ ਦੀ ਸੰਭਾਲ ਵਾਸਤੇ ਲਾਇਬ੍ਰੇਰੀਆਂ ਵਿਚ ਵਿਸ਼ੇਸ਼ ਦਿਲਚਸਪੀ ਵਿਖਾਈ।

ਅਠਾਰ੍ਹਵੀਂ ਸਦੀ ਵਿਚ ਟੀਪੂ ਸੁਲਤਾਨ ਨੇ ਮੈਸੂਰ ਦੇ ਰਾਜੇ ਦੀ ਲਾਇਬ੍ਰੇਰੀ ਹਮਲਿਆਂ ਵਿਚ ਤਬਾਹ ਕਰ ਦਿੱਤੀ, ਪਰ ਉਸ ਨੇ ਸ੍ਰੀਰੰਗਪੱਟਣਮ ਵਿਖੇ ਇਕ ਹੋਰ ਲਾਇਬ੍ਰੇਰੀ ਦੀ ਸਥਾਪਨਾ ਕੀਤੀ। ਟੀਪੂ ਨੇ ਸਕੂਲ, ਕਾਲਜ ਸਥਾਪਤ ਕਰਕੇ ਨਾਲ ਲਾਇਬ੍ਰੇਰੀਆਂ ਬਣਵਾਈਆਂ। ਉਸ ਦੀ ਲਾਇਬ੍ਰੇਰੀ ਵਿਚ ਅਰਬੀ, ਫ਼ਾਰਸੀ, ਹਿੰਦੀ ਵਿਚ ਲਿਖੇ ਇਸਲਾਮੀ ਸ਼ਾਸਤਰਾਂ ਉਪਰ ਲਗਭਗ 2000 ਪੁਸਤਕਾਂ ਸਨ।

ਉਪਰੋਕਤ ਤੋਂ ਇਲਾਵਾ ਗੁਜਰਾਤ, ਬੀਜਾਪੁਰ, ਗੋਲਕੁੰਡਾ, ਪਟਿਆਲਾ, ਕਪੂਰਥਲਾ, ਖਾਨਦੇਸ਼, ਅਵਧ, ਬੰਗਾਲ ਆਦਿ ਦੇ ਰਾਜਿਆਂ ਨੇ ਵੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ।

ਇਸ ਸਮੇਂ ਦੌਰਾਨ ਬਨਾਰਸ, ਉਜੈਨ, ਮਥਰਾ, ਨਦੀਆ ਆਦਿ ਪ੍ਰਸਿੱਧ ਵਿਦਿਅਕ ਕੇਂਦਰ ਰਹੇ ਹਨ, ਜਿਥੇ ਲਾਇਬ੍ਰੇਰੀਆਂ ਵੀ ਸਥਾਪਤ ਕੀਤੀਆਂ ਗਈਆਂ ਸਨ। ਇਨ੍ਹਾਂ ਲਾਇਬ੍ਰੇਰੀਆਂ ਵਿਚ ਵਿਸ਼ੇਸ਼ਕਰ ਦਰਸ਼ਨ, ਤਾਰਾ ਵਿਗਿਆਨ, ਕਲਾ ਵਿਗਿਆਨ, ਚਿਕਿਤਸਾ ਵਿਗਿਆਨ, ਜੋਤਿਸ਼ ਵਿੱਦਿਆ, ਨੀਤੀ ਸ਼ਾਸਤਰ ਉਪਰ ਹੱਥ-ਲਿਖਤਾਂ ਅਤੇ ਹੋਰ ਪੁਸਤਕਾਂ ਹੁੰਦੀਆਂ ਸਨ। ਵਿਦੇਸ਼ੀ ਸੈਲਾਨੀਆਂ, ਜਿਵੇਂ ਬਾਰਨੀਅਰ ਆਦਿ ਨੇ ਵੀ ਇਨ੍ਹਾਂ ਦੀ ਪ੍ਰਸੰਸਾ ਕੀਤੀ ਹੈ।

3.1. ਛਾਪੇਖਾਨੇ ਦਾ ਪ੍ਰਵੇਸ਼ : ਭਾਰਤ ਵਿਚ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਵਿਚ ਹੋਰ ਕਾਰਣਾਂ ਤੋਂ ਇਲਾਵਾ ਇਕ ਮਹੱਤਵਪੂਰਣ ਸਮਾਜਕ ਕਾਰਨ ਸੀ ਛਾਪੇਖਾਨੇ ਦਾ ਪ੍ਰਵੇਸ਼। ਸੋਲ੍ਹਵੀਂ ਸਦੀ ਦੇ ਮੱਧ ਵਿਚ ਪੁਰਤਗਾਲੀਆਂ ਨੇ ਭਾਰਤ ਵਿਚ ਛਾਪਾਖਾਨਾ ਮਸ਼ੀਨ ਲਿਆਂਦੀ ਅਤੇ 5 ਸਤੰਬਰ 1556 ਨੂੰ ਗੋਆ ਵਿਖੇ ਸਥਾਪਤ ਕਰ ਦਿੱਤੀ। ਭਾਰਤ ਦੇ ਸਮਾਜਕ ਇਤਿਹਾਸ ਵਿਚ ਇਹ ਇਕ ਮਹੱਤਵਪੂਰਨ ਦਿਨ ਹੋ ਨਿਬੜਿਆ, ਕਿਉਂਕਿ ਇਸ ਦਿਨ ਤੋਂ ਬਾਅਦ ਪੁਸਤਕਾਂ ਦਾ ਰੂਪ ਬਦਲ ਗਿਆ, ਉਨ੍ਹਾਂ ਦੀ ਕਾਇਆ ਕਲਪ ਹੋ ਗਈ। ਇਸ ਤਰ੍ਹਾਂ ਹੱਥ ਲਿਖਤਾਂ ਦੀ ਗਿਣਤੀ ਹੌਲੀ ਹੌਲੀ ਘਟਦੀ ਗਈ।

ਗੋਆ ਤੋਂ ਬਾਅਦ ਛਾਪੇਖਾਨੇ ਦੀ ਸਥਾਪਨਾ ਪੱਛਮੀ ਕੰਢੇ ਦੇ ਨਾਲ ਲਗਦੇ ਸ਼ਹਿਰਾਂ ਵਿਚ ਕੀਤੀ ਗਈ। ਫਿਰ ਮਦਰਾਸ ਵਿਚ 1712 ਵਿਚ ਛਾਪੇਖਾਨੇ ਦੀ ਸਥਾਪਨਾ ਕੀਤੀ ਗਈ। ਇਥੋਂ ਹੌਲੀ ਹੌਲੀ ਇਹ ਬੰਗਾਲ ਵਲ ਚਲਾ ਗਿਆ। ਇਥੇ ਛਾਪੇਖਾਨੇ ਦੀ ਸਥਾਪਨਾ ਪਿੱਛੇ ਸਮਾਜਕ ਤੋਂ ਇਲਾਵਾ ਰਾਜਨੀਤਕ ਕਾਰਨ ਵੀ ਸਨ। ਪਰ ਇਸ ਦਾ ਬਹੁਤਾ ਵਿਕਾਸ ਕਲਕੱਤੇ ਵਿਚ ਨਾ ਹੋ ਕੇ ਥੋੜ੍ਹੀ ਦੂਰ ਸੀਰਾਮਪੁਰ ਵਿਖੇ ਹੋਇਆ।

ਇਸ ਪ੍ਰਕਾਰ ਛਾਪਾਖਾਨਾ ਮਸ਼ੀਨਾਂ ਦੇਸ਼ ਦੇ ਕੋਨੇ ਕੋਨੇ ਵਿਚ ਸਥਾਪਤ ਹੋ ਗਈਆਂ ਜਿਨ੍ਹਾਂ ਤੋਂ ਨਵੀਂ ਸ਼ਕਲ, ਨਵੇਂ ਰੂਪ 'ਚ ਪੁਸਤਕਾਂ ਛਪਣ ਲੱਗੀਆਂ। ਭਾਰਤ ਵਿਚ ਛਾਪਾਖਾਨੇ ਨਾਲ ਪ੍ਰਕਾਸ਼ਿਤ ਪੁਸਤਕਾਂ ਦਾ ਇਤਿਹਾਸ ਅਕਤੂਬਰ 1556 ਤੋਂ ਸ਼ੁਰੂ ਹੁੰਦਾ ਹੈ ਜਦੋਂ ਗੋਆ ਤੋਂ ਪਹਿਲੀ ਪੁਸਤਕ ਪ੍ਰਕਾਸ਼ਿਤ ਹੋਈ।

ਪੰਜਾਬ ਵਿਚ ਵੀ ਪੱਥਰ ਛਾਪਾਖਾਨਾ ਲੁਧਿਆਣਾ ਵਿਖੇ ਉਨ੍ਹੀਵੀਂ ਸਦੀ ਵਿਚ ਸ਼ੁਰੂ ਹੋਇਆ। ਉਸ ਸਮੇਂ ਤੋਂ ਹੁਣ ਤਕ ਇਹ ਮਸ਼ੀਨਾਂ ਕਿਤੇ ਦੀਆਂ ਕਿਤੇ ਪਹੁੰਚ ਚੁੱਕੀਆਂ ਹਨ। ਵਿਗਿਆਨ ਅਤੇ

ਤਕਨਾਲੋਜੀ ਦੇ ਵਿਕਾਸ ਦੇ ਨਾਲ ਨਾਲ ਇਨ੍ਹਾਂ ਦਾ ਵਿਕਾਸ ਵੀ ਹੋਇਆ। ਅੱਜ ਇਹ ਮਸ਼ੀਨਾਂ ਨਾ ਕੇਵਲ ਬਿਜਲੀ ਨਾਲ ਚਲਦੀਆਂ ਹਨ, ਸਗੋਂ ਕੰਪਿਊਟਰ ਦੀ ਮਦਦ ਨਾਲ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਹਨ। ਫਲਸਰੂਪ ਘੱਟ ਸਮੇਂ ਵਿਚ ਵਧੇਰੇ ਅਤੇ ਅੱਛੇ ਗੁਣਾਂ ਵਾਲੀਆਂ, ਸਾਫ਼ ਸੁਥਰੀਆਂ ਪੁਸਤਕਾਂ ਪ੍ਰਕਾਸ਼ਿਤ ਹੋਣ ਲੱਗ ਪਈਆਂ ਹਨ।

ਛਾਪੇਖਾਨੇ ਨੂੰ ਸਮਾਜਕ ਮਨਜ਼ੂਰੀ ਮਿਲਦੇ ਹੀ ਹੱਥ-ਲਿਖਤ ਪੁਸਤਕਾਂ ਦਾ ਯੁੱਗ ਸਮਾਪਤ ਹੋ ਗਿਆ ਅਤੇ ਨਵੇਂ ਯੁੱਗ ਵਿਚ ਪੁਸਤਕਾਂ ਨਵੇਂ ਰੂਪ ਵਿਚ ਸਾਹਮਣੇ ਆਈਆਂ। ਇਸ ਸਦਕਾ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਦੇ ਕੰਮ ਵਿਚ ਵੀ ਤੇਜ਼ੀ ਆਈ।

**4. ਆਧੁਨਿਕ ਯੁੱਗ**

**4.1. ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ :** ਅੰਗਰੇਜ਼ ਭਾਰਤ ਵਿਚ ਆਏ ਤਾਂ ਵਿਉਪਾਰ ਕਰਨ ਹੀ ਸਨ ਪਰ ਹੌਲੀ ਹੌਲੀ ਰਾਜ ਕਰਨ ਲੱਗ ਪਏ। ਯੂਰਪ ਵਿਚੋਂ ਪੁਰਤਗਾਲੀ, ਫਰਾਂਸੀਸੀ, ਆਦਿ ਵੀ ਭਾਰਤ ਵਿਚ ਵਿਉਪਾਰ ਕਰਨ ਦੀ ਇੱਛਾ ਨਾਲ ਆਏ ਸਨ। ਕੁਝ ਮਿਸ਼ਨਰੀ ਵੀ ਆਏ ਜੋ ਇਥੇ ਈਸਾਈ ਧਰਮ ਦਾ ਪ੍ਰਚਾਰ ਕਰਨਾ ਚਾਹੁੰਦੇ ਸਨ। ਪਰ ਇਹ ਸਾਰੇ ਲੋਕ ਆਪਣੇ ਨਾਲ ਪੁਸਤਕ ਪ੍ਰੇਮ ਅਤੇ ਸਾਹਿਤਕ ਪਿਆਰ ਵੀ ਲੈ ਕੇ ਆਏ। ਅਠਾਰ੍ਹਵੀਂ ਸਦੀ ਦੇ ਯੂਰਪ ਵਿਚ ਸਾਹਿਤ ਅਤੇ ਪੁਸਤਕ ਪਿਆਰ ਆਪਣੀ ਸਿਖਰ ਤੇ ਸੀ ਅਤੇ ਅੰਗਰੇਜ਼ ਵੀ ਪਿੱਛੇ ਨਹੀਂ ਸਨ। ਭਾਰਤ ਵਿਚ ਆ ਕੇ ਉਨ੍ਹਾਂ ਨੇ ਪੁਸਤਕ ਅਤੇ ਸਾਹਿਤਕ ਪਿਆਰ ਨੂੰ ਪ੍ਰਫੁਲਤ ਕਰਨ ਵਾਸਤੇ ਅਨੇਕਾਂ ਢੰਗ ਅਪਣਾਏ, ਜਿਵੇਂ ਸਕੂਲਾਂ, ਕਾਲਜਾਂ ਅਤੇ ਲਾਇਬ੍ਰੇਰੀਆਂ ਦੀ ਸਥਾਪਨਾ ਕਰਨਾ।

ਅੰਗਰੇਜ਼ ਵਿਦਵਾਨਾਂ ਅਤੇ ਸਾਹਿਤ ਪ੍ਰੇਮੀਆਂ ਨੇ ਸਥਾਨਕ ਭਾਸ਼ਾ ਅਤੇ ਸਭਿਆਚਾਰ ਨਾਲ ਆਪਣੀ ਜਾਣ-ਪਛਾਣ ਵਧਾਈ, ਭਾਸ਼ਾਵਾਂ ਸਿਖੀਆਂ, ਲਾਇਬ੍ਰੇਰੀਆਂ ਬਣਾਈਆਂ। ਸਤਾਰ੍ਹਵੀਂ ਸਦੀ ਵਿਚ ਕੈਪਟਨ ਵਿਲੀਅਮ ਵਾਈਟਫੀਲਡ ਨੇ ਮਦਰਾਸ ਦੀ ਅੰਗਰੇਜ਼ੀ ਕਾਲੋਨੀ ਵਿਚ ਇਕ ਲਾਇਬ੍ਰੇਰੀ ਸਥਾਪਤ ਕੀਤੀ। ਇਥੇ ਹੀ ਬਾਅਦ ਵਿਚ ਫੋਰਟ ਸੇਂਜ ਜਾਰਜ ਵਿਖੇ ਈਸਟ ਇੰਡੀਆ ਕੰਪਨੀ ਦੀ ਪਹਿਲੀ ਲਾਇਬ੍ਰੇਰੀ ਸਥਾਪਤ ਕੀਤੀ ਗਈ।

ਸਤਾਰ੍ਹਵੀਂ ਸਦੀ ਦੇ ਅਖੀਰ ਵਿਚ ਯੂਰਪ ਦੇ ਲੋਕ ਕਲਕੱਤਾ ਵਿਚ ਆ ਕੇ ਵੱਸਣ ਲੱਗ ਪਏ। ਈਸਟ ਇੰਡੀਆ ਕੰਪਨੀ ਨੇ 1700 ਈਸਵੀ ਦੇ ਲਗਭਗ ਹੁਗਲੀ (ਕਲਕੱਤਾ ਦੇ ਨੇੜੇ) ਵਿਖੇ ਲਾਇਬ੍ਰੇਰੀ ਅਤੇ ਨਾਲ ਹੀ ਬੰਬਈ ਦਫ਼ਤਰ ਵਿਚ ਲਾਇਬ੍ਰੇਰੀ ਸਥਾਪਤ ਕੀਤੀ। ਕੰਪਨੀ ਨੇ ਹੋਰ ਵੀ ਕਈ ਲਾਇਬ੍ਰੇਰੀਆਂ ਸਥਾਪਤ ਕੀਤੀਆਂ।

ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਕਲਕੱਤਾ ਵਿਖੇ ਫੋਰਟ ਵਿਲੀਅਮ ਕਾਲਜ ਦੀ ਸਥਾਪਨਾ ਕੀਤੀ ਗਈ ਅਤੇ ਲਾਇਬ੍ਰੇਰੀ ਵੀ ਬਣਾਈ ਗਈ। ਇਸ ਲਾਇਬ੍ਰੇਰੀ ਵਿਚ ਪੁਸਤਕਾਂ ਦਾ ਬੜਾ ਅੱਛਾ ਸੰਗ੍ਰਹਿ ਸੀ।

ਕਲਕੱਤਾ ਵਿਖੇ ਅੰਗਰੇਜ਼ਾਂ ਦੀ ਗਿਣਤੀ ਵਧਣ ਕਰਕੇ ਚੰਦਾ ਲਾਇਬ੍ਰੇਰੀਆਂ ਅਤੇ ਚਲ ਫਿਰ ਕੇ ਪੁਸਤਕਾਂ ਜਾਰੀ ਕਰਨ ਵਾਲੀਆਂ ਲਾਇਬ੍ਰੇਰੀਆਂ ਸਥਾਪਤ ਕੀਤੀਆਂ। ਅਜਿਹੀਆਂ ਲਾਇਬ੍ਰੇਰੀਆਂ ਵਿਚ ਪੁਸਤਕਾਂ ਇੰਗਲੈਂਡ ਤੋਂ ਆਉਂਦੀਆਂ।

ਗਵਰਨਰ ਜਨਰਲ ਵਾਰੇਨ ਹੇਸਟਿੰਗਜ਼ ਨੇ 1781 ਵਿਚ 'ਕਲਕੱਤਾ ਮਦਰੱਸਾ' ਦੀ ਸਥਾਪਾ

ਕੀਤੀ ਅਤੇ ਨਾਲ ਇਕ ਲਾਇਬ੍ਰੇਰੀ ਵੀ ਬਣਾਈ। 1792 ਵਿਚ ਇਕ ਹੋਰ ਅੰਗਰੇਜ਼ ਵਿਦਵਾਨ ਜੋਨਾਥਨ ਡੰਕਨ ਨੇ ਬਨਾਰਸ ਸੰਸਕ੍ਰਿਤ ਕਾਲਜ ਦੀ ਸਥਾਪਨਾ ਕੀਤੀ, ਜਿਸ ਦੇ ਨਾਲ ਲਾਇਬ੍ਰੇਰੀ ਵੀ ਬਣਾਈ ਗਈ।

ਸਰ ਵਿਲੀਅਮ ਜੋਨਜ਼ ਨੇ ਕਲਕੱਤਾ ਵਿਖੇ 1784 ਵਿਚ ਏਸ਼ੀਆਟਿਕ ਸੋਸਾਇਟੀ ਦੀ ਸਥਾਪਨਾ ਕੀਤੀ। ਬਾਅਦ ਵਿਚ ਇਸ ਦੀ ਲਾਇਬ੍ਰੇਰੀ ਵੀ ਬਣਾਈ ਗਈ। ਇਸ ਸੋਸਾਇਟੀ ਦਾ ਮੁੱਖ ਮਨੋਰਥ ਪੁਰਾਲੇਖ, ਕਲਾ, ਵਿਗਿਆਨ ਅਤੇ ਸਾਹਿਤ ਦੀ ਖੋਜ ਕਰਨਾ ਸੀ। ਇਸ ਤਰ੍ਹਾਂ ਸੋਸਾਇਟੀ ਦਾ ਭਾਰਤੀ ਵਿੱਦਿਆ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ, ਹਥਲਿਖਤ ਗ੍ਰੰਥਾਂ ਦੇ ਸੰਗ੍ਰਹਿ ਇਕੱਤਰ ਕਰਨ ਅਤੇ ਇਨ੍ਹਾਂ ਦੀ ਸੰਭਾਲ ਵਿਚ ਵਿਸ਼ੇਸ਼ ਥਾਂ ਰਿਹਾ ਹੈ। ਫਲਸਰੂਪ ਇਸ ਲਾਇਬ੍ਰੇਰੀ ਵਿਚ 20,000 ਤੋਂ ਵੱਧ ਹਥਲਿਖਤ ਗ੍ਰੰਥਾਂ ਵਿਚੋਂ ਕੁਝ ਨੌਵੀਂ, ਦਸਵੀਂ ਅਤੇ ਗਿਆਰ੍ਹਵੀਂ ਸਦੀ ਵਿਚ ਲਿਖੇ ਹੋਏ ਹਨ। ਕੁਲ ਮਿਲਾ ਕੇ ਇਸ ਲਾਇਬ੍ਰੇਰੀ ਦਾ ਬਹੁਤ ਅੱਛਾ ਅਤੇ ਅਮੀਰ ਸੰਗ੍ਰਹਿ ਹੈ। ਪਹਿਲਾਂ ਇਹ ਲਾਇਬ੍ਰੇਰੀ ਕੇਵਲ ਅੰਗਰੇਜ਼ਾਂ ਦੀ ਵਰਤੋਂ ਲਈ ਸੀ, ਪਰ 1820 ਵਿਚ ਇਸ ਦੇ ਦਰਵਾਜ਼ੇ ਆਮ ਜਨਤਾ ਲਈ ਵੀ ਖੋਲ੍ਹ ਦਿੱਤੇ ਗਏ।

ਇਸ ਪ੍ਰਕਾਰ ਅਠ੍ਹਾਰਵੀਂ ਸਦੀ ਦੇ ਅੰਤ ਹੋਣ ਤਕ ਅੰਗਰੇਜ਼ ਅਧਿਕਾਰੀਆਂ ਦੇ ਯਤਨਾਂ ਕਰਕੇ, ਈਸਟ ਇੰਡੀਆ ਕੰਪਨੀ ਦੇ ਸਹਿਯੋਗ ਨਾਲ ਅਤੇ ਅੰਗਰੇਜ਼ ਵਿਦਵਾਨਾਂ, ਵਿਗਿਆਨੀਆਂ ਦੀ ਸਹਾਇਤਾ ਨਾਲ ਕਲਕੱਤਾ, ਬੰਬਈ, ਮਦਰਾਸ ਆਦਿ ਸ਼ਹਿਰਾਂ ਵਿਚ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਅੰਗਰੇਜ਼ਾ ਦੇ ਕਲੱਬਾਂ ਨਾਲ ਵੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ ਤਾਂ ਜੋ ਉਹ ਵਿਹਲੇ ਸਮੇਂ ਪੁਸਤਕਾਂ ਦੀ ਵਰਤੋਂ ਕਰ ਸਕਣ।

4.2. ਉਨ੍ਹੀਵੀਂ ਸਦੀ : ਅੰਗਰੇਜ਼ਾਂ ਨੇ ਭਾਰਤ ਵਿਚ ਉਨ੍ਹੀਵੀਂ ਸਦੀ ਸ਼ੁਰੂ ਹੋਣ ਤਕ ਆਪਣੇ ਪੈਰ ਜਮਾ ਲਏ ਸਨ। ਭਾਰਤੀਆਂ ਵਿਚ ਵੀ ਅੰਗਰੇਜ਼ੀ ਸਿੱਖਿਆ ਹਾਸਲ ਕਰਨ ਦੀ ਇੱਛਾ ਜਾਗਣ ਨਾਲ ਇਕ ਭਾਰਤੀ ਵਰਗ ਅੰਗਰੇਜ਼ਾਂ ਦੇ ਨਾਲ ਜਾ ਮਿਲਿਆ। ਜਿਉਂ ਹੀ ਅੰਗਰੇਜ਼ਾਂ ਨੇ ਭਾਰਤੀ ਰਾਜਿਆਂ, ਰਜਵਾੜਿਆਂ ਨੂੰ ਹਰਾਉਣਾ ਸ਼ੁਰੂ ਕੀਤਾ ਉਹ ਇਥੋਂ ਦੇ ਮਾਲਕ ਬਣ ਬੈਠੇ। ਇਸ ਦੌਰਾਨ ਈਸਾਈ ਮਿਸ਼ਨਰੀ ਵੀ ਇਥੇ ਧਰਮ ਪ੍ਰਚਾਰ ਵਾਸਤੇ ਆ ਵਸੇ।

ਅੰਗਰੇਜ਼ਾਂ ਨੇ ਮਹਿਸੂਸ ਕੀਤਾ ਕਿ ਜੇਕਰ ਉਨ੍ਹਾਂ ਨੇ ਭਾਰਤ ਤੇ ਰਾਜ ਕਰਨਾ ਹੈ, ਤਾਂ ਭਾਰਤੀਆਂ ਨੂੰ ਨਾਲ ਰਖਣਾ ਪਵੇਗਾ। ਇਸ ਲਈ ਭਾਰਤੀ ਧਰਮਾਂ, ਸੰਸਕ੍ਰਿਤੀ, ਸਭਿਆਚਾਰ, ਭਾਸ਼ਾਵਾਂ ਆਦਿ ਨਾਲ ਜਾਣ ਪਛਾਣ ਜ਼ਰੂਰੀ ਹੋ ਗਈ। ਇਸ ਕੰਮ ਵਾਸਤੇ ਪੁਰਾਤਨ ਅਤੇ ਮੱਧ ਕਾਲੀ ਹਥਲਿਖਤ ਗ੍ਰੰਥਾਂ ਦਾ ਅਧਿਐਨ ਅਤੇ ਉਨ੍ਹਾਂ ਦੀ ਸੰਭਾਲ ਦੀ ਲੋੜ ਸੀ ਜਿਸ ਲਈ ਲਾਇਬ੍ਰੇਰੀਆਂ ਦੀ ਸਥਾਪਨਾ ਜ਼ਰੂਰੀ ਹੋ ਗਈ।

ਅੰਗਰੇਜ਼ ਵਿਦਵਾਨਾਂ ਦੀ ਸਲਾਹ ਅਤੇ ਸਹਾਇਤਾ ਨਾਲ ਲੰਦਨ ਵਿਚ 'ਇੰਡੀਆ ਆਫ਼ਿਸ ਲਾਇਬ੍ਰੇਰੀ' ਸਥਾਪਤ ਕੀਤੀ। ਇਸ ਵਿਚ ਸ੍ਰੀਰੰਗਾਪਟਣਮ ਦਾ ਸਾਰਾ ਸੰਗ੍ਰਹਿ ਜਿਸ ਵਿਚ ਮੁੱਲਵਾਨ ਹਥਲਿਖਤਾਂ ਸਨ, ਭੇਜ ਦਿੱਤਾ ਗਿਆ। ਹੌਲੀ ਹੌਲੀ ਭਾਰਤੀ ਭਾਸ਼ਾਵਾਂ ਵਿਚ ਲਿਖੇ ਵੱਡਮੁਲੇ ਗ੍ਰੰਥ ਇਸ ਲਾਇਬ੍ਰੇਰੀ ਵਿਚ ਜਾਣ ਲਗ ਪਏ ਅਤੇ ਭਾਰਤੀ ਸਭਿਆਚਾਰ ਦਾ ਖ਼ਜ਼ਾਨਾ ਖਾਲੀ ਹੋਣਾ ਸ਼ੁਰੂ ਹੋ ਗਿਆ। ਉਧਰ ਅੰਗਰੇਜ਼ ਵਿਦਵਾਨਾਂ, ਇਤਿਹਾਸਕਾਰਾਂ ਦੇ ਇਨ੍ਹਾਂ ਗ੍ਰੰਥਾਂ ਦਾ ਅਧਿਐਨ ਸ਼ੁਰੂ

ਕਰਨ ਨਾਲ ਭਾਰਤ ਅਤੇ ਭਾਰਤੀਆਂ ਸੰਬੰਧੀ, ਸਾਹਿਤ ਅਤੇ ਧਰਮ ਸੰਬੰਧੀ, ਸਭਿਆਚਾਰ ਸੰਬੰਧੀ ਜਾਣ-ਪਛਾਣ ਵਿਚ ਵਾਧਾ ਹੋਇਆ। ਨਾਲ ਹੀ ਇੰਗਲੈਂਡ ਤੋਂ ਪ੍ਰਕਾਸ਼ਿਤ ਪੁਸਤਕਾਂ ਭਾਰਤ ਆਉਣ ਲੱਗੀਆਂ ਅਤੇ ਭਾਰਤੀਆਂ ਨੂੰ ਉਥੋਂ ਦੇ ਧਰਮ, ਸਭਿਆਚਾਰ ਆਦਿ ਬਾਰੇ ਜਾਣਕਾਰੀ ਮਿਲੀ।

ਮਿਸ਼ਨਰੀਆਂ ਨੇ ਵੀ ਆਪਣਾ ਕੰਮ ਜਾਰੀ ਰਖਦੇ ਹੋਏ ਕਈ ਸਕੂਲ ਅਤੇ ਲਾਇਬ੍ਰੇਰੀਆਂ ਸਥਾਪਤ ਕੀਤੀਆਂ।

ਇਸ ਪ੍ਰਕਾਰ ਦੀਆਂ ਸਮਾਜਕ ਅਤੇ ਰਾਜਨੀਤਕ ਤਬਦੀਲੀਆਂ ਦੇ ਕਾਰਣ ਭਾਰਤ ਵਿਚ ਅੰਗਰੇਜ਼ੀ ਮਾਧਿਅਮ ਰਾਹੀਂ ਸਿੱਖਿਆ ਦੀ ਸ਼ੁਰੂਆਤ ਹੋਈ। ਕਲਕੱਤਾ ਵਿਚ ਪਹਿਲਾਂ ਫੋਰਟ ਵਿਲੀਅਮ ਕਾਲਜ ਅਤੇ ਫਿਰ 1817 ਵਿਚ ਹਿੰਦੂ ਕਾਲਜ ਬਣਿਆ ਜਿਥੇ ਅੰਗਰੇਜ਼ੀ ਸਿੱਖਿਆ ਦਿੱਤੀ ਜਾਂਦੀ ਸੀ। ਇਨ੍ਹਾਂ ਸੰਸਥਾਨਾਂ ਦੇ ਨਾਲ ਲਾਇਬ੍ਰੇਰੀਆਂ ਵੀ ਬਣਾਈਆਂ ਗਈ।

ਬੰਬਈ ਸਰਕਾਰ ਨੇ ਲਾਇਬ੍ਰੇਰੀਆਂ ਦੀ ਸਥਾਪਨਾ ਵਲ ਉਚੇਚਾ ਧਿਆਨ ਦਿੱਤਾ। 1808 ਵਿਚ ਬਣਾਈ ਇਕ ਤਜਵੀਜ਼ ਅਨੁਸਾਰ ਉਨ੍ਹਾਂ ਲਾਇਬ੍ਰੇਰੀਆਂ ਨੂੰ ਰਜਿਸਟਰਡ ਕਰਨ ਦੀ ਗੱਲ ਹੋਈ ਜਿਨ੍ਹਾਂ ਨੂੰ 'ਸਾਹਿਤ ਦੇ ਉਤਸ਼ਾਹ ਲਈ ਰਕਮ' (ਫੰਡਜ਼ ਫ਼ਾਰ ਦੀ ਏਨਕਰੇਜਮੇਂਟ ਆਫ਼ ਲਿਟਰੇਚਰ) ਨਾਲ ਪ੍ਰਕਾਸ਼ਿਤ ਪੁਸਤਕਾਂ ਦਿੱਤੀਆਂ ਜਾਂਦੀਆਂ ਸਨ। ਭਾਰਤ ਵਿਚ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਵਲ ਇਹ ਇਕ ਮਹੱਤਵਪੂਰਨ ਅਤੇ ਪ੍ਰਭਾਵਸ਼ਾਲੀ ਕਦਮ ਸੀ, ਕਿਉਂਕਿ ਇਸ ਉਪਰੰਤ ਲਾਇਬ੍ਰੇਰੀ ਵਿਕਾਸ ਨੇ ਚੰਗੀ ਪਕੜ ਫੜ ਲਈ ਸੀ।

ਮਦਰਾਸ ਵਿਖੇ 1812 ਵਿਚ 'ਮਦਰਾਸ ਲਿਟਰੇਰੀ ਸੁਸਾਇਟੀ' ਦੀ ਸਥਾਪਨਾ ਦੇ ਨਾਲ ਇਕ ਲਾਇਬ੍ਰੇਰੀ ਦੀ ਵੀ ਸਥਾਪਨਾ ਕੀਤੀ ਗਈ।

ਬੰਬਈ ਵਿਚ ਇਕ ਲੋਕ ਲਾਇਬ੍ਰੇਰੀ (ਪੀਪਲਜ਼ ਲਾਇਬ੍ਰੇਰੀ) ਦੀ ਸਥਾਪਨਾ ਕੀਤੀ ਗਈ ਜਿਸ ਦੇ ਦਰਵਾਜ਼ੇ ਹਰ ਸ਼ਹਿਰੀ ਵਾਸਤੇ ਖੁਲ੍ਹੇ ਸਨ। ਇਸ ਪ੍ਰਕਾਰ ਕਲਕੱਤਾ, ਬੰਬਈ ਅਤੇ ਮਦਰਾਸ ਵਿਖੇ ਹੋਰ ਵੀ ਕਈ ਲਾਇਬ੍ਰੇਰੀਆਂ ਖੋਲ੍ਹੀਆਂ ਗਈਆਂ।

ਕਲਕੱਤਾ ਦੇ ਹਿੰਦੂ ਕਾਲਜ ਦੀ ਲਾਇਬ੍ਰੇਰੀ, 1835 ਵਿਚ ਇਸ ਦੇ ਪਹਿਲੇ ਲਾਇਬ੍ਰੇਰੀਅਨ ਦੀ ਨਿਯੁਕਤੀ ਦੇ ਬਾਅਦ, ਆਮ ਜਨਤਾ ਵਾਸਤੇ ਖੋਲ੍ਹ ਦਿੱਤੀ ਸੀ, ਪਰ ਫਿਰ ਵੀ ਇਹ ਆਮ ਸ਼ਹਿਰੀਆਂ ਦੀਆਂ ਲੋੜਾਂ ਪੂਰੀਆਂ ਨਹੀਂ ਸੀ ਕਰਦੀ। ਇਸ ਲਈ ਇਕ ਲੋਕ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਗਈ ਜੋ 'ਕਲਕੱਤਾ ਪਬਲਿਕ ਲਾਇਬ੍ਰੇਰੀ' ਦੇ ਨਾਮ ਨਾਲ ਪ੍ਰਸਿੱਧ ਹੋਈ। ਇਸ ਲਾਇਬ੍ਰੇਰੀ ਵਿਚ ਆਮ ਕਰਕੇ ਨਿਜੀ ਪੁਸਤਕ ਸੰਗ੍ਰਹਿ ਸ਼ਾਮਲ ਕੀਤੇ ਗਏ ਸਨ। ਬਾਅਦ ਵਿਚ ਫੋਰਟ ਵਿਲੀਅਮ ਕਾਲਜ ਲਾਇਬ੍ਰੇਰੀ ਦਾ ਸੰਗ੍ਰਹਿ ਵੀ ਇਥੇ ਲੈ ਆਂਦਾ ਗਿਆ। 1848 ਵਿਚ ਇਸ ਦਾ ਕੁਲ ਸੰਗ੍ਰਹਿ 20,000 ਪੁਸਤਕਾਂ ਹੋ ਗਿਆ ਸੀ। ਮੁਸ਼ਕਲਾਂ ਦੇ ਬਾਵਜੂਦ ਇਸ ਲਾਇਬ੍ਰੇਰੀ ਦਾ ਵਿਕਾਸ ਹੁੰਦਾ ਰਿਹਾ ਜੋ ਲਾਰਡ ਕਰਜ਼ਨ ਦੇ ਵੇਲੇ 'ਇਮਪੀਰੀਅਲ ਲਾਇਬ੍ਰੇਰੀ' ਬਣਾ ਦਿੱਤੀ ਗਈ।

1854 ਵਿਚ 'ਇੰਦੌਰ ਜਨਰਲ ਲਾਇਬ੍ਰੇਰੀ' ਦੀ ਸਥਾਪਨਾ ਕੀਤੀ ਗਈ। ਇਸ ਦੇ ਪਿਛੇ ਇਥੋਂ ਦੇ ਮਹਾਰਾਜਾ ਤੁਕੋਜੀ ਰਾਓ ਹੋਲਕਰ ਦੂਸਰੇ ਦਾ ਹੱਥ ਸੀ। ਇਸ ਲਾਇਬ੍ਰੇਰੀ ਦੇ ਬਾਕਾਇਦਾ ਤੌਰ ਤੇ ਨਿਯਮ ਬਣਾ ਕੇ ਪ੍ਰਕਾਸ਼ਿਤ ਕੀਤੇ ਗਏ। 1891 ਵਿਚ ਇਸ ਦੀਆਂ 2507 ਪੁਸਤਕਾਂ ਦੀ ਇਕ ਪੁਸਤਕ ਸੂਚੀ ਵੀ ਪ੍ਰਕਾਸ਼ਿਤ ਕੀਤੀ ਗਈ ਸੀ। ਪਰ ਇਸ ਲਾਇਬ੍ਰੇਰੀ ਦਾ ਬਹੁਤਾ ਵਿਕਾਸ

ਵੀਹਵੀਂ ਸਦੀ ਵਿਚ ਹੀ ਹੋਇਆ।

ਉਨ੍ਹੀਵੀਂ ਸਦੀ ਦੇ ਦੂਸਰੇ ਮੱਧ ਤੋਂ ਬਾਅਦ ਗੁਜਰਾਤ ਵਿਚ ਅਹਿਮਦਾਬਾਦ ਅਤੇ ਸੂਰਤ ਵਿਚ ਕੁਝ ਲਾਇਬ੍ਰੇਰੀਆਂ ਖੋਲ੍ਹੀਆਂ ਗਈਆਂ। ਟਰਾਵਨਕੋਰ-ਕੋਚੀਨ ਦੇ ਰਾਜੇ ਨੇ ਇਸ ਪਾਸੇ ਕਾਫ਼ੀ ਯਤਨ ਕੀਤਾ ਸੀ।

ਰਾਜਿਆਂ ਮਹਾਰਾਜਿਆਂ ਨੇ ਆਪਣੀਆਂ ਰਾਜਧਾਨੀਆਂ 'ਚ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ। ਕੁਝ ਹੋਰ ਇਲਾਕਿਆਂ ਵਿਚ ਵੀ ਲਾਇਬ੍ਰੇਰੀਆਂ ਖੋਲ੍ਹੀਆਂ ਗਈਆਂ।

ਮਦਰਾਸ ਵਿਚ 'ਕੰਨੇਮਾਰਾ ਪਬਲਿਕ ਲਾਇਬ੍ਰੇਰੀ' ਦੀ ਸ਼ੁਰੂਆਤ 1860 ਵਿਚ ਕੈਪਟਨ ਜੈਸੀ ਮਿਚੇਲ ਦੀਆਂ ਕੋਸ਼ਿਸ਼ਾਂ ਸਦਕਾ ਹੋਈ ਜੋ ਇਕ ਛੋਟੀ ਅਜਾਇਬ ਘਰ ਲਾਇਬ੍ਰੇਰੀ ਦੇ ਤੌਰ ਤੇ ਸ਼ੁਰੂ ਹੋਈ ਸੀ। 1948 ਵਿਚ ਜਦੋਂ ਮਦਰਾਸ ਲਾਇਬ੍ਰੇਰੀ ਕਾਨੂੰਨ ਪਾਸ ਹੋਇਆ ਤਾਂ ਇਸ ਨੂੰ ਰਾਜ ਕੇਂਦਰੀ ਲਾਇਬ੍ਰੇਰੀ ਦਾ ਦਰਜਾ ਪ੍ਰਾਪਤ ਹੋਇਆ।

ਉਨ੍ਹੀਵੀਂ ਸਦੀ ਦੀ ਇਕ ਹੋਰ ਮਹੱਤਵਪੂਰਨ ਲਾਇਬ੍ਰੇਰੀ ਹੈ 'ਖ਼ੁਦਾ ਬਖ਼ਸ਼ ਓਰੀਐਂਟਲ ਪਬਲਿਕ ਲਾਇਬ੍ਰੇਰੀ' ਜਿਸ ਦੀ ਸਥਾਪਨਾ ਪਟਨਾ ਵਿਖੇ 1876 ਵਿਚ ਮੌਲਵੀ ਮੁਹੰਮਦ ਬਖ਼ਸ਼ ਖ਼ਾਨ ਦੇ ਨਿੱਜੀ ਸੰਗ੍ਰਹਿ ਨਾਲ ਹੋਈ। ਆਮ ਜਨਤਾ ਲਈ ਇਸ ਨੂੰ 1891 ਵਿਚ ਖੋਲ੍ਹਿਆ ਗਿਆ। ਇਸ ਵਿਚ ਅਰਬੀ, ਫ਼ਾਰਸੀ, ਉਰਦੂ, ਸੰਸਕ੍ਰਿਤ, ਤੁਰਕੀ, ਹਿੰਦੀ ਆਦਿ ਭਾਸ਼ਾਵਾਂ ਵਿਚ ਮੁਲਵਾਨ ਗ੍ਰੰਥ ਉਪਲਬਧ ਸਨ। ਹੱਥ-ਲਿਖਤ ਗ੍ਰੰਥਾਂ ਦਾ ਇਸ ਲਾਇਬ੍ਰੇਰੀ ਕੋਲ ਅਮੀਰ ਵਿਰਸਾ ਸੀ ਅਤੇ ਹੁਣ ਵੀ ਹੈ।

ਕਰਨਲ ਹੈਨਰੀ ਸਟੀਲ ਓਲਕਾਟ ਨੇ 1886 ਵਿਚ ਮਦਰਾਸ ਵਿਚ ਇਕ ਮਹੱਤਵਪੂਰਨ ਲਾਇਬ੍ਰੇਰੀ ਜਿਸ ਦਾ ਨਾਮ ਅਡਿਆਰ ਲਾਇਬ੍ਰੇਰੀ ਹੈ, ਸਥਾਪਤ ਕੀਤੀ। ਇਸ ਨੇ ਉਥੇ ਪਹਿਲਾਂ 'ਥਿਓਸਾਫ਼ੀਕਲ ਸੁਸਾਇਟੀ' ਸਥਾਪਤ ਕੀਤੀ ਸੀ। ਇਸ ਲਾਇਬ੍ਰੇਰੀ ਵਿਚ ਅਨੇਕ ਭਾਸ਼ਾਵਾਂ ਜਿਵੇਂ ਤੇਲਗੂ, ਮਲਿਆਲਮ, ਤਾਮਿਲ, ਕੰਨੜ, ਉੜੀਆ, ਬੰਗਾਲੀ, ਨੇਪਾਲੀ, ਦੇਵਨਾਗਰੀ ਆਦਿ ਵਿਚ ਗ੍ਰੰਥ ਉਪਲਬਧ ਹਨ। ਇਸ ਲਾਇਬ੍ਰੇਰੀ ਵਿਚ ਲਗਭਗ 60,000 ਵੱਡਮੁੱਲੇ ਗ੍ਰੰਥ ਹਨ, 15,000 ਹੱਥ-ਲਿਖਤਾਂ, 10,000 ਤਾੜ-ਪੱਤਰ ਗ੍ਰੰਥਾਂ ਦੇ ਬੰਡਲ, 5,000 ਕਾਗਜ਼ ਉਪਰ ਲਿਖੇ ਹੱਥ-ਲਿਖਤ ਗ੍ਰੰਥ ਹਨ।[3]

ਪਰ ਉਪਰੋਕਤ ਸਾਰੀਆਂ ਲਾਇਬ੍ਰੇਰੀਆਂ ਆਮ ਆਦਮੀ ਲਈ ਖੁੱਲ੍ਹੀਆਂ ਨਹੀਂ ਸਨ ਹੁੰਦੀਆਂ। ਕਈ ਲੋਕ ਲਾਇਬ੍ਰੇਰੀਆਂ ਦਾ ਪ੍ਰਯੋਗ ਵੀ ਮੁਫ਼ਤ ਨਹੀਂ ਸੀ, ਕੁਝ ਚੰਦਾ ਦੇਣਾ ਪੈਂਦਾ ਸੀ, ਜਿਸ ਕਰਕੇ ਇਨ੍ਹਾਂ ਲਾਇਬ੍ਰੇਰੀਆਂ ਦੀ ਆਮ ਆਦਮੀ ਨਹੀਂ ਸਗੋਂ ਆਰਥਕ ਤੌਰ ਤੇ ਖੁਸ਼ਹਾਲ ਵਿਅਕਤੀ ਵਰਤੋਂ ਕਰਦੇ ਸਕਦੇ ਸਨ।

ਇਸ ਵਿਚਕਾਰ ਸਰਕਾਰ ਨੇ ਰਾਸ਼ਟਰੀ ਪੱਧਰ ਤੇ 1867 ਵਿਚ 'ਰਜਿਸਟਰੇਸ਼ਨ ਆਫ਼ ਬੁਕਸ ਐਕਟ (XXV)' ਕਾਨੂੰਨ ਪਾਸ ਕੀਤਾ। ਇਸ ਕਾਨੂੰਨ ਰਾਹੀਂ ਹਰ ਪ੍ਰਕਾਸ਼ਕ ਆਪਣੀ ਪ੍ਰਕਾਸ਼ਤ ਪੁਸਤਕ ਦੀ ਇਕ ਪ੍ਰਤੀ (ਕਈ ਵਾਰ ਦੋ ਹੋਰ ਪ੍ਰਤੀਆਂ) ਸੰਬੰਧਤ ਪ੍ਰਾਂਤਕ ਸਰਕਾਰ ਕੋਲ ਮੁਫ਼ਤ ਜਮ੍ਹਾਂ ਕਰਵਾਉਣ। ਇਸ ਪ੍ਰਕਾਰ ਪੁਸਤਕਾਂ ਤਾਂ ਕਾਨੂੰਨ ਅਨੁਸਾਰ ਦਰਜ ਹੁੰਦੀਆਂ ਹੀ ਸਨ, ਸਗੋਂ ਸਰਕਾਰ ਕੋਲ ਕਾਫ਼ੀ ਪੁਸਤਕਾਂ ਜਮ੍ਹਾਂ ਵੀ ਹੋ ਜਾਂਦੀਆਂ ਜੋ ਅੱਗੇ ਲਾਇਬ੍ਰੇਰੀਆਂ ਵਿਚ ਭੇਜ ਦਿੱਤੀਆਂ

ਜਾਂਦੀਆਂ। ਇਸ ਨਾਲ ਇਨ੍ਹਾਂ ਲਾਇਬ੍ਰੇਰੀਆਂ ਵਿਚ ਚੰਗਾ ਵਧੀਆ ਪੁਸਤਕ ਸੰਗ੍ਰਹਿ ਬਣ ਜਾਂਦਾ। ਪਰ ਸਮਝਿਆ ਜਾਂਦਾ ਹੈ ਕਿ ਸਰਕਾਰ ਨੇ ਇਸ ਕਾਨੂੰਨ ਨੂੰ ਪੂਰੀ ਤਰ੍ਹਾਂ ਲਾਗੂ ਨਹੀਂ ਕੀਤਾ ਜਿਸ ਕਰਕੇ ਆਮ ਜਨਤਾ ਨੂੰ ਬਹੁਤਾ ਲਾਭ ਨਹੀਂ ਹੋਇਆ।

ਇਸ ਪ੍ਰਕਾਰ ਉਨ੍ਹੀਵੀਂ ਸਦੀ ਦੇ ਸਮਾਪਤ ਹੁੰਦੇ ਹੁੰਦੇ ਭਾਰਤ ਦੇ ਪ੍ਰਮੁੱਖ ਸ਼ਹਿਰਾਂ ਵਿਚ ਲਾਇਬ੍ਰੇਰੀਆਂ ਖੋਲ੍ਹੀਆਂ ਜਾ ਚੁੱਕੀਆਂ ਸਨ ਜਿਸ ਨਾਲ ਲੋਕਾਂ ਵਿਚ ਚੇਤਨਾ ਪੈਦਾ ਹੋਈ ਅਤੇ ਲੋਕ ਪਹਿਲਾਂ ਨਾਲੋਂ ਵਧੇਰੇ ਸੂਝਵਾਨ ਬਣਦੇ ਗਏ। ਇਨ੍ਹਾਂ ਲਾਇਬ੍ਰੇਰੀਆਂ ਵਿਚ ਅੰਗਰੇਜ਼ੀ ਪੁਸਤਕਾਂ ਰਖੀਆਂ ਜਾਂਦੀਆਂ ਸਨ। ਹੌਲੀ ਹੌਲੀ ਰਾਜਨੀਤਕ ਲਹਿਰਾਂ ਦੇ ਅਸਰ ਹੇਠਾਂ ਭਾਰਤੀ ਭਾਸ਼ਾਵਾਂ ਵਿਚ ਵੀ ਪੁਸਤਕਾਂ ਇਥੇ ਰਖੀਆਂ ਜਾਣ ਲੱਗ ਪਈਆਂ।

## 5. ਵੀਹਵੀਂ ਸਦੀ ਦਾ ਲਾਇਬ੍ਰੇਰੀ ਇਤਿਹਾਸ

### 5.1. ਆਜ਼ਾਦੀ ਤੋਂ ਪਹਿਲਾਂ ਦੀ ਲਾਇਬ੍ਰੇਰੀ ਲਹਿਰ :

ਵੀਹਵੀਂ ਸਦੀ ਦੇ ਮੁੱਢ ਵਿਚ ਬੇਸ਼ਕ ਆਧੁਨਿਕ ਲਾਇਬ੍ਰੇਰੀ ਲਹਿਰ ਦੀ ਸ਼ੁਰੂਆਤ ਨਹੀਂ ਸੀ ਹੋਈ, ਪਰ ਆਜ਼ਾਦੀ ਪ੍ਰਾਪਤ ਕਰਨ ਦੇ ਸਮੇਂ ਤਕ ਭਾਰਤ ਨੇ ਲਾਇਬ੍ਰੇਰੀ ਵਿਗਿਆਨ ਦੇ ਜਗਤ ਵਿਚ ਰਹਿਨੁਮਾਈ ਕਰਨੀ ਸ਼ੁਰੂ ਕਰ ਦਿੱਤੀ ਸੀ। ਦੂਜੇ ਅਰਥਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਲਾਇਬ੍ਰੇਰੀ ਲਹਿਰ ਦਾ ਇਸ ਸਮੇਂ ਕੇਵਲ ਮੁੱਢ ਹੀ ਬੰਨ੍ਹਿਆ ਗਿਆ ਸੀ ਜਿਸ ਵਿਚ ਅੰਗਰੇਜ਼ ਵਿਦਵਾਨਾਂ, ਅੰਗਰੇਜ਼ ਸਰਕਾਰ ਅਤੇ ਭਾਰਤੀਆਂ ਦਾ ਯੋਗਦਾਨ ਰਿਹਾ ਹੈ।

ਲਾਹੌਰ ਵਿਖੇ 1900 ਵਿਚ 'ਪੰਜਾਬ ਪਬਲਿਕ ਲਾਇਬ੍ਰੇਰੀ' ਦੀ ਸਥਾਪਨਾ ਕੀਤੀ ਗਈ। ਪੰਜਾਬ ਵਿਚ ਇਹ ਪਹਿਲੀ ਕੇਂਦਰੀ ਲਾਇਬ੍ਰੇਰੀ ਹੋਣ ਕਰਕੇ ਭਾਰਤ ਦੇ ਲਾਇਬ੍ਰੇਰੀ ਇਤਿਹਾਸ ਵਿਚ ਇਸ ਦੀ ਮਹੱਤਵਪੂਰਨ ਥਾਂ ਰਹੀ ਹੈ। ਜ਼ਿਲ੍ਹਾ ਅਤੇ ਮਿਊਨਿਸਪਲ ਲਾਇਬ੍ਰੇਰੀਆਂ ਵਾਸਤੇ ਇਹ ਕੇਂਦਰੀ ਲਾਇਬ੍ਰੇਰੀ ਬਣਾ ਦਿੱਤੀ ਗਈ ਜੋ ਇਕ ਸ਼ਲਾਘਾਯੋਗ ਕਦਮ ਸੀ।

**5.1.1. ਇਮਪੀਰੀਅਲ ਲਾਇਬ੍ਰੇਰੀ :** ਲਾਰਡ ਕਰਜ਼ਨ ਜੋ ਪੁਸਤਕ-ਪ੍ਰੇਮੀ ਅਤੇ ਵਿਦਵਾਨ ਸੀ, ਜਦੋਂ ਭਾਰਤ ਵਿਚ ਵਾਇਸਰਾਏ ਬਣ ਕੇ ਆਏ ਤਾਂ ਕਾਫ਼ੀ ਯਤਨਾਂ ਬਾਅਦ ਕਲਕੱਤਾ ਲੋਕ ਲਾਇਬ੍ਰੇਰੀ ਨੂੰ 1903 ਵਿਚ ਭਾਰਤ ਦੀ 'ਇਮਪੀਰੀਅਲ ਲਾਇਬ੍ਰੇਰੀ' ਦਾ ਦਰਜਾ ਦਿੱਤਾ। ਨਾਲ ਹੀ ਇਸ ਨੂੰ ਜਨਤਾ ਵਾਸਤੇ ਖੋਲ੍ਹ ਦਿੱਤਾ ਗਿਆ। ਭਾਰਤ ਦੇ ਲਾਇਬ੍ਰੇਰੀ ਇਤਿਹਾਸ ਵਿਚ ਇਹ ਇਕ ਮੀਲ-ਪੱਥਰ ਸੀ। ਇਹ ਕਿਹਾ ਜਾ ਸਕਦਾ ਹੈ ਕਿ ਸਰਕਾਰ ਨੇ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਕੇ ਆਪਣੀ ਜ਼ਿੰਮੇਵਾਰੀ ਨਿਭਾਈ।

ਇਸ ਲਾਇਬ੍ਰੇਰੀ ਦੇ ਉਦੇਸ਼ ਬਾਰੇ 'ਗਜ਼ਟ ਆਫ਼ ਇੰਡੀਆ' ਵਿਚ ਹੇਠ ਲਿਖੇ ਸ਼ਬਦਾਂ ਵਿਚ ਜ਼ਿਕਰ ਕੀਤਾ ਗਿਆ ਹੈ :

> "ਇਹ ਲਾਇਬ੍ਰੇਰੀ ਸੰਦਰਭ ਸੰਬੰਧੀ ਲੋੜਾਂ ਦੀ ਪੂਰਤੀ ਕਰੇਗੀ, ਵਿਦਿਆਰਥੀਆਂ ਵਾਸਤੇ ਵਰਕਸ਼ਾਪ ਦੇ ਰੂਪ ਵਿਚ ਕੰਮ ਕਰੇਗੀ ਅਤੇ ਭਵਿੱਖ ਦੇ ਭਾਰਤੀ ਇਤਿਹਾਸਕਾਰਾਂ ਲਈ ਸਾਮੱਗਰੀ ਇਕੱਤਰ ਕਰਨ ਦਾ ਕੰਮ ਕਰੇਗੀ। ਇਸ ਵਿਚ ਲਗਭਗ ਹਰ ਪੁਸਤਕ ਜੋ ਭਾਰਤ ਬਾਰੇ ਕਿਤੇ ਵੀ ਲਿਖੀ ਗਈ ਹੋਵੇ, ਹੋਣੀ ਚਾਹੀਦੀ ਹੈ ਅਤੇ ਉਹ ਕਿਸੇ ਵੀ ਸਮੇਂ ਵੇਖਣ ਜਾਂ ਪੜ੍ਹਨ ਲਈ ਉਪਲਬਧ ਕੀਤੀ ਜਾਣੀ ਚਾਹੀਦੀ ਹੈ।"[4]

ਇਹ ਲਾਇਬ੍ਰੇਰੀ ਆਜ਼ਾਦੀ ਦੇ ਬਾਅਦ ਭਾਰਤ ਦੀ ਰਾਸ਼ਟਰੀ ਲਾਇਬ੍ਰੇਰੀ ਘੋਸ਼ਿਤ ਕੀਤੀ ਗਈ।

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਇਸ ਵਿਕਾਸ ਦੇ ਬਾਵਜੂਦ ਕੇਂਦਰੀ ਸਰਕਾਰ ਜਾਂ ਪ੍ਰਾਂਤਕ ਸਰਕਾਰ ਦਾ ਲਾਇਬ੍ਰੇਰੀਆਂ ਪ੍ਰਤੀ ਰਵੱਈਆ ਬਹੁਤਾ ਨਾ ਬਦਲਿਆ। ਜਿਸ ਕਰਕੇ ਲਾਇਬ੍ਰੇਰੀ ਲਹਿਰ ਦੀ ਸ਼ੁਰੂਆਤ ਨਾ ਹੋ ਸਕੀ। ਪਰ ਇਕ ਗੱਲ ਸਾਫ਼ ਹੋਈ ਕਿ ਭਾਰਤ ਦੇ ਵਿਦਵਾਨਾਂ, ਪੁਸਤਕ-ਪ੍ਰੇਮੀਆਂ, ਆਦਿ ਨੇ ਲਾਇਬ੍ਰੇਰੀਆਂ ਵਿਚ ਦਿਲਚਸਪੀ ਦਿਖਾਉਣੀ ਸ਼ੁਰੂ ਕੀਤੀ ਅਤੇ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਵਿਚ ਅਨੇਕ ਵਿਅਕਤੀਆਂ ਮਹੱਤਵਪੂਰਨ ਰੋਲ ਅਦਾ ਕੀਤਾ।

**5.1.2. ਲਾਇਬ੍ਰੇਰੀ ਲਹਿਰ ਦਾ ਜਨਮ :** ਵੀਹਵੀਂ ਸਦੀ ਦੇ ਸ਼ੁਰੂ ਵਿਚ ਬੜੌਦਾ ਵਿਚ ਇਕ ਮਹੱਤਵਪੂਰਨ ਘਟਨਾ ਘਟੀ ਜਿਸ ਨਾਲ ਲੋਕ ਲਾਇਬ੍ਰੇਰੀ ਵਿਕਾਸ ਵਿਚ ਅਰਥ ਭਰਪੂਰ ਵਾਧਾ ਹੋਇਆ।

ਬੜੌਦਾ ਦੇ ਵਿਦਵਾਨ ਮਹਾਰਾਜਾ ਸ਼ਿਆਜੀ ਰਾਓ ਗਾਏਕਵਾੜ (ਦੂਸਰੇ) ਨੂੰ ਸਿੱਖਿਆ ਨਾਲ ਬਹੁਤ ਲਗਾਓ ਸੀ। ਇਸ ਸੰਬੰਧ ਵਿਚ ਉਨ੍ਹਾਂ ਨੂੰ ਅਮਰੀਕਾ ਫੇਰੀ ਸਮੇਂ ਉਥੋਂ ਦੀਆਂ ਕੁਝ ਲਾਇਬ੍ਰੇਰੀਆਂ ਵੇਖਣ ਦਾ ਅਵਸਰ ਪ੍ਰਾਪਤ ਹੋਇਆ ਜਿਸ ਤੋਂ ਉਹ ਬਹੁਤ ਪ੍ਰਭਾਵਤ ਹੋਏ। ਉਨ੍ਹਾਂ ਨੇ ਅਮਰੀਕਨ ਲਾਇਬ੍ਰੇਰੀਅਨ ਵਿਲੀਅਮ ਏ. ਬੋਰਡਨ, ਜੋ ਪ੍ਰਸਿੱਧ ਲਾਇਬ੍ਰੇਰੀ ਵਿਗਿਆਨੀ ਮੇਲਵਿਲ ਡਿਊਈ ਦਾ ਵਿਦਿਆਰਥੀ ਸੀ, ਨੂੰ ਭਾਰਤ ਆਉਣ ਦਾ ਸੱਦਾ ਦਿੱਤਾ। ਬੜੌਦਾ ਵਿਖੇ ਆਉਣ ਉਪਰੰਤ ਬੋਰਡਨ ਨੇ ਲੋਕ ਲਾਇਬ੍ਰੇਰੀਆਂ ਸਥਾਪਤ ਕਰਨ ਸੰਬੰਧੀ ਇਕ ਬਹੁਤ ਵਿਆਪਕ ਅਤੇ ਵਿਸਤ੍ਰਿਤ ਢਾਂਚਾ ਤਿਆਰ ਕੀਤਾ। ਰਾਜ ਭਰ ਵਿਚ ਲੋਕ ਲਾਇਬ੍ਰੇਰੀਆਂ ਦਾ ਜਾਲ ਵਿਛਾਉਣ ਦੀ ਯੋਜਨਾ ਸੀ ਜਿਸ ਵਿਚ ਕੇਂਦਰੀ ਲਾਇਬ੍ਰੇਰੀ ਤੋਂ ਇਲਾਵਾ ਜ਼ਿਲ੍ਹਾ ਲਾਇਬ੍ਰੇਰੀਆਂ, ਸ਼ਹਿਰੀ ਲਾਇਬ੍ਰੇਰੀਆਂ ਅਤੇ ਪੇਂਡੂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਅੰਗਰੇਜ਼ੀ ਭਾਸ਼ਾ ਨਾ ਜਾਣਦੇ ਲੋਕਾਂ ਵਾਸਤੇ ਸਥਾਨਕ ਬੋਲੀ ਲਾਇਬ੍ਰੇਰੀ ਸਥਾਪਤ ਕੀਤੀ ਗਈ। ਬੱਚਿਆਂ ਅਤੇ ਔਰਤਾਂ ਵਾਸਤੇ ਵਿਸ਼ੇਸ਼ ਅਨੁਭਾਂਗ ਬਣਾਏ ਗਏ। ਅਨਪੜ੍ਹ ਅਤੇ ਘੱਟ ਪੜ੍ਹੇ ਲਿਖਿਆਂ ਵਾਸਤੇ ਵੀ ਲਾਇਬ੍ਰੇਰੀਆਂ ਵਿਚ ਵਿਸ਼ੇਸ਼ ਅਨੁਭਾਗ ਬਣਾਏ ਗਏ ਜਿਨ੍ਹਾਂ ਵਿਚ ਸੁਣਨ ਅਤੇ ਵੇਖਣ ਯੋਗ ਸਾਮੱਗਰੀ ਰਖੀ ਜਾਂਦੀ ਸੀ। ਪੇਂਡੂ ਲੋਕਾਂ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਗੁਜਰਾਤੀ ਅਤੇ ਮਰਾਠੀ ਭਾਸ਼ਾ ਵਿਚ ਪਠਨ ਸਾਮੱਗਰੀ ਤਿਆਰ ਕਰਨ ਦਾ ਪ੍ਰਬੰਧ ਕੀਤਾ ਗਿਆ। ਇਸ ਵਾਸਤੇ ਇਕ ਪ੍ਰਕਾਸ਼ਨ ਬਿਊਰੋ ਸਥਾਪਤ ਕੀਤਾ ਗਿਆ। ਇਸ ਤੋਂ ਇਲਾਵਾ ਚਲਦੀ ਫਿਰਦੀ ਲਾਇਬ੍ਰੇਰੀ ਵੀ ਸ਼ੁਰੂ ਕੀਤੀ ਗਈ। ਇਸ ਪ੍ਰਕਾਰ ਰਾਜ ਦੇ ਹਰ ਨਾਗਰਕ ਤਕ ਉਸ ਦੀ ਲੋੜ ਅਨੁਸਾਰ ਲਾਇਬ੍ਰੇਰੀ ਸਹੂਲਤਾਂ ਪਹੁੰਚਾਣ ਦਾ ਪ੍ਰਬੰਧ ਕੀਤਾ ਗਿਆ।

ਇਨ੍ਹਾਂ ਲਾਇਬ੍ਰੇਰੀਆਂ ਨੂੰ ਚਲਾਉਣ ਵਾਸਤੇ ਸਾਰਾ ਖਰਚ ਮਹਾਰਾਜਾ ਕੋਲੋਂ ਆਉਂਦਾ ਸੀ। ਜਿੰਨੀ ਅਨੁਦਾਨ ਰਾਸ਼ੀ ਸਰਕਾਰ ਵਲੋਂ ਆਉਂਦੀ, ਉਤਨਾ ਹੀ ਧਨ ਸਥਾਨਕ ਜਨਤਾ ਨੇ ਇਕੱਠਾ ਕਰਨਾ ਹੁੰਦਾ ਸੀ। ਲਾਇਬ੍ਰੇਰੀ ਜਰਨਲ, ਮਿੱਤਰ ਮੰਡਲ ਜਾਂ ਲਾਇਬ੍ਰੇਰੀਆਂ ਦੇ ਮਿੱਤਰ ਇਸ ਲੋਕ ਲਾਇਬ੍ਰੇਰੀ ਪ੍ਰਣਾਲੀ ਦੀ ਇਕ ਹੋਰ ਵਿਸ਼ੇਸ਼ਤਾ ਸੀ।

ਸਿਖਲਾਈ ਪ੍ਰਾਪਤ ਲਾਇਬ੍ਰੇਰੀ ਕਰਮਚਾਰੀਆਂ ਦੀ ਘਾਟ ਨੂੰ ਮੁਖ ਰਖਦੇ ਹੋਏ ਬੋਰਡਨ ਨੇ

ਭਾਰਤ ਵਿਚ ਪਹਿਲੀ ਵਾਰ 1912 ਵਿਚ ਲਾਇਬ੍ਰੇਰੀ ਵਿਗਿਆਨ ਸਿੱਖਿਆ ਦੀ ਸ਼ੁਰੂਆਤ ਵੀ ਕੀਤੀ। ਭਾਰਤ ਵਿਚ ਲਾਇਬ੍ਰੇਰੀ ਸਿੱਖਿਆ ਦਾ ਇਹ ਪਹਿਲਾ ਕੇਂਦਰ ਸੀ।

ਅਗਲੇ 20 ਸਾਲਾਂ ਦੌਰਾਨ ਬੜੌਦਾ ਰਾਜ ਦੇ ਲਗਭਗ ਹਰ ਸ਼ਹਿਰ, ਕਸਬੇ ਅਤੇ 1100 ਪਿੰਡਾਂ ਵਿਚ ਲੋਕ ਲਾਇਬ੍ਰੇਰੀਆਂ ਦਾ ਜਾਲ ਵਿਛਾ ਦਿੱਤਾ ਗਿਆ ਸੀ। ਰਹਿੰਦੀ ਜਨਤਾ ਤਕ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਰਾਹੀਂ ਪੁਸਤਕਾਂ ਪਹੁੰਚਾਈਆਂ ਜਾਂਦੀਆਂ ਸਨ। ਮਹਾਰਾਜਾ ਨੇ ਇਸ ਸਾਰੇ ਕੰਮ ਵਾਸਤੇ ਆਪਣੀ ਨਿੱਜੀ ਲਾਇਬ੍ਰੇਰੀ ਦੀਆਂ ਵੀਹ ਹਜ਼ਾਰ ਪੁਸਤਕਾਂ ਵੀ ਦਾਨ ਕਰ ਦਿੱਤੀਆਂ।

ਜੇਕਰ ਇਸ ਢਾਂਚੇ ਉਪਰ ਗਹੁ ਨਾਲ ਵਿਚਾਰ ਕੀਤਾ ਜਾਵੇ ਤਾਂ ਵੀਹਵੀਂ ਸਦੀ ਦੇ ਸ਼ੁਰੂ ਵਿਚ ਸਥਾਪਤ ਕੀਤੀ ਗਈ ਇਹ ਲੋਕ ਲਾਇਬ੍ਰੇਰੀ ਪ੍ਰਣਾਲੀ ਬਿਲਕੁਲ ਆਧੁਨਿਕ ਸੀ, ਜੋ ਅੱਜ ਦੀ ਲਾਇਬ੍ਰੇਰੀ ਪ੍ਰਣਾਲੀ ਨਾਲ ਬਿਲਕੁਲ ਮੇਲ ਖਾਂਦੀ ਹੈ। ਬੜੌਦਾ ਦੇ ਮਹਾਰਾਜੇ ਦਾ ਇਹ ਯੋਗਦਾਨ ਮੋਢੀ ਹੋਣ ਦੇ ਕਾਰਨ ਉਸ ਨੂੰ ਆਧੁਨਿਕ ਲੋਕ ਲਾਇਬ੍ਰੇਰੀ ਦਾ ਜਨਮਦਾਤਾ ਕਿਹਾ ਜਾ ਸਕਦਾ ਹੈ। ਇਹ ਲਾਇਬ੍ਰੇਰੀ ਲਹਿਰ ਆਉਣ ਵਾਲੇ ਅਨੇਕਾਂ ਵਰ੍ਹਿਆਂ ਤਕ ਭਾਰਤ ਦੇ ਲਾਇਬ੍ਰੇਰੀਅਨਾਂ ਵਾਸਤੇ ਉਤਸ਼ਾਹ ਦਾ ਸ੍ਰੋਤ ਅਤੇ ਚਾਨਣ ਮੁਨਾਰੇ ਦਾ ਕੰਮ ਕਰਦੀ ਰਹੀ।

ਇਸ ਦੌਰਾਨ ਬੜੌਦਾ ਲਾਇਬ੍ਰੇਰੀ ਲਹਿਰ ਦੀ ਹਵਾ ਭਾਰਤ ਦੇ ਹੋਰ ਇਲਾਕਿਆਂ ਵਿਚ ਵੀ ਫੈਲੀ। ਕਈ ਹੋਰ ਰਾਜਾਂ ਵਿਚ ਲਾਇਬ੍ਰੇਰੀ ਵਿਕਾਸ ਵਲ ਧਿਆਨ ਦੇਣਾ ਸ਼ੁਰੂ ਕੀਤਾ।

**5.1.3. ਆਂਧਰਾ ਪ੍ਰਦੇਸ਼ ਲਾਇਬ੍ਰੇਰੀ ਸੰਸਥਾ :** ਇਸ ਲਾਇਬ੍ਰੇਰੀ ਦੇ ਪ੍ਰਭਾਵ ਕਾਰਣ ਆਂਧਰਾ ਪ੍ਰਦੇਸ਼ ਵਿਚ ਇਯੰਕੀ ਵੈਂਕਟਾਰਾਮੈਯਾ ਅਤੇ ਵੈਂਕਟਨਰਸਿੰਹ ਸ਼ਾਸਤਰੀ ਦੇ ਯਤਨਾਂ ਸਦਕਾ 1914 ਵਿਚ ਵਿਜੈਵਾੜਾ ਵਿਖੇ ਇਕ ਲਾਇਬ੍ਰੇਰੀ ਕਾਨਫ਼ਰੰਸ ਬੁਲਾਈ ਗਈ। ਇਸ ਮੌਕੇ ਤੇ ਆਂਧਰਾ ਪ੍ਰਦੇਸ਼ ਲਾਇਬ੍ਰੇਰੀ ਸੰਸਥਾ ਦੀ ਨੀਂਹ ਰਖੀ ਗਈ। ਇਸ ਸੰਸਥਾ ਨੇ ਆਪਣੇ ਤੌਰ ਤੇ ਲਾਇਬ੍ਰੇਰੀ ਸਥਾਪਨਾ ਦੇ ਕੰਮ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ। ਇਸ ਦੀ ਨਿਸਵਾਰਥ ਸੇਵਾ ਨਾਲ ਚੰਦਾ ਲਾਇਬ੍ਰੇਰੀਆਂ, ਸਰਕਾਰੀ ਸਹਾਇਤਾ ਨਾਲ ਚਲਣ ਵਾਲੀਆਂ ਲਾਇਬ੍ਰੇਰੀਆਂ ਅਤੇ ਬੇੜੀਆਂ ਵਿਚ ਸਫ਼ਰ ਕਰਦੇ ਲੋਕਾਂ ਲਈ ਵਿਸ਼ੇਸ਼ 'ਤਰਦੀਆਂ' (ਫਲੋਟਿੰਗ) ਲਾਇਬ੍ਰੇਰੀਆਂ ਵੀ ਬਣਾਈਆਂ। ਇਹ ਆਪਣੇ ਆਪ ਵਿਚ ਇਕ ਮੋਢੀ ਕੰਮ ਸੀ।

**5.1.4. ਪੰਜਾਬ ਲਾਇਬ੍ਰੇਰੀ ਸੰਸਥਾ :** ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ 1900 ਵਿਚ ਪੰਜਾਬ ਲੋਕ ਲਾਇਬ੍ਰੇਰੀ ਸਥਾਪਤ ਕੀਤੀ ਗਈ ਅਤੇ 1908 ਵਿਚ ਲਾਹੌਰ ਵਿਚ ਹੀ ਇਕ ਪੁਸਤਕ-ਪ੍ਰੇਮੀ ਸਰਦਾਰ ਦਿਆਲ ਸਿੰਘ ਮਜੀਠੀਆ ਨੇ 'ਦਿਆਲ ਸਿੰਘ ਪਬਲਿਕ ਲਾਇਬ੍ਰੇਰੀ' ਦੀ ਸਥਾਪਨਾ ਕੀਤੀ। ਇਸ ਵਿਚਕਾਰ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਇਕ ਅਮਰੀਕਨ ਲਾਇਬ੍ਰੇਰੀਅਨ ਆਸਾ ਡੋਨ ਡਿਕਿਨਸਨ ਨੂੰ 1914 ਵਿਚ ਬੁਲਾਇਆ ਗਿਆ। ਉਸ ਦੇ ਆਉਣ ਨਾਲ ਪੰਜਾਬ ਵਿਚ ਵੀ ਲਾਇਬ੍ਰੇਰੀ ਲਹਿਰ ਦੀ ਸ਼ੁਰੂਆਤ ਹੋਈ। ਉਸ ਨੇ ਇਸ ਪ੍ਰਾਂਤ ਵਿਚ ਲਾਇਬ੍ਰੇਰੀਅਨਾਂ ਦੀ ਸਿਖਲਾਈ ਲਈ ਸਰਟੀਫ਼ਿਕੇਟ ਕੋਰਸ ਸ਼ੁਰੂ ਕੀਤਾ। ਭਾਰਤ ਵਿਚ ਬੜੌਦਾ ਦੇ ਬਾਅਦ ਇਹ ਦੂਸਰਾ ਸਿਖਲਾਈ ਕੋਰਸ ਸੀ। ਡਿਕਿਨਸਨ ਦੀਆਂ ਕੋਸ਼ਿਸ਼ਾਂ ਸਦਕਾ 1916 ਵਿਚ ਪੰਜਾਬ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਕੀਤੀ ਗਈ, ਜਿਸ ਨੇ ਲਾਹੌਰ ਵਿਖੇ 1918 ਵਿਚ ਇਕ ਸਰਬ-ਹਿੰਦ

ਲਾਇਬ੍ਰੇਰੀ ਕਾਨਫ੍ਰੰਸ ਦਾ ਆਯੋਜਨ ਕੀਤਾ। ਲੋਕਾਂ ਵਿਚ ਲਾਇਬ੍ਰੇਰੀਆਂ ਪ੍ਰਤੀ ਚੇਤਨਾ ਪੈਦਾ ਕਰਨ ਵਾਸਤੇ ਪੁਸਤਕ ਮੇਲੇ, ਪੁਸਤਕ ਪ੍ਰਦਰਸ਼ਨੀਆਂ ਆਦਿ ਦਾ ਆਯੋਜਨ ਕੀਤਾ। ਡਿਕਿਨਸਨ ਨੇ ਇਸ ਦੌਰਾਨ 1916 ਵਿਚ ਲਾਇਬ੍ਰੇਰੀ ਵਿਗਿਆਨ ਦੀ ਪਹਿਲੀ ਪੁਸਤਕ 'ਪੰਜਾਬ ਲਾਇਬ੍ਰੇਰੀ ਪ੍ਰਾਈਮਰ' ਪ੍ਰਕਾਸ਼ਿਤ ਕੀਤੀ।

ਪਰ ਡਿਕਿਨਸਨ ਦੇ ਚਲੇ ਜਾਣ ਦੇ ਬਾਅਦ ਪੰਜਾਬ ਲਾਇਬ੍ਰੇਰੀ ਸੰਸਥਾ ਦੀਆਂ ਗਤੀਵਿਧੀਆਂ ਹੌਲੀ ਹੌਲੀ ਬੰਦ ਹੋ ਗਈਆਂ। ਕੁਝ ਨੌਜਵਾਨ ਲਾਇਬ੍ਰੇਰੀਅਨਾਂ ਦੀਆਂ ਕੋਸ਼ਿਸ਼ਾਂ ਸਦਕਾ ਇਸ ਸੰਸਥਾ ਨੂੰ 1929 ਵਿਚ ਮੁੜ ਸੁਰਜੀਤ ਕੀਤਾ ਗਿਆ। ਇਸ ਨੇ 1930 ਵਿਚ ਲਾਹੌਰ ਤੋਂ ਲਾਇਬ੍ਰੇਰੀ ਵਿਗਿਆਨ ਦਾ ਤ੍ਰੈਮਾਸਿਕ ਰਸਾਲਾ 'ਮਾਡਰਨ ਲਾਇਬ੍ਰੇਰੀਅਨ' ਸ਼ੁਰੂ ਕੀਤਾ।

**5.1.5. ਮਦਰਾਸ ਲਾਇਬ੍ਰੇਰੀ ਸੰਸਥਾ :** 1927 ਵਿਚ ਭਾਰਤੀ ਰਾਸ਼ਟਰੀ ਕਾਂਗਰਸ ਦੇ ਮਦਰਾਸ ਸੈਸ਼ਨ ਦੇ ਮੌਕੇ ਤੇ ਪਹਿਲੀ 'ਸਰਬ-ਹਿੰਦ ਲੋਕ ਲਾਇਬ੍ਰੇਰੀ ਕਾਨਫ੍ਰੰਸ' ਬੁਲਾਈ ਗਈ ਅਤੇ 'ਲੋਕ ਲਾਇਬ੍ਰੇਰੀ ਸੰਸਥਾ' ਦੀ ਸਥਾਪਨਾ ਕੀਤੀ ਗਈ, ਜੋ 1933 ਵਿਚ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਹੋਂਦ ਵਿਚ ਆਉਣ ਤਕ ਕੰਮ ਕਰਦੀ ਰਹੀ। ਰੰਗਾਨਾਥਨ, ਜੋ ਉਸ ਸਮੇਂ ਮਦਰਾਸ ਯੂਨੀਵਰਸਿਟੀ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਸਨ, ਦੀਆਂ ਕੋਸ਼ਿਸ਼ਾਂ ਸਦਕਾ 1928 ਵਿਚ ਮਦਰਾਸ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਕੀਤੀ ਗਈ। ਇਸ ਸੰਸਥਾ ਨੇ ਆਪਣੀਆਂ ਗਤੀਵਿਧੀਆਂ ਰਾਹੀਂ ਉਥੋਂ ਦੇ ਲੋਕਾਂ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨ ਵਿਚ ਯੋਗਦਾਨ ਪਾਇਆ। ਇਸ ਨੇ ਤੰਜੌਰ ਜ਼ਿਲ੍ਹੇ ਵਿਚ 1931 ਵਿਚ ਇਕ ਚਲਦੀ ਫਿਰਦੀ ਲਾਇਬ੍ਰੇਰੀ ਚਾਲੂ ਕੀਤੀ। ਇਹ ਲਾਇਬ੍ਰੇਰੀ ਬਲਦ-ਗੱਡੇ ਉਪਰ ਬਣਾਈ ਗਈ ਸੀ, ਜੋ ਇਕ ਥਾਂ ਤੋਂ ਦੂਜੀ ਥਾਂ ਪਹੁੰਚਦੀ ਹੋਈ ਪਿੰਡਾਂ ਦੇ ਲੋਕਾਂ ਵਿਚ ਨਵੀਂ ਚੇਤਨਾ ਪੈਦਾ ਕਰਨ ਵਾਸਤੇ ਪੁਸਤਕਾਂ ਉਪਲਬਧ ਕਰਦੀ। ਇਹ ਲਾਇਬ੍ਰੇਰੀ ਇੰਨੀ ਹਰਮਨ ਪਿਆਰੀ ਹੋਈ ਕਿ ਸਾਲ ਦੇ ਅੰਦਰ ਅੰਦਰ 75 ਪਿੰਡਾਂ ਵਿਚ ਲਾਇਬ੍ਰੇਰੀ ਪੁਸਤਕ ਸੇਵਾ ਪ੍ਰਦਾਨ ਕਰ ਲੱਗ ਪਈ।

**5.1.6. ਬੰਗਾਲ ਲਾਇਬ੍ਰੇਰੀ ਸੰਸਥਾ :** ਮਨਿੰਦਰ ਦੇਵ ਰਾਇ ਮਹਾਸ਼ਯ ਦੇ ਅਣਥੱਕ ਯਤਨਾਂ ਨਾਲ ਬੰਗਾਲ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ 1927 ਵਿਚ ਕੀਤੀ ਗਈ। ਇਸ ਸੰਸਥਾ ਦੇ ਯਤਨਾਂ ਨਾਲ ਕਲਕੱਤਾ ਅਤੇ ਹੋਰ ਸ਼ਹਿਰਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਕੇ ਲੋਕਾਂ ਨੂੰ ਪੜ੍ਹਨ ਸਹੂਲਤਾਂ ਦਿੱਤੀਆਂ ਗਈਆਂ।

ਲਾਇਬ੍ਰੇਰੀਆਂ ਨੂੰ ਪਿੰਡਾਂ ਵਿਚ ਪਹੁੰਚਾਉਣ ਲਈ ਇਸ ਸੰਸਥਾ ਨੇ ਬਾਂਕੀਪੁਰ ਵਿਚ ਇਕ ਕੇਂਦਰੀ ਲਾਇਬ੍ਰੇਰੀ ਸਥਾਪਤ ਕੀਤੀ ਤਾਂ ਜੋ ਪੇਂਡੂ ਲਾਇਬ੍ਰੇਰੀਆਂ ਵਿਚ ਤਾਲਮੇਲ ਪੈਦਾ ਹੋ ਸਕੇ। ਇਸ ਉਦੇਸ਼ ਲਈ ਤਿੰਨ 'ਏਰੀਆ' ਲਾਇਬ੍ਰੇਰੀਆਂ ਵੀ ਸਥਾਪਤ ਕੀਤੀਆਂ ਗਈਆਂ, ਜਿਨ੍ਹਾਂ ਰਾਹੀਂ ਪੁਸਤਕ ਆਦਾਨ-ਪ੍ਰਦਾਨ ਸੇਵਾ ਅਤੇ ਪੁਸਤਕਾਂ ਜਾਰੀ ਕਰਨ ਦੀ ਸੇਵਾ ਸ਼ੁਰੂ ਕੀਤੀ ਗਈ।

ਇਸ ਪ੍ਰਕਾਰ ਭਾਰਤ ਦੇ ਚੌਹਾਂ ਕੋਨਿਆਂ ਪੰਜਾਬ, ਬੰਗਾਲ, ਮਦਰਾਸ, ਆਂਧਰਾ ਪ੍ਰਦੇਸ਼ ਅਤੇ ਗੁਜਰਾਤ ਵਿਚ ਲਾਇਬ੍ਰੇਰੀ ਲਹਿਰ ਦੀ ਸ਼ੁਰੂਆਤ ਹੋਈ, ਜਿਸ ਕਰਕੇ ਲੋਕਾਂ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਹੋਈ ਅਤੇ ਪੜ੍ਹਨ ਰੁਚੀਆਂ ਵਿਚ ਵਾਧਾ ਹੋਇਆ।

**5.1.7. ਰੰਗਾਨਾਥਨ ਦਾ ਯੋਗਦਾਨ :** ਮਦਰਾਸ ਯੂਨੀਵਰਸਿਟੀ ਨੇ ਜਦੋਂ ਪੱਕੇ ਤੌਰ ਤੇ

ਲਾਇਬ੍ਰੇਰੀਅਨ ਲਾਉਣ ਦਾ ਫ਼ੈਸਲਾ ਕੀਤਾ ਤਾਂ ਐਸ.ਆਰ.ਰੰਗਾਨਾਥਨ, ਜੋ ਉਸ ਸਮੇਂ ਹਿਸਾਬ ਦੇ ਅਧਿਆਪਕ ਸਨ, ਨੂੰ 1924 ਵਿਚ ਇਸ ਪਦਵੀ ਤੇ ਨਿਯੁਕਤ ਕੀਤਾ ਗਿਆ। ਉਨ੍ਹਾਂ ਨੂੰ ਇਕ ਸਾਲ ਦੀ ਸਿਖਲਾਈ ਵਾਸਤੇ ਲੰਦਨ ਭੇਜ ਦਿੱਤਾ ਗਿਆ। ਉਥੋਂ ਆ ਕੇ ਉਨ੍ਹਾਂ ਨੇ ਇਸ ਯੂਨੀਵਰਸਿਟੀ ਲਾਇਬ੍ਰੇਰੀ ਦਾ ਪ੍ਰਬੰਧ ਅਤੇ ਵਾਗਡੋਰ ਸੰਭਾਲੀ। ਨਾ ਕੇਵਲ ਉਨ੍ਹਾਂ ਨੇ ਇਸ ਯੂਨੀਵਰਸਿਟੀ ਲਾਇਬ੍ਰੇਰੀ ਨੂੰ ਆਧੁਨਿਕ ਅਤੇ ਵਿਗਿਆਨਕ ਲੀਹਾਂ ਉਪਰ ਤੋਰਿਆ, ਸਗੋਂ ਦੇਸ਼ ਵਿਚ ਸ਼ੁਰੂ ਹੋਈ ਲਾਇਬ੍ਰੇਰੀ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ।

ਮਦਰਾਸ ਲਾਇਬ੍ਰੇਰੀ ਸੰਸਥਾ (1928) ਅਤੇ ਭਾਰਤੀ ਲਾਇਬ੍ਰੇਰੀ ਸੰਸਥਾ (1933) ਦੀ ਸਥਾਪਨਾ ਵਿਚ ਰੰਗਾਨਾਥ ਦਾ ਮਹੱਤਵਪੂਰਨ ਯੋਗਦਾਨ ਰਿਹਾ ਹੈ। ਬਨਾਰਸ ਹਿੰਦੂ ਯੂਨੀਵਰਸਿਟੀ ਲਾਇਬ੍ਰੇਰੀ ਦਾ ਮੁੜ ਸੰਗਠਨ ਕੀਤਾ ਅਤੇ ਦਿੱਲੀ ਯੂਨੀਵਰਸਿਟੀ ਲਾਇਬ੍ਰੇਰੀ ਨੂੰ ਵੀ ਆਧੁਨਿਕ ਲੀਹਾਂ ਉਪਰ ਪਾਇਆ।

ਉਨ੍ਹਾਂ ਦੀਆਂ ਕੋਸ਼ਿਸ਼ਾਂ ਸਦਕਾ ਲਾਇਬ੍ਰੇਰੀਅਨਸ਼ਿਪ ਨੂੰ ਲਾਇਬ੍ਰੇਰੀ ਵਿਗਿਆਨ ਦਾ ਦਰਜਾ ਮਿਲਿਆ। ਲਾਇਬ੍ਰੇਰੀ ਪੇਸ਼ੇ ਦੇ ਵਿਕਾਸ ਲਈ ਅਤੇ ਲਾਇਬ੍ਰੇਰੀਅਨਾਂ ਦੀ ਸਿਖਲਾਈ ਦੀ ਘਾਟ ਨੂੰ ਭਾਰਤ ਵਿਚ ਹੀ ਪੂਰਾ ਕਰਨ ਲਈ ਉਨ੍ਹਾਂ ਨੇ ਮਦਰਾਸ ਵਿਚ 1931 ਤੋਂ ਸਿਖਲਾਈ ਕੋਰਸ ਸ਼ੁਰੂ ਕੀਤਾ, ਜਿਸ ਨੂੰ ਮਦਰਾਸ ਯੂਨੀਵਰਸਿਟੀ ਨੇ ਜਾਰੀ ਰਖਿਆ।

ਪੇਸ਼ੇ ਦੀ ਮਜ਼ਬੂਤੀ, ਇਸ ਦੀ ਉੱਨਤੀ ਅਤੇ ਵਿਕਾਸ ਵਾਸਤੇ ਰੰਗਾਨਾਥਨ ਨੇ ਲਾਇਬ੍ਰੇਰੀ ਸਾਹਿਤ ਦੀ ਰਚਨਾ ਆਰੰਭ ਕੀਤੀ। 1931 ਵਿਚ ਉਨ੍ਹਾਂ ਦੀ ਪਹਿਲੀ ਪੁਸਤਕ ਪ੍ਰਕਾਸ਼ਤ ਹੋਈ ਅਤੇ ਲਾਇਬ੍ਰੇਰੀ ਵਿਗਿਆਨ ਦੇ ਹਰ ਖੇਤਰ ਵਿਚ ਪੁਸਤਕਾਂ ਅਤੇ ਲੇਖ ਲਿਖੇ। ਇਸ ਪ੍ਰਕਾਰ ਨਾ ਕੇਵਲ ਭਾਰਤ ਵਿਚ, ਸਗੋਂ ਦੁਨੀਆ ਭਰ ਵਿਚ ਉਨ੍ਹਾਂ ਨੇ 1972 ਤਕ ਅਗਵਾਈ ਕੀਤੀ ਅਤੇ 50 ਸਾਲ ਤਕ ਲਾਇਬ੍ਰੇਰੀ ਮੰਚ ਤੇ ਮਹੱਤਵਪੂਰਨ ਭੂਮਿਕਾ ਨਿਭਾਈ। ਅਖੀਰਲੇ 10 ਸਾਲ ਉਨ੍ਹਾਂ ਬੰਗਲੌਰ ਵਿਖੇ ਡੀ.ਆਰ.ਟੀ.ਸੀ. ਵਿਚ 'ਨੈਸ਼ਨਲ ਪ੍ਰੋਫ਼ੈਸਰ' ਦੇ ਤੌਰ ਤੇ ਗੁਜ਼ਾਰੇ। ਇਥੇ ਵੀ ਉਹ ਪੂਰੇ ਚੇਤੰਨ ਕਾਮੇ, ਖੋਜੀ ਅਤੇ ਅਧਿਆਪਕ ਦੀ ਭੂਮਿਕਾ ਨਿਭਾਉਂਦੇ ਰਹੇ।

5.1.8. ਭਾਰਤ ਸਰਕਾਰ ਨੇ 1935 ਵਿਚ ਇਕ ਕਾਨੂੰਨ ਪਾਸ ਕਰਕੇ ਪ੍ਰਾਂਤਾਂ ਨੂੰ ਕੁਝ ਖ਼ੁਦਮੁਖਤਿਆਰੀ ਦਿੱਤੀ। 1937 ਵਿਚ ਕਈ ਪ੍ਰਾਂਤਾਂ ਵਿਚ ਕਾਂਗਰਸ ਦੀ ਸਰਕਾਰ ਬਣੀ ਤਾਂ ਜਨਤਾ ਵਲੋਂ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਮੰਗ ਜ਼ੋਰ ਪਕੜ ਗਈ। ਮੁੱਖ ਤੌਰ ਤੇ ਪਿੰਡਾਂ ਵਿਚ ਲਾਇਬ੍ਰੇਰੀਆਂ ਖੋਲ੍ਹਣ ਦੀ ਮੰਗ ਸੀ ਤਾਂ ਜੋ ਉਨ੍ਹਾਂ ਤਕ ਪੁਸਤਕਾਂ ਅਤੇ ਅਖ਼ਬਾਰਾਂ ਰਾਹੀਂ ਗਿਆਨ ਦੀ ਜੋਤ ਪਹੁੰਚਾਈ ਜਾ ਸਕੇ।

5.1.9. ਬੰਬਈ ਸਰਕਾਰ ਨੇ ਸੱਤਾ ਵਿਚ ਆਉਂਦੇ ਹੀ 1939-40 ਵਿਚ ਇਕ 'ਲਾਇਬ੍ਰੇਰੀ ਡਿਵੈਲਪਮੈਂਟ ਕਮੇਟੀ' ਨਿਯੁਕਤ ਕੀਤੀ ਜਿਸ ਦੇ ਚੇਅਰਮੈਨ ਏ.ਏ.ਏ.ਫ਼ੈਜ਼ੀ ਸਨ। ਇਸ ਕਮੇਟੀ ਨੇ ਭਾਵੇਂ ਮੁੱਖ ਤੌਰ ਤੇ ਬੰਬਈ ਵਿਚ ਕੇਂਦਰੀ ਅਤੇ ਖੇਤਰੀ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਬਾਰੇ ਹੀ ਰਿਪੋਰਟ ਪੇਸ਼ ਕਰਨੀ ਸੀ, ਪਰ ਖ਼ੁਸ਼ੀ ਦੀ ਗੱਲ ਕਿ ਇਸ ਨੇ ਆਪਣਾ ਘੇਰਾ ਵਿਸ਼ਾਲ ਕਰਦਿਆਂ ਹੋਇਆਂ ਲਾਇਬ੍ਰੇਰੀ ਵਿਕਾਸ ਦੀ ਪੂਰੀ ਯੋਜਨਾ ਪੇਸ਼ ਕੀਤੀ ਜੋ ਇਸ ਪ੍ਰਕਾਰ ਹੈ :

ਪਹਿਲਾ ਪੜਾਅ : ਇਕ ਕੇਂਦਰੀ ਲਾਇਬ੍ਰੇਰੀ ਅਤੇ ਤਿੰਨ ਖੇਤਰੀ ਲਾਇਬ੍ਰੇਰੀਆਂ

ਦੂਜਾ ਪੜਾਅ : 15 ਜ਼ਿਲ੍ਹਾ ਲਾਇਬ੍ਰੇਰੀਆਂ (ਉਦੋਂ ਬੰਬਈ ਦੇ 15 ਜ਼ਿਲ੍ਹੇ ਹੀ ਸਨ)
ਤੀਸਰਾ ਪੜਾਅ : 167 ਤਾਲੁਕਾ ਲਾਇਬ੍ਰੇਰੀਆਂ ਅਤੇ 100 ਸ਼ਹਿਰੀ ਲਾਇਬ੍ਰੇਰੀਆਂ
ਚੌਥਾ ਪੜਾਅ : 979 ਪੇਂਡੂ ਲਾਇਬ੍ਰੇਰੀਆਂ (ਵਸੋਂ ਦੇ ਹਿਸਾਬ ਨਾਲ)
ਪੰਜਵਾ ਪੜਾਅ : 2,696 ਹੋਰ ਪੇਂਡੂ ਲਾਇਬ੍ਰੇਰੀਆਂ (ਘਟ ਵਸੋਂ ਵਾਲੇ ਪਿੰਡ)
ਛੇਵਾਂ ਪੜਾਅ : 17,753 ਹੋਰ ਪੇਂਡੂ ਲਾਇਬ੍ਰੇਰੀਆਂ (ਹੋਰ ਘਟ ਵਸੋਂ ਵਾਲੇ ਪਿੰਡ)

ਪਰ ਬੰਬਈ ਸਰਕਾਰ ਆਰਥਕ ਕਾਰਾਂ ਕਰਕੇ ਇਸ ਰਿਪੋਰਟ ਨੂੰ ਪੂਰੀ ਤਰ੍ਹਾਂ ਲਾਗੂ ਨਾ ਕਰ ਸਕੀ। ਸਿਰਫ਼ ਬੰਬਈ ਵਿਚ ਇਕ ਕੇਂਦਰੀ ਲਾਇਬ੍ਰੇਰੀ ਅਤੇ ਤਿੰਨ ਖੇਤਰੀ ਲਾਇਬ੍ਰੇਰੀਆਂ ਧਾਰਵਾੜ, ਪੂਨਾ ਅਤੇ ਅਹਿਮਦਾਬਾਦ ਵਿਚ ਸਥਾਪਤ ਕੀਤੀਆਂ ਗਈਆਂ।

5.1.10. ਬੰਬਈ ਲਾਇਬ੍ਰੇਰੀ ਸੰਸਥਾ 1944 ਵਿਚ ਸਥਾਪਤ ਕੀਤੀ ਗਈ ਜੋ ਲਾਇਬ੍ਰੇਰੀਆਂ ਲਈ ਪੇਸ਼ਾਵਰ ਵਿਚਾਰ ਵਟਾਂਦਰੇ ਦਾ ਕੇਂਦਰ ਬਣੀ।

5.1.11. ਇਸੇ ਤਰ੍ਹਾਂ 1945 ਵਿਚ ਕੇਰਲਾ ਵਿਚ ਟ੍ਰਾਵਨਕੋਰ ਵਿਖੇ ਇਕ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਕੀਤੀ ਗਈ।

ਦੂਰ ਦੁਰੇਡੇ ਦੇ ਪ੍ਰਾਂਤਾਂ ਜਿਵੇਂ, ਆਸਾਮ, ਬਿਹਾਰ, ਬੰਬਈ, ਉੜੀਸਾ, ਪੰਜਾਬ, ਕੋਚੀਨ ਆਦਿ ਵਿਚ ਪੇਂਡੂ ਲਾਇਬ੍ਰੇਰੀਆਂ ਦੇ ਨਾਲ ਨਾਲ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਵੀ ਬਣਾਈਆਂ ਗਈਆਂ ਜਿਸ ਰਾਹੀਂ ਪੁਸਤਕ ਲੋਕਾਂ ਦੇ ਘਰਾਂ, ਦਫ਼ਤਰਾਂ, ਗਲੀ ਮੁਹੱਲਿਆਂ ਤਕ ਪਹੁੰਚ ਗਈਆਂ। ਇਨ੍ਹਾਂ ਸਭ ਉਪਰਾਲਿਆਂ ਸਦਕਾ 1942 ਤਕ ਭਾਰਤ ਦੇ ਪੇਂਡੂ ਇਲਾਕਿਆਂ ਵਿਚ ਲਗਭਗ 13,000 ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ।

5.1.12. ਵੀਹਵੀਂ ਸਦੀ ਦੇ ਪੰਜਵੇਂ ਦਹਾਕੇ ਵਿਚ ਕਲਕੱਤਾ, ਬੰਬਈ ਅਤੇ ਬਨਾਰਸ ਯੂਨੀਵਰਸਿਟੀਆਂ ਵਿਚ ਲਾਇਬ੍ਰੇਰੀ ਸਿਖਲਾਈ ਦੇ ਵੱਖ ਵੱਖ ਪੱਧਰ ਦੇ ਕੋਰਸ ਵੀ ਸ਼ੁਰੂ ਕੀਤੇ ਗਏ ਤਾਂ ਜੋ ਲਾਇਬ੍ਰੇਰੀਆਂ ਦੀ ਵਧ ਰਹੀ ਗਿਣਤੀ ਵਾਸਤੇ ਲਾਇਬ੍ਰੇਰੀਅਨ ਤਿਆਰ ਕੀਤੇ ਜਾ ਸਕਣ।

5.1.13. ਭਾਰਤ ਦੀ ਆਜ਼ਾਦੀ ਦੇ ਘੋਲ ਵਿਚ ਪੁਸਤਕਾਂ ਅਤੇ ਲਾਇਬ੍ਰੇਰੀਆਂ ਦਾ ਸ਼ਲਾਘਾਯੋਗ ਯੋਗਦਾਨ ਰਿਹਾ ਹੈ। ਆਜ਼ਾਦੀ ਘੁਲਾਟੀਏ ਨਾ ਕੇਵਲ ਅੱਛੀਆਂ ਪੁਸਤਕਾਂ ਆਪ ਪੜ੍ਹਦੇ ਸਨ, ਸਗੋਂ ਹੋਰਨਾਂ ਨੂੰ ਵੀ ਪੜ੍ਹਨ ਵਾਸਤੇ ਦਿੰਦੇ, ਚਾਹੇ ਉਹ ਜੇਲ੍ਹ ਦੇ ਅੰਦਰ ਹੁੰਦੇ ਜਾਂ ਬਾਹਰ। ਕਈ ਆਜ਼ਾਦੀ ਘੁਲਾਟੀਆਂ ਨੇ ਲਾਇਬ੍ਰੇਰੀਆਂ ਸਥਾਪਤ ਕਰਨ ਵਿਚ ਵੀ ਮਦਦ ਕੀਤੀ। ਉਦਾਹਰਣ ਵਜੋਂ ਪੰਜਾਬ ਵਿਚ ਲਾਲਾ ਲਾਜਪਤ ਰਾਏ ਨੇ ਲਾਹੌਰ ਵਿਖੇ 1921 ਵਿਚ 'ਦਵਾਰਕਾ ਦਾਸ ਲਾਇਬ੍ਰੇਰੀ' ਸਥਾਪਤ ਕੀਤੀ ਅਤੇ ਅੱਜ ਕਲ੍ਹ ਇਹ ਲਾਇਬ੍ਰੇਰੀ ਚੰਡੀਗੜ੍ਹ ਵਿਖੇ ਹੈ। ਇਸੇ ਤਰ੍ਹਾਂ ਬੰਗਾਲ ਅਤੇ ਦੂਜੇ ਪ੍ਰਾਂਤਾਂ ਵਿਚ ਲਾਇਬ੍ਰੇਰੀਆਂ ਖੋਲ੍ਹੀਆਂ ਗਈਆਂ।

5.1.14. ਲਾਇਬ੍ਰੇਰੀ ਸਾਹਿਤ : ਵੀਹਵੀਂ ਸਦੀ ਦੇ ਸ਼ੁਰੂ ਤੋਂ ਭਾਰਤ ਵਿਚ ਲਾਇਬ੍ਰੇਰੀ ਸਾਹਿਤ ਦਾ ਉਤਪਾਦਨ ਵੀ ਸ਼ੁਰੂ ਹੋ ਗਿਆ ਜਿਸ ਵਿਚ ਭਾਰਤੀ ਅਤੇ ਵਿਦੇਸ਼ੀ ਲਾਇਬ੍ਰੇਰੀਅਨਾਂ ਨੇ ਯੋਗਦਾਨ ਪਾਇਆ।

ਭਾਰਤ ਵਿਚ ਲਾਇਬ੍ਰੇਰੀਆਂ ਬਾਰੇ ਪਹਿਲੀ ਪੁਸਤਕ ਜੋਹਨ ਮੈਕਫਰਲੈਨ, ਜੋ ਰਾਸ਼ਟਰੀ ਲਾਇਬ੍ਰੇਰੀ, ਕਲਕੱਤਾ ਦੇ ਪਹਿਲੇ ਲਾਇਬ੍ਰੇਰੀਅਨ ਸਨ, ਨੇ 1898 ਵਿਚ ਅੰਗਰੇਜ਼ੀ ਭਾਸ਼ਾ ਵਿਚ

ਪ੍ਰਕਾਸ਼ਿਤ ਕੀਤੀ ਜਿਸ ਦਾ ਸਿਰਲੇਖ 'ਲਾਇਬ੍ਰੇਰੀ ਪ੍ਰਬੰਧ' ਸੀ। ਇਸ ਪ੍ਰਕਾਰ ਪਹਿਲੀ ਪੁਸਤਕ ਇਕ ਵਿਦੇਸ਼ੀ ਵਿਦਵਾਨ ਨੇ ਲਿਖੀ ਸੀ। ਜੋ ਪਹਿਲੀ ਪੁਸਤਕ ਭਾਰਤੀ ਲਾਇਬ੍ਰੇਰੀਅਨ ਨੇ ਲਿਖੀ ਉਹ ਬੀ.ਐਚ.ਮਹਿਤਾ ਦੀ 'ਹਿੰਟਸ ਆਨ ਲਾਇਬ੍ਰੇਰੀ ਐਡਮਨਿਸਟਰੇਸ਼ਨ ਇਨ ਇੰਡੀਆ' ਸੀ ਜੋ 1913 ਵਿਚ ਪ੍ਰਕਾਸ਼ਤ ਹੋਈ।[5]

ਪੰਜਾਬ ਯੂਨੀਵਰਸਿਟੀ ਲਾਹੌਰ ਦੇ ਅਮਰੀਕਨ ਲਾਇਬ੍ਰੇਰੀਅਨ ਆਸਾ ਡੌਨ ਡਿਕਨਸਨ ਨੇ 1916 ਵਿਚ 'ਪੰਜਾਬ ਲਾਇਬ੍ਰੇਰੀ ਪ੍ਰਾਈਮਰ' ਨਾਮੀ ਪੁਸਤਕ ਪ੍ਰਕਾਸ਼ਿਤ ਕੀਤੀ। ਫਿਰ 1931 ਵਿਚ ਰੰਗਾਨਾਥਨ ਦੀ ਪਲੇਠੀ ਪੁਸਤਕ 'ਲਾਇਬ੍ਰੇਰੀ ਵਿਗਿਆਨ ਦੇ ਪੰਜ ਨਿਯਮ' ਪ੍ਰਕਾਸ਼ਿਤ ਹੋਈ। ਇਸ ਦੇ ਬਾਅਦ ਭਾਰਤ ਵਿਚ ਲਾਇਬ੍ਰੇਰੀ ਸਾਹਿਤ ਦਾ ਆਕਾਰ ਵਧਣਾ ਸ਼ੁਰੂ ਹੋ ਗਿਆ।

ਇਸ ਵਿਚਕਾਰ ਲਾਇਬ੍ਰੇਰੀ ਵਿਗਿਆਨ ਦੇ ਖੇਤਰ ਵਿਚ ਰਸਾਲਿਆਂ ਦੀ ਸ਼ੁਰੂਆਤ ਵੀ ਵਿਦੇਸ਼ੀਆਂ ਨੇ ਹੀ ਕੀਤੀ। ਵਿਲੀਅਮ ਬੌਰਡਨ ਨੇ 1912 ਵਿਚ 'ਲਾਇਬ੍ਰੇਰੀ ਮਿਸੇਲਨਿ' ਨਾਮਕ ਰਸਾਲਾ ਬੜੌਦਾ ਤੋਂ ਸ਼ੁਰੂ ਕੀਤਾ, ਜੋ 1920 ਵਿਚ ਛਪਣਾ ਬੰਦ ਹੋ ਗਿਆ।

ਭਾਰਤੀ ਭਾਸ਼ਾ ਵਿਚ ਪਹਿਲਾ ਲਾਇਬ੍ਰੇਰੀ ਰਸਾਲਾ ਤੇਲਗੂ ਭਾਸ਼ਾ ਵਿਚ ਆਂਧਰਾ ਪ੍ਰਦੇਸ਼ ਲਾਇਬ੍ਰੇਰੀ ਸੰਸਥਾ ਨੇ ਸ਼ੁਰੂ ਕੀਤਾ। ਇਸ ਦਾ ਸਿਰਲੇਖ 'ਗ੍ਰੰਥਾਲਯਾ ਸਰਵਾਸੰਮੂ' ਸੀ। ਦੂਸਰਾ ਰਸਾਲਾ ਹਿੰਦੀ ਵਿਚ 'ਪੁਸਤਕਾਲਯ' ਸੀ, ਜੋ ਬਿਹਾਰ ਲਾਇਬ੍ਰੇਰੀ ਸੰਸਥਾ ਨੇ ਸ਼ੁਰੂ ਕੀਤਾ।

ਪੰਜਾਬ ਲਾਇਬ੍ਰੇਰੀ ਸੰਸਥਾ ਵਲੋਂ 1930 ਵਿਚ ਲਾਹੌਰ ਤੋਂ 'ਮਾਡਰਨ ਲਾਇਬ੍ਰੇਰੀਅਨ' ਸ਼ੁਰੂ ਕੀਤਾ ਗਿਆ ਜੋ 1946 ਤਕ ਪ੍ਰਕਾਸ਼ਤ ਹੁੰਦਾ ਰਿਹਾ। ਇਸ ਦੇ ਬੰਦ ਹੁੰਦੇ ਹੀ ਸੰਤ ਰਾਮ ਭਾਟੀਆ ਨੇ ਲਾਹੌਰ ਤੋਂ ਤ੍ਰੈਮਾਸਿਕ ਰਸਾਲਾ 'ਇੰਡੀਅਨ ਲਾਇਬ੍ਰੇਰੀਅਨ' ਸ਼ੁਰੂ ਕੀਤਾ, ਜੋ ਆਜ਼ਾਦੀ ਦੇ ਬਾਅਦ ਜਲੰਧਰ ਤੋਂ 1981 ਤਕ ਪ੍ਰਕਾਸ਼ਤ ਹੁੰਦਾ ਰਿਹਾ।

ਭਾਰਤੀ ਲਾਇਬ੍ਰੇਰੀ ਸੰਸਥਾ ਨੇ 1933 ਵਿਚ ਹੋਂਦ ਵਿਚ ਆਉਣ ਦੇ ਬਾਅਦ ਆਪਣਾ ਪਹਿਲਾ ਰਸਾਲਾ 'ਲਾਇਬ੍ਰੇਰੀ ਬੁਲੇਟਿਨ' 1942 ਵਿਚ ਸ਼ੁਰੂ ਕੀਤਾ, ਜੋ ਬਾਅਦ ਵਿਚ ਬੰਦ ਹੋ ਗਿਆ ਅਤੇ ਇਕ ਹੋਰ ਰਸਾਲਾ 'ਐਬਗਿਲਾ' ਸ਼ੁਰੂ ਕੀਤਾ ਗਿਆ। ਇਹ ਵੀ ਥੋੜ੍ਹੀ ਦੇਰ ਨੂੰ ਬੰਦ ਹੋ ਗਿਆ। ਕੁਝ ਸਮਾਂ ਪਾ ਕੇ 1965 ਤੋਂ ਭਾਰਤੀ ਲਾਇਬ੍ਰੇਰੀ ਸੰਸਥਾ ਦਾ 'ਆਈ.ਐਲ.ਏ. ਬੁਲੇਟਿਨ' ਸ਼ੁਰੂ ਹੋਇਆ, ਜੋ ਅਜੇ ਪ੍ਰਕਾਸ਼ਿਤ ਹੁੰਦਾ ਹੈ।

ਇਸ ਪ੍ਰਕਾਰ ਕਈ ਹੋਰ ਰਸਾਲੇ ਸ਼ੁਰੂ ਹੋਏ ਤੇ ਬੰਦ ਹੋਏ, ਕੁਝ ਹੋਰ ਸ਼ੁਰੂ ਹੋਏ। ਇਸ ਸਮੇਂ ਦੇਸ਼ ਭਰ ਵਿਚ ਲਗਭਗ 20-22 ਰਸਾਲੇ ਅੰਗਰੇਜ਼ੀ ਭਾਸ਼ਾ ਵਿਚ ਬਾਕਾਇਦਾ ਤੌਰ ਤੇ ਪ੍ਰਕਾਸ਼ਤ ਹੋ ਰਹੇ ਹਨ।

**5.2. ਆਜ਼ਾਦੀ ਤੋਂ ਬਾਅਦ ਲਾਇਬ੍ਰੇਰੀ ਲਹਿਰ ਤੇ ਵਿਕਾਸ** : ਭਾਰਤ ਦੇ ਆਜ਼ਾਦੀ ਘੁਲਾਟੀਆਂ ਦੀ ਲਗਾਤਾਰ ਕੁਰਬਾਨੀ ਸਦਕਾ ਦੇਸ਼ ਵਾਸੀਆਂ ਵਿਚ ਸਮਾਜਕ ਅਤੇ ਰਾਜਨੀਤਕ ਚੇਤਨਾ ਦੇ ਕਾਰਣ ਜਦੋਂ ਭਾਰਤ 15 ਅਗਸਤ, 1947 ਨੂੰ ਅੰਗਰੇਜ਼ਾਂ ਦੀ ਦੋ ਸੌ ਸਾਲ ਤੋਂ ਵੱਧ ਗ਼ੁਲਾਮੀ ਤੋਂ ਆਜ਼ਾਦ ਹੋਇਆ ਤਾਂ ਸਾਰੇ ਦੇਸ਼ ਵਿਚ, ਦੇਸ਼ ਦੀ ਜਨਤਾ ਵਿਚ, ਦੇਸ਼ ਦੇ ਲੀਡਰਾਂ ਅਤੇ ਹੋਰ ਸੁਤੰਤਰਤਾ ਸੰਗਰਾਮੀਆਂ ਵਿਚ ਇਕ ਵਿਸ਼ੇਸ਼ ਖੁਸ਼ੀ ਦੀ ਲਹਿਰ ਦੌੜ ਗਈ।

ਆਜ਼ਾਦੀ ਦੇ ਬਾਅਦ ਮਹਿਸੂਸ ਕੀਤਾ ਗਿਆ ਕਿ ਦੇਸ਼ ਦੇ ਬਹੁਪੱਖੀ ਉੱਨਤੀ ਦਾ ਆਧਾਰ

ਸਿੱਖਿਆ ਹੈ। ਸਿੱਖਿਆ ਸੰਬੰਧੀ ਟੀਚੇ ਪੂਰੇ ਕਰਨ ਲਈ ਲਾਇਬ੍ਰੇਰੀਆਂ ਦੀ ਲੋੜ ਹੁੰਦੀ ਹੈ। ਇਸ ਲਈ ਸਾਧਨਾਂ ਦੀ ਅਜਿਹੀ ਵਰਤੋਂ ਕੀਤੀ ਜਾਵੇ, ਜਿਸ ਨਾਲ ਲਾਇਬ੍ਰੇਰੀ ਵਿਕਾਸ ਕੀਤਾ ਜਾ ਸਕੇ। ਇਸ ਸੰਬੰਧੀ ਕੰਮ ਕਰਨ ਵਾਸਤੇ ਸਰਕਾਰ, ਸਿੱਖਿਆ ਵਿਦਵਾਨ, ਲਾਇਬ੍ਰੇਰੀਅਨ, ਪਤਵੰਤੇ, ਜਨਤਾ ਸਭ ਨੇ ਮਿਲ ਕੇ ਲਾਇਬ੍ਰੇਰੀ ਲਹਿਰ ਨੂੰ ਹੋਰ ਅੱਗੇ ਤੋਰਨ ਲਈ ਸਹਿਯੋਗ ਦਿੱਤਾ। ਇਸ ਸੰਬੰਧੀ ਜੋ ਕਦਮ ਚੁੱਕੇ ਗਏ, ਉਨ੍ਹਾਂ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :

5.2.1. **ਲਾਇਬ੍ਰੇਰੀ ਕਾਨੂੰਨ :** ਲਾਇਬ੍ਰੇਰੀਆਂ ਦੇ ਸੰਗਠਤ ਅਤੇ ਸਮੂਹਕ ਵਿਕਾਸ ਵਾਸਤੇ ਲਾਇਬ੍ਰੇਰੀ ਕਾਨੂੰਨ ਪਾਸ ਕਰਨਾ ਜ਼ਰੂਰੀ ਹੈ। ਇਸ ਸੰਬੰਧੀ ਸਭ ਤੋਂ ਮਹੱਤਵਪੂਰਨ ਘਟਨਾ ਸੀ 'ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ' ਦਾ 1948 ਵਿਚ ਪਾਸ ਹੋਣਾ। ਲਾਇਬ੍ਰੇਰੀ ਵਿਕਾਸ ਵਿਚ ਇਹ ਇਕ ਮਹੱਤਵਪੂਰਨ ਮੀਲ ਪੱਥਰ ਹੀ ਨਹੀਂ ਸੀ, ਸਗੋਂ ਬਹੁਤ ਵੱਡਾ ਇਨਕਲਾਬੀ ਕਦਮ ਸੀ। ਭਾਰਤ ਵਿਚ ਇਹ ਲਾਇਬ੍ਰੇਰੀ ਕਾਨੂੰਨ ਆਪਣੀ ਕਿਸਮ ਦਾ ਪਹਿਲਾ ਸੀ, ਜਿਸ ਅਨੁਸਾਰ ਸਾਰੇ ਮਦਰਾਸ (ਹੁਣ ਤਾਮਿਲਨਾਡੂ) ਰਾਜ ਵਿਚ ਲੋਕ ਲਾਇਬ੍ਰੇਰੀਆਂ ਦਾ ਵਿਕਾਸ ਕੀਤਾ ਜਾਣਾ ਸੀ। ਇਨ੍ਹਾਂ ਲਾਇਬ੍ਰੇਰੀਆਂ ਨੂੰ ਵਿਉਂਤਬਧ ਢੰਗ ਨਾਲ ਤਰਤੀਬ ਕਰਕੇ ਜਨਤਾ ਦੀਆਂ ਪੁਸਤਕ ਲੋੜਾਂ ਨਾਲ ਜੋੜਨਾ ਸੀ।

ਤਾਮਿਲਨਾਡੂ ਤੋਂ ਇਲਾਵਾ ਭਾਰਤ ਦੇ ਹੇਠ ਲਿਖੇ ਦੂਸਰੇ ਰਾਜਾਂ ਵਿਚ ਵੀ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਗਿਆ ਜਿਸ ਨਾਲ ਲਾਇਬ੍ਰੇਰੀ ਵਿਕਾਸ ਵਿਚ ਤੇਜ਼ੀ ਆਈ।

| | | |
|---|---|---|
| 1. | ਤਾਮਿਲਨਾਡੂ | 1948 |
| 2. | ਆਂਧਰਾ ਪ੍ਰਦੇਸ਼ | 1960 |
| 3. | ਕਰਨਾਟਕਾ | 1965 |
| 4. | ਮਹਾਂਰਾਸ਼ਟਰਾ | 1967 |
| 5. | ਪੱਛਮੀ ਬੰਗਾਲ | 1979 |
| 6. | ਮਨੀਪੁਰ | 1988 |
| 7. | ਕੇਰਲਾ | 1989 |
| 8. | ਹਰਿਆਣਾ | 1989 |
| 9. | ਮੀਜ਼ੋਰਮ | 1993 |
| 10. | ਗੋਆ | 1994 |
| 11. | ਗੁਜਰਾਤ | 2001 |
| 12. | ਉੜੀਸਾ | 2001 |

ਇਨ੍ਹਾਂ ਤੋਂ ਇਲਾਵਾ ਹੋਰਨਾਂ ਰਾਜਾਂ ਵਾਸਤੇ ਜਿਵੇਂ ਕਸ਼ਮੀਰ, ਪੰਜਾਬ, ਯੂ.ਪੀ., ਬਿਹਾਰ, ਮੱਧ ਪ੍ਰਦੇਸ਼ ਆਦਿ ਵਾਸਤੇ ਵੀ ਕਈ ਲਾਇਬ੍ਰੇਰੀ ਬਿੱਲ ਦੇ ਮਸੌਦੇ ਤਿਆਰ ਕਰਕੇ ਪੇਸ਼ ਕੀਤੇ ਗਏ ਹਨ, ਪਰ ਅਜੇ ਤਕ ਕਾਨੂੰਨ ਨਹੀਂ ਬਣੇ। ਉਮੀਦ ਹੈ ਕਿ ਆਉਣ ਵਾਲੇ ਸਾਲਾਂ ਵਿਚ ਇਨ੍ਹਾਂ ਵਿਚੋਂ ਕੁਝ ਹੋਰ ਰਾਜਾਂ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਉਥੋਂ ਦੀਆਂ ਰਾਜ ਸਰਕਾਰਾਂ ਲਾਇਬ੍ਰੇਰੀ ਵਿਕਾਸ ਵਿਚ ਯੋਗਦਾਨ ਪਾਉਣਗੀਆਂ।

**5.2.2. ਲਾਇਬ੍ਰੇਰੀ ਵਿਕਾਸ ਯੋਜਨਾ** : ਸਾਰੇ ਦੇਸ਼ ਵਿਚ ਇਕ ਸਮਾਨ ਲਾਇ ਨੀਤੀ ਲਾਗੂ ਕਰਨ ਅਤੇ ਸਾਰੀਆਂ ਲਾਇਬ੍ਰੇਰੀਆਂ ਵਿਚ ਆਪਸੀ ਸਹਿਯੋਗ ਬਣਾਉਣ ਖ਼ਾ ਰਾਸ਼ਟਰੀ ਪੱਧਰ ਤੇ ਲਾਇਬ੍ਰੇਰੀ ਕਾਨੂੰਨ ਪਾਸ ਕਰਨਾ ਜ਼ਰੂਰੀ ਹੈ। ਇਸ ਦਿਸ਼ਾ ਵਲ ਰੰਗਾਨਾਥਨ ਠੋਸ ਕੰਮ ਕੀਤਾ ਅਤੇ 1946 ਵਿਚ ਇਕ ਯੋਜਨਾ ਪੇਸ਼ ਕੀਤੀ ਸੀ। ਭਾਰਤ ਸਰਕਾਰ ਨੇ 19 ਵਿਚ ਇਕ 'ਸਪੈਸ਼ਲ ਕਮੇਟੀ' ਵੀ ਨਿਯੁਕਤ ਕੀਤੀ ਜਿਸ ਦੇ ਰੰਗਾਨਾਥਨ ਮੈਂਬਰ ਸਨ। ਇਸ ਕ ਨੇ ਕੌਮੀ ਕੇਂਦਰੀ ਲਾਇਬ੍ਰੇਰੀ ਦੀ ਸਥਾਪਨਾ ਵਾਸਤੇ ਇਕ ਯੋਜਨਾ ਤਿਆਰ ਕੀਤੀ। ਪਰ ਕੇਂ ਸਰਕਾਰ ਨੇ ਇਸ ਪਾਸੇ ਕੁਝ ਨਾ ਕੀਤਾ। ਇਹ ਰਿਪੋਰਟ 1950 ਵਿਚ ਦਿੱਲੀ ਯੂਨੀਵਰਸਿਟੀ 'ਲਾਇਬ੍ਰੇਰੀ ਡਿਵੈਲਪਮੈਂਟ ਪਲੈਨ : ਥਰਟੀ ਯੀਅਰਜ਼ ਪ੍ਰੋਗਰਾਮ ਫ਼ਾਰ ਇੰਡੀਆ' ਦੇ ਸਿਰਲੇਖ ਪ੍ਰਕਾਸ਼ਤ ਹੋਈ। ਇਹ ਦਸਤਾਵੇਜ਼ ਵਿਕਾਸ ਯੋਜਨਾ ਵਿਚ ਇਕ ਮਾਰਗ ਦਰਸ਼ਕ ਦਾ ਕੰਮ ਕ ਰਹੀ ਹੈ ਅਤੇ ਲਾਇਬ੍ਰੇਰੀ ਵਿਕਾਸ ਵਾਸਤੇ ਇਸ ਦੇ ਹਵਾਲੇ ਆਉਂਦੇ ਰਹਿੰਦੇ ਹਨ। ਪਰ ਯੋਜਨਾ ਨੂੰ ਆਰਥਿਕ ਥੁੜ੍ਹਾਂ ਕਾਰਨ ਸਿਰੇ ਨਾ ਚਾੜ੍ਹਿਆ ਜਾ ਸਕਿਆ।

**5.2.3. ਰਾਸ਼ਟਰੀ ਲਾਇਬ੍ਰੇਰੀ** : ਭਾਰਤ ਸਰਕਾਰ ਨੇ 1948 ਵਿਚ ਇਕ ਕਾਨੂੰਨ ਕਰਕੇ ਕਲਕੱਤਾ ਵਿਖੇ ਸਥਿਤ 'ਈਮਪੀਰੀਅਲ ਲਾਇਬ੍ਰੇਰੀ' ਦਾ ਨਾਮ ਬਦਲ ਕੇ 'ਨੈਸ਼ ਲਾਇਬ੍ਰੇਰੀ ਆਫ਼ ਇੰਡੀਆ' ਜਾਂ ਭਾਰਤੀ ਰਾਸ਼ਟਰੀ ਲਾਇਬ੍ਰੇਰੀ ਕਰ ਦਿੱਤਾ। ਇਸ ਸੰਬੰਧੀ ਵਿਆ ਤੌਰ ਤੇ ਵਿਚਾਰ ਵਿਮਰਸ਼ ਕਰਲ ਵਾਸਤੇ 1949 ਵਿਚ ਇਕ ਕਮੇਟੀ ਨਿਯੁਕਤ ਕੀਤੀ ਗਈ ਦੇ ਰੰਗਾਨਾਥਨ ਵੀ ਮੈਂਬਰ ਸਨ। ਇਸ ਕਮੇਟੀ ਨੇ ਲਾਇਬ੍ਰੇਰੀ ਨੂੰ ਕਲਕੱਤਾ ਤੋਂ ਦਿੱਲੀ ਬਦ ਸੰਬੰਧੀ ਸੁਝਾਅ ਦਿੱਤਾ, ਪਰ ਇਹ ਸਿਰੇ ਨਾ ਚੜ੍ਹ ਸਕਿਆ।

ਇਸ ਵਿਚਕਾਰ ਦਿੱਲੀ ਇਕ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਸਥਾਪਤ ਕਰਨ ਦਾ ਸੁ ਦਿੱਤਾ ਗਿਆ ਜੋ ਪ੍ਰਵਾਨ ਕਰ ਲਿਆ ਗਿਆ। ਪਰ ਇਹ ਲਾਇਬ੍ਰੇਰੀ ਵੀ ਅਜੇ ਤਕ ਸਥਾਪਤ ਕੀਤੀ ਗਈ।

**5.2.4. ਦਿੱਲੀ ਲੋਕ ਲਾਇਬ੍ਰੇਰੀ** : ਆਜ਼ਾਦੀ ਬਾਅਦ ਦੇ ਲਾਇਬ੍ਰੇਰੀ ਵਿਕਾਸ ਇਕ ਹੋਰ ਮਹੱਤਵਪੂਰਨ ਮੀਲ ਪੱਥਰ ਦਿੱਲੀ ਲੋਕ ਲਾਇਬ੍ਰੇਰੀ ਦੀ 1950 ਵਿਚ ਯੂਨੈਸਕੋ ਸਹਾਇਤਾ ਨਾਲ ਸਥਾਪਨਾ ਹੈ। ਇਹ ਲਾਇਬ੍ਰੇਰੀ ਜੋ ਭਾਰਤ ਵਿਚ ਲੋਕ ਲਾਇਬ੍ਰੇਰੀ ਸਥਾਪਨਾ ਇਕ ਆਦਰਸ਼ ਹੈ, ਆਮ ਜਨਤਾ ਵਾਸਤੇ ਅਕਤੂਬਰ 1951 ਵਿਚ ਖੋਲ੍ਹੀ ਗਈ।

ਇਸ ਦੀ ਕੇਂਦਰੀ ਲਾਇਬ੍ਰੇਰੀ ਤੋਂ ਇਲਾਵਾ ਅਨੇਕ ਸ਼ਾਖਾ ਲਾਇਬ੍ਰੇਰੀਆਂ ਹਨ, ਵਿਸ ਸੇਵਾ ਵਿਭਾਗ, ਬੱਚਿਆਂ ਦਾ ਵਿਭਾਗ, ਨੇਤਰਹੀਣਾਂ ਵਾਸਤੇ ਵਿਭਾਗ ਅਤੇ ਹੋਰ ਅਨੇਕ ਅਨੁ ਹਨ ਜਿਨ੍ਹਾਂ ਰਾਹੀਂ ਸਮਾਜ ਦੇ ਵੱਖ ਵੱਖ ਪਾਠਕ ਵਰਗਾਂ ਤਕ ਪੁਸਤਕਾਂ ਆਦਿ ਪਹੁੰਚਾਉਂਦ ਇਸ ਵਿਚ ਲਗਭਗ ਹਰ ਭਾਰਤੀ ਭਾਸ਼ਾ ਦੀਆਂ ਪੁਸਤਕਾਂ ਉਪਲਬਧ ਹਨ।

ਇਸ ਪ੍ਰਕਾਰ ਆਧੁਨਿਕ ਲਾਇਬ੍ਰੇਰੀ ਦਾ ਜੋ ਅਰਥ ਅਤੇ ਪ੍ਰਯੋਗਾਤਮਕ ਰੂਪ ਹੈ, ਦਿੱਲੀ ਲਾਇਬ੍ਰੇਰੀ ਉਸ ਤੇ ਹਰ ਤਰ੍ਹਾਂ ਪੂਰਾ ਉਤਰਣ ਦੀ ਕੋਸ਼ਿਸ਼ ਕਰਦੀ ਹੈ। ਇਸ ਆਧੁਨਿਕ ਲਾਇ ਲਈ ਭਾਰਤ ਦੀ ਸਰਕਾਰ ਅਤੇ ਜਨਤਾ ਯੂਨੈਸਕੋ ਦੀ ਹਮੇਸ਼ਾਂ ਸ਼ੁਕਰਗੁਜ਼ਾਰ ਰਹੇਗੀ।

**5.2.5. ਪਹਿਲੀ ਪੰਜ ਸਾਲਾ ਯੋਜਨਾ ਅਤੇ ਲਾਇਬ੍ਰੇਰੀ ਵਿਕਾਸ** : ਲਾਇ

ਵਿਕਾਸ ਸੰਬੰਧੀ ਤੀਜਾ ਮੁੱਖ ਮੀਲ ਪੱਥਰ ਹੈ। ਪੰਜ ਸਾਲਾਂ ਯੋਜਨਾਵਾਂ ਵਿਚ ਇਨ੍ਹਾਂ ਦਾ ਉਪਬੰਧ ਕਰਨਾ, ਜਿਸ ਅਧੀਨ ਕੇਂਦਰੀ ਸਰਕਾਰ ਰਾਜ ਸਰਕਾਰਾਂ ਨੂੰ ਲੋੜੀਂਦੀ ਆਰਥਕ ਸਹਾਇਤਾ ਪ੍ਰਦਾਨ ਕੀਤੀ ਗਈ।

ਪਹਿਲੀ ਪੰਜ ਸਾਲਾ ਯੋਜਨਾ (1951-56) ਵਿਚ ਵਿਦਿਅਕ ਵਿਕਾਸ ਦੇ ਅਧੀਨ 'ਲਾਇਬ੍ਰੇਰੀ ਸੇਵਾ ਵਿਚ ਸੁਧਾਰ' ਬਾਰੇ ਵਿਵਸਥਾ ਕੀਤੀ ਗਈ। ਇਸ ਵਿਵਸਥਾ ਤੋਂ ਪਹਿਲਾਂ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਅਤੇ ਸੁਧਾਰ ਵਾਸਤੇ ਕੌਮੀ ਪੱਧਰ ਉੱਤੇ ਅਜਿਹਾ ਢਾਂਚਾ ਨਹੀਂ ਸੀ। ਇਸ ਯੋਜਨਾ ਅਧੀਨ ਦੇਸ਼ ਭਰ ਵਿਚ ਲੋਕ ਲਾਇਬ੍ਰੇਰੀਆਂ ਦਾ ਇਕ ਜਾਲ ਵਿਛਾ ਕੇ ਇਕ ਸੂਤਰ ਵਿਚ ਪਰੋ ਕੇ ਜਨਤਾ ਦੀਆਂ ਪੁਸਤਕ ਲੋੜਾਂ ਨੂੰ ਪੂਰਾ ਕਰਨਾ ਸੀ।

ਇਸ ਯੋਜਨਾ ਅਨੁਸਾਰ ਇਕ ਪਾਸੇ ਪੇਂਡੂ ਲਾਇਬ੍ਰੇਰੀਆਂ ਉਪਰ ਵਧੇਰੇ ਜ਼ੋਰ ਦੇਣਾ ਸੀ, ਦੂਜੇ ਪਾਸੇ ਇਸ ਲਾਇਬ੍ਰੇਰੀ ਪ੍ਰਣਾਲੀ ਦੇ ਸਿਖਰ ਉਪਰ ਇਕ ਰਾਸ਼ਟਰੀ ਕੇਂਦਰੀ ਲਾਇਬ੍ਰੇਰੀ ਨਵੀਂ ਦਿੱਲੀ ਵਿਖੇ ਬਣਾਉਣ ਦੀ ਵਿਵਸਥਾ ਕੀਤੀ ਗਈ। ਇਨ੍ਹਾਂ ਦੋ ਸਿਰਿਆਂ ਵਿਚਕਾਰ ਜ਼ਿਲ੍ਹਾ ਲਾਇਬ੍ਰੇਰੀਆਂ ਦੀ ਵਿਵਸਥਾ ਕੀਤੀ ਜਾਣੀ ਸੀ। ਇਹ ਹੀ ਇਸ ਸਕੀਮ ਦਾ ਕੇਂਦਰ ਬਿੰਦੂ ਸੀ। ਹਰ ਜ਼ਿਲ੍ਹਾ ਲਾਇਬ੍ਰੇਰੀ ਦੀ ਇਕ ਸਮਪੂਰਕ ਲਾਇਬ੍ਰੇਰੀ ਰਾਜਕੀਯ ਕੇਂਦਰੀ ਲਾਇਬ੍ਰੇਰੀ ਦੇ ਰੂਪ ਵਿਚ ਹੋਣੀ ਸੀ ਜੋ ਹਰ ਪ੍ਰਾਂਤ ਦੀ ਰਾਜਧਾਨੀ ਵਿਚ ਸਥਾਪਤ ਕੀਤੀ ਜਾਣੀ ਸੀ। ਇਸ ਪ੍ਰਕਾਰ ਇਸ ਯੋਜਨਾ ਨਾਲ ਦੇਸ਼ ਦੀ ਕੁਲ ਵਸੋਂ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦੀ ਬਹੁਤ ਅੱਛੀ ਵਿਵਸਥਾ ਕੀਤੀ ਗਈ ਸੀ।

ਜ਼ਿਲ੍ਹਾ ਪੱਧਰ ਤੇ ਪੁਸਤਕਾਂ ਜਾਰੀ ਕਰਨ ਦੀ ਆਧੁਨਿਕ ਲਾਇਬ੍ਰੇਰੀ ਤਕਨੀਕ ਵਾਸਤੇ ਭਾਰਤੀ ਸਰਕਾਰ ਨੇ ਇਕ ਸਹਾਇਕ ਸਕੀਮ ਬਣਾਈ, ਜਿਸ ਰਾਹੀਂ ਰਾਜ ਸਰਕਾਰਾਂ ਹਰ ਖੇਤਰ ਵਿਚ 'ਏਕੀਕ੍ਰਿਤ ਲਾਇਬ੍ਰੇਰੀ ਸੇਵਾ' ਇਕਾਈਆਂ ਦੀ ਸਥਾਪਨਾ ਕਰਨ। ਇਸ ਸਹਾਇਕ ਸਕੀਮ ਅਨੁਸਾਰ 100 ਪਿੰਡਾਂ ਦੀ ਇਕਾਈ ਬਣਾਈ ਗਈ, ਜਿਸ ਰਾਹੀਂ ਅਧੀਨ ਆਉਂਦੇ ਵਿਦਿਅਕ ਅਦਾਰਿਆਂ ਉਪਰ ਇਸ ਦਾ ਅਸਰ ਵੇਖਣਾ ਸੀ। ਲਾਇਬ੍ਰੇਰੀ ਇਕਾਈ ਤੋਂ ਇਲਾਵਾ ਇਸ ਖੇਤਰ ਵਿਚ ਪੰਜ ਮਾਡਲ ਸਮਾਜ ਕੇਂਦਰਾਂ ਦੀ ਵਿਵਸਥਾ ਵੀ ਕੀਤੀ ਗਈ। ਅਜਿਹੇ ਹਰ ਕੇਂਦਰ ਵਿਚ ਇਕ ਹੈਡਕੁਆਟਰ ਲਾਇਬ੍ਰੇਰੀ ਅਤੇ ਇਕ ਸ਼ਾਖ਼ਾ ਲਾਇਬ੍ਰੇਰੀ ਸੀ ਜਿਸ ਨੇ 20 ਪਿੰਡਾਂ ਨੂੰ ਪੁਸਤਕਾਂ ਦੇਣੀਆਂ ਸਨ। ਇਹ ਲਾਇਬ੍ਰੇਰੀਆਂ ਮੁੱਖ ਤੌਰ ਤੇ ਸਰਕੂਲੇਟਿੰਗ ਲਾਇਬ੍ਰੇਰੀਆਂ ਸਨ, ਜਿਨ੍ਹਾਂ ਦੇ ਨਾਲ ਡਿਪਾਜ਼ਟ ਕੇਂਦਰ ਜਾਂ ਸੰਗ੍ਰਹਿ ਭੰਡਾਰ ਸਨ ਅਤੇ ਚਲਦੀਆਂ ਫਿਰਦੀਆਂ ਗੱਡੀਆਂ ਜਾਂ ਸਾਈਕਲਾਂ ਰਾਹੀਂ ਪੁਸਤਕਾਂ ਦਾ ਪ੍ਰਸਾਰ ਹੋਣਾ ਸੀ। ਇਹ ਸਕੀਮ ਦੇਸ਼ ਭਰ ਦੇ 20 ਖੇਤਰਾਂ ਵਿਚ ਲਾਗੂ ਕੀਤੀ ਗਈ।

ਭਾਵੇਂ ਇਹ ਸਕੀਮ 1952 ਤੋਂ ਲਾਗੂ ਕੀਤੀ ਗਈ, ਪਰ ਇਸ ਦਾ ਵਿਸ਼ੇਸ਼ ਅਸਰ 1953-54 ਤੋਂ ਹੀ ਪੈਣਾ ਆਰੰਭ ਹੋਇਆ। ਇਥੋਂ ਤਕ ਕਿ ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ ਅਧੀਨ ਵੀ ਓਨਾ ਚਿਰ ਕੋਈ ਬਹੁਤਾ ਕੰਮ ਨਹੀਂ ਸੀ ਹੋ ਸਕਿਆ, ਜਿੰਨਾ ਚਿਰ "ਲਾਇਬ੍ਰੇਰੀ ਸੇਵਾ ਵਿਚ ਸੁਧਾਰ" ਸਕੀਮ ਰਾਹੀਂ ਉਥੇ ਆਰਥਕ ਸਹਾਇਤਾ ਨਹੀਂ ਪਹੁੰਚਾਈ ਗਈ।

ਇਸ ਤਰ੍ਹਾਂ ਪਹਿਲੀ ਪੰਜ ਸਾਲਾ ਯੋਜਨਾ ਉਪਰਾਂਤ ਹੇਠ ਲਿਖੇ ਨੌ ਰਾਜਾਂ ਨੇ ਕੇਂਦਰੀ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਯੋਜਨਾ ਤਿਆਰ ਕਰ ਲਈ ਸੀ :

1. ਆਸਾਮ 2. ਭੋਪਾਲ 3. ਸੌਰਾਸ਼ਟਰ 4. ਪੱਛਮੀ ਬੰਗਾਲ

5. ਪੰਜਾਬ 6. ਪੈਪਸੂ 7. ਮੱਧ ਪ੍ਰਦੇਸ਼ 8. ਰਾਜਸਥਾਨ
9. ਵਿੰਧਿਆ ਪ੍ਰਦੇਸ਼

ਹੇਠ ਲਿਖੇ ਰਾਜਾਂ ਵਿਚ ਜ਼ਿਲ੍ਹਾ ਲਾਇਬ੍ਰੇਰੀਆਂ ਜਾਂ ਤਾਂ ਸਥਾਪਤ ਹੋ ਚੁੱਕੀਆਂ ਸਨ ਜਾਂ ਸਥਾਪਤ ਕੀਤੀਆਂ ਜਾ ਰਹੀਆਂ ਸਨ :

1. ਆਸਾਮ 2. ਸੌਰਾਸ਼ਟਰ 3. ਪੱਛਮੀ ਬੰਗਾਲ
4. ਬਿਹਾਰ 5. ਬੰਬਈ 6. ਮੱਧ ਪ੍ਰਦੇਸ਼
7. ਭੋਪਾਲ 8. ਰਾਜਸਥਾਨ 9. ਵਿੰਧਿਆ ਪ੍ਰਦੇਸ਼

ਉਪਰੋਕਤ ਨੌਂ ਰਾਜਾਂ ਦੇ 100 ਜ਼ਿਲ੍ਹਿਆਂ ਵਿਚ ਸਕੀਮ ਅਨੁਸਾਰ ਜ਼ਿਲ੍ਹਾ ਲਾਇਬ੍ਰੇਰੀਆਂ ਦੀ ਸਥਾਪਨਾ ਪੰਜ ਸਾਲਾਂ ਵਿਚ ਕਰ ਦਿੱਤੀ ਗਈ ਸੀ। ਲਾਇਬ੍ਰੇਰੀਆਂ ਦੇ ਇਸ ਵਿਕਾਸ ਅਤੇ ਸੁਧਾਰ ਉਪਰ ਲਗਭਗ ਇਕ ਕਰੋੜ ਰੁਪਏ ਖਰਚ ਹੋਏ, ਜਿਸ ਦੀ ਦੋ-ਤਿਹਾਈ ਰਕਮ ਕੇਂਦਰੀ ਸਰਕਾਰ ਨੇ ਅਤੇ ਬਾਕੀ ਰਾਜ ਸਰਕਾਰਾਂ ਨੇ ਦਿੱਤੀ।

ਪਹਿਲੀ ਪੰਜ ਸਾਲਾ ਯੋਜਨਾ ਵਿਚ ਭਾਰਤ ਸਰਕਾਰ ਦੇ 'ਸਮੁਦਾਇਕ ਵਿਕਾਸ ਪ੍ਰੋਗਰਾਮ' (1952) ਵਿਚ ਸਮਾਜਕ ਵਿੱਦਿਆ ਦੇ ਰੋਲ ਉਪਰ ਵਿਸ਼ੇਸ਼ ਜ਼ੋਰ ਪਾਇਆ ਗਿਆ। ਇਸ ਪ੍ਰੋਗਰਾਮ ਅਧੀਨ ਲਾਇਬ੍ਰੇਰੀਆਂ ਸਥਾਪਤ ਕਰਕੇ ਇਲਾਕੇ ਦੇ ਸਮਾਜਕ ਵਿੱਦਿਆ ਅਫ਼ਸਰ ਦੀ ਨਿਗਰਾਨੀ ਹੇਠ ਕਰ ਦਿੱਤੀਆਂ। ਇਸ ਪ੍ਰਕਾਰ 1954 ਤਕ ਦੇਸ਼ ਭਰ ਵਿਚ 32,000 ਲਾਇਬ੍ਰੇਰੀਆਂ ਸਥਾਪਤ ਕੀਤੀਆਂ, ਜਿਨ੍ਹਾਂ ਵਿਚ ਲਗਭਗ 71 ਲੱਖ ਪੁਸਤਕ ਸੰਗ੍ਰਹਿ ਸੀ।

ਪਰ ਇਹ ਲਾਇਬ੍ਰੇਰੀਆਂ ਲੋੜ ਦੇ ਬਾਵਜੂਦ ਬਹੁਤੀ ਦੇਰ ਨਾ ਚਲ ਸਕੀਆਂ। ਕੇਵਲ ਤਾਮਿਲਨਾਡੂ ਰਾਜ ਵਿਚ ਲਾਇਬ੍ਰੇਰੀ ਕਾਨੂੰਨ ਦੀ ਵਿਵਸਥਾ ਹੋਣ ਕਰਕੇ ਇਨ੍ਹਾਂ ਲਾਇਬ੍ਰੇਰੀਆਂ ਨੂੰ ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਅਧੀਨ ਕਰ ਦਿੱਤਾ ਗਿਆ, ਪਰ ਬਾਕੀ ਕਈ ਰਾਜਾਂ ਵਿਚ ਤਾਂ ਇਹ ਬੰਦ ਹੀ ਹੋ ਗਈਆਂ।

**5.2.6. ਡਿਲੀਵਰੀ ਆਫ਼ ਬੁਕਸ (ਪਬਲਿਕ ਲਾਇਬ੍ਰੇਰੀਜ਼) ਐਕਟ :** ਭਾਰਤ ਸਰਕਾਰ ਨੇ ਕੇਂਦਰੀ ਪੱਧਰ ਤੇ ਪੁਸਤਕ ਭੰਡਾਰ ਬਣਾਉਣ ਦੀ ਸਕੀਮ ਤਿਆਰ ਕੀਤੀ। ਇਸ ਨੂੰ ਅਸਰਦਾਇਕ ਬਣਾਉਣ ਵਾਸਤੇ 21 ਮਈ, 1954 ਨੂੰ ਇਕ ਕਾਨੂੰਨ 'ਡਿਲਿਵਰੀ ਆਫ਼ ਬੁਕਸ (ਪਬਲਿਕ ਲਾਇਬ੍ਰੇਰੀਜ਼) ਐਕਟ' ਪਾਸ ਕੀਤਾ। ਇਸ ਕਾਨੂੰਨ ਅਧੀਨ ਹਰ ਪ੍ਰਕਾਸ਼ਕ ਲਈ ਜ਼ਰੂਰੀ ਸੀ ਕਿ ਉਹ ਆਪਣੀ ਹਰ ਪ੍ਰਕਾਸ਼ਤ ਰਚਨਾ ਦੀ ਇਕ ਪ੍ਰਤੀ ਛਪਣ ਦੇ ਇਕ ਮਹੀਨੇ ਦੇ ਅੰਦਰ ਬਿਨਾਂ ਮੁੱਲ ਦੇ (ਮੁਫ਼ਤ) ਰਾਸ਼ਟਰੀ ਲਾਇਬ੍ਰੇਰੀ ਕਲਕੱਤਾ ਵਿਖੇ ਅਤੇ ਤਿੰਨ ਹੋਰ ਪ੍ਰਤੀਆਂ ਬਾਕੀ ਦੀਆਂ ਤਿੰਨ ਲਾਇਬ੍ਰੇਰੀਆਂ, ਜਿਨ੍ਹਾਂ ਵਿਚ ਕੰਨੇਮਾਰਾ ਲੋਕ ਲਾਇਬ੍ਰੇਰੀ ਮਦਰਾਸ, ਕੇਂਦਰੀ ਲਾਇਬ੍ਰੇਰੀ ਬੰਬਈ ਹੈ ਨੂੰ ਦੇਵੇਗਾ।

ਸੰਸਦ ਦੇ ਪਾਸ ਕੀਤੇ ਇਸ ਕਾਨੂੰਨ ਵਿਚ 1956 ਵਿਚ ਇਕ ਸੰਸ਼ੋਧਨ ਕਰਕੇ ਪੁਸਤਕਾਂ ਦੇ ਨਾਲ ਨਾਲ ਅਖ਼ਬਾਰਾਂ ਵੀ ਸ਼ਾਮਲ ਕਰ ਲਈਆਂ ਗਈਆਂ। ਸੰਸ਼ੋਧਨ ਦੇ ਬਾਅਦ ਇਸ ਕਾਨੂੰਨ ਦਾ ਨਾਮ "ਡਿਲਿਵਰੀ ਆਫ਼ ਬੁਕਸ (ਪਬਲਿਕ ਲਾਇਬ੍ਰੇਰੀਜ਼ ਐਂਡ ਨਿਊਜ਼ ਪੇਪਰਜ਼) ਐਕਟ, 1956 ਹੋ ਗਿਆ। ਇਸ ਪ੍ਰਕਾਰ ਭਾਰਤ ਸਰਕਾਰ ਨੇ ਇਸ ਸਕੀਮ ਨੂੰ ਕਾਮਯਾਬ ਬਣਾਇਆ ਅਤੇ ਚਾ

ਪੁਸਤਕ ਸੰਗ੍ਰਹਿ ਕੇਂਦਰ (ਲਾਇਬ੍ਰੇਰੀਆਂ) ਕਲਕੱਤਾ, ਮਦਰਾਸ, ਬੰਬਈ ਅਤੇ ਦਿੱਲੀ ਲੋਕ ਲਾਇਬ੍ਰੇਰੀ ਸਥਾਪਤ ਕੀਤੇ। ਰਾਸ਼ਟਰੀ ਪੱਧਰ ਤੇ ਪੁਸਤਕ ਸੰਗਠਨ ਅਤੇ ਨਿਯੰਤਰਣ ਦੀ ਦਿਸ਼ਾ ਵਿਚ ਭਾਰਤ ਸਰਕਾਰ ਦੀ ਇਹ ਇਕ ਮੁੱਖ ਪ੍ਰਾਪਤੀ ਹੈ।

5.2.7. **ਦੂਸਰੀ ਪੰਜ ਸਾਲਾ ਯੋਜਨਾ** : ਦੂਸਰੀ ਪੰਜ ਸਾਲਾ ਯੋਜਨਾ (1956-61) ਅਧੀਨ ਲਾਇਬ੍ਰੇਰੀ ਵਿਕਾਸ ਵਾਸਤੇ ਭਾਰਤ ਸਰਕਾਰ ਨੇ ਰਾਜਾਂ ਵਿਚ ਲਾਇਬ੍ਰੇਰੀ ਵਿਕਾਸ ਨੂੰ ਅੱਗੇ ਤੋਰਨ ਲਈ 140 ਲੱਖ ਰੁਪਏ ਦੀ ਵਿਵਸਥਾ ਕੀਤੀ। ਨਾਲ ਹੀ 10 ਲੱਖ ਰੁਪਏ ਦੀ ਵਿਵਸਥਾ ਕਰਕੇ ਲਾਇਬ੍ਰੇਰੀਅਨਾਂ ਨੂੰ ਲੋੜੀਂਦੀ ਸਿੱਖਿਆ ਪ੍ਰਦਾਨ ਕਰਨ ਲਈ ਇਕ ਕੇਂਦਰੀ ਇਨਸਟੀਚਿਊਟ ਦੀ ਸਥਾਪਨਾ ਕੀਤੀ।

ਟੀਚਾ ਇਹ ਮਿਥਿਆ ਗਿਆ ਕਿ ਯੋਜਨਾ ਦੀ ਸਮਾਪਤੀ ਤਕ ਦੇਸ਼ ਵਿਚ ਕੇਂਦਰੀ ਲਾਇਬ੍ਰੇਰੀਆਂ, ਰਾਜ ਲਾਇਬ੍ਰੇਰੀਆਂ ਅਤੇ ਜ਼ਿਲ੍ਹਾ ਲਾਇਬ੍ਰੇਰੀਆਂ ਦਾ ਜਾਲ ਵਿਛਾ ਦਿੱਤਾ ਜਾਵੇਗਾ, ਜਿਸ ਨਾਲ 'ਲਾਇਬ੍ਰੇਰੀ ਵਿਕਾਸ ਪ੍ਰੋਗਰਾਮ' ਦੇ ਪਹਿਲੇ ਤਿੰਨ ਮਹੱਤਵਪੂਰਨ ਮੰਤਵ ਪੂਰੇ ਹੋ ਜਾਣਗੇ। ਜੇਕਰ ਜ਼ਿਲ੍ਹਾ ਲਾਇਬ੍ਰੇਰੀਆਂ ਚੰਗੀ ਤਰ੍ਹਾਂ ਕੰਮ ਕਰਨਗੀਆਂ ਅਤੇ ਆਪਣੇ ਖੇਤਰ ਵਿਚ ਪੁਸਤਕਾਂ ਦਾ ਸੰਚਾਰ ਸੁਚਾਰੂ ਢੰਗ ਨਾਲ ਕਰਨਗੀਆਂ ਤਾਂ ਬਾਕੀ ਉਦੇਸ਼ ਵੀ ਪੂਰੇ ਹੋ ਜਾਣਗੇ। ਇਵੇਂ ਹੀ ਸੋਚ ਸਮਝ ਕੇ ਤਿਆਰ ਕੀਤੇ ਲਾਇਬ੍ਰੇਰੀ ਕਾਨੂੰਨ ਨਾਲ ਪਿੰਡ ਪਿੰਡ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਣਗੀਆਂ। ਇਸ ਤਰ੍ਹਾਂ ਪੇਂਡੂ ਲਾਇਬ੍ਰੇਰੀਆਂ, ਜ਼ਿਲ੍ਹਾ ਲਾਇਬ੍ਰੇਰੀਆਂ ਨਾਲ, ਜ਼ਿਲ੍ਹਾ ਲਾਇਬ੍ਰੇਰੀਆਂ ਰਾਜ ਲਾਇਬ੍ਰੇਰੀਆਂ ਨਾਲ ਅਤੇ ਰਾਜ ਲਾਇਬ੍ਰੇਰੀਆਂ ਰਾਸ਼ਟਰੀ ਕੇਂਦਰੀ ਲਾਇਬ੍ਰੇਰੀਆਂ ਨਾਲ ਕੜੀ ਜੋੜ ਕੇ ਇਕ ਅੱਛਾ ਖਾਸਾ ਲਾਇਬ੍ਰੇਰੀ ਜਾਲ ਵਿਛਾ ਦਿੱਤਾ ਜਾਵੇਗਾ।

5.2.8. **ਲਾਇਬ੍ਰੇਰੀ ਸਲਾਹਕਾਰ ਕਮੇਟੀ** : ਭਾਰਤੀ ਬਾਲਗ ਵਿੱਦਿਆ ਸੰਸਥਾ ਨੇ ਸਤੰਬਰ-ਅਕਤੂਬਰ, 1955 ਵਿਚ "ਸਮਾਜ ਸਿਖਿਆ ਵਿਚ ਲਾਇਬ੍ਰੇਰੀ ਦਾ ਰੋਲ" ਵਿਸ਼ੇ ਉਪਰ ਦਿੱਲੀ ਵਿਖੇ ਇਕ ਸੈਮੀਨਾਰ ਕਰਵਾਇਆ। ਇਸ ਸੈਮੀਨਾਰ ਦੀ ਇਕ ਸਿਫ਼ਾਰਸ਼ ਸੀ ਕਿ ਭਾਰਤ ਵਿਚ ਲਾਇਬ੍ਰੇਰੀ ਸਥਿਤੀ ਦੀ ਪੜਚੋਲ ਵਾਸਤੇ ਇਕ ਲਾਇਬ੍ਰੇਰੀ ਕਮਿਸ਼ਨ ਬਣਾਇਆ ਜਾਵੇ। ਇਸ ਸਿਫ਼ਾਰਸ਼ ਨੂੰ ਮੰਨਦੇ ਹੋਏ 1957 ਵਿਚ ਇਕ "ਲਾਇਬ੍ਰੇਰੀ ਸਲਾਹਕਾਰ ਕਮੇਟੀ" ਨਿਯੁਕਤ ਕੀਤੀ। ਜਿਸ ਦੇ ਚੇਅਰਮੈਨ ਡੀ.ਪੀ.ਆਈ. (ਬਿਹਾਰ) ਸ੍ਰੀ ਕੇ.ਪੀ.ਸਿਨਹਾ ਸਨ। ਇਸ ਕਮੇਟੀ ਦੇ ਅੱਠ ਹੋਰ ਮੈਂਬਰਾਂ ਵਿਚੋਂ ਚਾਰ ਲਾਇਬ੍ਰੇਰੀਅਨ ਸਨ। ਇਸ ਕਮੇਟੀ ਦੇ ਵਿਚਾਰਗੋਚਰ ਵਿਸ਼ੇ ਹੇਠ ਲਿਖੇ ਸਨ :

1. ਆਮ ਨਾਗਰਿਕਾਂ ਦੀਆਂ ਪੜ੍ਹਨ ਲੋੜਾਂ ਬਾਰੇ ਪੁਣ-ਛਾਣ ਕਰਨੀ ਕਿ ਇਨ੍ਹਾਂ ਨੂੰ ਵਰਤਮਾਨ ਲਾਇਬ੍ਰੇਰੀ ਪ੍ਰਣਾਲੀ ਕਿਸ ਤਰ੍ਹਾਂ ਪੂਰੀਆਂ ਕਰਦੀ ਹੈ।
2. ਵੱਖ ਵੱਖ ਲੋਕਾਂ ਦੀਆਂ ਪੜ੍ਹਨ ਰੁਚੀਆਂ ਦੀ ਜਾਂਚ ਕਰਨੀ, ਢੁਕਵਾਂ ਸਾਹਿਤ ਮੁਹੱਈਆ ਕਰਨ ਲਈ ਕਿਹੜੀਆਂ ਏਜੰਸੀਆਂ ਹਨ ਅਤੇ ਪੜ੍ਹਨ ਰੁਚੀ ਅਤੇ ਸਾਹਿਤ ਕਿਵੇਂ ਵਿਕਸਤ ਕੀਤਾ ਜਾ ਸਕਦਾ ਹੈ।
3. ਭਾਰਤ ਵਿਚ ਭਾਵੀ ਲਾਇਬ੍ਰੇਰੀ ਪ੍ਰਣਾਲੀ ਬਾਰੇ ਸਿਫ਼ਾਰਸ਼ ਕਰਨਾ।
4. ਲਾਇਬ੍ਰੇਰੀ ਅਤੇ ਸਮਾਜ ਸਿੱਖਿਆ ਵਿਚ ਸਹਿਯੋਗ ਬਾਰੇ ਸਿਫ਼ਾਰਸ਼ ਕਰਨਾ।

5. ਲਾਇਬ੍ਰੇਰੀਅਨਾਂ ਦੀ ਸਿਖਲਾਈ ਅਤੇ ਉਨ੍ਹਾਂ ਦੀ ਸੇਵਾ ਦਸ਼ਾ ਦੀ ਜਾਂਚ ਕਰਨਾ।
6. ਭਾਰਤ ਵਿਚ ਭਾਵੀ ਲਾਇਬ੍ਰੇਰੀ ਢਾਂਚੇ ਦੇ ਸਹਾਰੇ ਲਈ ਪ੍ਰਬੰਧਕੀ ਅਤੇ ਆਰਥਕ ਕਦਮ ਚੁੱਕਣ ਬਾਰੇ ਸਿਫ਼ਾਰਸ਼ ਕਰਨਾ।

ਪਰ ਇਸ ਕਮੇਟੀ ਨੇ ਕੇਵਲ 3–6 ਸ਼ਰਤਾਂ ਉਪਰ ਹੀ ਆਪਣੀ ਰਿਪੋਰਟ ਸਿੱਖਿਆ ਮੰਤਰੀ ਨੂੰ 12 ਨਵੰਬਰ 1958 ਨੂੰ ਸਿਫ਼ਾਰਿਸ਼ਾਂ ਸਹਿਤ ਪੇਸ਼ ਕੀਤੀ ਜੋ 1959 ਵਿਚ ਪ੍ਰਕਾਸ਼ਤ ਹੋਈ। ਇਸ ਕਮੇਟੀ ਦੀਆਂ ਕੁਝ ਮਹੱਤਵਪੂਰਨ ਸਿਫ਼ਾਰਿਸ਼ਾਂ ਹੇਠ ਲਿਖੇ ਅਨੁਸਾਰ ਹਨ :

1. ਹਰ ਨਾਗਰਿਕ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਦਿਤੀ ਜਾਣੀ ਚਾਹੀਦੀ ਹੈ।
2. ਦੇਸ਼ ਦੀ ਲੋਕ ਲਾਇਬ੍ਰੇਰੀ ਪ੍ਰਣਾਲੀ ਵਿਚ ਕੌਮੀ ਲਾਇਬ੍ਰੇਰੀ, ਰਾਜ ਕੇਂਦਰੀ ਲਾਇਬ੍ਰੇਰੀ, ਜ਼ਿਲ੍ਹਾ ਲਾਇਬ੍ਰੇਰੀ, ਬਲਾਕ ਲਾਇਬ੍ਰੇਰੀ ਅਤੇ ਪੰਚਾਇਤ ਲਾਇਬ੍ਰੇਰੀ ਹੋਣੀ ਚਾਹੀਦੀ ਹੈ। ਹਰ ਰਾਜ ਵਿਚ ਇਕ ਰਾਜ ਪੱਧਰ ਦੀ ਲਾਇਬ੍ਰੇਰੀ ਹੋਵੇ। ਜਿਸ ਦੇ ਦੋ ਹਿੱਸੇ ਹੋਣ :

(ੳ) ਰਾਜ ਕੇਂਦਰੀ ਲਾਇਬ੍ਰੇਰੀ ਜਿਸ ਵਿਚ ਸਾਰੀਆਂ ਸਰਕਾਰੀ ਅਤੇ ਗ਼ੈਰ-ਸਰਕਾਰੀ ਪ੍ਰਕਾਸ਼ਨਾਵਾਂ ਹੋਣ, ਅਤੇ

(ਅ) ਰਾਜ ਉਧਾਰ ਲਾਇਬ੍ਰੇਰੀ ਜੋ ਨਾ ਕੇਵਲ ਉਸ ਸ਼ਹਿਰ ਦੇ ਨਾਗਰਿਕਾਂ ਨੂੰ ਹੀ ਪੁਸਤਕਾਂ ਉਧਾਰ ਦੇਵੇਗੀ, ਸਗੋਂ ਰਾਜ ਦੀਆਂ ਬਾਕੀ ਜ਼ਿਲ੍ਹਾ ਲਾਇਬ੍ਰੇਰੀਆਂ ਨੂੰ ਵੀ ਪੁਸਤਕਾਂ ਮੁਹੱਈਆ ਕਰੇਗੀ।

3. ਹਰ ਰਾਜ ਵਿਚ ਇਕ ਸੁਤੰਤਰ ਸਮਾਜ ਸਿੱਖਿਆ ਅਤੇ ਲਾਇਬ੍ਰੇਰੀ ਡਾਇਰੈਕਟਰੇਟ ਦੀ ਸਥਾਪਨਾ ਕੀਤੀ ਜਾਣੀ ਚਾਹੀਦੀ ਹੈ ਜਿਸ ਵਿਚ ਇਕ ਡਿਪਟੀ ਡਾਇਰੈਕਟਰ (ਸਿੱਖਿਆ) ਲਾਇਬ੍ਰੇਰੀ ਸੇਵਾ ਦੀ ਯੋਜਨਾ, ਸੰਗਠਨ ਅਤੇ ਪ੍ਰਬੰਧ ਕਰੇਗਾ।
4. ਵੱਡੇ ਸ਼ਹਿਰਾਂ ਦੀਆਂ ਲਾਇਬ੍ਰੇਰੀਆਂ ਅਤੇ ਜ਼ਿਲ੍ਹਾ ਲਾਇਬ੍ਰੇਰੀਆਂ ਵਿਚ ਬੱਚਿਆਂ ਦੀ ਇਕ ਲਾਇਬ੍ਰੇਰੀ ਹੋਣੀ ਚਾਹੀਦੀ ਹੈ।
5. ਇਕ ਸਰਬ-ਹਿੰਦ ਲਾਇਬ੍ਰੇਰੀ ਸਲਾਹਕਾਰ ਕੌਂਸਲ ਬਣਾਈ ਜਾਵੇ ਜੋ ਰਾਜ ਪੱਧਰ ਤੇ ਹੋਏ ਕੰਮ-ਕਾਜ ਦੀ ਜਾਂਚ ਕਰਨ ਲਈ ਕੇਂਦਰੀ ਏਜੰਸੀ ਦਾ ਕੰਮ ਕਰੇ।
6. ਸਾਰੇ ਰਾਜਾਂ ਦੀਆਂ ਰਾਜਧਾਨੀਆਂ ਵਿਚ ਪੁਸਤਕ ਅਤੇ ਸਾਜ਼ੋ-ਸਾਮਾਨ ਬਿਊਰੋ ਦੀ ਸਥਾਪਨਾ ਹੋਣੀ ਚਾਹੀਦੀ ਹੈ ਜਿਸ ਦਾ ਵਿਸਤਾਰ ਜ਼ਿਲ੍ਹਿਆਂ ਅਤੇ ਸ਼ਹਿਰਾਂ ਤਕ ਕਰਨਾ ਚਾਹੀਦਾ ਹੈ ਜਿਥੋਂ ਸਰਕਾਰੀ ਅਤੇ ਸਰਕਾਰੀ ਸਹਾਇਤਾ ਨਾਲ ਚਲਦੀਆਂ ਲਾਇਬ੍ਰੇਰੀਆਂ ਆਪਣਾ ਸਾਮਾਨ ਖਰੀਦਣਗੀਆਂ।
7. ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਲਾਇਬ੍ਰੇਰੀ ਸੰਸਥਾਵਾਂ ਨੂੰ ਵਧੇਰੇ ਸਰਗਰਮ ਕੀਤਾ ਜਾਣਾ ਚਾਹੀਦਾ ਹੈ।
8. ਯੂਨੀਵਰਸਿਟੀ ਲਾਇਬ੍ਰੇਰੀਆਂ ਨੂੰ ਲੋਕ ਲਾਇਬ੍ਰੇਰੀ ਪ੍ਰਣਾਲੀ ਨਾਲ ਸਹਿਯੋਗ ਕਰਨਾ ਚਾਹੀਦਾ ਹੈ।
9. ਰਾਜ ਵਿਚ ਲੋਕ ਲਾਇਬ੍ਰੇਰੀ ਸੇਵਾ ਦੀ ਜ਼ਿੰਮੇਵਾਰੀ ਰਾਜ ਸਰਕਾਰਾਂ ਨੂੰ ਲੈਣੀ ਚਾਹੀਦੀ ਹੈ।
10. ਲਾਇਬ੍ਰੇਰੀ ਵਿਗਿਆਨ ਵਿਚ ਵਿਸ਼ੇਸ਼ ਸਿੱਖਿਆ ਪ੍ਰਾਪਤ ਸਟਾਫ਼ ਅਤੇ ਅਰਧ-ਪੇਸ਼ਾਵਰ ਸਟਾਫ਼

ਦੀ ਸਿਖਲਾਈ ਲਈ ਇਕ ਮੁਕੰਮਲ ਸਕੀਮ ਤਿਆਰ ਕੀਤੀ ਜਾਣੀ ਚਾਹੀਦੀ ਹੈ।

11. ਲੋਕਾਂ ਵਿਚ ਪੜ੍ਹਨ ਰੁਚੀ ਵਿਕਸਤ ਕਰਨ ਲਈ ਲਾਇਬ੍ਰੇਰੀਅਨ ਅਤੇ ਸਮਾਜ ਸਿੱਖਿਆ ਕਰਮਚਾਰੀਆਂ ਨੂੰ ਆਪਸੀ ਸਹਿਯੋਗ ਨਾਲ ਕੰਮ ਕਰਨਾ ਚਾਹੀਦਾ ਹੈ।
12. ਭਾਰਤ ਸਰਕਾਰ ਅਤੇ ਰਾਜ ਸਰਕਾਰ ਨੂੰ ਦੇਸ਼ ਵਿਚ ਲਾਇਬ੍ਰੇਰੀ ਢਾਂਚਾ ਉਸਾਰਨ ਲਈ ਇਕ 25 ਸਾਲਾ ਲਾਇਬ੍ਰੇਰੀ ਵਿਕਾਸ ਯੋਜਨਾ ਤਿਆਰ ਕਰਨੀ ਚਾਹੀਦੀ ਹੈ।
13. ਸਰਕਾਰੀ ਮਨਜ਼ੂਰੀ ਨਾਲ ਸਥਾਨਕ ਸੰਸਥਾਵਾਂ ਸੰਪਤੀ ਕਰ ਉਪਰ 6 ਪੈਸੇ ਪ੍ਰਤੀ ਰੁ. ਦੀ ਦਰ ਨਾਲ ਲਾਇਬ੍ਰੇਰੀ ਉਪ ਕਰ ਇਕੱਤਰ ਕਰ ਸਕਦੀਆਂ ਹਨ।
14. ਰਾਜਾਂ ਵਿਚ ਇਕੱਤਰ ਹੋਏ ਲਾਇਬ੍ਰੇਰੀ ਉਪਕਰ ਦੇ ਬਰਾਬਰ ਦੀ ਰਕਮ ਭਾਰਤ ਸਰਕਾਰ ਅਨੁਦਾਨ ਦੇ ਤੌਰ ਤੇ ਦੇਵੇ। ਰਾਜ ਸਰਕਾਰ ਨੂੰ ਵੀ ਸਥਾਨਕ ਸੰਸਥਾਵਾਂ ਨੂੰ ਉਤਨੀ ਹੀ ਰਕਮ ਦੇਣੀ ਚਾਹੀਦੀ ਹੈ ਅਤੇ ਆਉਂਦੇ 25 ਸਾਲਾਂ ਤਕ ਉਨ੍ਹਾਂ ਦਾ ਯੋਗਦਾਨ ਲਾਇਬ੍ਰੇਰੀ ਉਪਕਰ ਤੋਂ ਤਿੰਨ ਗੁਣਾਂ ਹੋ ਜਾਣਾ ਚਾਹੀਦਾ ਹੈ।
15. ਹਰ ਰਾਜ ਵਿਚਲੀਆਂ ਚੰਦਾ ਲਾਇਬ੍ਰੇਰੀਆਂ ਨੂੰ ਸਰਕਾਰੀ ਲਾਇਬ੍ਰੇਰੀਆਂ ਵਿਚ ਮਿਲਾ ਦਿੱਤਾ ਜਾਣਾ ਚਾਹੀਦਾ ਹੈ।
16. ਰਾਜ ਸਰਕਾਰ ਨੂੰ ਇਕ ਵਿਆਪਕ ਲਾਇਬ੍ਰੇਰੀ ਕਾਨੂੰਨ ਪਾਸ ਕਰਨਾ ਚਾਹੀਦਾ ਹੈ ਅਤੇ ਇਸੇ ਤਰ੍ਹਾਂ ਭਾਰਤ ਸਰਕਾਰ ਨੂੰ ਵੀ ਇਕ ਲਾਇਬ੍ਰੇਰੀ ਕਾਨੂੰਨ ਪਾਸ ਕਰਨਾ ਚਾਹੀਦਾ ਹੈ ਜਿਸ ਅਧੀਨ ਹਰ ਨਾਗਰਿਕ ਆਪਣੇ ਮੁੱਢਲੇ ਅਧਿਕਾਰ ਦੇ ਤੌਰ ਤੇ ਲਾਇਬ੍ਰੇਰੀਆਂ ਵਿਚ ਬਿਨਾ ਰੋਕ ਟੋਕ ਜਾ ਸਕੇ। ਇਸ ਮਨੋਰਥ ਲਈ ਭਾਰਤ ਸਰਕਾਰ ਰਾਜ ਸਰਕਾਰ ਨੂੰ ਲੋੜੀਂਦੀ ਮਾਲ ਸਹਾਇਤਾ ਦੇਣ ਦੀ ਵਿਵਸਥਾ ਕਰੇ।

ਉਪਰੋਕਤ ਮੀਲ-ਪੱਥਰ ਤੋਂ ਇਲਾਵਾ ਦੂਸਰੀ ਪੰਜ ਸਾਲਾ ਯੋਜਨਾ ਵਿਚ "ਲੋਕ ਲਾਇਬ੍ਰੇਰੀ ਅਤੇ ਕੌਮੀ ਵਿਕਾਸ" ਵਿਸ਼ੇ ਉਪਰ ਪਹਿਲਾ ਰੀਫਰੈਸ਼ਰ ਸੈਮੀਨਾਰ ਆਯੋਜਿਤ ਕੀਤਾ ਗਿਆ। ਇਸ ਦਾ ਉਦਘਾਟਨ ਉਸ ਸਮੇਂ ਦੇ ਕੇਂਦਰੀ ਸਿੱਖਿਆ ਮੰਤਰੀ ਡਾ. ਕੇ.ਐਲ.ਸ਼੍ਰੀਮਾਲੀ ਨੇ 2 ਮਾਰਚ 1959 ਨੂੰ ਕੀਤਾ ਜਿੱਥੇ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਸੰਬੰਧੀ ਉਸਾਰੂ ਵਿਚਾਰ ਵਟਾਂਦਰਾ ਕੀਤਾ ਗਿਆ।

**5.2.9. ਤੀਸਰੀ ਪੰਜ ਸਾਲਾ ਯੋਜਨਾ :** ਤੀਸਰੀ ਪੰਜ ਸਾਲਾ ਯੋਜਨਾ (1961-66) ਵਿਚ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਦੀ ਰਫ਼ਤਾਰ ਹੋਰ ਤੇਜ਼ ਕੀਤੀ ਗਈ। ਲਾਇਬ੍ਰੇਰੀ ਚੰਗੇ ਯੋਜਨਾ ਬੱਧ ਵਿਦਿਅਕ ਢਾਂਚੇ ਦਾ ਅਨਿੱਖੜਵਾਂ ਅੰਗ ਹੈ ਅਤੇ ਰਾਜਾਂ ਦੇ ਪ੍ਰਭਾਵਸ਼ਾਲੀ ਕੰਮ ਕਾਜ ਲਈ ਪੁਸਤਕ ਸਰੋਤਾਂ ਰਾਹੀਂ ਬੇਰੋਕ-ਟੋਕ ਸੂਚਨਾ ਪ੍ਰਵਾਹ ਜ਼ਰੂਰੀ ਹੈ। ਜਨਤਾ ਵਿਚ ਲਾਇਬ੍ਰੇਰੀ ਵਾਸਤੇ ਰੁਚੀ ਪੈਦਾ ਹੋ ਚੁਕੀ ਸੀ ਸੋ ਉਸ ਨੇ ਸਰਕਾਰ ਉਪਰ ਨਵੀਆਂ ਲਾਇਬ੍ਰੇਰੀਆਂ ਸਥਾਪਤ ਕਰਨ ਲਈ ਜ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਸੀ।

ਆਂਧਰਾ ਪ੍ਰਦੇਸ਼ ਸਰਕਾਰ ਨੇ 1960-61 ਵਿਚ ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਵਾਸਤੇ ਇਕ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਤਾਮਿਲਨਾਡੂ ਦੇ ਬਾਅਦ ਦੂਸਰਾ ਪ੍ਰਾਂਤ ਬਣ ਗਿਆ ਜਿਥੇ ਲਾਇਬ੍ਰੇਰੀ ਵਿਕਾਸ ਵਲੋਂ ਸਰਕਾਰੀ ਤੌਰ ਤੇ ਧਿਆਨ ਦਿੱਤਾ ਗਿਆ।

ਦੇਸ਼ ਵਿਚ ਮੁਫ਼ਤ ਅਤੇ ਲਾਜ਼ਮੀ ਪ੍ਰਾਇਮਰੀ ਵਿੱਦਿਆ ਲਾਗੂ ਕਰਨ ਲਈ ਪ੍ਰਭਾਵਸ਼ਾਲੀ ਲੋਕ ਲਾਇਬ੍ਰੇਰੀ ਢਾਂਚੇ ਦੀ ਲੋੜ ਸਮਝੀ ਗਈ। ਲਾਇਬ੍ਰੇਰੀਆਂ ਨੂੰ ਮਜ਼ਬੂਤ ਬਣਾਉਣ, ਜ਼ਿਲ੍ਹਾ ਅਤੇ ਬਲਾਕ ਪੱਧਰ ਤੇ ਨਵੀਆਂ ਲਾਇਬ੍ਰੇਰੀਆਂ ਖੋਲ੍ਹਣ ਦੀ ਸਕੀਮ ਬਣਾ ਕੇ ਧਨ ਦੀ ਵਿਵਸਥਾ ਕੀਤੀ ਗਈ।

ਦੇਸ਼ ਦੇ ਸਾਰੇ ਰਾਜਾਂ ਵਿਚ ਸਮਾਨ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਲਈ ਭਾਰਤ ਸਰਕਾਰ ਨੇ 1962 ਵਿਚ ਇਕ ਆਦਰਸ਼ ਲਾਇਬ੍ਰੇਰੀ ਕਾਨੂੰਨ ਦਾ ਮਸੌਦਾ ਤਿਆਰ ਕੀਤਾ, ਪਰ ਇਹ ਪਾਸ ਨਾ ਹੋ ਸਕਿਆ।

**5.2.10. ਲਾਇਬ੍ਰੇਰੀਆਂ ਲਈ ਪਲਾਨਿੰਗ ਕਮਿਸ਼ਨ ਦਾ ਵਰਕਿੰਗ ਗਰੁੱਪ :** ਭਾਰਤ ਸਰਕਾਰ ਦੇ ਯੋਜਨਾ ਕਮਿਸ਼ਨ ਨੇ ਜੂਨ 1964 ਵਿਚ ਲਾਇਬ੍ਰੇਰੀਆਂ ਵਾਸਤੇ ਇਕ 'ਵਰਕਿੰਗ ਗਰੁੱਪ' ਦੀ ਸਥਾਪਨਾ ਕੀਤੀ ਜਿਸ ਦਾ ਚੇਅਰਮੈਨ ਪ੍ਰੋ. ਵੀ.ਕੇ.ਆਰ.ਵੀ.ਰਾਓ ਸਨ। ਇਸ ਦਾ ਮਨੋਰਥ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਇਕ ਵਿਆਪਕ ਪ੍ਰੋਗਰਾਮ ਬਣਾ ਕੇ ਪ੍ਰੌਢ ਲੋਕਾਂ ਅਤੇ ਬੱਚਿਆਂ ਦੀਆਂ ਲਾਇਬ੍ਰੇਰੀਆਂ ਉਪਰ ਜ਼ੋਰ ਦੇਣਾ ਸੀ।

ਇਸ ਵਰਕਿੰਗ ਗਰੁੱਪ ਨੇ ਦਿੱਲੀ ਪਬਲਿਕ ਲਾਇਬ੍ਰੇਰੀ ਦੇ ਉਸ ਸਮੇਂ ਦੇ ਡਾਇਰੈਕਟਰ ਡੀ.ਆਰ.ਕਾਲੀਆ ਨੂੰ ਦੇਸ਼ ਦੀਆਂ ਲੋਕ ਲਾਇਬ੍ਰੇਰੀਆਂ ਦੇ ਸਰਵੇਖਣ ਲਈ ਕਿਹਾ।

**5.2.10.1. ਆਮਦਨ ਅਤੇ ਖਰਚ :** ਇਸ ਰਿਪੋਰਟ (1965) ਅਨੁਸਾਰ ਲੋਕ ਲਾਇਬ੍ਰੇਰੀਆਂ ਵਾਸਤੇ ਮਾਇਕ ਸਹਾਇਤਾ ਦੀ ਵਿਵਸਥਾ ਬੇਸ਼ਕ ਹਰ ਰਾਜ ਵਿਚ ਵੱਖਰੀ ਵੱਖਰੀ ਸੀ, ਪਰ 1963-64 ਵਿਚ ਕਿਸੇ ਵੀ ਰਾਜ ਵਿਚ ਔਸਤ ਰਾਸ਼ੀ 8,51,800 ਰੁ. ਸੀ। ਕੁਲ ਲਾਇਬ੍ਰੇਰੀ ਧਨ ਵਿਚੋਂ ਰਾਜ ਸਰਕਾਰਾਂ ਨੇ ਲਗਭਗ 80 ਪ੍ਰਤੀਸ਼ਤ ਧਨ ਸਰਕਾਰੀ ਲਾਇਬ੍ਰੇਰੀਆਂ ਉਪਰ ਅਤੇ ਬਾਕੀ ਦਾ 20 ਪ੍ਰਤੀਸ਼ਤ ਪ੍ਰਾਈਵੇਟ ਲਾਇਬ੍ਰੇਰੀਆਂ ਉਪਰ ਖਰਚ ਕੀਤਾ। ਰਾਜ ਸਰਕਾਰਾਂ ਵਲੋਂ ਗੈਰ-ਸਰਕਾਰੀ ਲਾਇਬ੍ਰੇਰੀਆਂ ਨੂੰ ਦਿੱਤੀ ਜਾਂਦੀ ਮਾਇਕ ਸਹਾਇਤਾ ਕਾਫ਼ੀ ਘੱਟ ਸੀ।

**5.2.10.2. ਇਮਾਰਤ :** ਰਾਜ ਕੇਂਦਰੀ ਲਾਇਬ੍ਰੇਰੀਆਂ ਵਾਲੇ ਤੇਰ੍ਹਾਂ ਰਾਜਾਂ ਵਿਚੋਂ ਕੇਵਲ ਛੇ ਪਾਸ ਹੀ ਲਾਇਬ੍ਰੇਰੀ ਲਈ ਨਵੀਆਂ ਇਮਾਰਤਾਂ ਸਨ। ਦੇਸ਼ ਵਿਚ ਸਥਾਪਤ 205 ਜ਼ਿਲ੍ਹਾ ਲਾਇਬ੍ਰੇਰੀਆਂ ਵਿਚੋਂ ਕੇਵਲ 68 ਲਾਇਬ੍ਰੇਰੀਆਂ ਲਈ ਨਵੀਆਂ ਇਮਾਰਤਾਂ ਬਣੀਆਂ ਸਨ।

**5.2.10.3. ਸਟਾਫ਼ :** ਉਸ ਸਮੇਂ 12 ਰਾਜ ਕੇਂਦਰੀ ਲਾਇਬ੍ਰੇਰੀਆਂ, 5 ਸੰਘੀ ਕੇਂਦਰੀ ਲਾਇਬ੍ਰੇਰੀਆਂ ਅਤੇ 205 ਜ਼ਿਲ੍ਹਾ ਲਾਇਬ੍ਰੇਰੀਆਂ ਵਿਚ ਕੰਮ ਕਰਦੇ ਕੁਲ 1926 ਵਿਅਕਤੀਆਂ ਵਿਚੋਂ ਕੇਵਲ 449 (ਜਾਂ 23.2 ਪ੍ਰਤੀਸ਼ਤ) ਪਾਸ ਹੀ ਢੁਕਵੀਂ ਯੋਗਤਾ ਸੀ।

**5.2.10.4. ਕੰਮ ਕਾਜ :** ਰਾਜ ਕੇਂਦਰੀ ਲਾਇਬ੍ਰੇਰੀ ਦੇ ਕੰਮ ਕਾਜ ਕਿਸੇ ਵੀ ਰਾਜ ਵਿਚ ਠੀਕ ਢੰਗ ਨਾਲ ਪ੍ਰਭਾਸ਼ਿਤ ਨਹੀਂ ਸਨ। ਇਨ੍ਹਾਂ ਦਾ ਜ਼ਿਲ੍ਹਾ ਲਾਇਬ੍ਰੇਰੀਆਂ ਨਾਲ ਕੋਈ ਤਾਲਮੇਲ ਨਹੀਂ ਸੀ ਅਤੇ ਜ਼ਿਲ੍ਹਾ ਲਾਇਬ੍ਰੇਰੀ ਦਾ ਹੋਰ ਲਾਇਬ੍ਰੇਰੀਆਂ ਨਾਲ ਕੋਈ ਸੰਬੰਧ ਨਹੀਂ ਸੀ।

**5.2.10.5. ਬੱਚਿਆਂ ਲਈ ਲਾਇਬ੍ਰੇਰੀ ਸੇਵਾ :** ਰਾਜਾਂ ਦੀਆਂ ਬਹੁਤੀਆਂ ਕੇਂਦਰੀ ਅਤੇ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀਆਂ ਵਿਚ ਬੱਚਿਆਂ ਦੇ ਅਲੱਗ ਅਨੁਭਾਗ ਸਨ, ਪਰ ਉਨ੍ਹਾਂ ਦੀਆਂ ਸੇਵਾਵਾਂ ਬਾਰੇ ਕੋਈ ਧਿਆਨ ਹੀਂ ਸੀ।

5.2.10.6. **ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ** : ਉਸ ਸਮੇਂ ਦੇਸ਼ ਵਿਚ 47 ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਮੌਜੂਦ ਸਨ, ਜਿਨ੍ਹਾਂ ਵਿਚੋਂ ਅੱਛੀ ਸੇਵਾ ਦਿੱਲੀ ਲੋਕ ਲਾਇਬ੍ਰੇਰੀ ਦੀ ਸੀ।

5.2.10.7. **ਪੁਸਤਕ ਸੰਗ੍ਰਹਿ** : ਜਿਨ੍ਹਾਂ ਰਾਜ ਕੇਂਦਰੀ ਅਤੇ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀਆਂ ਨੇ ਸਰਵੇ ਦਾ ਉੱਤਰ ਦਿੱਤਾ ਉਨ੍ਹਾਂ 'ਚ ਕੁਲ ਪੁਸਤਕ ਸੰਗ੍ਰਹਿ 44,88,291 ਪ੍ਰਲੇਖ ਸਨ। ਉਸ ਸਮੇਂ ਦੇਸ਼ ਦੀ ਕੁਲ ਵਸੋਂ ਅਨੁਸਾਰ 10,000 ਵਿਅਕਤੀਆਂ ਦੇ ਹਿੱਸੇ ਕੇਵਲ 102 ਪੁਸਤਕਾਂ ਆਉਂਦੀਆਂ ਸਨ ਜਾਂ ਦੂਜੇ ਸ਼ਬਦਾਂ ਵਿਚ 98 ਵਿਅਕਤੀਆਂ ਦੇ ਹਿੱਸੇ ਕੇਵਲ ਇਕ ਪੁਸਤਕ ਆਉਂਦੀ ਸੀ।

5.2.10.8. **ਸਿਫ਼ਾਰਸ਼ਾਂ** : ਇਸ ਵਰਕਿੰਗ ਗਰੁੱਪ ਦੀਆਂ ਕੁਝ ਹੋਰ ਸਿਫ਼ਾਰਸ਼ਾਂ ਇਸ ਪ੍ਰਕਾਰ ਸਨ :

1. ਨਾਗਰਿਕਾਂ ਨੂੰ ਲੋੜੀਂਦੀ ਲਾਇਬ੍ਰੇਰੀ ਸੇਵਾ ਦੇਣ ਦੀ ਜ਼ਿੰਮੇਵਾਰੀ ਕੇਂਦਰੀ ਅਤੇ ਰਾਜ ਸਰਕਾਰਾਂ ਦੀ ਹੋਣੀ ਚਾਹੀਦੀ ਹੈ। ਇਸ ਕੰਮ ਲਈ ਸਰਕਾਰੀ ਅਤੇ ਗੈਰ-ਸਰਕਾਰੀ ਏਜੰਸੀਆਂ ਜਿਵੇਂ :

(ੳ) ਕੇਂਦਰੀ ਵਿੱਦਿਆ ਮੰਤਰਾਲੇ ਅਧੀਨ ਇਕ ਸ਼ਾਖਾ,

(ਅ) ਹਰ ਰਾਜ ਵਿਚ ਇਕ ਲਾਇਬ੍ਰੇਰੀ ਨਿਰਦੇਸ਼ਾਲਾ, ਅਤੇ

(ੲ) ਹਰ ਰਾਜ ਵਿਚ ਇਕ ਰਾਜ ਲਾਇਬ੍ਰੇਰੀ ਸਲਾਹਕਾਰ ਕੌਂਸਿਲ, ਸਥਾਪਤ ਕਰਨੇ ਚਾਹੀਦੇ ਹਨ।

2. ਜਿਨ੍ਹਾਂ ਰਾਜਾਂ ਵਿਚ ਰਾਜ ਕੇਂਦਰੀ ਲਾਇਬ੍ਰੇਰੀਆਂ ਨਹੀਂ ਹਨ, ਸਥਾਪਤ ਕਰਨੀਆਂ ਚਾਹੀਦੀਆਂ ਹਨ।

3. ਜਿਨ੍ਹਾਂ ਰਾਜਾਂ ਵਿਚ ਕ੍ਰਿਆਸ਼ੀਲ ਲਾਇਬ੍ਰੇਰੀ ਇਮਾਰਤਾਂ ਹੀਂ ਹਨ, ਉਥੇ ਨਵੀਆਂ ਇਮਾਰਤਾਂ ਬਣਨੀਆਂ ਚਾਹੀਦੀਆਂ ਹਨ।

4. ਹਰ ਰਾਜ ਕੇਂਦਰੀ ਲਾਇਬ੍ਰੇਰੀ ਵਿਚ ਪੂਰੇ ਸਾਜ਼-ਸਾਮਾਨ ਸਹਿਤ ਬੱਚਿਆਂ ਦਾ ਇਕ ਅਨੁਭਾਗ ਜ਼ਰੂਰੀ ਹੋਵੇ ਜਿਸ ਤੋਂ ਬਿਨਾ ਉਨ੍ਹਾਂ ਲਾਇਬ੍ਰੇਰੀਆਂ ਨੂੰ ਮਾਲੀ ਸਹਾਇਤਾ ਨਹੀਂ ਦਿੱਤੀ ਜਾਣੀ ਚਾਹੀਦੀ।

5. ਦੇਸ਼ ਦੇ (ਉਸ ਸਮੇਂ) ਕੁਲ 327 ਜ਼ਿਲ੍ਹਿਆਂ ਵਿਚ 335 ਜ਼ਿਲ੍ਹਾ ਲਾਇਬ੍ਰੇਰੀਆਂ ਹੋਣ, ਕਿਉਂਕਿ ਕੁਝ ਵੱਡੇ ਅਤੇ ਵੱਧ ਵਸੋਂ ਵਾਲੇ ਜ਼ਿਲ੍ਹਿਆਂ ਵਿਚ ਦੋ ਜ਼ਿਲ੍ਹਾ ਲਾਇਬ੍ਰੇਰੀਆਂ ਹੋ ਸਕਦੀਆਂ ਹਨ। ਇਨ੍ਹਾਂ ਵਿਚੋਂ 205 ਜ਼ਿਲ੍ਹਾ ਲਾਇਬ੍ਰੇਰੀਆਂ ਪਹਿਲਾਂ ਹੀ ਸਥਾਪਤ ਹੋ ਚੁੱਕੀਆਂ ਹਨ ਅਤੇ ਬਾਕੀ ਦੀਆਂ 130 ਜ਼ਿਲ੍ਹਾ ਲਾਇਬ੍ਰੇਰੀਆਂ ਚੌਥੀ ਪੰਜ-ਸਾਲਾ ਯੋਜਨਾ ਦੇ ਪਹਿਲੇ ਦੋ ਵਰ੍ਹਿਆਂ ਵਿਚ ਸਥਾਪਤ ਕਰਨੀਆਂ ਚਾਹੀਦੀਆਂ ਹਨ। ਪੁਸਤਕਾਂ, ਸਟਾਫ਼ ਅਤੇ ਹੋਰ ਸਾਜ਼ੋ-ਸਾਮਾਨ ਤੋਂ ਇਲਾਵਾ ਇਨ੍ਹਾਂ ਵਿਚੋਂ 100 ਜ਼ਿਲ੍ਹਾ ਲਾਇਬ੍ਰੇਰੀਆਂ ਲਈ ਨਵੀਆਂ ਇਮਾਰਤਾਂ ਬਣਨੀਆਂ ਚਾਹੀਦੀਆਂ ਹਨ।

6. ਪੇਂਡੂ ਇਲਾਕਿਆਂ ਲਈ 2,500 ਨਵੀਆਂ ਬਲਾਕ ਲਾਇਬ੍ਰੇਰੀਆਂ ਸਥਾਪਤ ਕਰਨ ਦਾ ਸੁਝਾਅ ਦਿੱਤਾ ਗਿਆ।

7. ਕੇਵਲ ਚੰਦੇ ਅਤੇ ਦਾਨ ਉਪਰ ਨਿਰਭਰ ਕਰਦੀਆਂ ਲਾਇਬ੍ਰੇਰੀਆਂ ਦੀ ਮਾਲੀ ਸਹਾਇਤਾ

ਲਈ ਇਕ ਕਰੋੜ ਰੁਪਏ ਦੀ ਵਿਵਸਥਾ ਕੀਤੀ ਜਾਵੇ।

8. ਚੌਥੀ ਪੰਜ-ਸਾਲਾ ਯੋਜਨਾ ਵਿਚ 'ਦਿੱਲੀ ਪਬਲਿਕ ਲਾਇਬ੍ਰੇਰੀ' ਦੇ ਆਧਾਰ ਤੇ ਹੋਰ ਲਾਇਬ੍ਰੇਰੀਆਂ ਦੀ ਸਥਾਪਨਾ ਕਰਨੀ ਚਾਹੀਦੀ ਹੈ।
9. ਕੇਂਦਰੀ ਵਿਦਿਆ ਮੰਤਰਾਲੇ ਵਲੋਂ 1958-59 ਵਿਚ ਦਿੱਲੀ ਯੂਨੀਵਰਸਿਟੀ ਵਿਖੇ ਲਾਇਬ੍ਰੇਰੀ ਸਾਇੰਸ ਦਾ ਇਕ ਇਨਸਟੀਚਿਊਟ ਸਥਾਪਤ ਕੀਤਾ ਗਿਆ ਸੀ, ਜੋ ਬੰਦ ਪਿਆ ਹੈ, ਉਸ ਨੂੰ ਫਿਰ ਸ਼ੁਰੂ ਕਰਨਾ ਚਾਹੀਦਾ ਹੈ। ਅਜਿਹੇ ਇਨਸਟੀਚਿਊਟ ਰਾਜ ਪੱਧਰ ਤੇ ਵੀ ਸਥਾਪਤ ਕਰਨੇ ਚਾਹੀਦੇ ਹਨ ਤਾਂ ਜੋ ਦੇਸ਼ ਦੀਆਂ ਭਾਵੀ ਲੋੜਾਂ ਲਈ ਲਾਇਬ੍ਰੇਰੀ ਕਰਮਚਾਰੀਆਂ ਨੂੰ ਸਿਖਲਾਈ ਦਿੱਤੀ ਜਾ ਸਕੇ।
10. ਸਰਬ-ਹਿੰਦ ਲਾਇਬ੍ਰੇਰੀ ਸੰਸਥਾ ਅਤੇ ਪ੍ਰਦੇਸ਼ ਲਾਇਬ੍ਰੇਰੀ ਸੰਸਥਾਵਾਂ ਲਈ 10,000 ਰੁ. ਦੀ ਰਕਮ ਸਹਾਇਤਾ ਦੇ ਤੌਰ ਤੇ ਦਿੱਤੀ ਜਾਵੇ ਤਾਂ ਜੋ ਸੈਮੀਨਾਰਾਂ, ਸਰਵੇਖਣ ਅਤੇ ਲਾਇਬ੍ਰੇਰੀ ਸਾਹਿਤ ਰਾਹੀਂ ਦੇਸ਼ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕੀਤੀ ਜਾਵੇ।
11. ਦੇਸ਼ ਵਿਚ ਪੁਸਤਕਾਂ ਪ੍ਰਕਾਸ਼ਨ ਵਾਸਤੇ ਇਕ ਸੋਚੀ ਸਮਝੀ ਯੋਜਨਾ ਤਿਆਰ ਕਰਨ ਦੀ ਸਿਫ਼ਾਰਿਸ਼ ਵੀ ਕੀਤੀ ਗਈ।
12. ਲਾਇਬ੍ਰੇਰੀ ਵਿਧਾਨ ਤੇ ਜ਼ੋਰ ਦਿੰਦਿਆਂ ਹੋਇਆਂ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦੀ ਸਿਫਾਰਿਸ਼ ਵੀ ਕੀਤੀ ਗਈ ਅਤੇ ਇਸ ਕੰਮ ਲਈ ਇਕ ਬਿੱਲ ਦਾ ਮਸੌਦਾ ਵੀ ਤਿਆਰ ਕੀਤਾ ਗਿਆ।

ਇਸ ਪ੍ਰਕਾਰ ਦੇਸ਼ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਵਾਸਤੇ ਯੋਜਨਾ ਕਮਿਸ਼ਨ ਦੇ ਵਰਕਿੰਗ ਗਰੁੱਪ ਨੇ ਵਿਆਪਕ, ਵਿਸਤ੍ਰਿਤ ਅਤੇ ਦੂਰ-ਅੰਦੇਸ਼ ਸਕੀਮ ਪੇਸ਼ ਕੀਤੀ।

**5.2.11. ਚੌਥੀ ਪੰਜ-ਸਾਲਾ ਯੋਜਨਾ :** ਯੋਜਨਾ ਕਮਿਸ਼ਨ ਦੇ 'ਵਰਕਿੰਗ ਗਰੁੱਪ' ਦੀ ਰਿਪੋਰਟ ਦੇ ਬਾਅਦ ਭਾਰਤੀ ਲਾਇਬ੍ਰੇਰੀ ਸੰਸਥਾ ਨੇ "ਭਾਰਤ ਵਿਚ ਚੌਥੀ ਪੰਜ-ਸਾਲਾ ਯੋਜਨਾ ਵਿਚ ਲਾਇਬ੍ਰੇਰੀ ਵਿਕਾਸ" ਦੇ ਵਿਸ਼ੇ ਉਪਰ ਤਿਰੂਪਤੀ ਵਿਖੇ ਦਸੰਬਰ 1969 ਵਿਚ ਇਕ ਸੈਮੀਨਾਰ ਕਰਵਾਇਆ। ਇਸ ਸੈਮੀਨਾਰ ਵਿਚ ਲਾਇਬ੍ਰੇਰੀ ਸੇਵਾ ਸੰਬੰਧੀ ਵੱਖ ਵੱਖ ਸਮੱਸਿਆਵਾਂ ਬਾਰੇ ਬਹਿਸ ਹੋਈ ਅਤੇ ਅਧਿਕਾਰੀਆਂ ਨੂੰ ਸੁਝਾਅ ਦਿੱਤਾ ਕਿ ਇਸ ਵਰਕਿੰਗ ਗਰੁੱਪ ਦੀਆਂ ਸਿਫ਼ਾਰਿਸ਼ਾਂ ਨੂੰ ਲਾਗੂ ਕੀਤਾ ਜਾਵੇ।

ਪਰ ਰਾਜਾਂ ਵਲੋਂ ਇਸ ਸਾਰੀ ਯੋਜਨਾ ਵਾਸਤੇ ਬਹੁਤ ਥੋੜਾ ਧਨ ਮਿਲਿਆ। ਚੌਥੀ ਯੋਜਨਾ ਅਧੀਨ ਸਮਾਜ ਸਿੱਖਿਆ ਪ੍ਰੋਗਰਾਮ ਲਈ ਕੇਂਦਰੀ ਪਲਾਨਿੰਗ ਗਰੁੱਪ ਦੇ 22.80 ਕਰੋੜ ਰੁਪਏ ਦੇ ਸੁਝਾਅ ਬਦਲੇ ਕੇਵਲ 7.42 ਕਰੋੜ ਰੁਪਏ ਹੀ ਮਿਲ ਸਕੇ। ਇੰਨੀ ਘੱਟ ਧਨ ਰਾਸ਼ੀ ਵਿਚੋਂ ਲਾਇਬ੍ਰੇਰੀਆਂ ਦੇ ਹਿੱਸੇ ਕੇਵਲ ਤਿੰਨ ਕਰੋੜ ਰੁਪਏ ਹੀ ਆਏ। ਇਸ ਪ੍ਰਕਾਰ ਸਕੀਮ ਨੂੰ ਕੋਈ ਹੁੰਗਾਰਾ ਨਾ ਮਿਲਿਆ ਅਤੇ ਨਤੀਜੇ ਵਜੋਂ ਕੋਈ ਮਹੱਤਵਪੂਰਨ ਪ੍ਰਗਤੀ ਨਾ ਹੋ ਸਕੀ।

**5.2.11.1. ਲਾਇਬ੍ਰੇਰੀ ਦਾ ਕੌਮੀ ਸਲਾਹਕਾਰ ਬੋਰਡ :** ਮਈ 1966 ਵਿਚ ਕੇਂਦਰੀ ਵਿਦਿਆ ਮੰਤਰਾਲੇ ਨੇ ਇਕ "ਲਾਇਬ੍ਰੇਰੀ ਸਲਾਹਕਾਰ ਬੋਰਡ" ਦੀ ਸਥਾਪਨਾ ਕੀਤੀ। ਇਸ ਬੋਰਡ ਦਾ ਕੰਮ ਲਾਇਬ੍ਰੇਰੀ ਸੇਵਾ ਦੀ ਪਹਿਚਾਣ ਅਤੇ ਯੋਜਨਾਬੱਧ ਵਿਕਾਸ ਬਾਰੇ ਸਰਕਾਰ ਨੂੰ ਸਲਾਹ ਦੇਣਾ ਅਤੇ ਦੇਸ਼ ਵਿਚ ਲਾਇਬ੍ਰੇਰੀ ਗਤੀਵਿਧੀਆਂ ਅਤੇ ਸਰਕਾਰ ਵਿਚਕਾਰ ਸਹਿਯੋਗ ਪੈਦਾ ਕਰਨਾ

ਸੀ। ਇਸ ਬੋਰਡ ਨੇ ਕੰਮ ਕਰਨਾ ਹੀ ਬੰਦ ਕਰ ਦਿੱਤਾ।

ਬਾਅਦ ਵਿਚ ਇਸ ਮੰਤਰਾਲੇ ਵਿਚ ਹੀ ਇਕ ਲਾਇਬ੍ਰੇਰੀ ਸਲਾਹਕਾਰ ਦੀ ਵਿਵਸਥਾ ਕੀਤੀ ਗਈ।

5.2.11.2. ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ : ਦੇਸ਼ ਵਿਚ ਲਾਇਬ੍ਰੇਰੀ ਲਹਿਰ ਨੂੰ ਅੱਗੇ ਵਧਾਉਣ ਅਤੇ ਮਜ਼ਬੂਤ ਕਰਨ ਲਈ ਭਾਰਤ ਸਰਕਾਰ ਨੇ ਮਈ 1972 ਵਿਚ ਵਿਦਿਆ ਮੰਤਰੀ ਦੀ ਪ੍ਰਧਾਨਗੀ ਹੇਠ ਰਾਜਾ ਰਾਮ ਮੋਹਨ ਰਾਏ ਲਾਇਬ੍ਰੇਰੀ ਫਾਊਂਡੇਸ਼ਨ ਦੀ ਕਲਕੱਤਾ ਵਿਖੇ ਸਥਾਪਨਾ ਕੀਤੀ। ਇਸ ਫਾਊਂਡੇਸ਼ਨ ਲਈ ਧਨ ਦੀ ਵਿਵਸਥਾ ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਰਾਹੀਂ ਕੀਤੀ ਗਈ। 1972 ਵਿਚ ਕੇਂਦਰੀ ਸਰਕਾਰ ਨੇ 50 ਲੱਖ ਰੁਪਏ ਦੀ ਰਾਸ਼ੀ ਅਤੇ ਰਾਜ ਸਰਕਾਰਾਂ ਨੇ 50,000 ਤੋਂ ਦੋ ਲੱਖ ਰੁਪਏ ਤਕ ਦੀ ਰਾਸ਼ੀ ਦਾ ਯੋਗਦਾਨ ਦਿੱਤਾ ਤਾਂ ਜੋ ਫਾਊਂਡੇਸ਼ਨ ਦੇ ਪ੍ਰੋਗਰਾਮ ਸਿਰੇ ਚਾੜ੍ਹੇ ਜਾ ਸਕਣ।

ਲਾਇਬ੍ਰੇਰੀ ਫਾਊਂਡੇਸ਼ਨ ਦਾ ਮੁੱਖ ਮੰਤਵ ਵੱਖ ਵੱਖ ਪ੍ਰਦੇਸ਼ ਅਤੇ ਕੇਂਦਰੀ ਲਾਇਬ੍ਰੇਰੀਆਂ ਵਿਚ ਰੂਹ ਫੂਕਣਾ ਹੈ ਤਾਂ ਜੋ ਉਹ ਵਧੇਰੇ ਕੁਸ਼ਲਤਾ ਨਾਲ ਕੰਮ ਕਾਜ ਕਰ ਸਕਣ ਅਤੇ ਆਮ ਆਦਮੀ ਦੀ ਪਹੁੰਚ ਵਿਚ ਹੋ ਸਕਣ। ਇਸ ਕਾਰਜ ਵਾਸਤੇ ਜ਼ਿਲ੍ਹਾ ਲਾਇਬ੍ਰੇਰੀਆਂ ਦਾ ਜਾਲ ਵਿਛਾਇਆ ਜਾਣਾ ਚਾਹੀਦਾ ਹੈ। ਪੇਂਡੂ ਇਲਾਕਿਆਂ ਵਿਚ ਲਾਇਬ੍ਰੇਰੀ ਸੇਵਾ ਪਹੁੰਚਾਣ ਵਾਸਤੇ ਜ਼ਿਲ੍ਹਾ ਪੱਧਰ ਤੇ ਮਜ਼ਬੂਤ ਲਾਇਬ੍ਰੇਰੀ ਢਾਂਚਾ ਸਥਾਪਤ ਕਰਕੇ ਚੌਥੀ ਪੰਜ-ਸਾਲਾ ਯੋਜਨਾ ਦੇ ਅੰਤ ਤਕ ਸਾਰੇ 350 ਸਿੱਖਿਆ ਜ਼ਿਲ੍ਹਿਆਂ ਵਿਚ ਲਾਇਬ੍ਰੇਰੀ ਜਾਲ ਵਿਛਾਉਣ ਵਿਚ ਸਹਾਇਤਾ ਕੀਤੀ ਜਾਵੇ। ਹਰ ਪਿੰਡ, ਜਿਸ ਦੀ ਵਸੋਂ 1500 ਅਤੇ ਵੱਧ ਹੋਵੇ ਅਤੇ ਜਿਥੇ ਇਕ ਪ੍ਰਾਇਮਰੀ ਸਕੂਲ ਹੋਵੇ, ਵਿਚ ਲਾਇਬ੍ਰੇਰੀ ਸੇਵਾ ਪਹੁੰਚਾਈ ਜਾਵੇ। ਬਾਕੀ ਪੇਂਡੂ ਇਲਾਕਿਆਂ ਵਿਚ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ (ਗੱਡੀਆਂ ਰਾਹੀਂ) ਆਪਣੇ ਨਾਲ ਮਨੋਰੰਜਨ ਅਤੇ ਸਿੱਖਿਆ ਸੰਬੰਧੀ ਸਾਮੱਗਰੀ ਲੈ ਕੇ ਜਾਣ। ਬੱਚਿਆਂ ਅਤੇ ਅਪੰਗਾਂ ਦੀਆਂ ਪੜ੍ਹਨ ਰੁਚੀਆਂ ਅਨੁਸਾਰ ਸਾਮੱਗਰੀ ਮੁਹੱਈਆ ਕਰਨ ਦੀ ਯੋਜਨਾ ਬਣਾਈ ਗਈ।

ਹਰ ਰਾਜ ਵਿਚ ਲਾਇਬ੍ਰੇਰੀ ਯੋਜਨਾ ਸਕੀਮ ਲਾਗੂ ਕਰਨ ਲਈ ਜੁਆਇੰਟ ਕਮੇਟੀਆਂ ਸਥਾਪਤ ਕੀਤੀਆਂ, ਜਿਨ੍ਹਾਂ ਵਿਚ ਰਾਜ ਦੇ ਅਤੇ ਫਾਊਂਡੇਸ਼ਨ ਦੇ ਨੁਮਾਇੰਦੇ ਸ਼ਾਮਲ ਕੀਤੇ ਗਏ। ਕਮੇਟੀਆਂ ਨੇ ਸਰਵੇਖਣ ਕਰਕੇ ਜ਼ਿਲ੍ਹਾ ਪੱਧਰ ਤੇ ਲਾਇਬ੍ਰੇਰੀਆਂ ਸਥਾਪਤ ਕਰਨ ਦਾ ਪ੍ਰੋਗਰਾਮ ਉਲੀਕਿਆ। ਮੌਜੂਦਾ ਜ਼ਿਲ੍ਹਾ ਲਾਇਬ੍ਰੇਰੀਆਂ ਨੂੰ ਹੋਰ ਮਜ਼ਬੂਤ ਕਰਨ ਲਈ ਯਤਨ ਕੀਤਾ। ਇਸ ਦੇ ਨਾਲ ਹੀ ਨਹਿਰੂ ਯੁਵਕ ਕੇਂਦਰ ਸਥਾਪਤ ਕਰਨ ਦੀ ਸਕੀਮ ਵੀ ਬਣਾਈ ਗਈ। ਇਸ ਤਰ੍ਹਾਂ ਲਾਇਬ੍ਰੇਰੀ ਸੇਵਾ ਜ਼ਿਲ੍ਹਾ ਪੱਧਰ ਤੋਂ ਬਲਾਕ ਪੱਧਰ ਤੇ ਫਿਰ ਪਿੰਡਾਂ ਤਕ ਪਹੁੰਚਾਉਣ ਦੀ ਸਕੀਮ ਤੇ ਕੰਮ ਕੀਤਾ ਜਾ ਰਿਹਾ ਹੈ।

ਹਰ ਜ਼ਿਲ੍ਹਾ ਲਾਇਬ੍ਰੇਰੀ ਵਿਚ ਉਸ ਰਾਜ ਦੀ ਲੋਕਲ ਭਾਸ਼ਾ, ਹਿੰਦੀ ਅਤੇ ਅੰਗ੍ਰੇਜ਼ੀ ਵਿਚ ਪੁਸਤਕ ਸੰਗ੍ਰਹਿ ਇਕਤਰ ਕੀਤਾ ਜਾ ਰਿਹਾ ਹੈ। ਇਸ ਕੰਮ ਲਈ ਜਿਤਨੀ ਅਨੁਦਾਨ ਰਾਸ਼ੀ ਫਾਊਂਡੇਸ਼ਨ ਦਿੰਦੀ ਹੈ, ਉਤਨੀ ਹੀ ਰਾਸ਼ੀ ਰਾਜ ਸਰਕਾਰ ਵਲੋਂ ਦੇਣ ਦੀ ਵਿਵਸਥਾ ਕੀਤੀ ਗਈ ਹੈ।

ਇਹ ਫਾਊਂਡੇਸ਼ਨ ਲਾਇਬ੍ਰੇਰੀ ਵਿਕਾਸ ਵਾਸਤੇ ਹੇਠ ਲਿਖੇ ਕੰਮ ਕਰਦੀ ਹੈ :

1. ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਨੂੰ ਰਾਜ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਲਈ

ਜ਼ੋਰ ਦਿੰਦੀ ਹੈ।

2. ਰਾਸ਼ਟਰੀ ਲਾਇਬ੍ਰੇਰੀ ਪ੍ਰਣਾਲੀ ਸਥਾਪਤ ਕਰਨ ਵਾਸਤੇ ਲੋੜੀਂਦੀ ਸਹਾਇਤਾ ਪ੍ਰਦਾਨ ਕਰਦੀ ਹੈ।
3. ਲਾਇਬ੍ਰੇਰੀਆਂ ਨੂੰ ਪੁਸਤਕ ਰੂਪ ਵਿਚ ਅਤੇ ਮਾਇਕ ਤੌਰ ਤੇ ਸਹਾਇਤਾ ਪ੍ਰਦਾਨ ਕਰਦੀ ਹੈ।
4. ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਸੂਚਨਾ 'ਭੁਗਤਾਨ ਕੇਂਦਰਾਂ' ਦੇ ਰੂਪ ਵਿਚ ਕੰਮ ਕਰਦੀ ਹੈ।
5. ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਦੇ ਸੰਗਠਨ ਵਾਸਤੇ ਜ਼ਿਲ੍ਹਾ ਲਾਇਬ੍ਰੇਰੀਆਂ, ਨਹਿਰੂ ਯੁਵਕ ਕੇਂਦਰ ਅਤੇ ਹੋਰ ਸੰਗਠਨਾਂ ਨੂੰ ਉਤਸ਼ਾਹ ਦਿੰਦੀ ਹੈ।
6. ਲਾਇਬ੍ਰੇਰੀ ਵਿਕਾਸ ਨਾਲ ਸੰਬੰਧਤ ਸਮੱਸਿਆਵਾਂ ਉਪਰ ਖੋਜ ਕੰਮ ਨੂੰ ਉਤਸ਼ਾਹ ਦਿੰਦੀ ਹੈ।
7. ਸਰਕਾਰ ਨੂੰ ਲਾਇਬ੍ਰੇਰੀ ਸੰਬੰਧੀ ਵਿਸ਼ਿਆਂ ਉਪਰ ਸਲਾਹ ਮਸ਼ਵਰਾ ਦਿੰਦੀ ਹੈ।
8. ਲਾਇਬ੍ਰੇਰੀ ਵਿਕਾਸ ਕੰਮਾਂ ਵਿਚ ਰੁੱਝੀਆਂ ਲਾਇਬ੍ਰੇਰੀ ਸੰਸਥਾਵਾਂ ਅਤੇ ਹੋਰ ਸੰਗਠਨਾਂ ਨੂੰ ਵਿੱਤੀ ਸਹਾਇਤਾ ਪ੍ਰਦਾਨ ਕਰਦੀ ਹੈ।
9. ਪੇਂਡੂ ਇਲਾਕੇ ਵਿਚ ਕੰਮ ਕਰਦੇ ਲਾਇਬ੍ਰੇਰੀਅਨਾਂ ਨੂੰ ਸੇਵਾਕਾਲੀਨ ਸਿੱਖਿਆ ਦੇਣ ਦੀ ਵਿਵਸਥਾ ਕਰਦੀ ਹੈ।

ਆਪਣੇ ਉਦੇਸ਼ਾਂ ਦੀ ਪੂਰਤੀ ਹਿਤ ਫਾਊਂਡੇਸ਼ਨ ਨੇ ਹੁਣ ਤਕ ਦੇਸ਼ ਦੀਆਂ ਹਜ਼ਾਰਾਂ ਲੋਕ ਲਾਇਬ੍ਰੇਰੀਆਂ ਨੂੰ ਸਹਾਇਤਾ ਪ੍ਰਦਾਨ ਕੀਤੀ ਹੈ ਅਤੇ ਉਨ੍ਹਾਂ ਦੇ ਵਿਕਾਸ ਵਿਚ ਯੋਗਦਾਨ ਪਾਇਆ ਹੈ। ਨਤੀਜੇ ਵਜੋਂ ਲੋਕ ਲਾਇਬ੍ਰੇਰੀਆਂ ਦਾ ਪੁਸਤਕ ਸੰਗ੍ਰਹਿ ਪਹਿਲਾਂ ਨਾਲੋਂ ਮਜ਼ਬੂਤ ਹੋਇਆ ਹੈ ਅਤੇ ਲਾਇਬ੍ਰੇਰੀ ਸੇਵਾ ਬੇਹਤਰ ਹੋਈ ਹੈ।

ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਦੇ ਕੰਮ ਨੂੰ ਹੋਰ ਉਤਸ਼ਾਹ ਦੇਣ ਲਈ ਇਸ ਨੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸੰਸਥਾਵਾਂ ਨਾਲ ਸੰਬੰਧ ਕਾਇਮ ਕੀਤੇ ਹਨ।

**5.2.12. ਪੰਜਵੀਂ ਪੰਜ-ਸਾਲਾ ਯੋਜਨਾ :** ਇਸ ਯੋਜਨਾ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਕੋਈ ਉਚੇਰੀ ਵਿਵਸਥਾ ਨਹੀਂ ਸੀ ਕੀਤੀ ਗਈ। ਇਸ ਲਈ ਲੋਕ ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਦਾ ਕੰਮ ਕੇਂਦਰ ਸਰਕਾਰ, ਰਾਜ ਸਰਕਾਰਾਂ ਅਤੇ ਹੋਰ ਸਰਕਾਰੀ ਏਜੰਸੀਆਂ ਦੇ ਰਹਿਮ ਉਪਰ ਹੀ ਛੱਡ ਦਿੱਤਾ ਗਿਆ।

ਇਸ ਯੋਜਨਾ ਦੌਰਾਨ ਪੱਛਮੀ ਬੰਗਾਲ ਸਰਕਾਰ ਨੇ 1979 ਵਿਚ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਲੋਕ ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਨੂੰ ਹੁਲਾਰਾ ਦਿੱਤਾ। ਭਾਰਤ ਦਾ ਇਹ ਪੰਜਵਾਂ ਰਾਜ ਸੀ, ਜਿਸ ਨੇ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਲੋਕ ਲਾਇਬ੍ਰੇਰੀਆਂ ਦੀ ਉੱਨਤੀ ਵਾਸਤੇ ਸੋਚਿਆ ਅਤੇ ਲੋਕਾਂ ਤਕ ਲਾਇਬ੍ਰੇਰੀ ਸੇਵਾ ਪਹੁੰਚਾਉਣ ਦਾ ਕੰਮ ਆਰੰਭਿਆ।

**5.12.13. ਛੇਵੀਂ ਪੰਜ-ਸਾਲਾ ਯੋਜਨਾ :** ਛੇਵੀਂ ਪੰਜ-ਸਾਲਾ ਯੋਜਨਾ (1980-85) ਵਿਚ ਵੀ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਕੋਈ ਵਿਸ਼ੇਸ਼ ਵਿਵਸਥਾ ਨਹੀਂ ਸੀ ਕੀਤੀ ਗਈ।

ਇਸ ਸਮੇਂ ਵਿਚ ਅਨੇਕ ਰਾਜਾਂ ਨੇ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਸੰਬੰਧੀ ਉਪਰਾਲੇ ਆਰੰਭੇ, ਪਰ ਕੋਈ ਵੀ ਪੂਰਾ ਨਾ ਹੋ ਸਕਿਆ। ਰਾਜ ਸਰਕਾਰਾਂ, ਕੇਂਦਰੀ ਸਰਕਾਰ ਅਤੇ ਹੋਰ

ਏਜੰਸੀਆਂ ਦੀ ਸਹਾਇਤਾ ਵਜੋਂ ਕਿਧਰੇ ਕਿਧਰੇ ਕੁਝ ਲੋਕ ਲਾਇਬ੍ਰੇਰੀਆਂ, ਜ਼ਿਲ੍ਹਾ ਲਾਇਬ੍ਰੇਰੀਆਂ ਜਾਂ ਪੇਂਡੂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ।

5.2.14. ਸਤਵੀਂ ਪੰਜ-ਸਾਲਾ ਯੋਜਨਾ : ਇਸ ਯੋਜਨਾ (1985-90) ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਭਾਰਤ ਸਰਕਾਰ ਦੇ ਯੋਜਨਾ ਕਮਿਸ਼ਨ ਨੇ "ਮਾਡਰਨਾਈਜ਼ੇਸ਼ਨ ਆਫ ਲਾਇਬ੍ਰੇਰੀ ਸਰਵਿਸਿਜ਼ ਐਂਡ ਇਨਫ਼ਾਰਮੇਟਿਕਸ" ਉਪਰ ਇਕ ਵਰਕਿੰਗ ਗਰੁੱਪ ਨਿਯੁਕਤ ਕੀਤਾ ਜਿਸ ਨੇ ਆਪਣੀ ਰਿਪੋਰਟ ਜੁਲਾਈ, 1984 ਵਿਚ ਪੇਸ਼ ਕਰ ਦਿੱਤੀ ਸੀ। ਇਸ ਦੇ ਚੇਅਰਮੈਨ ਡਾ. ਐਨ.ਸ਼ੇਸ਼ਾਸਗਿਰੀ ਸਨ ਅਤੇ ਸਕੱਤਰ ਪ੍ਰੋ. ਪੀ.ਬੀ.ਮੰਗਲਾ ਸਨ। ਇਸ ਵਰਕਿੰਗ ਗਰੁੱਪ ਨੇ ਲਾਇਬ੍ਰੇਰੀ ਵਿਕਾਸ ਸਥਿਤੀ ਦਾ ਜਾਇਜ਼ਾ ਲਿਆ ਅਤੇ ਦਰਪੇਸ਼ ਆਉਂਦੀਆਂ ਸਮੱਸਿਆਵਾਂ ਦੀ ਪਛਾਣ ਕੀਤੀ। ਇਸ ਤੋਂ ਇਲਾਵਾ ਇਸ ਗਰੁੱਪ ਨੇ ਲਾਇਬ੍ਰੇਰੀਆਂ ਦੇ ਆਧੁਨਿਕੀਕਰਣ ਸੰਬੰਧੀ ਵਿਚਾਰ ਕਰਕੇ ਅਨੇਕ ਸੁਝਾਅ ਪੇਸ਼ ਕੀਤੇ ਅਤੇ ਬਲ ਦਿੱਤਾ ਕਿ ਨਵੀਂ ਤਕਨਾਲੋਜੀ ਦੇ ਅਸਰ ਹੇਠਾਂ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਵਿਚ ਕੰਪਿਊਟਰ ਅਤੇ ਹੋਰ ਆਧੁਨਿਕ ਮਸ਼ੀਨਾਂ ਚਾਹੀਦੀਆਂ ਹਨ ਤਾਂ ਜੋ ਨਾ ਕੇਵਲ ਲਾਇਬ੍ਰੇਰੀਆਂ ਦਾ ਮੂੰਹ-ਮੱਥਾ ਹੀ ਸਵਾਰਿਆ ਜਾ ਸਕੇ, ਸਗੋਂ ਲਾਇਬ੍ਰੇਰੀ ਸੇਵਾ ਦੀ ਕਾਰਜਕੁਸ਼ਲਤਾ ਵਧਾਈ ਜਾ ਸਕੇ।

5.2.14.1. ਇਸ ਦਿਸ਼ਾ ਵਿਚ ਵਿਚਾਰ-ਵਟਾਂਦਰਾ ਅੱਗੇ ਤੋਰਨ ਵਾਸਤੇ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਦਸੰਬਰ, 1987 ਵਿਚ ਆਪਣੀ ਕਾਨਫ੍ਰੰਸ ਦੇ ਮੌਕੇ ਤੇ ਲਾਇਬ੍ਰੇਰੀਆਂ ਦੇ ਆਧੁਨਿਕੀਕਰਣ ਦੇ ਵਿਸ਼ੇ ਉਪਰ ਇਕ ਸੈਮੀਨਾਰ ਦਾ ਆਯੋਜਨ ਕੀਤਾ।

5.2.14.2. ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ, ਕਲਕੱਤਾ ਅਤੇ ਭਾਰਤੀ ਲਾਇਬ੍ਰੇਰੀ ਸੰਸਥਾ ਨੇ 'ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਦੀ ਕੌਮੀ ਨੀਤੀ' ਸੰਬਧੀ ਮਸੌਦੇ ਤਿਆਰ ਕੀਤੇ, ਜਿਨ੍ਹਾਂ ਉਪਰ ਚਰਚਾ ਕੀਤੀ ਗਈ। ਭਾਰਤ ਸਰਕਾਰ ਨੇ ਕੌਮੀ ਨੀਤੀ ਉਪਰ ਇਕ ਕਮੇਟੀ ਨਿਯੁਕਤ ਕੀਤੀ। ਇਸ ਕਮੇਟੀ ਨੇ ਮਈ 1986 ਵਿਚ "ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਦੀ ਕੌਮੀ ਨੀਤੀ' (NAPLIS) ਉਪਰ ਦਸਤਾਵੇਜ਼ ਪੇਸ਼ ਕੀਤੀ।

5.2.14.3. ਇਸ ਕੌਮੀ ਨੀਤੀ ਦੇ ਸਾਰੇ ਵਿਹਾਰਕ ਭਾਵ-ਅਰਥਾਂ ਦੀ ਪਰਖ ਅਤੇ ਪੜਤਾਲ ਕਰਨ ਵਾਸਤੇ ਇਕ 'ਇਮਪਾਵਰਡ ਕਮੇਟੀ' ਦੀ ਨਿਯੁਕਤੀ ਕੀਤੀ ਗਈ। ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ ਦੇ ਚੇਅਰਮੈਨ ਡਾ.ਡੀ.ਪੀ.ਚਟੋਪਾਧਿਆਏ ਨੂੰ ਇਸ ਕਮੇਟੀ ਦਾ ਚੇਅਰਮੈਨ ਬਣਾਇਆ, ਜਿਸ ਨੇ ਮਾਰਚ, 1988 ਵਿਚ ਆਪਣੀ ਰਿਪੋਰਟ ਪੇਸ਼ ਕਰ ਦਿੱਤੀ। 'ਨੇਪਲਿਸ' ਦੀਆਂ ਸਿਫ਼ਾਰਿਸ਼ਾਂ ਵਿਚੋਂ ਅਨੇਕਾਂ ਇਸ ਕਮੇਟੀ ਨੇ ਪ੍ਰਵਾਨ ਕਰ ਲਈਆਂ ਹਨ। ਇਨ੍ਹਾਂ ਵਿਚੋਂ ਮੁੱਖ ਸਿਫ਼ਾਰਸ਼ਾਂ ਹੇਠ ਲਿਖੇ ਅਨੁਸਾਰ ਹਨ :

1. ਦੇਸ਼ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ, ਰਖ ਰਖਾਓ, ਅਤੇ ਉਨ੍ਹਾਂ ਨੂੰ ਮਜ਼ਬੂਤ ਬਣਾਉਣ ਲਈ ਮੁਫ਼ਤ ਲਾਇਬ੍ਰੇਰੀ ਸੇਵਾ ਦੀ ਬਜਾਏ, ਪਾਠਕਾਂ ਦੀ ਆਰਥਕ ਹਾਲਤ ਅਨੁਸਾਰ, ਇਕ ਰੁਪਏ ਤੋਂ 10 ਰੁਪਏ ਤਕ ਦੀ ਮੈਂਬਰਸ਼ਿਪ ਫ਼ੀਸ ਦੀ ਸਿਫ਼ਾਰਿਸ਼ ਕੀਤੀ ਹੈ।
2. ਸਿਫ਼ਾਰਿਸ਼ ਕੀਤੀ ਗਈ ਹੈ ਕਿ ਪੇਂਡੂ ਲਾਇਬ੍ਰੇਰੀ ਸੇਵਾ ਦੇ ਵਿਕਾਸ ਤੇ ਬਹੁਤ ਜ਼ੋਰ ਦੇਣਾ ਚਾਹੀਦਾ ਹੈ ਅਤੇ ਇਸ ਨੂੰ ਭਾਈਚਾਰਕ ਲਾਇਬ੍ਰੇਰੀ ਅਤੇ ਸੂਚਨਾ ਕੇਂਦਰ ਦੇ ਰੂਪ ਵਿਚ ਉੱਨਤ ਕਰਨਾ

ਚਾਹੀਦਾ ਹੈ। ਇਹ ਸਮਾਜ ਦੀਆਂ ਸਾਰੀਆਂ ਸ਼੍ਰੇਣੀਆਂ ਬਾਲਗ ਅਤੇ ਬੱਚੇ, ਪੜ੍ਹੇ-ਲਿਖੇ ਅਤੇ ਅਨਪੜ੍ਹ ਆਦਿ ਨੂੰ ਪਾਠ ਸਾਮੱਗਰੀ ਅਤੇ ਸ੍ਰਵਣ-ਦਰਸ਼ੀ ਰਾਹੀਂ ਸੇਵਾ ਪ੍ਰਦਾਨ ਕਰੇਗੀ। ਅਜਿਹੀ ਪੇਂਡੂ ਲਾਇਬ੍ਰੇਰੀ ਜਾਂ ਭਾਈਚਾਰਕ ਕੇਂਦਰ ਲਾਇਬ੍ਰੇਰੀ ਦਾ ਵਿਕਾਸ ਰਾਜ ਸਰਕਾਰ ਦੀਆਂ ਪੇਂਡੂ ਵਿਕਾਸ ਵਾਲੀਆਂ ਏਜੰਸੀਆਂ ਦੇ ਸਾਂਝੇ ਸ੍ਰੋਤਾਂ ਨਾਲ ਉੱਨਤ ਕੀਤੀ ਜਾ ਸਕਦੀ ਹੈ 'ਇਮਪਾਵਰਡ ਕੋਮਟੀ' ਮਹਿਸੂਸ ਕਰਦੀ ਹੈ ਕਿ ਇਸ ਤਰ੍ਹਾਂ ਦੀ ਪੇਂਡੂ ਲਾਇਬ੍ਰੇਰੀ ਸੇਵਾ ਸੰਨ 2000 ਤਕ ਹਰ ਪਿੰਡ ਵਿਚ ਪਹੁੰਚਾ ਦੇਣੀ ਚਾਹੀਦੀ ਹੈ।

3. ਇਮਪਾਵਰਡ ਕਮੇਟੀ ਨੇ 'ਨੇਪਲਿਸ' ਦੀ ਇਹ ਸਿਫ਼ਾਰਿਸ਼ ਕਿ ਹਰ ਜ਼ਿਲ੍ਹੇ ਵਿਚ ਲੋਕ ਲਾਇਬ੍ਰੇਰੀਆਂ ਦੇ ਜਾਲ ਅਤੇ ਵਿਕਾਸ ਵਾਸਤੇ ਜ਼ਿਲ੍ਹਾ ਲਾਇਬ੍ਰੇਰੀ ਚੋਟੀ ਦੀ ਲਾਇਬ੍ਰੇਰੀ ਦਾ ਕੰਮ ਕਰੇਗੀ, ਮੰਨ ਲਈ। ਇਹ ਜ਼ਿਲ੍ਹਾ ਲਾਇਬ੍ਰੇਰੀਆਂ ਆਮ ਸੇਵਾਵਾਂ ਤੋਂ ਇਲਾਵਾ ਅੰਗਹੀਣਾਂ ਵਾਸਤੇ ਸਿੱਖਿਆ ਅਤੇ ਮਨੋਰੰਜਨ ਸੰਬੰਧੀ ਸਹੂਲਤਾਂ ਪ੍ਰਦਾਨ ਕਰੇਗੀ। ਲੋੜ ਅਨੁਸਾਰ ਜ਼ਿਲ੍ਹਾ ਲਾਇਬ੍ਰੇਰੀਆਂ ਅਤੇ ਸ਼ਾਖ਼ਾ ਲਾਇਬ੍ਰੇਰੀਆਂ ਚਲਦੀ ਫਿਰਦੀ ਲਾਇਬ੍ਰੇਰੀ ਸੇਵਾ ਅਤੇ ਵਾਰੀ-ਵਰਤਕ ਲਾਇਬ੍ਰੇਰੀ ਸੇਵਾ ਦਾ ਪ੍ਰਬੰਧ ਵੀ ਕਰਨਗੀਆਂ।

4. ਰਾਜ ਵਿਚ ਲਾਇਬ੍ਰੇਰੀ ਨੈਟਵਰਕ ਅਤੇ ਇਕਰੂਪ ਲਾਇਬ੍ਰੇਰੀ ਵਿਧੀਆਂ ਅਤੇ ਪ੍ਰਮਾਣਾਂ ਵਾਸਤੇ ਕੇਂਦਰੀ ਲਾਇਬ੍ਰੇਰੀ ਦੀ ਭੂਮਿਕਾ ਬਹੁਤ ਮਹੱਤਵਪੂਰਨ ਹੈ।

5. ਦੂਰਵਰਤੀ ਸਿੱਖਿਆ ਨੂੰ ਚਲਾਈ ਰਖਣ ਲਈ ਮੁੱਖ ਏਜੰਸੀਆਂ ਦੇ ਤੌਰ ਤੇ ਲੋਕ ਲਾਇਬ੍ਰੇਰੀਆਂ ਵਿਚ ਢੁਕਵੇਂ ਸ੍ਰੋਤ ਮੁਹੱਈਆ ਕਰਨੇ ਚਾਹੀਦੇ ਹਨ।

6. ਕਬਾਇਲੀ ਇਲਾਕਿਆਂ ਵਿਚ ਵਿਸ਼ੇਸ਼ ਸਮੂਹਾਂ ਲਈ, ਘੱਟ ਗਿਣਤੀਆਂ ਲਈ ਲਾਇਬ੍ਰੇਰੀ ਸੇਵਾ ਦਾ ਵਿਕਾਸ ਕਰਨਾ ਚਾਹੀਦਾ ਹੈ।

7. ਇਕ ਰਾਜ ਵਿਚ ਸਾਰੀਆਂ ਲੋਕ ਲਾਇਬ੍ਰੇਰੀਆਂ ਇਕ ਨੈਟਵਰਕ ਦਾ ਹਿੱਸਾ ਹੋਣਗੀਆਂ। ਇਹ ਪ੍ਰਾਂਤਕ ਨੈਟਵਰਕ ਕੇਂਦਰੀ ਸੂਚਨਾ ਗ੍ਰਿਡ ਨਾਲ ਜੋੜਿਆ ਜਾਵੇਗਾ। ਫਲਸਰੂਪ ਨਿਕਨੇਟ (NICNET) ਅਤੇ ਐਜੂਨੇਟ (EDUNET) ਅਤੇ ਹੋਰ ਸੂਚਨਾ ਡਾਟਾ ਬੇਸਿਸ ਜੋ ਵਿਕਸਿਤ ਕੀਤੇ ਜਾਣਗੇ, ਇੰਡੋਨੇਟ (INDONET) ਵਰਗੇ ਨੈਟਵਰਕ ਰਾਹੀਂ ਜ਼ਿਲ੍ਹਾ ਲਾਇਬ੍ਰੇਰੀਆਂ ਤਕ ਪਹੁੰਚਾਉਣੇ ਚਾਹੀਦੇ ਹਨ।

8. ਮਾਡਲ ਲਾਇਬ੍ਰੇਰੀ ਸੇਵਾ ਲਈ ਪ੍ਰਮਾਣ, ਮਾਪਦੰਡ ਅਤੇ ਸੋਧਾਂ ਦਾ ਵਿਕਾਸ ਕਰਨ ਲਈ ਕੁਝ ਪ੍ਰਾਜੈਕਟ ਆਰੰਭਣੇ ਚਾਹੀਦੇ ਹਨ। ਸ਼ੁਰੂ ਵਿਚ ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ ਅਤੇ ਸੂਬਾਈ ਏਜੰਸੀਆਂ ਮਿਲ ਕੇ ਇਕ 'ਐਕਸ਼ਨ ਪਲਾਨ' ਤਿਆਰ ਕਰਨ ਜਿਸ ਵਿਚ ਦਸ ਆਦਰਸ਼ ਪੇਂਡੂ ਲਾਇਬ੍ਰੇਰੀਆਂ ਦਾ ਵਿਕਾਸ ਕੀਤਾ ਜਾਵੇ।

9. ਲੋਕ ਲਾਇਬ੍ਰੇਰੀਆਂ ਦੀ ਦੇਖ-ਭਾਲ ਅਤੇ ਵਿਕਾਸ ਵਾਸਤੇ ਤਜਵੀਜ਼ਾਂ ਰਾਜ ਵਿਧਾਨ ਸਭਾ ਵਿਚੋਂ ਕਾਨੂੰਨ ਬਣ ਕੇ ਆਉਣ ਦੀ ਸਿਫ਼ਾਰਿਸ਼ ਵੀ ਕੀਤੀ ਹੈ। ਲਾਇਬ੍ਰੇਰੀ ਵਿਕਾਸ ਲਈ ਵਿੱਤ ਦਾ ਪ੍ਰਬੰਧ ਹਰ ਰਾਜ ਆਪ ਕਰੇਗਾ ਪਰ ਕੇਂਦਰ ਸਰਕਾਰ ਦੀਆਂ ਏਜੰਸੀਆਂ ਵੀ ਵਿੱਤ ਸਹਾਇਤਾ ਦੇਣਗੀਆਂ।

10. ਕੇਂਦਰ ਸਰਕਾਰ ਨੂੰ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਹੁਣ ਤਕ ਕੀਤੇ ਉਪਰਾਲਿਆਂ ਤੇ

ਵਧੇਰੇ ਸਹਾਇਤਾ ਕਰਨੀ ਚਾਹੀਦੀ ਹੈ। ਲੋਕ ਲਾਇਬ੍ਰੇਰੀ ਵਿਕਾਸ ਪ੍ਰੋਗਰਾਮ ਵਿਚ ਫਾਊਂਡੇਸ਼ਨ ਹੀ ਮੁੱਖ ਕੌਮੀ ਏਜੰਸੀ ਦਾ ਰੋਲ ਨਿਭਾਏਗੀ।

11. ਇਸ ਕਮੇਟੀ ਨੇ ਇਹ ਸਿਫ਼ਾਰਿਸ਼ ਵੀ ਮੰਨ ਲਈ ਕਿ ਹਰ ਰਾਜ ਵਿਚ ਇਕ ਬਹੁਭਾਸ਼ੀ ਲਾਇਬ੍ਰੇਰੀ ਦੀ ਸਥਾਪਨਾ ਕੀਤੀ ਜਾਵੇ ਅਤੇ ਢੁੱਕਵਾਂ ਕਾਨੂੰਨ ਬਣਾਇਆ ਜਾਵੇ ਜਿਸ ਰਾਹੀਂ ਨਵੇਂ ਸ਼ਹਿਰੀ ਵਿਕਾਸ ਪ੍ਰਾਜੈਕਟਾਂ ਵਿਚ ਆਵਸ਼ਕ ਤੌਰ ਤੇ ਲਾਇਬ੍ਰੇਰੀਆਂ/ਪੜ੍ਹਨ ਕਮਰਿਆਂ ਲਈ ਆਪਣੇ ਖਰਚ ਤੇ ਇਮਾਰਤ ਦੀ ਵਿਵਸਥਾ ਕਰਨ।

ਉਪਰੋਕਤ ਤੋਂ ਇਲਾਵਾ ਕਮੇਟੀ ਦੀਆਂ ਹੋਰ ਸਿਫ਼ਾਰਿਸ਼ਾਂ ਵਿਚ ਮਨੁੱਖੀ-ਸ਼ਕਤੀ ਦਾ ਵਿਕਾਸ, ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਦਾ ਆਧੁਨਿਕੀਕਰਣ, ਲਾਗੂ ਕਰਨ ਵਾਲੀਆਂ ਏਜੰਸੀਆਂ, ਵਿੱਤੀ ਸਹਾਇਤਾ ਆਦਿ ਸ਼ਾਮਲ ਹਨ ਜਿਨ੍ਹਾਂ ਰਾਹੀਂ ਇੱਕੀਵੀਂ ਸਦੀ ਦੇ ਲੋਕ ਲਾਇਬ੍ਰੇਰੀ ਵਿਕਾਸ ਵਿਚ ਮਹੱਤਵਪੂਰਨ ਅਤੇ ਨਿੱਗਰ ਯੋਗਦਾਨ ਪਵੇਗਾ।

5.2.14.4. ਸੱਤਵੀਂ ਪੰਜ-ਸਾਲਾ ਯੋਜਨਾ ਵਿਚ ਲਾਇਬ੍ਰੇਰੀ ਸੇਵਾ ਅਤੇ ਸੂਚਨਾ ਪ੍ਰਣਾਲੀ ਵਿਕਾਸ ਉਪਰ ਉੱਤਰ ਪੂਰਬੀ ਕੌਂਸਿਲ ਅਤੇ ਆਸਾਮ ਸਰਕਾਰ ਨੇ ਮਿਲ ਕੇ 1989 ਦੇ ਸ਼ੁਰੂ ਵਿਚ ਇਕ ਕਾਨਫ਼ਰੰਸ ਦਾ ਆਯੋਜਨ ਕੀਤਾ। ਇਸ ਕਾਨਫ਼ਰੰਸ ਵਿਚ ਸੱਤ ਉੱਤਰ ਪੂਰਬੀ ਰਾਜਾਂ ਦੇ ਵਾਈਸ-ਚਾਂਸਲਰ, ਸਿੱਖਿਆ ਕਮਿਸ਼ਨਰ, ਸਿੱਖਿਆ ਸਕੱਤਰ, ਸਿੱਖਿਆ ਡਾਇਰੈਕਟਰ ਸ਼ਾਮਲ ਹੋਏ। ਇਥੇ ਪੇਂਡੂ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਨੈਟਵਰਕ ਦੇ ਵਿਸਤਾਰ ਉਪਰ ਬਲ ਦਿੱਤਾ ਗਿਆ।

5.2.14.5. ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਭਾਰਤ ਸਰਕਾਰ ਨੇ ਲਾਇਬ੍ਰੇਰੀ ਸਟਾਫ਼ ਨੂੰ ਵਿਗਿਆਨਕ ਖੋਜ ਅਦਾਰਿਆਂ ਦੇ ਤਕਨੀਕੀ ਸਟਾਫ਼ ਦੇ ਬਰਾਬਰ ਮੰਨ ਲਿਆ ਹੈ। ਲਾਇਬ੍ਰੇਰੀਅਨਾਂ ਨੂੰ ਯੂਨੀਵਰਸਿਟੀ ਅਤੇ ਕਾਲਜਾਂ ਦੇ ਅਕਾਦਮਿਕ ਸਟਾਫ਼ ਦੇ ਬਰਾਬਰ ਮੰਨ ਲਿਆ ਹੈ।

5.2.14.6. ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ ਨੇ ਵਿਕਾਸ ਅਤੇ ਸੁਧਾਰ ਲਈ ਸੱਤਵੀਂ ਪੰਜ-ਸਾਲਾ ਯੋਜਨਾ ਵਿਚ ਕਈ ਸਕੀਮਾਂ ਸ਼ੁਰੂ ਕੀਤੀਆਂ। ਇਸ ਦੀ 140 ਲੱਖ ਰੁਪਏ ਦੀ ਵਿੱਤੀ ਸਹਾਇਤਾ ਸਦਕਾ ਦੇਸ਼ ਭਰ ਵਿਚ ਲੋਕ ਲਾਇਬ੍ਰੇਰੀਆਂ ਦੀ ਪਹਿਲਾਂ ਨਾਲੋਂ ਗੁਣਾਤਮਕ ਤਰੱਕੀ ਹੋਈ ਹੈ।

ਇਸ ਤਰ੍ਹਾਂ ਕੁਲ ਮਿਲਾ ਕੇ ਸੱਤਵੀਂ ਪੰਜ-ਸਾਲਾ ਯੋਜਨਾ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ, ਵਿਕਾਸ, ਲਾਇਬ੍ਰੇਰੀ ਸੇਵਾ ਵਿਚ ਸੁਧਾਰ, ਲਾਇਬ੍ਰੇਰੀਆਂ ਦੇ ਆਧੁਨਿਕੀ- ਕਰਣ, ਅਤੇ ਲਾਇਬ੍ਰੇਰੀ ਕਰਮਚਾਰੀਆਂ ਸੰਬੰਧੀ ਕੁਝ ਮਹੱਤਵਪੂਰਨ ਅਤੇ ਸ਼ਲਾਘਾਯੋਗ ਕਦਮ ਚੁੱਕੇ ਗਏ ਹਨ।

### 5.2.15 ਲੋਕ ਲਾਇਬ੍ਰੇਰੀ ਵਿਕਾਸ : ਅੱਠਵੀਂ ਪੰਜ-ਸਾਲਾ ਯੋਜਨਾ

5.2.15.1. ਅੱਠਵੀਂ ਪੰਜ-ਸਾਲਾ ਯੋਜਨਾ (1990-95) ਵਿਚ ਲਾਇਬ੍ਰੇਰੀ ਵਿਕਾਸ ਲਈ ਯੋਜਨਾ ਤਿਆਰ ਕਰਨ ਲਈ ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ ਨੇ 24-25 ਫਰਵਰੀ 1990 ਨੂੰ ਦਿੱਲੀ ਵਿਖੇ ਇਕ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਾ ਆਯੋਜਨ ਕੀਤਾ।

ਇਸ ਕਾਨਫ਼ਰੰਸ ਦਾ ਮੁੱਖ ਵਿਸ਼ਾ "ਲੋਕ ਲਾਇਬ੍ਰੇਰੀ ਵਿਕਾਸ ਲਈ ਅੱਠਵੀਂ ਯੋਜਨਾ ਦਾ ਪਰਿਪੇਖ ਸੀ। ਪਾਸ ਕੀਤੇ ਗਏ ਮਤੇ ਅਤੇ ਸਿਫ਼ਾਰਿਸ਼ਾਂ ਇਸ ਪ੍ਰਕਾਰ ਹਨ:

1. ਦੇਸ਼ ਵਿਚ ਲੋਕ ਲਾਇਬ੍ਰੇਰੀ ਸੇਵਾ ਦੀ ਮਹੱਤਤਾ ਨੂੰ ਪਛਾਣਦੇ ਹੋਏ ਲਾਇਬ੍ਰੇਰੀ ਸੇਵ ਦੀ ਪਤਲੀ ਹਾਲਤ ਨੂੰ ਮੁੱਖ ਰਖਦੇ ਹੋਏ ਕਾਨਫ਼ਰੰਸ ਸਿਫ਼ਾਰਿਸ਼ ਕਰਦੀ ਹੈ ਕਿ ਅੱਠਵੀਂ ਪੰਜ-ਸਾਲ ਯੋਜਨਾ ਦੌਰਾਨ ਲੋਕ ਲਾਇਬ੍ਰੇਰੀ ਵਿਕਾਸ ਅਤੇ ਸੁਧਾਰ ਲਈ ਕੇਂਦਰੀ ਸਰਕਾਰ, ਰਾਜ ਸਰਕਾ ਅਤੇ ਸੰਘੀ ਪ੍ਰਦੇਸ਼ ਵਿੱਤੀ ਸਹਾਇਤਾ ਵਿਚ ਵਾਧਾ ਕਰਨ। ਫਾਊਂਡੇਸ਼ਨ ਦੇ ਵਸੀਲਿਆਂ ਵਿਚ ਵ ਵਾਧਾ ਕੀਤਾ ਜਾਵੇ ਤਾਂ ਜੋ ਇਹ ਆਪਣੇ ਯੋਗਦਾਨ ਵਿਚ ਵਾਧਾ ਕਰ ਸਕੇ।

2. ਲਾਇਬ੍ਰੇਰੀ ਸੇਵਾ ਵਿਚ ਸੁਧਾਰ ਵਾਸਤੇ ਪੁਸਤਕਾਂ ਅਤੇ ਹੋਰ ਲਾਇਬ੍ਰੇਰੀ ਸਾਮੱਗਰੀ ਦ ਮਹੱਤਤਾ ਨੂੰ ਸਮਝਦੇ ਹੋਏ ਸਿਫ਼ਾਰਿਸ਼ ਕੀਤੀ ਗਈ ਕਿ ਫਾਊਂਡੇਸ਼ਨ ਵਲੋਂ ਪੁਸਤਕਾਂ ਦੀ ਖਰੀਦ ਫਰਨੀਚਰ ਅਤੇ ਸਾਜ਼ੋ-ਸਾਮਾਨ, ਲਾਇਬ੍ਰੇਰੀ ਇਮਾਰਤ ਦੀ ਉਸਾਰੀ ਅਤੇ ਵਿਸਤਾਰ ਲਈ ਸ੍ਰਵਣ ਦਰਸ਼ੀ (audio-visual) ਯੰਤਰਾਂ ਦੀ ਖਰੀਦ ਲਈ ਵਿੱਤੀ ਸਹਾਇਤਾ ਜਾਰੀ ਰਖੀ ਜਾਵੇ।

ਰਾਜ ਅਤੇ ਸੰਘੀ ਪ੍ਰਦੇਸ਼ਾਂ ਦੀ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਬੇਨਤੀ ਕੀਤੀ ਜਾਵੇ ਕਿ ਲਾਇਬ੍ਰੇਰੀ ਸੇਵਾ ਵਿਕਸਤ ਕਰਨ ਲਈ ਚਲਦੀ ਫਿਰਦੀ ਲਾਇਬ੍ਰੇਰੀ ਵਿਕਾਸ ਅਤੇ ਪੋਂਡੂ ਪੁਸਤ ਜਮ੍ਹਾਂ ਕੇਂਦਰ ਲਈ ਸਹਾਇਤਾ ਸਕੀਮ ਤੋਂ ਲਾਭ ਉਠਾਉਣ ਅਤੇ ਸਮਾਜ ਦੇ ਅਸੁਖਾਵੀਂ ਦਸ਼ਾ ਵਾ ਲੋਕਾਂ ਨੂੰ ਲਾਇਬ੍ਰੇਰੀ ਸੇਵਾ ਪਹੁੰਚਾਉਣ।

ਸੈਮੀਨਾਰ, ਵਰਕਸ਼ਾਪ ਅਤੇ ਪੁਸਤਕ ਪ੍ਰਦਰਸ਼ਨੀਆਂ ਵਾਸਤੇ ਅਤੇ ਲਾਇਬ੍ਰੇਰੀ ਸੇਵਾ ਗੁਣਾਤਮਕ ਸੁਧਾਰ ਵਾਸਤੇ ਵਿੱਤੀ ਸਹਾਇਤਾ ਦਿੱਤੀ ਜਾਵੇ। ਇਸ ਤੋਂ ਇਲਾਵਾ ਲਾਇਬ੍ ਕਰਮਚਾਰੀਆਂ ਦੇ ਵੱਖ ਵੱਖ ਵਰਗਾਂ ਲਈ ਲਘੂਕਾਲੀਨ ਸਿੱਖਿਆ ਕੋਰਸ ਚਲਾਏ ਜਾਣ।

3. ਲੋਕ ਲਾਇਬ੍ਰੇਰੀਆਂ ਵਿਚ ਜਿਸ ਤਰ੍ਹਾਂ ਬੱਚਿਆਂ ਦੇ ਅਨੁਭਾਗ ਵਾਸਤੇ ਵਿੱਤੀ ਸਹਾਇ ਦਿੱਤੀ ਜਾਂਦੀ ਹੈ, ਉਸੇ ਤਰ੍ਹਾਂ ਵਿਦਿਆਰਥੀਆਂ ਲਈ ਪਾਠ-ਪੁਸਤਕ ਅਨੁਭਾਗ ਸਥਾਪਤ ਕਰ ਚਾਹੀਦੇ ਹਨ ਤਾਂ ਜੋ ਉਹ ਦੂਰਵਰਤੀ ਪ੍ਰੋਗਰਾਮ ਰਾਹੀਂ ਉੱਚ ਵਿਦਿਆ ਗ੍ਰਹਿਣ ਕਰ ਸਕਣ।

4. ਲੋਕ ਲਾਇਬ੍ਰੇਰੀ ਵਿਕਾਸ, ਵਿਭਿੰਨਤਾ ਅਤੇ ਆਧੁਨਿਕੀਕਰਣ ਦੇ ਰਾਹ ਵਿਚ ਮੁ ਰੋੜਾ ਲਾਇਬ੍ਰੇਰੀ ਸਟਾਫ਼ ਅਤੇ ਜਗ੍ਹਾ ਦੀ ਘਾਟ ਹੈ। ਇਸ ਲਈ ਕੇਂਦਰੀ ਸਰਕਾਰ ਨੂੰ ਲਾਇਬ੍ ਇਮਾਰਤਾਂ ਦੀ ਉਸਾਰੀ ਅਤੇ ਵਿਸਤਾਰ ਵਾਸਤੇ ਵਿੱਤੀ ਸਹਾਇਤਾ ਦੇਣੀ ਚਾਹੀਦੀ ਹੈ। ਰ ਸਰਕਾਰਾਂ ਵੀ ਆਪਣੀਆਂ ਲੋਕ ਲਾਇਬ੍ਰੇਰੀਆਂ ਵਿਚ ਢੁੱਕਵਾਂ ਅਤੇ ਯੋਗ ਸਟਾਫ਼ ਮੁਹੱਈ ਕਰਨ।

5. ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਦੀ ਕੌਮੀ ਨੀਤੀ ਦੀਆਂ ਸਿਫ਼ਾਰਿਸ਼ਾਂ ਨੂੰ ਮੁੱਖ ਰ ਹੋਏ ਅਠਵੀਂ ਯੋਜਨਾ ਵਿਚ ਸ਼ਹਿਰੀ ਲਾਇਬ੍ਰੇਰੀ ਨੈੱਟਵਰਕ ਅਤੇ ਜ਼ਿਲ੍ਹਾ ਲਾਇਬ੍ਰੇਰੀ ਨੈੱਟਵਰਕ ਪੇ ਇਲਾਕਿਆਂ ਸਮੇਤ ਸਥਾਪਤ ਕੀਤੇ ਜਾਣ।

6. ਜਿਥੇ ਰਾਜ ਸਰਕਾਰ ਵਲੋਂ ਪ੍ਰਦਾਨ ਲਾਇਬ੍ਰੇਰੀ ਸੇਵਾ ਨਹੀਂ ਜਾਂ ਲੋੜ ਅਨੁਸਾਰ ਨਹ ਉਥੇ ਸਵੈ-ਇੱਛਤ ਸੰਸਥਾਵਾਂ ਰਾਹੀਂ ਦਿੱਤੀ ਜਾਂਦੀ ਲਾਇਬ੍ਰੇਰੀ ਸੇਵਾ ਦੀ ਬਹੁਤ ਮਹੱਤਤਾ ਫਾਊਂਡੇਸ਼ਨ ਵਲੋਂ ਇਨ੍ਹਾਂ ਸੰਸਥਾਵਾਂ ਨੂੰ ਦਿੱਤੀ ਜਾਣ ਵਾਲੀ ਨਾਨ-ਮੈਚਿੰਗ ਧਨ ਰਾਸ਼ੀ ਦ

ਚੋਣਵੀਆਂ ਅਤੇ ਮੰਨੀਆਂ-ਪ੍ਰਮੰਨੀਆਂ ਸੰਸਥਾਵਾਂ ਨੂੰ ਹੀ ਦੇਣੀ ਚਾਹੀਦੀ ਹੈ, ਪਰ ਰਾਜ ਸਰਕਾਰ ਰਾਜ ਲਾਇਬ੍ਰੇਰੀ ਕਮੇਟੀ ਦੀ ਸਿਫ਼ਾਰਸ਼ ਤੇ ਮੈਚਿੰਗ ਸਹਾਇਤਾ ਸਾਰੀਆਂ ਲੋਕ ਲਾਇਬ੍ਰੇਰੀਆਂ ਨੂੰ ਦੇਵੇ।

7. ਲਾਇਬ੍ਰੇਰੀ ਸੇਵਾ ਵਿਚ ਸੁਧਾਰ ਲਿਆਉਣ ਵਾਸਤੇ ਲੋਕ ਲਾਇਬ੍ਰੇਰੀ ਸੇਵਾ ਲਈ ਇਕ ਕਾਰਗਰ ਆਧਾਰਕ ਸੰਰਚਨਾ ਦੀ ਲੋੜ ਹੈ। ਇਸ ਲਈ ਜਿਨ੍ਹਾਂ ਰਾਜ ਅਤੇ ਸੰਘੀ ਪ੍ਰਦੇਸ਼ਾਂ ਨੇ ਅਜੇ ਤਕ ਲਾਇਬ੍ਰੇਰੀ ਕਾਨੂੰਨ ਪਾਸ ਨਹੀਂ ਕੀਤੇ, ਉਨ੍ਹਾਂ ਨੂੰ ਸਿਫ਼ਾਰਿਸ਼ ਕੀਤੀ ਜਾਂਦੀ ਹੈ ਕਿ ਉਹ ਲੋਕ ਲਾਇਬ੍ਰੇਰੀ ਕਾਨੂੰਨ ਰਾਹੀਂ ਲਾਇਬ੍ਰੇਰੀ ਸੇਵਾ ਪ੍ਰਣਾਲੀ ਸਥਾਪਤ ਕਰਨ ਲਈ ਲੋੜੀਂਦੇ ਕਦਮ ਚੁੱਕਣ।

8. ਸਾਰੀਆਂ ਲੋਕ ਲਾਇਬ੍ਰੇਰੀਆਂ ਦੇ ਲਾਇਬ੍ਰੇਰੀਅਨਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਇਨ੍ਹਾਂ ਨੂੰ ਸਮਾਜਕ ਭਾਈਚਾਰੇ ਦਾ ਕੇਂਦਰ ਬਣਾਉਣ ਵਾਸਤੇ ਲਾਇਬ੍ਰੇਰੀ ਸੇਵਾ ਵਿਚ ਵਿਭਿੰਨਤਾ ਅਤੇ ਆਧੁਨਿਕੀਕਰਣ ਵਾਸਤੇ ਸਰਗਰਮ ਦਿਲਚਸਪੀ ਦਿਖਾਉਣ।

9. ਫਾਊਂਡੇਸ਼ਨ ਦੇ ਜ਼ੋਨਲ ਦਫ਼ਤਰਾਂ ਨੂੰ ਹੋਰ ਮਜ਼ਬੂਤ ਬਣਾਇਆ ਜਾਵੇ ਤਾਂ ਜੋ ਸਹਾਇਤਾ ਪ੍ਰੋਗਰਾਮਾਂ ਦੀ ਵਰਤੋਂ ਦਾ ਸਹੀ ਨਿਯੰਤਰਣ ਕੀਤਾ ਜਾ ਸਕੇ।

10. ਫਾਊਂਡੇਸ਼ਨ ਕੰਪਿਊਟਰ ਨਾਲ ਲੋਕ ਲਾਇਬ੍ਰੇਰੀਆਂ ਦਾ ਡਾਟਾ-ਬੈਂਕ ਤਿਆਰ ਕਰ ਰਹੀ ਹੈ। ਜੇਕਰ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਲੋਕ ਲਾਇਬ੍ਰੇਰੀਆਂ ਦੇ ਲਾਇਬ੍ਰੇਰੀਅਨ ਸਮੇਂ ਸਿਰ ਠੀਕ ਸੂਚਨਾ ਭੇਜਦੇ ਰਹਿਣ ਤਾਂ ਇਹ ਕੰਮ ਜਲਦੀ ਹੋ ਸਕਦਾ ਹੈ। ਇਸ ਲਈ ਸਿਫ਼ਾਰਿਸ਼ ਕੀਤੀ ਜਾਂਦੀ ਹੈ ਕਿ ਲਾਇਬ੍ਰੇਰੀ ਆਂਕੜੇ ਇਕੱਤਰ ਅਤੇ ਸੰਕਲਨ ਕਰਕੇ ਫਾਊਂਡੇਸ਼ਨ ਨੂੰ ਮੁਹੱਈਆ ਕੀਤੇ ਜਾਣ।

11. ਭਾਰਤ ਸਰਕਾਰ ਦੇ ਸਭਿਆਚਾਰ ਵਿਭਾਗ ਵਲੋਂ ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਬਾਰੇ ਕੌਮੀ ਨੀਤੀ ਨੂੰ ਲਾਗੂ ਕਰਨ ਲਈ ਚੁੱਕੇ ਕਦਮਾਂ ਦੀ ਸਰਾਹਨਾ ਕੀਤੀ ਗਈ। ਇਸ ਲਈ ਸਿਫ਼ਾਰਿਸ਼ ਕੀਤੀ ਗਈ ਕਿ ਸਰਕਾਰਾਂ ਅਤੇ ਸੰਘੀ ਪ੍ਰਦੇਸ਼ ਵੀ 'ਰਾਜ ਲਾਇਬ੍ਰੇਰੀ ਨੀਤੀ' ਅਪਣਾ ਕੇ ਲਾਗੂ ਕਰਨ ਜਾਂ ਕੌਮੀ ਨੀਤੀ ਦੇ ਉਨ੍ਹਾਂ ਪੱਖਾਂ ਨੂੰ ਲਾਗੂ ਕਰਨ, ਜੋ ਇਸ ਦੇ ਅਧਿਕਾਰ ਖੇਤਰ ਵਿਚ ਆਉਂਦੇ ਹੋਣ।

12. ਕੌਮੀ ਪੱਧਰ ਤੇ ਲਾਇਬ੍ਰੇਰੀਆਂ ਦੀਆਂ ਸਰਗਰਮੀਆਂ ਵਿਚ ਤਾਲਮੇਲ ਪੈਦਾ ਕਰਨ ਵਾਸਤੇ ਜਿਸ ਤਰ੍ਹਾਂ ਕਿ 'ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਦੀ ਕੌਮੀ ਨੀਤੀ ਉਪਰ ਕਮੇਟੀ' ਨੇ ਤਜਵੀਜ਼ ਦਿੱਤੀ ਸੀ ਅਤੇ 'ਇਮਪਾਵਰਡ ਕਮੇਟੀ' ਨੇ ਸਵੀਕਾਰ ਕੀਤੀ ਸੀ, ਇਕ 'ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀ ਲਈ ਕੌਮੀ ਕਮਿਸ਼ਨ' ਦੀ ਜਲਦੀ ਹੀ ਸਥਾਪਨਾ ਕੀਤੀ ਜਾਣੀ ਚਾਹੀਦੀ ਹੈ।

13. ਲੋਕ ਲਾਇਬ੍ਰੇਰੀਆਂ ਵਾਸਤੇ ਫਾਊਂਡੇਸ਼ਨ ਵਲੋਂ ਇਕ 'ਲੋਕ ਲਾਇਬ੍ਰੇਰੀ ਮੈਨੂਅਲ' ਤਿਆਰ ਕੀਤਾ ਜਾਣਾ ਚਾਹੀਦਾ ਹੈ।

14. ਲੋਕ ਲਾਇਬ੍ਰੇਰੀਆਂ ਵਿਚ ਕਰਮਚਾਰੀਆਂ ਵਾਸਤੇ ਪ੍ਰਤੀਮਾਨ ਅਤੇ ਮਾਪਦੰਡ ਨਿਸ਼ਚਿਤ ਕੀਤੇ ਜਾਣ। ਉਨ੍ਹਾਂ ਦੇ ਅਕਾਦਮਿਕ ਅਤੇ ਪ੍ਰਸਾਸ਼ਨੀ ਜ਼ਿੰਮੇਵਾਰੀਆਂ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਨੂੰ ਬਰਾਬਰ ਤਨਖਾਹਾਂ ਦਿੱਤੀਆਂ ਜਾਣ।

15. ਫਾਊਂਡੇਸ਼ਨ ਦੀਆਂ ਵੱਖ ਵੱਖ ਸਕੀਮਾਂ ਰਾਹੀਂ ਲੋਕ ਲਾਇਬ੍ਰੇਰੀ ਸੇਵਾ ਵਿਚ ਲਿਆਂਦੇ ਸੁਧਾਰ ਨੂੰ ਮੁੱਖ ਰਖਦੇ ਹੋਏ ਇਸ ਵਲੋਂ ਮੈਚਿੰਗ ਅਨੁਦਾਨ ਦੀ ਵਿਵਸਥਾ 50 ਤੋਂ 67 ਪ੍ਰਤੀਸ਼ਤ ਕੀਤੀ ਜਾਣੀ ਚਾਹੀਦੀ ਹੈ।

16. ਹਰ ਸਾਲ ਸਭ ਤੋਂ ਅੱਛੀ ਲੋਕ ਲਾਇਬ੍ਰੇਰੀ ਨੂੰ ਫਾਊਂਡੇਸ਼ਨ ਵਲੋਂ ਪੁਰਸਕਾਰ ਦਿੱਤਾ ਜਾਣਾ ਚਾਹੀਦਾ ਹੈ।

17. ਫਾਊਂਡੇਸ਼ਨ ਨੂੰ 'ਕੌਮੀ ਲਾਇਬ੍ਰੇਰੀ ਸਪਤਾਹ' ਮਨਾਉਣ ਵਿਚ ਪੂਰੀ ਦਿਲਚਸਪੀ ਲੈਣੀ ਚਾਹੀਦੀ ਹੈ ਅਤੇ ਇਸ ਸਪਤਾਹ ਦੇ ਪ੍ਰਬੰਧ ਵਾਸਤੇ ਰਾਜਾਂ ਨੂੰ ਗਸ਼ਤੀ ਚਿੱਠੀਆਂ, ਪ੍ਰਚਾਰ ਸਾਮੱਗਰੀ ਆਦਿ ਭੇਜਣੀ ਚਾਹੀਦੀ ਹੈ।

18. ਫਾਊਂਡੇਸ਼ਨ ਨੂੰ ਸਮੇਂ ਸਮੇਂ ਅਜਿਹੀਆਂ ਕਾਨਫ਼ਰੰਸਾਂ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਕਰਵਾਉਣੀਆਂ ਚਾਹੀਦੀਆਂ ਹਨ।

**5.2.15.2. ਸਭਿਆਚਾਰਕ ਸੰਸਥਾਵਾਂ ਅਤੇ ਲਾਇਬ੍ਰੇਰੀਆਂ ਬਾਰੇ ਡਾਟਾ ਇਕੱਤਰ ਕਰਨਾ :** ਭਾਰਤ ਸਰਕਾਰ ਨੇ ਆਪਣੇ ਸਭਿਆਚਾਰਕ ਵਿਭਾਗ ਰਾਹੀਂ ਅੱਠਵੀਂ ਯੋਜਨਾ ਵਾਸਤੇ ਇਕ ਪ੍ਰੋਗਰਾਮ ਤਿਆਰ ਕੀਤਾ ਹੈ, ਜਿਸ ਅਨੁਸਾਰ ਸਭਿਆਚਾਰਕ ਸੰਸਥਾਵਾਂ ਅਤੇ ਲਾਇਬ੍ਰੇਰੀਆਂ ਬਾਰੇ ਲੋੜੀਂਦੇ ਆਂਕੜੇ ਇਕੱਤਰ ਕੀਤੇ ਜਾਣ ਤਾਂ ਜੋ ਇਨ੍ਹਾਂ ਦੀ ਇਕ ਵਿਆਪਕ ਸੂਚੀ ਅਤੇ ਵਿਕਾਸ ਬਾਰੇ ਯੋਜਨਾ ਤਿਆਰ ਕੀਤੀ ਜਾ ਸਕੇ।

**5.2.15.3. ਲਾਇਬ੍ਰੇਰੀਆਂ ਅਤੇ ਇਨਫ਼ਾਰਮੇਟਿਕਸ ਵਰਕਿੰਗ ਗਰੁੱਪ :** ਭਾਰਤ ਸਰਕਾਰ ਦੇ ਯੋਜਨਾ ਕਮਿਸ਼ਨ ਨੇ 'ਲਾਇਬ੍ਰੇਰੀਆਂ ਅਤੇ ਇਨਫਾਰਮੇਟਿਕਸ ਉਪਰ ਵਰਕਿੰਗ ਗਰੁੱਪ' ਦੀ ਨਿਯੁਕਤੀ ਕੀਤੀ ਹੈ ਜਿਸ ਦੇ ਚੇਅਰਮੈਨ ਪ੍ਰੋ. ਡੀ.ਪੀ.ਚਟੋਪਾਧਿਆਏ ਸਨ। ਇਸ ਗਰੁੱਪ ਦੇ ਹੋਰ ਮੈਂਬਰਾਂ ਵਿਚ ਲਾਇਬ੍ਰੇਰੀ ਪੇਸ਼ੇ ਅਤੇ ਪੁਸਤਕ ਵਿਉਪਾਰ ਵਿਚੋਂ ਵੀ ਸ਼ਾਮਲ ਕੀਤੇ ਗਏ ਸਨ।

ਇਸ ਵਰਕਿੰਗ ਗਰੁੱਪ ਦਾ ਵਿਚਾਰ ਗੋਚਰਾ ਵਿਸ਼ਾ ਨਿਮਨ ਲਿਖਿਤ ਅਨੁਸਾਰ ਹੈ :

1. ਇਸ ਖੇਤਰ ਵਿਚ 1989-90 ਤਕ ਦੀ ਹਾਲਤ ਦਾ ਜਾਇਜ਼ਾ ਲੈਣਾ, ਸਮੱਸਿਆਵਾਂ ਦੀ ਪਛਾਣ ਕਰਨਾ ਅਤੇ ਅਸਰਦਾਰ ਉਪਾਅ ਸੁਝਾਉਣੇ।
2. ਇਸ ਖੇਤਰ ਵਿਚ 2005 ਤਕ ਦੇ ਵਿਕਾਸ ਦੇ ਮੁਨਾਸਿਬ ਪਰਿਪੇਖ ਬਾਰੇ ਸੁਝਾਅ ਪੇਸ਼ ਕਰਨਾ।
3. ਪੱਛੜੇ ਰਾਜਾਂ/ਖੇਤਰਾਂ/ਜ਼ਿਲ੍ਹਿਆਂ ਵਿਚ ਮਾਪ ਦੰਡਾਂ, ਸਹੂਲਤਾਂ ਨੂੰ ਉਪਰ ਚੁੱਕਣ ਵਾਸਤੇ ਉਪਾਅ ਦੱਸਣ।
4. ਅੱਠਵੀਂ ਯੋਜਨਾ ਵਾਸਤੇ ਪ੍ਰੋਗਰਾਮ ਦੇ ਮਨੋਰਥਾਂ ਦਾ ਸਪਸ਼ਟੀਕਰਣ ਕਰਨਾ।
5. ਸੂਚਨਾ ਅਤੇ ਪ੍ਰਲੇਖਨ ਕੇਂਦਰਾਂ ਦੀ ਵਰਤਮਾਨ ਸਥਿਤੀ ਦਾ ਸਰਵੇਖਣ ਕਰਕੇ ਅਜਿਹੀ ਸਕੀਮ ਦਾ ਸੁਝਾਅ ਦੇਣਾ ਜਿਸ ਨਾਲ ਇਨ੍ਹਾਂ ਦਾ ਕਾਰਜ ਸੰਬੰਧੀ ਏਕੀਕਰਨ ਕੀਤਾ ਜਾ ਸਕੇ।
6. ਪੁਸਤਕਾਂ ਦੇ ਵਿਕਾਸ ਵਾਸਤੇ ਉਪਾਅ ਤੇ ਸਾਧਨ ਸੁਝਾਉਣੇ ਅਤੇ ਹਰ ਪੱਧਰ ਤੇ ਮੌਜੂਦ ਲਾਇਬ੍ਰੇਰੀਆਂ ਨੂੰ ਸੁਧਾਰਨ ਵਾਸਤੇ ਕੌਮੀ ਲਹਿਰ ਚਲਾਉਣੀ ਤਾਂ ਜੋ ਸਮਾਜ ਦੀਆਂ ਸਾਰੀਆਂ ਸ਼੍ਰੇਣੀਆਂ, ਜਿਵੇਂ ਬੱਚੇ, ਵਿਦਿਆਰਥੀ, ਗ੍ਰਹਿਣੀਆਂ, ਬਾਲਗ ਸਿੱਖਿਆ ਪ੍ਰੋਗਰਾਮ ਅਧੀਨ ਨੌ-ਸਿਖੀਏ, ਆਦਿ ਵਾਸਤੇ ਆਸਾਨ ਪਹੁੰਚ ਯੋਗਤਾ ਪ੍ਰਦਾਨ ਕੀਤੀ ਜਾ ਸਕੇ।

7. ਮੌਜੂਦਾ ਕੇਂਦਰੀ ਅਦਾਰਿਆਂ, ਜਿਵੇਂ ਕੌਮੀ ਲਾਇਬ੍ਰੇਰੀ ਫਾਊਂਡੇਸ਼ਨ, ਨੈਸ਼ਨਲ ਬੁੱਕ ਟਰਸਟ ਅਤੇ ਰਾਜ ਏਜੰਸੀਆਂ ਦੇ ਕੰਮ ਦਾ ਅੱਠਵੀਂ ਯੋਜਨਾ ਦੇ ਪ੍ਰਸੰਗ ਵਿਚ ਸਰਵੇਖਣ ਕਰਨਾ।
8. ਵੱਖ ਵੱਖ ਰਾਜਾਂ/ਕੌਮੀ ਸੰਘਾਂ ਵਿਚ ਲੋਕ ਲਾਇਬ੍ਰੇਰੀ ਕਾਨੂੰਨ ਦੀ ਵਰਤਮਾਨ ਸਥਿਤੀ ਦਾ ਜਾਇਜ਼ਾ ਲੈਣਾ ਅਤੇ ਇਸ ਦੇ ਲਾਗੂ ਕਰਨ ਵਾਸਤੇ ਸਾਧਨ ਦੱਸਣੇ ਤਾਂ ਜੋ ਇਕ ਵਿਸਤ੍ਰਿਤ ਲਾਇਬ੍ਰੇਰੀ ਲਹਿਰ ਦਾ ਰੂਪ ਦਿੱਤਾ ਜਾ ਸਕੇ ਜਿਸ ਨਾਲ ਇਹ ਵੱਖ ਵੱਖ ਵਿੱਦਿਅਕ ਪ੍ਰੋਗਰਾਮਾਂ ਅਤੇ ਸਮਾਜ ਦੀ ਸਭਿਆਚਾਰਕ ਉੱਨਤੀ ਦਾ ਪੂਰਕ ਬਣ ਸਕੇ।

**5.2.16. ਅਕਾਦਮਿਕ ਲਾਇਬ੍ਰੇਰੀ ਵਿਕਾਸ**

5.2.16.1. ਭਾਰਤ ਵਿਚ ਆਜ਼ਾਦੀ ਦੇ ਬਾਅਦ ਅਕਾਦਮਿਕ ਲਾਇਬ੍ਰੇਰੀਆਂ ਦਾ ਵਿਕਾਸ ਅਕਾਦਮਿਕ ਅਦਾਰਿਆਂ ਦੀ ਸਥਾਪਨਾ ਦੇ ਨਾਲ ਕਾਫ਼ੀ ਹੋਇਆ ਹੈ। ਵੰਡ ਤੋਂ ਬਾਅਦ ਦੇ ਭਾਰਤ ਦੇ ਹਿੱਸੇ ਕੇਵਲ 20 ਯੂਨੀਵਰਸਿਟੀਆਂ ਹੀ ਆਈਆਂ ਸਨ, ਪਰ ਇਸ ਸਮੇਂ ਦੇਸ਼ ਵਿਚ 300 ਦੇ ਕਰੀਬ ਯੂਨੀਵਰਸਿਟੀਆਂ ਅਤੇ ਯੂਨੀਵਰਸਿਟੀਆਂ ਵਰਗੇ ਅਦਾਰੇ ਹਨ।

ਇਸੇ ਤਰ੍ਹਾਂ ਕਾਲਜਾਂ ਦਾ ਵਿਕਾਸ ਵੀ ਕਾਫ਼ੀ ਤੇਜ਼ੀ ਨਾਲ ਹੋਇਆ ਹੈ ਅਤੇ ਇਸ ਸਮੇਂ ਦੇਸ਼ ਭਰ ਵਿਚ ਲਗਭਗ 13000 ਕਾਲਜ ਸਥਾਪਤ ਹੋ ਚੁੱਕੇ ਹਨ। ਭਿੰਨ ਭਿੰਨ ਪੱਧਰ ਦੇ ਸਕੂਲਾਂ ਦੀ ਗਿਣਤੀ ਵੀ ਹਜ਼ਾਰਾਂ ਲੱਖਾਂ ਵਿਚ ਹੈ।

ਇਨ੍ਹਾਂ ਵਿਦਿਅਕ ਅਦਾਰਿਆਂ ਵਿਚ ਲੱਖਾਂ ਦੀ ਗਿਣਤੀ ਵਿਚ ਵਿਦਿਆਰਥੀ ਸਿੱਖਿਆ ਗ੍ਰਹਿਣ ਕਰਦੇ ਹਨ। ਇਨ੍ਹਾਂ ਵਿਚ ਹਜ਼ਾਰਾਂ ਹੀ ਖੋਜਾਰਥੀ ਅਤੇ ਅਧਿਆਪਕ ਹਨ ਜਿਨ੍ਹਾਂ ਨੂੰ ਲਾਇਬ੍ਰੇਰੀ ਸਾਮੱਗਰੀ ਦੀ ਲੋੜ ਪੈਂਦੀ ਰਹਿੰਦੀ ਹੈ ਤਾਂ ਕਿ ਉਹ ਚੰਗੇਰੀ ਸਿੱਖਿਆ ਪ੍ਰਾਪਤ ਕਰਕੇ ਉੱਚ ਪੱਧਰ ਦੀ ਖੋਜ ਕਰ ਸਕਣ ਜਿਸ ਨਾਲ ਸਮਾਜ ਨੂੰ ਲਾਭ ਪਹੁੰਚੇ। ਇਸ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਇਨ੍ਹਾਂ ਵਿਦਿਅਕ ਅਦਾਰਿਆਂ ਨਾਲ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਜਾਵੇ।

5.2.16.2. ਭਾਰਤ ਵਿਚ ਪਹਿਲੀਆਂ ਤਿੰਨ ਆਧੁਨਿਕ ਯੂਨੀਵਰਸਿਟੀਆਂ 1857 ਵਿਚ ਬੰਬਈ, ਕਲਕੱਤਾ ਅਤੇ ਮਦਰਾਸ ਵਿਖੇ ਸਥਾਪਤ ਕੀਤੀਆਂ ਗਈਆਂ। ਪਰ ਕਲਕੱਤਾ ਯੂਨੀਵਰਸਿਟੀ ਦੀ ਲਾਇਬ੍ਰੇਰੀ 1863 ਵਿਚ, ਬੰਬਈ ਦੀ 1880 ਵਿਚ, ਜਦ ਕਿ ਮਦਰਾਸ ਯੂਨੀਵਰਸਿਟੀ ਲਾਇਬ੍ਰੇਰੀ ਵੀਹਵੀਂ ਸਦੀ ਵਿਚ ਸ਼ੁਰੂ ਹੋਈ। ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਆਂ ਵਲ ਬਹੁਤਾ ਧਿਆਨ ਕਲਕੱਤਾ ਯੂਨੀਵਰਸਿਟੀ ਕਮਿਸ਼ਨ ਦੀ ਰਿਪੋਰਟ (1917-19) ਦੇ ਬਾਅਦ ਸ਼ੁਰੂ ਹੋਇਆ।

5.2.16.3. ਆਜ਼ਾਦੀ ਦੇ ਬਾਅਦ ਡਾ. ਐਸ.ਰਾਧਾਕ੍ਰਿਸ਼ਨਨ ਦੀ ਪ੍ਰਧਾਨਗੀ ਹੇਠ ਭਾਰਤ ਸਰਕਾਰ ਨੇ ਯੂਨੀਵਰਸਿਟੀ ਵਿਦਿਆ ਕਮਿਸ਼ਨ ਦੀ ਸਥਾਪਨਾ ਕੀਤੀ। ਇਸ ਵਿਚ ਉਨ੍ਹਾਂ ਨੇ ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਆਂ ਦੀ ਸਥਾਪਨਾ, ਲਾਇਬ੍ਰੇਰੀ ਸੇਵਾ ਵਿਚ ਸੁਧਾਰ, ਸੰਗ੍ਰਹਿ ਦੀ ਵਿਸ਼ਾਲਤਾ ਆਦਿ ਵੱਲ ਧਿਆਨ ਦਿੱਤਾ ਅਤੇ ਅਨੇਕ ਸੁਝਾਅ ਦਿੱਤੇ।

5.2.16.4. ਰਾਧਾਕ੍ਰਿਸ਼ਨਨ ਕਮਿਸ਼ਨ ਦੇ ਸੁਝਾਅ ਤੇ 1956 ਵਿਚ ਯੂਨੀਵਰਸਿਟੀ ਅਨੁਦਾਨ ਆਯੋਗ (ਯੂ.ਜੀ.ਸੀ.) ਦੀ ਸਥਾਪਨਾ ਕੀਤੀ ਗਈ। ਇਸ ਆਯੋਗ ਨੇ ਉੱਚ ਵਿਦਿਅਕ ਅਦਾਰਿਆਂ ਨਾਲ ਸੰਬੰਧਿਤ ਲਾਇਬ੍ਰੇਰੀਆਂ ਨੂੰ ਖੁਲ੍ਹਦਿਲੀ ਨਾਲ ਅਨੁਦਾਨ ਅਤੇ ਹੋਰ ਸਹਾਇਤਾ ਦਿੱਤੀ। ਯੂ.ਜੀ.ਸੀ. ਨੇ 1957 ਵਿਚ ਡਾ. ਰੰਗਾਨਾਥਨ ਦੀ ਪ੍ਰਧਾਨਗੀ ਹੇਠ ਇਕ ਲਾਇਬ੍ਰੇਰੀ

ਕਮੇਟੀ ਦੀ ਨਿਯੁਕਤੀ ਕੀਤੀ ਜਿਸ ਨੇ 1958 ਵਿਚ ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਅ ਦਾ ਇਕ ਸੈਮੀਨਾਰ ਆਯੋਜਿਤ ਕੀਤਾ। ਇਸ ਨੇ ਆਪਣੀ ਰਿਪੋਰਟ 1959 ਵਿਚ ਪੇਸ਼ ਕੀਤ ਆਜ਼ਾਦ ਭਾਰਤ ਵਿਚ ਇਸ ਸੰਬੰਧੀ ਇਹ ਪਹਿਲਾ ਮਹੱਤਵਪੂਰਨ ਕਦਮ ਸੀ।

5.2.16.5. ਯੂ.ਜੀ.ਸੀ. ਨੇ ਲਾਇਬ੍ਰੇਰੀ ਕਮੇਟੀ ਦੀਆਂ ਸਿਫ਼ਾਰਸ਼ਾਂ ਮੰਨਦੇ ਹੋ ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਆਂ ਨੂੰ ਆਪਣਾ ਪੁਸਤਕ ਸੰਗ੍ਰਹਿ ਹੋਰ ਅਮੀਰ ਬਣਾਉ ਲਈ, ਫ਼ਰਨੀਚਰ ਖਰੀਦਣ ਲਈ, ਲਾਇਬ੍ਰੇਰੀ ਇਮਾਰਤਾਂ ਲਈ, ਸਟਾਫ਼ ਲਈ, ਖੁਲ੍ਹਦਿਲੀ ਨ ਅਨੁਦਾਨ ਦਿੱਤੇ। ਲਾਇਬ੍ਰੇਰੀ ਕਰਮਚਾਰੀਆਂ ਦੀਆਂ ਤਨਖ਼ਾਹਾਂ ਵੱਲ ਵਿਸ਼ੇਸ਼ ਧਿਆਨ ਦਿੱ ਗਿਆ ਪਰ ਉਨ੍ਹਾਂ ਦੀ ਨਿਯੁਕਤੀ ਲਈ ਯੂ.ਜੀ.ਸੀ. ਨੇ ਜੋ ਫਾਰਮੂਲਾ ਮਨਜ਼ੂਰ ਕੀਤਾ ਸੀ, ਉਸ ਪੂਰੀ ਤਰ੍ਹਾਂ ਲਾਗੂ ਨਹੀਂ ਕੀਤਾ ਗਿਆ, ਜਿਸ ਕਰਕੇ ਕਾਲਜ ਅਤੇ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸਟਾਫ਼ ਦੀ ਥੁੜ ਮਹਿਸੂਸ ਕੀਤੀ ਜਾਂਦੀ ਰਹੀ ਹੈ।

5.2.16.6. ਲਾਇਬ੍ਰੇਰੀ ਕਰਮਚਾਰੀਆਂ ਦੇ ਭਿੰਨ ਵਰਗਾਂ ਦੀਆਂ ਤਨਖਾਹ ਸਕੇਲਾਂ ਯੂ.ਜੀ. ਨੇ ਜਨਵਰੀ 1986 ਤੋਂ ਕਾਲਜ ਲਾਇਬ੍ਰੇਰੀਅਨਾਂ ਅਤੇ ਯੂਨੀਵਰਸਿਟੀ ਲਾਇਬ੍ਰੇਰੀ ਦੀਆਂ ਉਪਰਲੀ ਤਿੰਨ ਪਦਵੀਆਂ ਤਕ ਅਧਿਆਪਕਾਂ ਵਾਲੇ ਕਰ ਦਿੱਤੇ ਹਨ। ਇਸ ਦੇ ਨਾਲ ਹੀ ਉਨ੍ਹਾਂ ਨਿਯੁਕਤੀ ਵਾਸਤੇ ਯੋਗਤਾਵਾਂ ਵਿਚ ਵਾਧਾ ਕੀਤਾ ਹੈ। ਫਰਵਰੀ 1990 ਵਿਚ ਜਾਰੀ ਕੀ ਗਈ ਚਿੱਠੀ ਅਨੁਸਾਰ ਕਾਲਜ ਅਤੇ ਯੂਨੀਵਰਸਿਟੀ ਲਾਇਬ੍ਰੇਰੀਅਨਾਂ ਦੀ ਨਿਯੁਕਤੀ ਲਈ ਕੌ ਪੱਧਰ ਦਾ ਯੋਗਤਾ ਇਮਤਿਹਾਨ ਪਾਸ ਕਰਨਾ ਜ਼ਰੂਰੀ ਕਰ ਦਿੱਤਾ ਗਿਆ ਹੈ।

5.2.16.7. ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੀ ਲਗਾਤਾਰ ਮਾਲੀ ਮਦਦ ਨ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਔਸਤਨ ਸੰਗ੍ਰਹਿ ਜੋ ਕਿ 1956 ਵਿਚ ਬਹੁਤ ਥੋੜ੍ਹਾ ਸੀ ਕੇ 1966 ਵਿਚ ਇਕ ਲੱਖ ਦੇ ਲਗਭਗ ਹੋ ਗਿਆ।[7] ਇਸ ਤੋਂ ਇਲਾਵਾ 800 ਤੋਂ 1000 ਔ ਖੋਜ ਰਸਾਲੇ ਵੀ ਆਉਂਦੇ ਹਨ ਅਤੇ ਹਰ ਸਾਲ ਲਗਭਗ 8 ਤੋਂ 10 ਹਜ਼ਾਰ ਪੁਸਤਕਾਂ ਇਨ੍ਹਾਂ ਪੁਸਤਕ ਸੰਗ੍ਰਹਿ ਵਿਚ ਜੋੜੀਆਂ ਜਾਂਦੀਆਂ ਹਨ। ਬੇਸ਼ਕ ਇਹ ਵਿਕਾਸ ਕੋਈ ਇਤਨਾ ਉਤਸ਼ਾਹਜਨ ਤਾਂ ਨਹੀਂ, ਪਰ ਫਿਰ ਵੀ ਅਕਾਦਮਿਕ ਲਾਇਬ੍ਰੇਰੀਆਂ ਦੇ ਪਹਿਲੇ ਵਿਕਾਸ ਨੂੰ ਵੇਖਦੇ ਹੋਏ ਕਿਹਾ ਸਕਦਾ ਹੈ ਕਿ ਯੂ.ਜੀ.ਸੀ. ਦੀ ਮਾਲੀ ਮਦਦ ਨਾਲ ਵਿਕਾਸ ਦੀ ਅਜਿਹੀ ਰਫ਼ਤਾਰ ਜੇਕਰ ਚਲ ਰਹੀ ਤਾਂ ਆਉਣ ਵਾਲੇ ਵਰ੍ਹਿਆਂ ਵਿਚ ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਆਂ ਦੀ ਸਥਿ ਹੋਰ ਮਜ਼ਬੂਤ ਹੋ ਜਾਵੇਗੀ।

5.2.16.8 ਭਾਰਤੀ ਯੂਨੀਵਰਸਿਟੀਆਂ ਦੀ ਜਥੇਬੰਦੀ (Association of Indi Universities) ਨੇ ਕੋਸ਼ਿਸ਼ਾਂ ਕਰਕੇ ਯੂਨੀਵਰਸਿਟੀ ਲਾਇਬ੍ਰੇਰੀਆਂ ਲਈ ਇਕ ਕੌਮੀ ਨੀਤੀ ਬੁਨਿਆਦ ਦੇ ਆਧਾਰ ਤੇ ਹੀ ਅਕਾਦਮਿਕ ਲਾਇਬ੍ਰੇਰੀਆਂ ਦਾ ਭਾਵੀ ਸਰੂਪ ਅਤੇ ਸੇਵਾਵਾਂ ਆਧਾਰਿ ਹੋਣਗੀਆਂ। ਇਸ ਰਿਪੋਰਟ ਅਨੁਸਾਰ ਜਿਨ੍ਹਾਂ ਯੂਨੀਵਰਸਿਟੀਆਂ ਵਿਚ 5,000 ਵਿਦਿਆਰਥੀ ਹ ਉਥੇ ਲਾਇਬ੍ਰੇਰੀ ਸੰਗ੍ਰਹਿ ਦਾ ਟੀਚਾ 10 ਲੱਖ ਪੁਸਤਕਾਂ ਮਿਥਿਆ ਗਿਆ ਹੈ। ਇਸ ਸੰਗ੍ਰਹਿ ਵਿ ਪੁਸਤਕਾਂ ਹੀ ਨਹੀਂ ਸਗੋਂ ਪ੍ਰਲੇਖਾਂ ਦੇ ਸਾਰੇ ਰੂਪ ਹੋਣਗੇ ਅਤੇ ਹਰ ਸਾਲ ਲਗਭਗ 25,000 ਨ ਪ੍ਰਲੇਖ ਜੋੜੇ ਜਾਣਗੇ। ਖੋਜ ਰਸਾਲੇ ਲਗਭਗ 1500 ਹੋਣਗੇ।

ਇਸ ਤੋਂ ਇਲਾਵਾ, ਇਸ ਨੀਤੀ ਵਿਚ ਨਵੀਂ ਤਕਨਾਲੋਜੀ, ਜਿਵੇਂ ਕੰਪਿਊਟਰ ਦੀ ਭੂਮਿਕਾ ਉਪਰ ਵੀ ਜ਼ੋਰ ਪਾਇਆ ਗਿਆ ਹੈ। ਯੂਨੀਵਰਸਿਟੀ ਲਾਇਬ੍ਰੇਰੀਆਂ ਦੇ ਆਧੁਨਿਕੀਕਰਣ ਵਾਸਤੇ ਇਹ ਇਕ ਸ਼ਲਾਘਾਯੋਗ ਉਪਰਾਲਾ ਹੈ।

5.2.16.9. ਯੂ.ਜੀ.ਸੀ. ਨੇ ਯੂਨੀਵਰਸਿਟੀ ਅਤੇ ਕੁਝ ਹੋਰ ਖੋਜ ਲਾਇਬ੍ਰੇਰੀਆਂ ਦੇ ਆਧੁਨਿਕੀਕਰਣ ਵਾਸਤੇ ਅਤੇ ਕੁਲ ਸੰਗ੍ਰਹਿ ਦੀ ਮਿਲਵਰਤੋਂ ਕਰਨ ਲਈ ਇਕ ਰਿਪੋਰਟ ਪੇਸ਼ ਕੀਤੀ ਜੋ ਦਸੰਬਰ 1989 ਵਿਚ ਪ੍ਰਕਾਸ਼ਿਤ ਹੋਈ। ਇਸ ਰਿਪੋਰਟ ਵਿਚ ਕੁਲ 170 ਯੂਨੀਵਰਸਿਟੀ ਲਾਇਬ੍ਰੇਰੀਆਂ, 500 ਪੋਸਟ-ਗ੍ਰੈਜੂਏਟ ਕਾਲਜ ਲਾਇਬ੍ਰੇਰੀਆਂ, 200 ਦੇ ਲਗਭਗ ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਖੋਜ ਅਤੇ ਵਿਕਾਸ ਕੇਂਦਰਾਂ ਦੀਆਂ ਲਾਇਬ੍ਰੇਰੀਆਂ ਮਿਲ ਕੇ ਕੰਪਿਊਟਰਾਂ ਦੀ ਮਦਦ ਨਾਲ ਦੇਸ਼ ਭਰ ਵਿਚ ਇਕ ਨੈਟਵਰਕ ਬਣਾਉਣਗੀਆਂ। ਇਸ ਉਪਰ ਆਉਣ ਵਾਲਾ ਲਗਭਗ 150 ਕਰੋੜ ਰੁ: ਦਾ ਸਾਲਾਨਾ ਖਰਚ ਭਾਰਤ ਸਰਕਾਰ ਯੂ.ਜੀ.ਸੀ. ਰਾਹੀਂ ਕਰੇਗੀ। ਇਸ ਪ੍ਰਕਾਰ ਸਾਰੇ ਦੇਸ਼ ਦੇ ਪੁਸਤਕ ਸੰਗ੍ਰਹਿ ਤਕ ਵਿਦਵਾਨਾਂ, ਖੋਜੀਆਂ, ਵਿਗਿਆਨੀਆਂ, ਆਦਿ ਦੀ ਪਹੁੰਚ ਸੰਭਵ ਹੋ ਸਕੇਗੀ। ਇਸ ਨੈਟਵਰਕ ਨੂੰ ਲਾਇਬ੍ਰੇਰੀ ਅਤੇ ਇਨਫ਼ਾਰਮੇਸ਼ਨ ਨੈਟਵਰਕ, ਜਿਸ ਦਾ ਛੋਟਾ ਰੂਪ 'ਇਨਫ਼ਲਿਬਨੇਟ' ਹੈ, ਕਿਹਾ ਜਾਂਦਾ ਹੈ ਅਤੇ ਯੂ.ਜੀ.ਸੀ. ਦੀ ਮਨਜ਼ੂਰੀ ਇਸ ਨੂੰ ਪਹਿਲਾਂ ਹੀ ਮਿਲ ਚੁਕੀ ਹੈ। ਇਹ ਕਾਰਜ ਪੂਰਾ ਹੋਣ ਉਪਰੰਤ ਯੂਨੀਵਰਸਿਟੀ ਅਤੇ ਕਾਲਜ ਲਾਇਬ੍ਰੇਰੀਆਂ ਦੀ ਨੁਹਾਰ ਬਦਲ ਜਾਵੇਗੀ। ਨਾ ਕੇਵਲ ਇਨ੍ਹਾਂ ਦਾ ਆਧੁਨਿਕੀਕਰਣ ਅਤੇ ਕੰਪਿਊਟਰੀਕਰਣ ਹੋ ਜਾਵੇਗਾ ਸਗੋਂ ਇਹ ਕੁਸ਼ਲ ਲਾਇਬ੍ਰੇਰੀ ਸੇਵਾ ਵੀ ਪ੍ਰਦਾਨ ਕਰਨਗੀਆਂ ਜਿਸ ਨਾਲ ਪਾਠਕਾਂ ਦੀਆਂ ਵਧ ਤੋਂ ਵਧ ਸੂਚਨਾ ਲੋੜਾਂ ਪੂਰੀਆਂ ਹੋ ਸਕਣਗੀਆਂ। ਇਨਫਲਿਬਨੇਟ ਨਾਲ ਭਾਰਤ ਵਿਚ ਲਾਇਬ੍ਰੇਰੀਆਂ ਦਾ ਭਵਿੱਖ ਉਜਲਾ ਹੈ।

5.2.16.10 **ਸਕੂਲ ਲਾਇਬ੍ਰੇਰੀਆਂ** : ਭਾਰਤ ਵਿਚ ਵੱਖ ਵੱਖ ਪੱਧਰ ਤੇ ਸਕੂਲਾਂ ਦੀ ਗਿਣਤੀ ਲੱਖਾਂ ਵਿਚ ਹੈ। ਲੱਖਾਂ ਬੱਚੇ ਇਨ੍ਹਾਂ ਸਕੂਲਾਂ ਵਿਚੋਂ ਸਿੱਖਿਆ ਗ੍ਰਹਿਣ ਕਰ ਰਹੇ ਹਨ। ਪਰ ਉਨ੍ਹਾਂ ਨੂੰ ਪੂਰੀ ਸਿੱਖਿਆ ਦੇਣ ਲਈ ਸਕੂਲਾਂ ਵਿਚ ਲਾਇਬ੍ਰੇਰੀਆਂ ਨਹੀਂ ਹਨ। ਜਿਨ੍ਹਾਂ ਸਕੂਲਾਂ ਵਿਚ ਲਾਇਬ੍ਰੇਰੀਅਨ, ਉਨ੍ਹਾਂ ਦੀ ਹਾਲਤ ਤਰਸਯੋਗ ਹੈ। ਬੇਸ਼ਕ ਸੈਕੰਡਰੀ ਸਿੱਖਿਆ ਕਮਿਸ਼ਨ (1951-52) ਨੇ ਸਕੂਲ ਲਾਇਬ੍ਰੇਰੀਆਂ ਦੇ ਵਿਕਾਸ ਵਾਸਤੇ ਅਨੇਕ ਮਹੱਤਵਪੂਰਨ ਸੁਝਾਅ ਪੇਸ਼ ਕੀਤੇ ਸਨ, ਪਰ ਉਹ ਲਾਗੂ ਨਾ ਹੋ ਸਕੇ। ਜਿਸ ਵਾਸਤੇ ਜ਼ਿੰਮੇਵਾਰੀ ਬਣਦੀ ਹੈ ਸਾਡੇ ਨੀਮ ਹਕੀਮ ਸਿੱਖਿਆ ਅਧਿਕਾਰੀਆਂ ਦੀ, ਨਾਵਾਕਿਫ਼ ਅਧਿਆਪਕਾਂ ਦੀ ਅਤੇ ਸਾਡੀਆਂ ਪੇਸ਼ਾਵਰ ਸੰਸਥਾਵਾਂ ਦੀ। ਭਾਰਤੀ ਲਾਇਬ੍ਰੇਰੀ ਸੰਸਥਾ ਨੇ ਵੀ ਪਿਛਲੇ ਕੁਝ ਸਾਲ ਛੱਡ ਕੇ ਸਕੂਲ ਲਾਇਬ੍ਰੇਰੀ ਵਿਕਾਸ ਵਲ ਨਾ ਦੇ ਬਰਾਬਰ ਹੀ ਧਿਆਨ ਦਿੱਤਾ ਹੈ।

ਸਕੂਲਾਂ ਵਿਚੋਂ ਕੇਂਦਰੀ ਸਕੂਲਾਂ ਅਤੇ ਪਬਲਿਕ ਸਕੂਲਾਂ ਵਿਚ ਹੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚ ਲਾਇਬ੍ਰੇਰੀਅਨ ਵੀ ਨਿਯੁਕਤ ਕੀਤੇ ਗਏ ਹਨ, ਪੁਸਤਕਾਂ ਵੀ ਖਰੀਦੀਆਂ ਜਾਂਦੀਆਂ ਹਨ, ਪਰ ਲੋੜੀਂਦੇ ਕਰਮਚਾਰੀ ਅਤੇ ਸੁਵਿਧਾਵਾਂ ਦੀ ਘਾਟ ਹੋਣ ਕਰਕੇ ਪੁਸਤਕਾਂ ਦੇ ਲੈਣ ਦੇਣ ਤੋਂ ਇਲਾਵਾ ਹੋਰ ਕੋਈ ਸੇਵਾ ਪ੍ਰਦਾਨ ਨਹੀਂ ਕੀਤੀ ਜਾਂਦੀ। ਅਜਿਹੀਆਂ ਲਾਇਬ੍ਰੇਰੀਆਂ ਟਾਂਵੀਆਂ ਟਾਂਵੀਆਂ ਹਨ ਜਿਥੇ ਪੂਰਾ ਸਟਾਫ਼, ਫਰਨੀਚਰ ਅਤੇ ਹੋਰ ਸਾਜ਼-ਸਾਮਾਨ

ਉਪਲਬਧ ਕੀਤਾ ਜਾਂਦਾ ਹੋਵੇ ਅਤੇ ਸਕੂਲ ਲਾਇਬ੍ਰੇਰੀਆਂ ਬੱਚਿਆਂ ਨੂੰ ਸ਼ਲਾਘਾਯੋਗ ਸੇਵਾ ਪ੍ਰਦਾਨ ਕਰਦੀਆਂ ਹੋਣ।

ਭਾਰਤੀ ਲਾਇਬ੍ਰੇਰੀ ਸੰਸਥਾ ਨੇ ਪਿਛਲੇ ਕੁਝ ਸਮੇਂ ਤੋਂ ਸਕੂਲ ਲਾਇਬ੍ਰੇਰੀ ਵਿਕਾਸ ਵਿਚ ਦਿਲਚਸਪੀ ਦਿਖਾਈ ਹੈ। ਫਲਸਰੂਪ ਕੁਝ ਇਕ ਸੈਮੀਨਾਰ ਵੀ ਹੋਏ ਹਨ ਜਿਥੇ ਖੁਲ੍ਹਾ ਵਿਚਾਰ-ਵਟਾਂਦਰਾ ਹੋਇਆ ਹੈ। ਇਸ ਲਈ ਉਮੀਦ ਕੀਤੀ ਜਾਂਦੀ ਹੈ ਕਿ ਸਕੂਲ ਲਾਇਬ੍ਰੇਰੀਆਂ ਦੀ ਹਾਲਤ ਵਿਚ ਸੁਧਾਰ ਹੋਵੇਗਾ। ਜੇ ਬੱਚਿਆਂ ਵਿਚ ਪੜ੍ਹਨ ਰੁਚੀਆਂ ਦਾ ਵਿਕਾਸ ਨਹੀਂ ਕੀਤਾ ਜਾਂਦਾ, ਉਨ੍ਹਾਂ ਨੂੰ ਲਾਇਬ੍ਰੇਰੀ ਪ੍ਰਯੋਗ ਕਰਨ ਦੀ ਆਦਤ ਨਹੀਂ ਪੈਂਦੀ ਤਾਂ ਕਾਲਜ ਅਤੇ ਯੂਨੀਵਰਸਿਟੀ ਪੱਧਰ ਤੇ ਲਾਇਬ੍ਰੇਰੀ ਰੁਚੀ ਦਾ ਵਿਕਾਸ ਕਰਨਾ ਥੋੜ੍ਹਾ ਮੁਸ਼ਕਿਲ ਹੋ ਜਾਂਦਾ ਹੈ।

ਭਾਰਤੀ ਲਾਇਬ੍ਰੇਰੀ ਸੰਸਥਾ ਅਤੇ ਰਾਜ ਲਾਇਬ੍ਰੇਰੀ ਸੰਸਥਾਵਾਂ ਨੂੰ ਸਰਕਾਰ ਨਾਲ ਇਸ ਸੰਬੰਧੀ ਗੱਲਬਾਤ ਕਰਕੇ ਸਕੂਲ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਉਨ੍ਹਾਂ ਦੇ ਵਿਕਾਸ ਵਾਸਤੇ ਹਰ ਤਰ੍ਹਾਂ ਦੀ ਸਹਾਇਤਾ ਲਈ ਪ੍ਰੇਰਣਾ ਦੇਣੀ ਚਾਹੀਦੀ ਹੈ।

5.2.17. **ਵਿਸ਼ੇਸ਼ ਲਾਇਬ੍ਰੇਰੀਆਂ** : ਭਾਰਤ ਵਿਚ ਵੀ ਅਮਰੀਕਾ ਦੀ ਤਰ੍ਹਾਂ ਵਿਸ਼ੇਸ਼ ਲਾਇਬ੍ਰੇਰੀਆਂ ਵੀਹਵੀਂ ਸਦੀ ਵਿਚ ਸ਼ੁਰੂ ਹੋਈਆਂ। ਪਰ ਦੂਸਰੀ ਵਿਸ਼ਵ ਜੰਗ ਦੇ ਮਗਰੋਂ ਅਤੇ ਭਾਰਤ ਦੀ ਆਜ਼ਾਦੀ ਤੋਂ ਬਾਅਦ ਵਿਸ਼ੇਸ਼ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਦਾ ਕੰਮ ਕਾਫ਼ੀ ਤੇਜ਼ੀ ਨਾਲ ਹੋਇਆ ਹੈ। ਉਦਯੋਗ ਨਾਲ ਸੰਬੰਧਤ ਲਾਇਬ੍ਰੇਰੀਆਂ, ਵਿਗਿਆਨ ਅਤੇ ਤਕਨਾਲੋਜੀ ਨਾਲ ਸੰਬੰਧਤ ਲਾਇਬ੍ਰੇਰੀਆਂ, ਖੋਜ ਅਤੇ ਵਿਕਾਸ ਕੇਂਦਰਾਂ ਵਿਚ ਸਥਾਪਤ ਲਾਇਬ੍ਰੇਰੀਆਂ, ਵਿਗਿਆਨਕ ਪ੍ਰਯੋਗਸ਼ਾਲਾਵਾਂ ਦੀਆਂ ਲਾਇਬ੍ਰੇਰੀਆਂ, ਲੋਕ ਸਭਾ ਅਤੇ ਰਾਜ ਵਿਧਾਨ ਸਭਾਵਾਂ ਦੀਆਂ ਲਾਇਬ੍ਰੇਰੀਆਂ, ਸਰਕਾਰੀ ਵਿਭਾਗਾਂ ਦੀਆਂ ਲਾਇਬ੍ਰੇਰੀਆਂ, ਵਪਾਰਕ ਸੰਸਥਾਵਾਂ ਨਾਲ ਸੰਬੰਧਤ ਲਾਇਬ੍ਰੇਰੀਆਂ, ਆਦਿ ਵਿਸ਼ੇਸ਼ ਲਾਇਬ੍ਰੇਰੀਆਂ ਦੇ ਵਰਗ ਵਿਚ ਆਉਂਦੀਆਂ ਹਨ। ਇਸ ਪ੍ਰਕਾਰ ਪਿਛਲੇ ਕੁਝ ਸਾਲਾਂ ਵਿਚ ਇਨ੍ਹਾਂ ਲਾਇਬ੍ਰੇਰੀਆਂ ਦੀ ਗਿਣਤੀ ਬਹੁਤ ਵੱਧ ਗਈ ਹੈ।

ਬੇਸ਼ਕ ਵਿਸ਼ੇਸ਼ ਲਾਇਬ੍ਰੇਰੀਆਂ ਅਕਾਦਮਿਕ ਅਤੇ ਲੋਕ ਲਾਇਬ੍ਰੇਰੀਆਂ ਤੋਂ ਬਾਅਦ ਸ਼ੁਰੂ ਹੋਈਆਂ ਪਰ ਵਿਕਾਸ ਦੇ ਪੱਖੋਂ ਅਕਾਦਮਿਕ ਲਾਇਬ੍ਰੇਰੀਆਂ ਨਾਲੋਂ ਇਹ ਲਾਇਬ੍ਰੇਰੀਆਂ ਕਿਤੇ ਅੱਗੇ ਨਿਕਲ ਗਈਆਂ ਹਨ। ਵਿਸ਼ੇਸ਼ ਲਾਇਬ੍ਰੇਰੀਆਂ ਦਾ ਸੰਗ੍ਰਹਿ ਗਿਣਾਤਮਕ ਨਾ ਹੋ ਕੇ ਗੁਣਾਤਮਕ ਹੁੰਦਾ ਹੈ ਅਤੇ ਇਸ ਵਿਚ ਵੀ ਪੁਸਤਕਾਂ ਘੱਟ ਪਰ ਖੋਜ ਰਸਾਲੇ, ਵਿਗਿਆਨਕ ਰਿਪੋਰਟਾਂ, ਸੈਮੀਨਾਰ ਅਤੇ ਕਾਨਫ਼ਰੰਸਾਂ ਦੀਆਂ ਕਾਰਵਾਈਆਂ, ਲੈਬਾਰਟਰੀ ਰਿਪੋਰਟਾਂ, ਪੇਟੈਂਟ, ਸਟੈਂਡਰਡਜ਼, ਲਘੂ ਫ਼ਿਲਮਾਂ, ਰੀ-ਪ੍ਰਿੰਟਸ, ਆਦਿ ਦੀ ਗਿਣਤੀ ਵਧੇਰੇ ਹੁੰਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਵਿਚ ਆਮ ਕਰਕੇ ਸੇਵਾ ਦਾ ਪੱਧਰ ਉੱਚਾ ਅਤੇ ਉੱਤਮ ਹੁੰਦਾ ਹੈ।

ਵਿਸ਼ੇਸ਼ ਲਾਇਬ੍ਰੇਰੀ ਦੀ ਮਹੱਤਤਾ ਨੂੰ ਸਮਝਦੇ ਹੋਏ ਭਾਰਤ ਸਰਕਾਰ ਨੇ 1952 ਵਿਚ ਇੰਸਡਾਕ (INSDOC) ਦੀ ਸਥਾਪਨਾ ਕੀਤੀ (ਇਸ ਦਾ ਅੱਜ ਕਲ੍ਹ ਨਾਮ ਨਿਸਕੇਅਰ ਹੈ) ਤਾਂ ਜੋ ਵਿਗਿਆਨ, ਤਕਨਾਲੋਜੀ ਅਤੇ ਇੰਜੀਨੀਅਰਿੰਗ ਦੇ ਖੇਤਰ ਵਿਚ ਲਾਇਬ੍ਰੇਰੀ ਸੇਵਾ ਉੱਤਮ ਬਣਾਈ ਜਾ ਸਕੇ। ਇਸ ਸੰਬੰਧੀ ਇਹ ਸ਼ਲਾਘਾਯੋਗ ਕੰਮ ਕਰ ਰਿਹਾ ਹੈ।

ਲਾਇਬ੍ਰੇਰੀ ਤਕਨੀਕਾਂ, ਵਿਧੀਆਂ ਦੇ ਵਿਕਾਸ ਵਾਸਤੇ ਅਤੇ ਸਮੱਸਿਆਵਾਂ ਬਾਰੇ ਵਿਚਾਰ

-ਵਟਾਂਦਰਾ ਕਰਨ ਲਈ 1955 ਵਿਚ 'ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੀ ਸੰਸਥਾ' ਦੀ ਸਥਾਪਨਾ ਕੀਤੀ ਗਈ। ਇਸ ਨੂੰ ਸੰਖੇਪ ਰੂਪ ਵਿਚ ਆਇਸਲਿਕ (IASLIC) ਕਿਹਾ ਜਾਂਦਾ ਹੈ। ਇਹ ਸੰਸਥਾ ਸਥਾਪਨਾ ਤੋਂ ਹੀ ਸ਼ਲਾਘਾਯੋਗ ਕੰਮ ਕਰ ਰਹੀ ਹੈ, ਜਿਸ ਕਾਰਨ ਵਿਸ਼ੇਸ਼ ਲਾਇਬ੍ਰੇਰੀਆਂ ਦਾ ਰੁਤਬਾ ਕਾਫ਼ੀ ਵਧਿਆ ਹੈ।

ਸਮਾਜ ਵਿਗਿਆਨ ਦੇ ਵਿਸ਼ਿਆਂ ਨਾਲ ਸੰਬੰਧਤ ਵਿਸ਼ੇਸ਼ ਲਾਇਬ੍ਰੇਰੀਆਂ ਦੇ ਵਿਕਾਸ ਵਾਸਤੇ 1970 ਵਿਚ ਨਾਸਡਾਕ (NASSDOC) ਸਥਾਪਤ ਕੀਤਾ ਗਿਆ ਸੀ। ਇਸ ਕੇਂਦਰ ਨੇ ਵੀ ਮਹੱਤਵਪੂਰਨ ਕੰਮ ਕੀਤੇ ਹਨ ਅਤੇ ਕਰ ਰਿਹਾ ਹੈ।

ਪਰ ਮਾਨਵ ਵਿਗਿਆਨ ਦੇ ਖੇਤਰ ਵਿਚ ਅਜੇ ਤਕ ਕੋਈ ਪ੍ਰਲੇਖਨ ਕੇਂਦਰ ਸਥਾਪਤ ਨਹੀਂ ਕੀਤਾ ਗਿਆ, ਜਿਸ ਦੀ ਬਹੁਤ ਲੋੜ ਹੈ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਸੰਬੰਧੀ ਠੋਸ ਕਦਮ ਚੁੱਕੇ ਅਤੇ ਮਾਨਵ ਵਿਗਿਆਨ ਦੇ ਵਿਸ਼ਿਆਂ ਵਾਸਤੇ ਇਕ ਰਾਸ਼ਟਰੀ ਪ੍ਰਲੇਖਨ ਕੇਂਦਰ ਜਲਦੀ ਸਥਾਪਤ ਕਰੇ ਤਾਂ ਜੋ ਸੂਚਨਾ ਪ੍ਰਦਾਨ ਕਰਨ ਦਾ ਕੰਮ ਸੁਖਾਲਾ ਬਣਾਇਆ ਜਾ ਸਕੇ।

ਇਸ ਦੌਰਾਨ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਵਿਚ ਨਵੀਂ ਤਕਨਾਲੋਜੀ ਅਪਣਾਈ ਜਾ ਰਹੀ ਹੈ, ਜਿਸ ਨਾਲ ਇਨ੍ਹਾਂ ਲਾਇਬ੍ਰੇਰੀਆਂ ਦਾ ਅਤੇ ਇਨ੍ਹਾਂ ਦੀਆਂ ਸੇਵਾਵਾਂ ਦਾ ਆਧੁਨਿਕੀਕਰਣ ਕੀਤਾ ਜਾ ਰਿਹਾ ਹੈ। ਅਜਿਹੀਆਂ ਵਿਸ਼ੇਸ਼ ਲਾਇਬ੍ਰੇਰੀਆਂ ਦੀ ਗਿਣਤੀ ਸਾਡੇ ਦੇਸ਼ ਵਿਚ ਕਾਫ਼ੀ ਹੋ ਗਈ ਹੈ, ਜਿਥੇ ਕੰਪਿਊਟਰ ਦੀ ਮਦਦ ਨਾਲ ਪੁਸਤਕਾਂ ਅਤੇ ਸੂਚਨਾ ਸੰਬੰਧੀ ਡਾਟਾ ਦੇ ਭੰਡਾਰ ਤਿਆਰ ਕੀਤੇ ਜਾ ਰਹੇ ਹਨ। ਵਿਦੇਸ਼ਾਂ ਤੋਂ ਡਾਟਾਬੇਸਿਸ ਮੰਗਵਾਏ ਜਾ ਰਹੇ ਹਨ, ਜਿਨ੍ਹਾਂ ਦਾ ਭਾਰਤੀ ਵਿਗਿਆਨੀ, ਖੋਜੀ ਅਤੇ ਹੋਰ ਵਿਸ਼ੇਸ਼ਗ ਪ੍ਰਯੋਗ ਕਰਕੇ ਆਪਣੇ ਰੁਚੀ ਦੇ ਵਿਸ਼ੇ ਵਿਚ ਖੋਜ ਕਰਦੇ ਹਨ।

ਜੇਕਰ ਕੰਪਿਊਟਰ ਦੀ ਇਹ ਰਫ਼ਤਾਰ ਰਹੀ ਤਾਂ ਉਮੀਦ ਹੈ ਕਿ ਜਲਦੀ ਹੀ ਲਗਭਗ ਸਾਰੀਆਂ ਮਹੱਤਵਪੂਰਨ ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਕੰਪਿਊਟਰ ਦੀ ਮਦਦ ਨਾਲ ਹੀ ਸੂਚਨਾ ਪ੍ਰਾਪਤੀ ਅਤੇ ਪ੍ਰਸਾਰ ਹੋਇਆ ਕਰੇਗਾ। ਇਨ੍ਹਾਂ ਲਾਇਬ੍ਰੇਰੀਆਂ ਵਿਚੋਂ ਕੁਝ ਨੇ ਤਾਂ ਨੈਟਵਰਕ ਸਥਾਪਤ ਕਰਨ ਲਿਆ ਹੈ।

**5.3. ਲਾਇਬ੍ਰੇਰੀ ਸਿੱਖਿਆ :** ਸਿੱਖਿਆ ਦਾ ਮਨੋਰਥ ਮਨੁੱਖ ਦਾ ਮਾਨਸਿਕ ਵਿਕਾਸ ਕਰਨਾ ਹੈ। ਇਸ ਨਾਲ ਮਨੁੱਖੀ ਬੁੱਧੀ ਸੂਖਮ ਹੁੰਦੀ ਹੈ, ਉਸ ਦੀ ਯਾਦਾਸ਼ਤ ਵਿਕਸਿਤ ਹੁੰਦੀ ਹੈ, ਅਤੇ ਉਹ ਪਹਿਲਾਂ ਨਾਲੋਂ ਵਧ ਅੱਛੇ ਢੰਗ ਨਾਲ ਕੰਮ ਦਾ ਨਿਪਟਾਰਾ ਕਰ ਸਕਦੇ ਹਨ। ਜੋ ਸਿੱਖਿਆ ਸਾਡੇ ਦੇਸ਼ ਦੇ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਦਿੱਤੀ ਜਾਂਦੀ ਹੈ, ਉਸ ਦਾ ਇਹੋ ਮਨੋਰਥ ਹੈ। ਮੁੱਢਲੀ ਰਸਮੀ ਸਿੱਖਿਆ ਪ੍ਰਾਪਤ ਕਰਨ ਦੇ ਬਾਅਦ ਕਈ ਪ੍ਰਕਾਰ ਦੀਆਂ ਤਕਨੀਕੀ ਸਿਖਿਆਵਾਂ ਅਤੇ ਸਿਖਲਾਈ ਕੋਰਸ ਸ਼ੁਰੂ ਹੁੰਦੇ ਹਨ। ਲਾਇਬ੍ਰੇਰੀ ਸਿੱਖਿਆ ਵੀ ਇਨ੍ਹਾਂ ਵਿਚੋਂ ਇਕ ਹੈ, ਜੋ ਰਸਮੀ ਪੱਧਰ ਦੀ ਸਿੱਖਿਆ ਦੇ ਬਾਅਦ ਸ਼ੁਰੂ ਹੁੰਦੀ ਹੈ।

**5.3.1. ਲਾਇਬ੍ਰੇਰੀ ਸਿੱਖਿਆ ਦੇ ਪੱਧਰ :** ਭਾਰਤ ਵਿਚ ਲਾਇਬ੍ਰੇਰੀ ਵਿਗਿਆਨ ਸਿੱਖਿਆ ਅਨੇਕ ਪੱਧਰਾਂ ਤੇ ਦਿੱਤੀ ਜਾਂਦੀ ਹੈ, ਜੋ ਨਿਮਨਲਿਖਤ ਅਨੁਸਾਰ ਹੈ :

1. **ਸਰਟੀਫਿਕੇਟ ਕੋਰਸ/ਡਿਪਲੋਮਾ ਕੋਰਸ :** ਜੋ ਆਮ ਕਰਕੇ ਸੀਨੀਅਰ ਸੈਕੰਡਰੀ ਜਾਂ ਪਲੱਸ

ਦੋ ਦੋ ਬਾਅਦ ਹੁੰਦਾ ਹੈ।

2. ਬੀ.ਲਿਬ. ਐਸ.ਸੀ. ਡਿਗਰੀ : ਜੋ ਆਮ ਕਰਕੇ ਬੀ.ਏ., ਬੀ.ਐਸ..ਸੀ. ਜਾਂ ਐਮ.ਏ ਐਮ.ਐਸ.ਸੀ. ਦੇ ਬਾਅਦ ਹੁੰਦੀ ਹੈ।
3. ਐਮ.ਲਿਬ. ਐਸ.ਸੀ.ਡਿਗਰੀ : ਜੋ ਬੀ.ਲਿਬ.ਐਸ.ਸੀ. ਡਿਗਰੀ ਪ੍ਰਾਪਤ ਕਰਨ ਉਪਰੰ ਮਾਸਟਰ ਪੱਧਰ ਦੀ ਡਿਗਰੀ ਹੁੰਦੀ ਹੈ।
4. ਐਮ.ਫਿਲ/ਅਤੇ ਪੀ.ਐਚ.-ਡੀ. ਡਿਗਰੀ : ਜੋ ਐਮ.ਲਿਬ. ਐਸ-ਸੀ. ਦੀ ਡਿਗਰੀ ਬਾਅਦ ਦੀ ਡਿਗਰੀ ਹੈ ਅਤੇ ਇਹ ਸਭ ਤੋਂ ਉੱਚ ਪੱਧਰ ਦੀ ਡਿਗਰੀ ਹੈ।
5. ਐਸੋਸੀਏਟਸ਼ਿਪ ਇਨ ਇਨਫ਼ਾਰਮੇਸ਼ਨ : ਇਹ ਵਿਸ਼ਿਸ਼ਟ ਸਿੱਖਿਆ ਸੂਚਨਾ ਅਤੇ ਵਿਗਿਆ ਅਤੇ ਨਵੀਂ ਤਕਨਾਲੋਜੀ ਦੇ ਖੇਤਰ ਨਾਲ ਸੰਬੰਧ ਰਖਦੀ ਹੈ ਅਤੇ ਭਾਰਤ ਵਿਚ ਇੰਸਡਾ (ਹੁਣ ਨਿਸਕੇਅਰ) ਅਤੇ ਡੀ.ਆਰ.ਟੀ.ਸੀ. ਇਹ ਐਸੋਸਿਏਟਸ਼ਿਪ ਪ੍ਰਦਾਨ ਕਰਦੇ ਹਨ। ਇ ਮਾਸਟਰ ਡਿਗਰੀ ਦੇ ਬਰਾਬਰ ਮੰਨੀ ਜਾਂਦੀ ਹੈ।

### 5.3.2. ਇਤਿਹਾਸ

5.3.2.1. ਭਾਰਤ ਵਿਚ ਲਾਇਬ੍ਰੇਰੀ ਸਿੱਖਿਆ ਦਾ ਇਤਿਹਾਸ 1911-12 ਤੋਂ ਸ਼ੁ ਹੁੰਦਾ ਹੈ ਜਦੋਂ ਵਿਲੀਅਮ ਬੋਰਡਨ ਨੇ ਬੜੌਦਾ ਦੀਆਂ ਲੋਕ ਲਾਇਬ੍ਰੇਰੀਆਂ ਵਿਚ ਕੰਮ ਕਰ ਕਰਮਚਾਰੀਆਂ ਨੂੰ ਲਾਇਬ੍ਰੇਰੀ ਸਿੱਖਿਆ ਦੀ ਵਿਹਾਰਕ ਸਿਖਲਾਈ ਦੇਣੀ ਸ਼ੁਰੂ ਕੀਤੀ ਤਾਂ ਜੋ ਉ ਲਾਇਬ੍ਰੇਰੀਆਂ ਨੂੰ ਠੀਕ ਢੰਗ ਨਾਲ ਸੰਗਠਿਤ ਕਰਕੇ ਤਕਨੀਕੀ ਜ਼ਿੰਮੇਵਾਰੀਆਂ ਨਿਭਾ ਸਕਣ। ਪ ਸਿਖਲਾਈ ਦਾ ਇਹ ਕੰਮ ਬਹੁਤੀ ਦੇਰ ਨਹੀਂ ਚਲ ਸਕਿਆ।

5.3.2.2. ਪੰਜਾਬ ਯੂਨੀਵਰਸਿਟੀ ਦੇ ਅਮਰੀਕਨ ਲਾਇਬ੍ਰੇਰੀਅਨ ਆਸਾ ਡਾ ਡਿਕਿਨਸਨ ਨੇ ਲਾਹੌਰ ਵਿਖੇ 1915 ਵਿਚ ਲਾਇਬ੍ਰੇਰੀ ਵਿਗਿਆਨ ਵਿਚ ਸਰਟੀਫ਼ਿਕੇਟ ਪੱਧ ਦਾ ਇਕ ਲਘੂ-ਕਾਲੀਨ ਸਿਖਲਾਈ ਕੋਰਸ ਆਰੰਭ ਕੀਤਾ। ਇਸ ਸਿਖਲਾਈ ਕੋਰਸ ਰਾਹੀਂ ਅਨੇ ਲਾਇਬ੍ਰੇਰੀਅਨਾਂ ਨੂੰ ਸਿਖਲਾਈ ਪ੍ਰਾਪਤ ਕੀਤੀ। ਇਹ ਕੋਰਸ 1947 ਤਕ ਚਲਦਾ ਰਿਹਾ।

5.3.2.3. ਇਸ ਦੌਰਾਨ ਰੰਗਾਨਾਥਨ ਇੰਗਲੈਂਡ ਤੋਂ ਲਾਇਬ੍ਰੇਰੀ ਵਿਗਿਆਨ ਦੀ ਸਿੱਖਿ ਹਾਸਲ ਕਰਕੇ ਦੇਸ਼ ਪਰਤ ਆਏ ਸਨ। ਉਨ੍ਹਾਂ ਨੇ ਮਦਰਾਸ ਲਾਇਬ੍ਰੇਰੀ ਸੰਸਥਾ ਰਾਹੀਂ 1928 ਵਿ ਡਿਪਲੋਮਾ ਪੱਧਰ ਦਾ ਇਕ ਕੋਰਸ ਸ਼ੁਰੂ ਕੀਤਾ। ਇਹ ਕੋਰਸ ਨਿਰੋਲ ਭਾਰਤੀ ਸੀ ਜਿਸ ਨੂੰ ਭਾਰ ਵਿਚ ਇਕ ਭਾਰਤੀ ਨੇ ਹੀ ਸ਼ੁਰੂ ਕੀਤਾ। 1931 ਵਿਚ ਇਸ ਕੋਰਸ ਨੂੰ ਮਦਰਾਸ ਯੂਨੀਵਰਸਿਟ ਜਿੱਥੇ ਰੰਗਾਨਾਥਨ ਲਾਇਬ੍ਰੇਰੀਅਨ ਸੀ, ਨੇ ਆਪਣੇ ਹੱਥ ਲੈ ਲਿਆ। ਬਾਅਦ ਵਿਚ ਕੋਰਸ ਡਿਗਰੀ ਪੱਧਰ ਦਾ ਕਰ ਦਿੱਤਾ ਗਿਆ ਜੋ ਅਜੇ ਵੀ ਚੱਲ ਰਿਹਾ ਹੈ।

5.3.2.4. ਬੰਗਾਲ ਲਾਇਬ੍ਰੇਰੀ ਸੰਸਥਾ ਦੇ ਮਨਿੰਦਰ ਦੇਵ ਰਾਇ ਮਹਾਸ਼ਯ ਦੀ ਦੇਖ-ਰੇ ਵਿਚ ਕਲਕੱਤਾ ਵਿਖੇ ਲਾਇਬ੍ਰੇਰੀ ਸਿਖਲਾਈ ਕੋਰਸ ਸ਼ੁਰੂ ਕੀਤਾ ਗਿਆ।

5.3.2.5. ਇਮਪੀਰੀਅਲ ਲਾਇਬ੍ਰੇਰੀ (ਹੁਣ ਨੈਸ਼ਨਲ ਲਾਇਬ੍ਰੇਰੀ) ਕਲਕੱਤਾ ਵਿ ਕੇ.ਐਮ.ਅਸਾਦੁੱਲਾ ਦੀ ਨਿਗਰਾਨੀ ਹੇਠ 1935 ਵਿਚ ਇਕ ਸਿਖਲਾਈ ਕੋਰਸ ਆਰੰਭਿਆ ਗਿਅ

5.3.2.6. 1935 ਵਿਚ ਹੀ ਆਂਧਰਾ ਯੂਨੀਵਰਸਿਟੀ ਨੇ ਮਦਰਾਸ ਯੂਨੀਵਰਸਿਟੀ

ਮਾਡਲ ਤੇ ਆਧਾਰਿਤ ਇਕ ਡਿਪਲੋਮਾ ਕੋਰਸ ਸ਼ੁਰੂ ਕੀਤਾ ਜੋ ਬਾਅਦ ਵਿਚ ਡਿਗਰੀ ਪੱਧਰ ਦਾ ਬਣਾਇਆ ਗਿਆ ਅਤੇ ਅਜੇ ਚਲ ਰਿਹਾ ਹੈ।

5.3.2.7. ਫਿਰ ਬਨਾਰਸ (1941), ਬੰਬਈ (1944) ਅਤੇ ਕਲਕੱਤਾ (1946) ਵਿਖੇ ਯੂਨੀਵਰਸਿਟੀ ਪੱਧਰ ਤੇ ਲਾਇਬ੍ਰੇਰੀ ਵਿਗਿਆਨ ਸਿੱਖਿਆ ਆਰੰਭ ਕੀਤੀ ਗਈ। ਦਿੱਲੀ ਯੂਨੀਵਰਸਿਟੀ ਵਿਚ ਰੰਗਾਨਾਥਨ ਨੇ 1947 ਵਿਚ ਡਿਗਰੀ ਪੱਧਰ ਦੀ ਸਿੱਖਿਆ ਸ਼ੁਰੂ ਕੀਤੀ।

5.3.2.8. ਦਿੱਲੀ ਯੂਨੀਵਰਸਿਟੀ ਨਾ ਕੇਵਲ ਭਾਰਤ ਵਿਚ ਸਗੋਂ ਪੂਰੇ ਰਾਸ਼ਟਰ ਮੰਡਲ ਵਿਚ ਪਹਿਲੀ ਯੂਨੀਵਰਸਿਟੀ ਸੀ ਜਿਸ ਨੇ 1948 ਤੋਂ ਐਮ.ਲਿਬ. ਐਸ-ਸੀ. ਪੱਧਰ ਦੀ ਸਿੱਖਿਆ ਪ੍ਰਦਾਨ ਕਰਨਾ ਸ਼ੁਰੂ ਕੀਤੀ। ਇਸ ਦਾ ਸਿਹਰਾ ਵੀ ਡਾ. ਰੰਗਾਨਾਥਨ ਨੂੰ ਜਾਂਦਾ ਹੈ ਜੋ ਚਾਹੁੰਦੇ ਸਨ ਕਿ ਭਾਰਤ ਵਾਸੀਆਂ ਨੂੰ ਉੱਚ-ਸਿੱਖਿਆ ਪ੍ਰਾਪਤ ਕਰਨ ਵਾਸਤੇ ਵਿਦੇਸ਼ ਨਾ ਜਾਣਾ ਪਵੇ।

5.3.2.9. ਦਿੱਲੀ ਯੂਨੀਵਰਸਿਟੀ ਨੂੰ ਇਕ ਵਾਰ ਫਿਰ ਮਾਣ ਪ੍ਰਾਪਤ ਹੋਇਆ ਜਦੋਂ ਡਾ. ਰੰਗਾਨਾਥਨ ਦੀ ਨਿਗਰਾਨੀ ਹੇਠ ਪਹਿਲਾ ਪੀ.ਐਚ.ਡੀ. ਪ੍ਰੋਗਰਾਮ ਆਰੰਭਿਆ। ਇਸ ਦੇ ਪਹਿਲੇ ਪੀ.ਐਚ.ਡੀ. ਵਿਦਿਆਰਥੀ ਨੇ 1957 ਵਿਚ ਡਿਗਰੀ ਹਾਸਲ ਕੀਤੀ।

5.3.2.10. ਡਾ. ਰੰਗਾਨਾਥਨ ਦੇ ਦਿਤੇ ਦਾਨ ਦੀ ਸਹਾਇਤਾ ਨਾਲ ਮਦਰਾਸ ਯੂਨੀਵਰਸਿਟੀ ਵਿਚ 'ਸਾਰਦਾ ਰੰਗਾਨਾਥਨ ਚੇਅਰ' ਸਥਾਪਤ ਕੀਤੀ ਗਈ ਜਿਸ ਨਾਲ ਲਾਇਬ੍ਰੇਰੀ ਵਿਗਿਆਨ ਦੇ ਰੁਤਬੇ ਵਿਚ ਹੋਰ ਵਾਧਾ ਹੋਇਆ।

5.3.2.11. ਭਾਰਤ ਵਿਚ 1950 ਤੋਂ 2005 ਤਕ ਦੇ 55 ਸਾਲਾਂ ਵਿਚ ਲਾਇਬ੍ਰੇਰੀ ਵਿਗਿਆਨ ਸਿੱਖਿਆ ਦਾ ਬਹੁਤ ਤੇਜ਼ੀ ਨਾਲ ਪਸਾਰ ਹੋਇਆ। ਇਸ ਵੇਲੇ ਦੇਸ਼ ਭਰ ਵਿਚ 100 ਤੋਂ ਵੱਧ ਯੂਨੀਵਰਸਿਟੀ ਪੱਧਰ ਦੇ ਲਾਇਬ੍ਰੇਰੀ ਵਿਗਿਆਨ ਵਿਭਾਗ ਸਥਾਪਤ ਹਨ ਜਿਨ੍ਹਾਂ ਤੋਂ ਡਿਗਰੀ ਪੱਧਰ ਦੀ ਸਿੱਖਿਆ ਮਿਲਦੀ ਹੈ। ਇਨ੍ਹਾਂ ਵਿਚੋਂ ਲਗਭਗ 65 ਅਜਿਹੇ ਵਿਭਾਗ ਹਨ ਜੋ ਮਾਸਟਰ ਪੱਧਰ ਦੀ ਡਿਗਰੀ ਵਾਸਤੇ ਲੋੜੀਂਦੀ ਸਿਖਲਾਈ ਦਿੰਦੇ ਹਨ ਅਤੇ ਲਗਭਗ 35 ਅਜਿਹੇ ਵਿਭਾਗ ਹਨ ਜਿਥੇ ਪੀ.ਐਚ.ਡੀ. ਦੀਆਂ ਸਹੂਲਤਾਂ ਉਪਲਬਧ ਹਨ।

5.3.2.12. ਲਾਇਬ੍ਰੇਰੀ ਵਿਗਿਆਨ ਸਿੱਖਿਆ ਦਾ ਪਾਠ-ਕ੍ਰਮ ਜੋ ਡਾ. ਰੰਗਾਨਾਥਨ ਨੇ ਬਣਾਇਆ ਅਤੇ ਯੂ.ਜੀ.ਸੀ. ਨੇ ਮਨਜ਼ੂਰ ਕੀਤਾ ਸੀ, ਵਿਚ ਵੀ ਸਮੇਂ ਸਮੇਂ ਸੁਧਾਈ ਕੀਤੀ ਜਾਂਦੀ ਰਹੀ ਹੈ। ਇਸ ਪਾਠ-ਕ੍ਰਮ ਵਿਚ ਅਨੇਕ ਨਵੇਂ ਸੰਕਲਪ ਸ਼ਾਮਲ ਕਰਕੇ ਪੁਰਾਣੇ ਵਿਸ਼ੇ ਹਟਾਏ ਜਾਂਦੇ ਰਹੇ ਹਨ। ਇਸ ਤਰ੍ਹਾਂ ਸਿਲੇਬਸ ਪੂਰੀ ਤਰ੍ਹਾਂ ਮਿਤੀ-ਅੰਤ ਹੁੰਦਾ ਰਹਿੰਦਾ ਹੈ। ਸੱਤਰਵਿਆਂ ਦੇ ਅਖੀਰ ਅਤੇ ਅੱਸੀਵਿਆਂ ਦੇ ਸ਼ੁਰੂ ਤੋਂ ਲਾਇਬ੍ਰੇਰੀ ਵਿਗਿਆਨ ਵਿਚ ਕੁਝ ਸੂਚਨਾ ਵਿਗਿਆਨ ਦੇ ਅੰਸ਼ ਵੀ ਸ਼ਾਮਲ ਕੀਤੇ ਗਏ। ਇਸ ਦੇ ਨਾਲ ਹੀ ਡਿਗਰੀਆਂ ਦੇ ਨਾਮ ਬਦਲ ਕੇ ਬੀ.ਲਿਬ. ਐਂਡ ਇਨਫਾਰਮੇਸ਼ਨ ਸਾਇੰਸ ਅਤੇ ਐਮ.ਲਿਬ. ਐਂਡ ਇਨਫਾਰਮੇਸ਼ਨ ਸਾਇੰਸ ਕਰ ਦਿੱਤਾ ਗਿਆ। ਇਸ ਪ੍ਰਕਾਰ ਹੀ ਲਾਇਬ੍ਰੇਰੀ ਵਿਗਿਆਨ ਵਿਭਾਗ ਦਾ ਨਾਮ ਬਦਲ ਕੇ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਭਾਗ ਕਰ ਦਿੱਤਾ ਗਿਆ। ਇਹ ਸਭ ਯੂ.ਜੀ.ਸੀ. ਦੇ ਆਦੇਸ਼ ਅਨੁਸਾਰ ਹੀ ਕੀਤਾ ਗਿਆ ਹੈ।

5.3.3. ਪਾਠ-ਕ੍ਰਮ :

5.3.3.1. ਸਰਟੀਫ਼ਿਕੇਟ ਅਤੇ ਡਿਪਲੋਮਾ ਕੋਰਸ ਦੇ ਪੱਧਰ ਤੇ ਵਿਵਸਾਇਕ ਕੰਮ-ਕਾਜ ਨੂੰ ਠੀਕ ਢੰਗ ਨਾਲ ਕਰਨ ਵਾਸਤੇ ਲਾਇਬ੍ਰੇਰੀ ਵਿਗਿਆਨ ਸੰਬੰਧੀ ਸਾਧਾਰਣ ਗਿਆਨ ਪ੍ਰਦਾਨ ਕੀਤਾ ਜਾਂਦਾ ਹੈ। ਇਸ ਕੋਰਸ ਦੇ ਬਾਅਦ ਛੋਟੀਆਂ ਅਤੇ ਦਰਮਿਆਨੀਆਂ ਲਾਇਬ੍ਰੇਰੀਆਂ ਵਿਚ ਲਾਇਬ੍ਰੇਰੀਅਨ ਜਾਂ ਸਹਾਇਕ ਲਾਇਬ੍ਰੇਰੀਅਨ ਦੇ ਤੌਰ ਤੇ ਨਿਯੁਕਤੀ ਹੁੰਦੀ ਹੈ। ਵੱਡੀਆਂ ਲਾਇਬ੍ਰੇਰੀਆਂ ਵਿਚ ਛੋਟੇ ਪੱਧਰ ਦੇ ਕੰਮ-ਕਾਜ ਵਾਸਤੇ ਵੀ ਨਿਯੁਕਤੀ ਹੋ ਸਕਦੀ ਹੈ।

ਪੰਜਾਬ ਵਿਚ ਅਜਿਹਾ ਕੋਰਸ ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੱਤਰ-ਵਿਹਾਰ ਰਾਹੀਂ ਪ੍ਰਦਾਨ ਕਰਦੀ ਹੈ। ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੀ ਇਕ ਸਾਲ ਦਾ ਡਿਪਲੋਮਾ ਕੋਰਸ 'ਡਿਸਟੈਂਸ ਐਜੂਕੇਸ਼ਨ' ਪ੍ਰੋਗਰਾਮ ਅਧੀਨ ਚਲਾ ਰਹੀ ਹੈ। ਇਸੇ ਤਰ੍ਹਾਂ ਜਲੰਧਰ ਅਤੇ ਚੰਡੀਗੜ੍ਹ ਦੇ ਪਾਲੀਟੈਕਨਿਕ ਵਿਚ ਦੋ ਸਾਲਾ ਡਿਪਲੋਮਾ ਕੋਰਸ ਚਲਾਇਆ ਜਾਂਦਾ ਹੈ। ਦੇਸ਼ ਦੇ ਬਾਕੀ ਹਿੱਸੇ ਵਿਚ ਵੀ ਇਸ ਦੀਆਂ ਉਦਾਹਰਣਾਂ ਮਿਲਦੀਆਂ ਹਨ।

5.3.3.2. ਡਿਗਰੀ ਪੱਧਰ ਦੇ ਕੋਰਸ ਵਿਚ ਕਾਲਜ ਅਤੇ ਲੋਕ ਲਾਇਬ੍ਰੇਰੀਆਂ ਦਾ ਕੰਮ-ਕਾਜ ਸੰਭਾਲਣ ਵਾਸਤੇ ਵਿਆਪਕ ਸਿੱਖਿਆ ਪ੍ਰਦਾਨ ਕੀਤੀ ਜਾਂਦੀ ਹੈ ਤਾਂ ਜੋ ਲਾਇਬ੍ਰੇਰੀ ਸੰਗਠਨ, ਪ੍ਰਸ਼ਾਸਨ, ਲਾਇਬ੍ਰੇਰੀ ਤਕਨੀਕ, ਸੰਦਰਭ ਸੇਵਾ, ਪੁਸਤਕ ਸੂਚੀਆਂ ਆਦਿ ਦਾ ਕੰਮ ਕੀਤਾ ਜਾ ਸਕੇ। ਪੰਜਾਬ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਡਿਗਰੀ ਪੱਧਰ ਦੀ ਸਿੱਖਿਆ ਪ੍ਰਦਾਨ ਕਰਦੀਆਂ ਹਨ।

5.3.3.3. ਮਾਸਟਰ ਪੱਧਰ ਦੀ ਲਾਇਬ੍ਰੇਰੀ ਵਿਗਿਆਨ ਸਿੱਖਿਆ ਦੇ ਮੰਤਵ ਇਸ ਤਰ੍ਹਾਂ ਹਨ:

1. ਗਿਆਨ ਦੇ ਭਿੰਨ ਪੱਖਾਂ ਬਾਰੇ ਜਾਣਕਾਰੀ;
2. ਵਰਗੀਕਰਣ ਪ੍ਰਣਾਲੀਆਂ ਅਤੇ ਸੂਚੀਕਰਣ ਕੋਡ ਦਾ ਵਿਆਪਕ ਅਧਿਐਨ;
3. ਪ੍ਰਲੇਖਨ ਅਤੇ ਸੂਚਨਾ ਵਿਗਿਆਨ ਬਾਰੇ ਜਾਣਕਾਰੀ;
4. ਪੁਸਤਕ ਸੂਚੀਆਂ ਦੇ ਨਿਰਮਾਣ ਵਾਸਤੇ ਕਿਸੇ ਇਕ ਵਿਸ਼ੇਸ਼ ਵਿਸ਼ੇ ਨਾਲ ਸੰਬੰਧਿਤ ਸੰਦਰਭ ਸਰੋਤਾਂ ਨਾਲ ਜਾਣ-ਪਛਾਣ ਅਤੇ ਸੰਰਚਨਾ ਦਾ ਅਧਿਐਨ;
5. ਕਿਸੇ ਇਕ ਲਾਇਬ੍ਰੇਰੀ ਪ੍ਰਣਾਲੀ, ਜਿਵੇਂ ਅਕਾਦਮਿਕ ਲਾਇਬ੍ਰੇਰੀ ਪ੍ਰਣਾਲੀ ਜਾਂ ਵਿਸ਼ੇਸ਼ ਲਾਇਬ੍ਰੇਰੀ ਪ੍ਰਣਾਲੀ ਜਾਂ ਲੋਕ ਲਾਇਬ੍ਰੇਰੀ ਪ੍ਰਣਾਲੀ ਦਾ ਅਧਿਐਨ।

ਉਪਰੋਕਤ ਤੋਂ ਇਲਾਵਾ ਨਵੀਂ ਕੰਪਿਊਟਰ ਤਕਨਾਲੋਜੀ ਦੇ ਅਸਰ ਹੇਠ ਲਾਇਬ੍ਰੇਰੀ ਵਿਗਿਆਨ ਦੇ ਪਾਠ-ਕ੍ਰਮ ਵਿਚ ਵਿਸ਼ੇਸ਼ ਕਰਕੇ ਮਾਸਟਰ ਪੱਧਰ ਤੇ ਤਬਦੀਲੀ ਆਉਣ ਦੇ ਫਲਸਰੂਪ 'ਲਾਇਬ੍ਰੇਰੀਆਂ ਵਿਚ ਕੰਪਿਊਟਰ ਦੀ ਵਰਤੋਂ" ਨਾਮਕ ਪੇਪਰ ਸ਼ਾਮਲ ਕੀਤਾ ਗਿਆ ਹੈ। ਇਹ ਪਰਚਾ ਕੁਝ ਲਾਇਬ੍ਰੇਰੀ ਸਕੂਲਾਂ ਵਿਚ ਜ਼ਰੂਰੀ ਅਤੇ ਕੁਝ ਵਿਚ ਇਖ਼ਤਿਆਰੀ ਹੈ। ਮਾਸਟਰ ਪੱਧਰ ਤੇ ਸਿੱਖਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕੰਪਿਊਟਰ ਬਾਰੇ ਲੋੜੀਂਦੀ ਜਾਣਕਾਰੀ ਦਿੱਤੀ ਜਾਂਦੀ ਹੈ ਤਾਂ ਜੋ ਉਹ ਕਲ੍ਹ ਦੀਆਂ ਲਾਇਬ੍ਰੇਰੀਆਂ ਦਾ ਆਧੁਨਿਕੀਕਰਣ ਆਸਾਨੀ ਨਾਲ ਕਰ

ਸਕਣ।

ਪੰਜਾਬ ਵਿਚ ਮਾਸਟਰ ਪੱਧਰ ਦੇ ਕੋਰਸ ਉਪਰੋਕਤ ਤਿੰਨਾਂ ਯੂਨੀਵਰਸਿਟੀਆਂ ਵਿਚ ਉਪਲਬਧ ਹਨ।

ਅਜਿਹੇ ਪਾਠ-ਕ੍ਰਮ ਰਾਹੀਂ ਯੋਗ ਲਾਇਬ੍ਰੇਰੀਅਨ ਅੱਗੇ ਆ ਰਹੇ ਹਨ, ਜੋ ਪੂਰੀ ਯੋਗਤਾ ਨਾਲ ਵੱਖ ਵੱਖ ਲਾਇਬ੍ਰੇਰੀਆਂ ਨੂੰ ਆਧੁਨਿਕ ਲੀਹਾਂ ਤੇ ਸੰਗਠਿਤ ਕਰ ਸਕਣ ਦੇ ਯੋਗ ਹਨ।

5.3.3.4. ਭਾਰਤ ਦੇ ਸਾਰੇ ਲਾਇਬ੍ਰੇਰੀ ਸਕੂਲਾਂ ਵਿਚੋਂ ਲਗਭਗ 4500 ਲਾਇਬ੍ਰੇਰੀਅਨ ਡਿਗਰੀ ਪੱਧਰ ਦੀ ਅਤੇ ਲਗਭਗ 500 ਲਾਇਬ੍ਰੇਰੀਅਨ ਮਾਸਟਰ ਡਿਗਰੀ ਪੱਧਰ ਦੀ ਹਰ ਸਾਲ ਸਿਖਲਾਈ ਲੈ ਕੇ ਅਤੇ ਭਿੰਨ ਭਿੰਨ ਲਾਇਬ੍ਰੇਰੀਆਂ ਨੂੰ ਸੰਭਾਲਦੇ ਹਨ।

5.4. ਲਾਇਬ੍ਰੇਰੀ ਸਾਹਿਤ : ਭਾਰਤ ਵਿਚ ਲਾਇਬ੍ਰੇਰੀ ਅਤੇ ਸੂਚਾ ਵਿਗਿਆਨ ਵਿਚ ਸਾਹਿਤ ਰਚਨਾ ਨੂੰ ਸਹੂਲੀਅਤ ਵਾਸਤੇ ਅਸੀਂ ਤਿੰਨ ਕਾਲ ਖੰਡਾਂ ਵਿਚ ਵੰਡ ਸਕਦੇ ਹਾਂ :

1. ਰੰਗਾਨਾਥਨ ਤੋਂ ਪਹਿਲਾਂ;
2. ਰੰਗਾਨਾਥਨ ਕਾਲ; ਅਤੇ
3. ਰੰਗਾਨਾਥਨ ਤੋਂ ਬਾਅਦ ਦਾ ਕਾਲ।

5.4.1. ਰੰਗਾਨਾਥਨ ਤੋਂ ਪਹਿਲਾਂ ਲਾਇਬ੍ਰੇਰੀ ਦੇ ਤਕਨੀਕੀ ਕੰਮ-ਕਾਜ ਵਾਸਤੇ, ਲਾਇਬ੍ਰੇਰੀ ਪ੍ਰਬੰਧ ਅਤੇ ਪ੍ਰਸ਼ਾਸਨ ਵਾਸਤੇ ਲਿਖੀਆਂ ਕੁਝ ਪੁਸਤਕਾਂ ਵਿਚ ਅਜਿਹੇ ਲਾਇਬ੍ਰੇਰੀਅਨਾਂ ਦਾ ਨਾਮ ਆਉਂਦਾ ਹੈ, ਜਿਵੇਂ ਜੇ.ਮੈਕਫਰਲੇਨ, ਬੀ.ਐਚ. ਮਹਿਤਾ, ਆਸਾ ਡਾਨ ਡਿਕਿਨਸਨ।

5.4.2. ਲਾਇਬ੍ਰੇਰੀ ਪੇਸ਼ੇ ਵਿਚ ਆਉਣ ਬਾਅਦ ਰੰਗਾਨਾਥਨ ਨੇ ਕਈ ਗੁਣਾਤਮਕ ਤਬਦੀਲੀਆਂ ਕੀਤੀਆਂ, ਜਿਵੇਂ ਇਸ ਦਾ ਨਾਮ 'ਲਾਇਬ੍ਰੇਰੀਅਨਸ਼ਿਪ' ਤੋਂ ਬਦਲ ਕੇ 'ਲਾਇਬ੍ਰੇਰੀ ਵਿਗਿਆਨ' ਕੀਤਾ। ਇਸ ਦਾ ਆਧਾਰ ਲਾਇਬ੍ਰੇਰੀ ਵਿਗਿਆਨ ਦੇ ਪੰਜ ਨਿਯਮ ਸਨ, ਜਿਨ੍ਹਾਂ ਸੰਬੰਧੀ ਰੰਗਾਨਾਥਨ ਨੇ ਆਪਣੀ ਪਹਿਲੀ ਪੁਸਤਕ 'ਫ਼ਾਈਵ ਲਾਅਜ਼ ਆਫ਼ ਲਾਇਬ੍ਰੇਰੀ ਸਾਇੰਸ' ਪਹਿਲੀ ਵਾਰ 1931 ਵਿਚ ਪ੍ਰਕਾਸ਼ਿਤ ਕੀਤੀ। ਇਸ ਦੀ ਪ੍ਰਕਾਸ਼ਨਾ ਦੇ ਨਾਲ ਭਾਰਤੀ ਲਾਇਬ੍ਰੇਰੀ ਸਾਹਿਤ ਰਚਨਾ ਦਾ ਮਜ਼ਬੂਤੀ ਨਾਲ ਮੁੱਢ ਬੱਝਾ। ਪੱਛਮੀ ਦੇਸ਼ਾਂ ਦੇ ਲਾਇਬ੍ਰੇਰੀ ਵਿਦਵਾਨ ਰੰਗਾਨਾਥਨ ਦੇ ਪੰਜ ਮੂਲ ਨਿਯਮਾਂ ਨੂੰ ਮਾਨਤਾ ਦਿੰਦੇ ਹਨ। ਇਸ ਵਿਸ਼ੇ ਵਿਚ ਜੋ ਪਰਿਭਾਸ਼ਾਵਾਂ ਪੇਸ਼ ਕੀਤੀਆਂ, ਉਨ੍ਹਾਂ ਨੂੰ ਵੀ ਸਵੀਕਾਰ ਕਰਦੇ ਹਨ।

1933 ਵਿਚ ਆਪਣੀ ਵਿਸ਼ਵ ਪ੍ਰਸਿੱਧ ਵਰਗੀਕਰਣ ਪ੍ਰਣਾਲੀ 'ਕੋਲਨ ਕਲਾਸੀਫ਼ਿਕੇਸ਼ਨ' ਦਾ ਪਹਿਲਾ ਸੰਸਕਰਣ ਪ੍ਰਕਾਸ਼ਿਤ ਕੀਤਾ। ਇਸ ਪ੍ਰਣਾਲੀ ਦੇ ਹੁਣ ਤਕ ਸੱਤ ਸੰਸਕਰਣ ਪ੍ਰਕਾਸ਼ਿਤ ਹੋ ਚੁੱਕੇ ਹਨ। ਵਰਗੀਕਰਣ ਦੇ ਖੇਤਰ ਵਿਚ ਰੰਗਾਨਾਥਨ ਨੇ ਇਕ ਹੋਰ ਵਿਸ਼ਵ ਪ੍ਰਸਿੱਧ ਪੁਸਤਕ 'ਪ੍ਰਾਲੇਗਾਮਿਨਾ ਟੂ ਲਾਇਬ੍ਰੇਰੀ ਕਲਾਸੀਫਿਕੇਸ਼ਨ' ਲਿਖੀ, ਜੋ ਪਹਿਲੀ ਵਾਰ 1937 ਵਿਚ ਪ੍ਰਕਾਸ਼ਿਤ ਹੋਈ ਅਤੇ ਇਸ ਦਾ ਤੀਸਰਾ ਸੰਸਕਰਣ 1967 ਵਿਚ ਪ੍ਰਕਾਸ਼ਿਤ ਹੋਇਆ।

ਰੰਗਾਨਾਥਨ ਨੇ ਸੰਦਰਭ ਸੇਵਾ, ਲਾਇਬ੍ਰੇਰੀ ਪ੍ਰਸ਼ਾਸਨ, ਪ੍ਰਲੇਖਨ, ਸੂਚੀਕਰਣ, ਭੌਤਿਕ ਪੁਸਤਕ ਸੂਚੀ, ਪੁਸਤਕ ਚੋਣ, ਆਦਿ ਵਿਸ਼ਿਆਂ ਉਪਰ ਪੁਸਤਕਾਂ ਦੀ ਰਚਨਾ ਕੀਤੀ। ਲਾਇਬ੍ਰੇਰੀ ਵਿਗਿਆਨ ਦਾ ਕੋਈ ਅਜਿਹਾ ਵਿਸ਼ਾ ਨਹੀਂ, ਜਿਸ ਉਪਰ ਰੰਗਾਨਾਥਨ ਨੇ ਪੁਸਤਕ ਰਚਨਾ ਨਾ ਕੀਤੀ ਹੋਵੇ।

ਪੁਸਤਕਾਂ ਤੋਂ ਇਲਾਵਾ ਉਸ ਨੇ ਸੈਂਕੜੇ ਹੀ ਖੋਜ ਨਿਬੰਧ ਲਿਖੇ, ਜੋ ਭਾਰਤੀ ਅਤੇ ਵਿਦੇਸ਼ੀ ਖੋਜ ਰਸਾਲਿਆਂ ਵਿਚ ਪ੍ਰਕਾਸ਼ਿਤ ਹੋਏ। ਕੁੱਲ ਮਿਲਾ ਕੇ ਰੰਗਾਨਾਥਨ ਨੇ 60 ਪੁਸਤਕਾਂ ਅਤੇ 1500 ਤੋਂ ਵੱਧ ਨਿਬੰਧ ਰਚਨਾ ਕਰਕੇ ਲਾਇਬ੍ਰੇਰੀ ਸਾਹਿਤ ਨੂੰ ਅਮੀਰ ਬਣਾਇਆ।

ਇਸ ਤੋਂ ਇਲਾਵਾ ਉਸ ਨੇ ਅਨੇਕ ਰਸਾਲਿਆਂ ਦੀ ਸੰਪਾਦਨਾ ਦਾ ਕੰਮ ਵੀ ਕੀਤਾ, ਜਿਵੇ 'ਐਬਗਿਲਾ', 'ਐਨਲਜ਼ ਆਫ਼ ਲਾਇਬ੍ਰੇਰੀ ਸਾਇੰਸ ਐਂਡ ਡਾਕੂਮੈਨਟੇਸ਼ਨ', 'ਲਾਇਬ੍ਰੇਰੀ ਸਾਇੰਸ ਵਿਦ ਏ ਸਲਾਂਟ ਟੂ ਡਾਕੂਮੈਨਟੇਸ਼ਨ', ਆਦਿ।

ਰੰਗਾਨਾਥਨ ਦੀ ਪ੍ਰੇਰਣਾ ਸਦਕਾ ਅਨੇਕ ਹੋਰ ਲੇਖਕ ਪੈਦਾ ਹੋਏ, ਜਿਨ੍ਹਾਂ ਨੇ ਸਾਹਿਤ ਰਚਨਾ ਕੀਤੀ ਅਤੇ ਕੁਝ ਅਜੇ ਵੀ ਕਰ ਰਹੇ ਹਨ। ਇਨ੍ਹਾਂ ਵਿਚ ਕੁਝ ਅਜਿਹੇ ਨਾਮ ਆਉਂਦੇ ਹਨ, ਜਿਵੇਂ ਪੀ.ਐਨ.ਕੌਲਾ, ਏ.ਨੀਲਾਮੇਘਨ, ਜੀ.ਭੱਟਾਚਾਰੀਆ, ਐਮ.ਏ.ਗੋਪੀਨਾਥ, ਐਸ.ਸੀਤਾਰਾਮ, ਗਿਰਜਾ ਕੁਮਾਰ, ਆਰ.ਐਸ.ਪਾਰਖੀ, ਏ.ਪੀ.ਸ੍ਰੀਵਾਸਤਵ, ਕੇ.ਐਸ.ਹਿੰਗਵੇ, ਆਰ.ਐਲ.ਮਿੱਤਲ, ਜੇ.ਐਸ.ਸ਼ਰਮਾ, ਟੀ.ਐਸ.ਰਾਜਾਗੋਪਾਲਨ, ਆਦਿ।

ਰੰਗਾਨਾਥਨ ਸਕੂਲ ਨੇ ਰੰਗਾਨਾਥਨ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਉਨ੍ਹਾਂ ਦੇ ਵਿਚਾਰਾਂ ਦਾ ਸਾਹਿਤ ਅਤੇ ਹੋਰ ਮਾਧਿਅਮ ਰਾਹੀਂ ਚੰਗਾ ਪ੍ਰਸਾਰ ਕੀਤਾ। ਇਨ੍ਹਾਂ ਲੇਖਕਾਂ ਨੇ ਪੁਸਤਕਾਂ ਅਤੇ ਖੋਜ ਨਿਬੰਧਾਂ ਤੋਂ ਇਲਾਵਾ ਅਨੇਕ ਪੁਸਤਕ ਸੂਚੀਆਂ, ਮਾਨਕੀਕਰਣ, ਵਿਕਾਸ ਯੋਜਨਾਵਾਂ, ਲਾਇਬ੍ਰੇਰੀ ਬਿਲਾਂ ਦੇ ਮਸੌਦੇ, ਰਿਪੋਰਟਾਂ ਆਦਿ ਦੀ ਰਚਨਾ ਵੀ ਕੀਤੀ। ਇਨ੍ਹਾਂ ਵਿਚੋਂ ਕਈਆਂ ਨੇ ਖੋਜ ਰਸਾਲਿਆਂ ਦੀ ਨੀਂਹ ਰਖੀ ਅਤੇ ਲੋੜੀਂਦਾ ਯੋਗਦਾਨ ਪਾਇਆ। ਇਸੇ ਤਰ੍ਹਾਂ ਡਾ. ਜਗਦੀਸ਼ ਸ਼ਰਮਾ ਨੇ ਬਿਬਲਿਉਗ੍ਰਾਫ਼ੀ ਦੇ ਖੇਤਰ ਵਿਚ ਅਤੇ ਬੀ.ਸੇਨ ਗੁਪਤਾ ਨੇ ਸੂਚੀਕਰਣ ਦੇ ਖੇਤਰ ਵਿਚ ਲੋੜੀਂਦਾ ਯੋਗਦਾਨ ਪਾ ਕੇ ਭਾਰਤੀ ਲਾਇਬ੍ਰੇਰੀ ਸਾਹਿਤ ਨੂੰ ਅਮੀਰ ਬਣਾਇਆ।

ਅਨੇਕ ਭਾਰਤੀ ਲਾਇਬ੍ਰੇਰੀਅਨਾਂ ਨੇ ਜਿਵੇਂ ਜਗਦੀਸ਼ ਸ਼ਰਮਾ, ਕੇ.ਐਸ.ਦੇਸ਼ਪਾਂਡੇ, ਪੀ.ਕੇ.ਪਾਟਿਲ, ਐਨ.ਐਨ.ਗਿਦਵਾਨੀ, ਐਸ.ਬਸ਼ੀਰਉੱਦੀਨ ਆਦਿ ਨੇ ਪੂਰਬੀ ਅਤੇ ਪੱਛਮੀ ਦੋਹਾਂ ਵਿਚਾਰਧਾਰਾਵਾਂ ਨੂੰ ਮਿਲਾ ਕੇ ਸਾਹਿਤ ਰਚਨਾ ਕੀਤੀ।

ਇਸ ਪ੍ਰਕਾਰ ਹੀ ਅਮਰੀਕਾ ਅਤੇ ਬਰਤਾਨੀਆਂ ਦੀ ਲਾਇਬ੍ਰੇਰੀ ਪੱਧਤੀ ਅਤੇ ਤਕਨੀਕਾਂ, ਢੰਗਾਂ, ਵਿਧੀਆਂ ਬਾਰੇ ਅਨੇਕ ਲਾਇਬ੍ਰੇਰੀਅਨਾਂ ਨੇ ਵਿਸ਼ੇਸ਼ ਤੌਰ ਤੇ ਲਿਖਿਤ ਰੂਪ ਵਿਚ ਅਤੇ ਮੌਖਿਕ ਰੂਪ ਵਿਚ ਪ੍ਰਸਾਰ ਕੀਤਾ ਹੈ। ਇਨ੍ਹਾਂ ਵਿਚ ਸੀ.ਜੀ.ਵਿਸ਼ਵਾਨਾਥਨ, ਏ.ਕੇ.ਮੁਖਰਜੀ, ਪੀ.ਐਨ.ਗੌੜ, ਬੀ.ਕੇ.ਦੱਤਾ, ਐਸ.ਕੇ.ਮੁਖਰਜੀ, ਬੀ.ਐਸ.ਕੇਸਵਨ ਆਦਿ ਸ਼ਾਮਲ ਹਨ।

5.4.3. ਰੰਗਾਨਾਥਨ ਯੁਗ ਦੇ ਬਾਅਦ ਅਨੇਕ ਵਿਅਕਤੀ ਅਤੇ ਸੰਸਥਾਵਾਂ ਭਾਰਤੀ ਲਾਇਬ੍ਰੇਰੀ ਵਿਗਿਆਨ ਸਾਹਿਤ ਨੂੰ ਹੋਰ ਅਮੀਰ ਬਣਾਉਣ ਖਾਤਰ ਆਪਣਾ ਯੋਗਦਾਨ ਪਾ ਰਹੇ ਹਨ। ਸੰਸਥਾਵਾਂ ਵਿਚ, ਆਈ.ਐਲ.ਏ., ਆਇਸਲਿਕ, ਡੀ.ਆਰ.ਟੀ.ਸੀ., ਨਾਸਡਾਕ, ਇੰਸਡਾਕ (ਹੁਣ ਨਿਸਕੇਅਰ), ਸੁਸਾਇਟੀ ਫ਼ਾਰ ਇਨਫ਼ਾਰਮੇਸ਼ਨ ਸਾਇੰਸ, ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਅਧਿਆਪਕਾਂ ਦੀ ਭਾਰਤੀ ਸੰਸਥਾ (IATLIS), ਡੇਸੀਡਾਕ, ਆਦਿ ਸ਼ਾਮਲ ਹਨ। 1972 ਦੇ ਬਾਅਦ ਦੇ ਪ੍ਰਮੁੱਖ ਵਿਅਕਤੀਗਤ ਲੇਖਕਾਂ ਵਿਚ ਕੁਝ ਅਜਿਹੇ ਨਾਮ ਆਉਂਦੇ ਹਨ ਜਿਵੇਂ ਕਰਿਸ਼ਨ ਕੁਮਾਰ, ਜੀ.ਐਲ.ਤ੍ਰੇਹਨ, ਪੀ.ਬੀ.ਮੰਗਲਾ, ਐਮ.ਐਲ.ਚਕਰਾਵਰਤੀ, ਏ.ਕੇ.ਓਹਦੇਦਾਰ, ਬੀ.ਗੁਹਾ,

ਐਸ.ਐਨ.ਸ੍ਰੀਵਾਸਤਵ, ਜੀ.ਡੀ.ਭਾਰਗਵ, ਐਸ.ਐਸ.ਅਗਰਵਾਲ, ਜੇ.ਐਲ.ਸਰਦਾਨਾ, ਆਰ.ਜੀ.ਪ੍ਰਾਸ਼ਰ, ਪੀ.ਐਸ.ਜੀ.ਕੁਮਾਰ, ਕੇ.ਨਵਲਾਨੀ, ਕੇ.ਏ.ਆਈਜ਼ੇਕ, ਅਮਿਤਾਭ ਚੈਟਰਜੀ, ਆਈ.ਐਨ. ਸੇਨ ਗੁਪਤਾ, ਜੇ.ਕੇ.ਖੰਨਾ, ਏ.ਤੇਜੋਮੂਰਤੀ, ਸੇਵਾ ਸਿੰਘ, ਐਮ.ਪੀ.ਸਤੀਜਾ, ਪੀ.ਧਿਆਨੀ, ਐਚ.ਆਰ.ਚੋਪੜਾ, ਜੀ.ਦੇਵਾਰਾਜਨ, ਪੀ.ਬਰੂਆ, ਆਰ.ਕੇ.ਰਾਊਤ, ਆਦਿ ਸ਼ਾਮਲ ਹਨ। ਇਹ ਸੂਚੀ ਲਿਸਟ ਹੋਰ ਲੰਬੀ ਹੋ ਸਕਦੀ ਹੈ, ਪਰ ਸਥਾਨ ਦੀ ਘਾਟ ਕਰਕੇ ਸਾਰੇ ਨਾਮ ਇਥੇ ਨਹੀਂ ਦਿੱਤੇ ਜਾ ਸਕਦੇ।

ਅਨੇਕ ਲੇਖਕ ਹਿੰਦੀ ਅਤੇ ਹੋਰ ਭਾਰਤੀ ਭਾਸ਼ਾਵਾਂ ਜਿਵੇਂ ਤਾਮਿਲ, ਤੇਲਗੂ, ਮਲਿਆਲਮ, ਬੰਗਾਲੀ, ਗੁਜਰਾਤੀ, ਪੰਜਾਬੀ ਵਿਚ ਸਾਹਿਤ ਰਚਨਾ ਕਰ ਰਹੇ ਹਨ। ਪੰਜਾਬੀ ਵਿਚ ਲਾਇਬ੍ਰੇਰੀ ਸਾਹਿਤ ਰਚਨਾ ਵਿਚ ਕੁਝ ਅਜਿਹੇ ਲੇਖਕਾਂ ਦੇ ਨਾਮ ਆਉਂਦੇ ਹਨ, ਜਿਵੇਂ ਹਾਕਮ ਸਿੰਘ, ਗੁਰਬਚਨ ਸਿੰਘ, ਡੀ.ਆਰ.ਗਰੇਵਰ, ਸੇਵਾ ਸਿੰਘ, ਐਮ.ਪੀ.ਸਤੀਜਾ, ਜਸਮੇਰ ਸਿੰਘ, ਐਨ.ਕੇ.ਸ਼ਰਮਾ, ਪੀ.ਸੀ.ਸਹਿਗਲ, ਅਜੀਤ ਸਿੰਘ, ਆਦਿ।

ਇਸ ਪ੍ਰਕਾਰ ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਭਾਰਤ ਵਿਚ ਅੰਗ੍ਰੇਜ਼ੀ ਭਾਸ਼ਾ ਵਿਚ ਠੀਕ-ਠਾਕ ਸਾਹਿਤ ਰਚਨਾ ਹੋ ਰਹੀ ਹੈ। ਇਸ ਵਿਚ ਲਗਭਗ 40-50 ਪੁਸਤਕਾਂ ਅਤੇ 1000 ਪਰਚੇ ਹਰ ਸਾਲ ਪ੍ਰਕਾਸ਼ਿਤ ਹੁੰਦੇ ਹਨ।[9] ਇਸ ਦੇ ਨਾਲ ਸੂਬਾਈ ਭਾਸ਼ਾਵਾਂ ਵੀ ਆਪਣਾ ਯੋਗਦਾਨ ਪਾ ਰਹੀਆਂ ਹਨ। ਫਿਰ ਵੀ ਇਸ ਸਾਹਿਤ ਨੂੰ ਹੋਰ ਅਮੀਰ ਬਣਾਇਆ ਜਾ ਸਕਦਾ ਹੈ ਜਿਸ ਦੀ ਜ਼ਿੰਮੇਵਾਰੀ ਨੌਜਵਾਨ ਪੀੜ੍ਹੀ ਉਪਰ ਹੈ।

ਲਾਇਬ੍ਰੇਰੀ ਲਹਿਰ ਨੂੰ ਹੋਰ ਮਜ਼ਬੂਤ ਕਰਨ ਵਾਸਤੇ, ਇਸ ਨੂੰ ਅੱਗੇ ਤੋਰਨ ਵਾਸਤੇ ਸਾਨੂੰ ਪੁਰਾਣੇ ਲਾਇਬ੍ਰੇਰੀ ਆਗੂਆਂ ਦੀ ਵੀ ਲੋੜ ਹੈ ਜਿਨ੍ਹਾਂ ਨੇ ਲੋੜੀਂਦੀ ਸੇਧ ਦੇਣੀ ਹੈ ਅਤੇ ਨੌਜਵਾਨ ਪੀੜ੍ਹੀ, ਜਿਸ ਨੇ ਇਸ ਗਿਆਨਦੀਪ ਨੂੰ ਅੱਗੇ ਲੈ ਕੇ ਤੁਰਨਾ ਹੈ। ਰੰਗਾਨਾਥਨ ਦੇ ਬਾਅਦ ਸਾਡੇ ਕੋਲ ਕੁਝ ਅਜਿਹੇ ਆਗੂ ਹਨ ਜੋ ਇਹ ਕਾਰਜ ਕਰ ਰਹੇ ਹਨ ਅਤੇ ਕਰਦੇ ਰਹਿਣਗੇ। ਇਸ ਤਰ੍ਹਾਂ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀ ਪੇਸ਼ਾ ਹੋਰ ਵਿਕਸਿਤ ਹੋ ਸਕੇਗਾ ਅਤੇ ਇਸ ਦਾ ਭਵਿੱਖ ਸੁਨਹਿਰਾ ਬਣ ਸਕੇਗਾ।

## ਹਵਾਲੇ


1. B.K.Datta, *Libraries in Ancient and Medieval India*, Delhi: Atma Ram, 1970, p. 93.
2. S.N.Sahai, *Library and the Community*, New Delhi : Today and Tomorrow, 1971, p. 41.
3. Jogesh Misra, *History of Libraries and Librarianship in Modern India since 1850*, Delhi : Atma Ram, 1979, p. 38.
4. Alfred Hessele, *History of Libraries*, New Brunswick: Scarecrow Press, 1974, p. 268.

5. J.S.Sharma, "Library Literature in India", *Cultural Forum*, Vol. IX, 1967, p. 73.
6. *I.L.A.Newsletter*, 6 (4) Jan.-Mar. 1990, p. 4-5.
7. Sewa Singh, *Reference Service in Academic Libraries*, New Delhi: Ess Ess Pubications, 1986, p. 99.
8. Association of Indian Universities, *National Policy on University Libraries : Report*, New Delhi : AIU, 1987.
9. Sewa Singh, *Indian Library and Information Science Literature, 1990-91*, New Delhi : Concept, 1994; also *Indian Library and Information Science Literature*, 1992-93, New Delhi : Ess Ess Publications, 1996.

ਅਧਿਆਇ 14

# ਬਰਤਾਨੀਆ ਵਿੱਚ ਲਾਇਬ੍ਰੇਰੀ ਵਿਕਾਸ ਅਤੇ ਅੰਦੋਲਨ

**1. ਪੁਰਾਤਨ ਕਾਲ**

ਬਰਤਾਨੀਆ ਦੇ ਪੁਰਾਤਨ ਕਾਲ ਵਿੱਚ ਲਾਇਬ੍ਰੇਰੀਆਂ ਦੀ ਸਥਾਪਨਾ ਬਾਰੇ ਕੁਝ ਬਹੁਤਾ ਨਹੀਂ ਮਿਲਦਾ, ਬੇਸ਼ਕ ਯੂਰਪ ਦੇ ਬਾਕੀ ਦੇਸ਼ਾਂ, ਖ਼ਾਸ ਕਰ ਇਟਲੀ, ਯੂਨਾਨ ਆਦਿ ਵਿੱਚ ਲਾਇਬ੍ਰੇਰੀਆਂ ਅੱਛੀ ਗਿਣਤੀ ਵਿੱਚ ਸਥਾਪਤ ਹੋ ਗਈਆਂ ਸਨ। ਪਰ ਇਥੇ ਕਿਸੇ ਸਭਿਅਤਾ ਦਾ ਸਿੱਧੇ ਰੂਪ ਵਿੱਚ ਬਹੁਤਾ ਅਸਰ ਨਹੀਂ ਹੋਇਆ, ਬੇਸ਼ਕ ਟਾਂਵੀਆਂ ਟਾਂਵੀਆਂ ਲਾਇਬ੍ਰੇਰੀਆਂ ਮਿਲ ਜਾਂਦੀਆਂ ਸਨ। ਹਾਂ, ਈਸਾਈ ਧਰਮ ਦੇ ਪਰਚਾਰ ਨੇ ਲਾਇਬ੍ਰੇਰੀਆਂ ਸਥਾਪਨਾ ਨੂੰ ਕੁਝ ਹੱਲਾ ਸ਼ੇਰੀ ਦਿੱਤੀ । ਇਸ ਦੇ ਫਲਸਰੂਪ ਗ੍ਰੰਥ ਰਚਨਾ ਵਿੱਚ ਵੀ ਵਾਧਾ ਹੋਇਆ।

**2. ਮੱਧਕਾਲੀਨ ਯੁੱਗ**

ਇਸ ਕਾਲ ਵਿੱਚ ਸਿੱਖਿਆ ਦਾ ਕਾਫ਼ੀ ਪਸਾਰ ਹੋਇਆ। ਅਨੇਕ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਸਥਾਪਤ ਹੋਣੀਆਂ ਸ਼ੁਰੂ ਹੋ ਗਈਆਂ। ਸ਼ਹਿਰਾਂ ਵਿੱਚ ਪੜ੍ਹਨ ਦੀ ਰੁਚੀ ਵਿੱਚ ਵਾਧਾ ਹੋਇਆ ਅਤੇ ਲੋਕ ਪੁਸਤਕਾਂ ਦੀ ਵਧੇਰੇ ਮੰਗ ਕਰਨ ਲੱਗੇ। ਧਨੀ ਵਿਅਕਤੀਆਂ ਨੇ ਆਪਣੀਆਂ ਨਿੱਜੀ ਲਾਇਬ੍ਰੇਰੀਆਂ ਬਣਾਈਆਂ ਅਤੇ ਉਨ੍ਹਾਂ ਵਿੱਚ ਬਹੁਮੁੱਲੀਆਂ ਪੁਸਤਕਾਂ ਰਖੀਆਂ। ਚਰਚਾ ਦੇ ਨਾਲ ਵੀ ਲਾਇਬ੍ਰੇਰੀਆਂ ਬਣਾਈਆਂ ਗਈਆਂ।

ਇਸ ਯੁੱਗ ਵਿੱਚ ਪੁਸਤਕਾਂ ਹੱਥ-ਲਿਖਤ ਹੀ ਹੁੰਦੀਆਂ ਸਨ, ਅਤੇ ਆਮ ਕਰਕੇ ਅਲਮਾਰੀਆਂ ਜਾਂ ਪੇਟੀਆਂ ਵਿੱਚ ਰਖੀਆਂ ਜਾਂਦੀਆਂ ਸਨ। ਪੁਸਤਕਾਂ ਨੂੰ ਲੋਹੇ ਦੀਆਂ ਜੰਜ਼ੀਰਾਂ ਨਾਲ ਬੰਨ੍ਹ ਕੇ ਰੱਖਿਆ ਜਾਂਦਾ ਸੀ। ਇਸ ਦੇ ਬਾਵਜੂਦ ਵਿਦਵਾਨ ਇਨ੍ਹਾਂ ਪੁਸਤਕਾਂ ਨੂੰ ਪੜ੍ਹਨ ਲਈ ਆਉਂਦੇ ਸਨ।

**3. ਆਧੁਨਿਕ ਯੁੱਗ**

**3.1 ਸਤਾਰ੍ਹਵੀਂ ਸਦੀ:** ਬਰਤਾਨੀਆ ਵਿੱਚ ਸਤਾਰ੍ਹਵੀਂ ਸਦੀ ਵਿੱਚ ਸਾਮਰਾਜਵਾਦ ਦੇ ਨਾਲ ਮਾਨਵਤਾਵਾਦ ਦਾ ਜਨਮ ਵੀ ਹੋਇਆ। ਲੋਕਤੰਤਰਿਕ ਵਿਚਾਰਾਂ ਦੇ ਵਿਕਾਸ ਨਾਲ ਲੋਕਾਂ ਵਿੱਚ ਵਧੇਰੇ ਰਾਜਨੀਤਕ ਅਤੇ ਸਮਾਜਕ ਚੇਤਨਾ ਪੈਦਾ ਹੋਈ। ਫਲਸਰੂਪ ਉਹ ਪੜ੍ਹਨ ਲਈ ਪੁਸਤਕਾਂ ਦੀ ਮੰਗ ਕਰਨ ਲੱਗੇ। ਇਸ ਮੰਗ ਦੀ ਪੂਰਤੀ ਵਾਸਤੇ ਆਧੁਨਿਕ ਲਾਇਬ੍ਰੇਰੀਆਂ ਦੀ ਸਥਾਪਨਾ ਸ਼ੁਰੂ ਹੋਈ।

3.1.1. ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਸਭ ਤੋਂ ਪਹਿਲਾਂ ਸ਼ੁਰੂ ਹੋਈ ਤਾਂ ਜੋ ਪੜ੍ਹਨ ਸਾਮੱਗਰੀ ਆਮ ਲੋਕਾਂ ਤੱਕ ਪਹੁੰਚਾਈ ਜਾ ਸਕੇ। ਇਸ ਮਨੋਰਥ ਵਾਸਤੇ 1601 ਵਿੱਚ ਕੋਵੇਨਟਰੀ

ਵਿਖੇ ਪਹਿਲੀ ਅਜੇਹੀ ਲਾਇਬ੍ਰੇਰੀ ਸਥਾਪਤ ਕੀਤੀ ਗਈ ਜਿਸ ਦਾ ਸੰਗ੍ਰਹਿ ਜਨਤਾ ਵਾਸਤੇ ਬਿਨਾਂ ਕਿਸੇ ਭੇਦ ਭਾਵ ਦੇ ਉਪਲਬਧ ਕੀਤਾ ਗਿਆ। ਇਸ ਦੇ ਬਾਅਦ ਅਨੇਕਾ ਸ਼ਹਿਰਾਂ ਵਿੱਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ।

3.1.2 ਇਸ ਦੇ ਨਾਲ ਹੀ ਵਿਦਿਅਕ ਸੰਸਥਾਵਾਂ ਵਿੱਚ ਲਾਇਬ੍ਰੇਰੀਆਂ ਦੀ ਸਥਾਪਨਾ ਸ਼ੁਰੂ ਹੋਈ। ਆਕਸਫੋਰਡ ਯੂਨੀਵਰਸਿਟੀ ਵਿੱਚ ਥਾਮਸ ਬਾਡਲੇ ਨੇ ਵਿਦਵਾਨਾਂ, ਖੋਜੀਆਂ, ਅਤੇ ਵਿਦਿਆਰਥੀਆਂ ਲਈ 1602 ਵਿੱਚ 'ਬਾਡਲੀਅਨ ਲਾਇਬ੍ਰੇਰੀ' ਸਥਾਪਤ ਕੀਤੀ ਅਤੇ ਅਕਾਦਮਿਕ ਲਾਇਬ੍ਰੇਰੀਆਂ ਦੀ ਸ਼ੁਰੂਆਤ ਹੋਈ।

3.1.3 ਸਕਾਟਲੈਂਡ ਦੀ ਰਾਸ਼ਟਰੀ ਲਾਇਬ੍ਰੇਰੀ, ਜਿਸ ਨੂੰ 1925 ਵਿਚ ਜਨਤਕ ਲਾਇਬ੍ਰੇਰੀ ਬਣਾ ਦਿੱਤਾ ਗਿਆ ਸੀ, ਦੀ ਸਥਾਪਨਾ 1680 ਵਿੱਚ ਐਡਿਨਬਰਗ ਦੇ ਵਕੀਲਾਂ ਲਈ ਕੀਤੀ ਗਈ ਸੀ।

### 3.2. ਅਠਾਰ੍ਹਵੀਂ ਸਦੀ

3.2.1 ਅਠਾਰ੍ਹਵੀਂ ਸਦੀ ਦੇ ਸ਼ੁਰੂ ਤੋਂ ਸਕਾਟਲੈਂਡ ਵਿੱਚ ਕਾਨੂੰਨ ਪਾਸ ਕਰਕੇ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਆਰੰਭ ਕਰ ਦਿੱਤੀ ਅਤੇ 1708 ਤੱਕ 77 ਅਜੇਹੀਆਂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਇਨ੍ਹਾਂ ਦੀ ਸਥਾਪਨਾ ਵਿੱਚ ਜੇਮਜ਼ ਕਿਰਕਵੁੱਡ ਦਾ ਬਹੁਤ ਵੱਡਾ ਹੱਥ ਸੀ।[1] ਇਸ ਦੌਰਾਨ ਥਾਮਸ ਬ੍ਰੇ ਨੇ ਨਾ ਕੇਵਲ ਬਸਤੀਆਂ ਵਿੱਚ ਸਗੋਂ ਪਾਦਰੀਆਂ ਵਾਸਤੇ ਵੀ ਲਾਇਬ੍ਰੇਰੀਆਂ ਸਥਾਪਤ ਕੀਤੀਆਂ, ਅਤੇ 1704 ਤੋਂ 1730 ਤੱਕ ਉਸ ਨੇ 61 ਲਾਇਬ੍ਰੇਰੀਆਂ ਦੀ ਸਥਾਪਨਾ ਕਰਵਾਈ।[2] ਲਾਇਬ੍ਰੇਰੀ ਸਥਾਪਨਾ ਦਾ ਕੰਮ ਜੋ ਬ੍ਰੇ ਦੀ ਸੰਸਥਾ ਨੇ ਸ਼ੁਰੂ ਕੀਤਾ ਸੀ, ਵੀਹਵੀਂ ਸਦੀ ਤੱਕ ਚਲਦਾ ਰਿਹਾ। 1978 ਵਿੱਚ ਇਹ ਸੰਸਥਾ ਅਤੇ ਇਸ ਦੀਆਂ ਲਾਇਬ੍ਰੇਰੀਆਂ ਨੂੰ 'ਸੋਸਾਇਟੀ ਫਾਰ ਪ੍ਰੋਮੋਟਿੰਗ ਕ੍ਰਿਸ਼ਚੀਅਨ ਨਾਲੇਜ' ਵਿੱਚ ਮਿਲਾ ਦਿੱਤਾ ਗਿਆ। ਇਸ ਪ੍ਰਕਾਰ 1987 ਤੱਕ 480 ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਸਨ ਜਿਨ੍ਹਾਂ ਵਿੱਚੋਂ 40 ਵਿਦੇਸ਼ਾਂ ਵਿੱਚ ਵੀ ਹਨ।

3.2.2. ਬਰਤਾਨੀਆਂ ਵਿੱਚ ਅਠਾਰ੍ਹਵੀਂ ਸਦੀ ਦੇ ਮੱਧ ਵਿਚ ਉਦਯੋਗਿਕ ਕ੍ਰਾਂਤੀ ਆਈ, ਜਿਸ ਦੇ ਨਤੀਜੇ ਵਜੋਂ ਲੋਕਾਂ ਦੀਆਂ ਲੋੜਾਂ ਅਤੇ ਪੜ੍ਹਨ ਰੁਚੀਆਂ ਵਿੱਚ ਵਾਧਾ ਹੋਇਆ ਅਤੇ ਹੋਰ ਲਾਇਬ੍ਰੇਰੀਆਂ ਦੀ ਸਥਾਪਨਾ ਹੋਣ ਲੱਗੀ।

3.2.3 ਬਰਤਾਨੀਆਂ ਵਿੱਚ ਨਵਾਂ ਛਾਪਾਖਾਨਾ ਆਉਣ ਨਾਲ ਮਸ਼ੀਨਾਂ ਰਾਹੀਂ ਪੁਸਤਕਾਂ ਦੀ ਵਧ ਗਿਣਤੀ ਜਲਦੀ ਪ੍ਰਕਾਸ਼ਿਤ ਹੋਣ ਲੱਗੀ। ਇਹ ਪੁਸਤਕਾਂ ਪਾਠਕਾਂ ਦੀ ਮੰਗ ਅਨੁਸਾਰ ਛਾਪੀਆਂ ਜਾਣ ਲੱਗੀਆਂ। ਇਨ੍ਹਾਂ ਦੀ ਸੰਭਾਲ ਅਤੇ ਦੇਖ-ਰੇਖ ਵਾਸਤੇ ਲਾਇਬ੍ਰੇਰੀਆਂ ਦੀ ਲੋੜ ਮਹਿਸੂਸ ਕੀਤੀ ਗਈ।

### 3.3 ਉਨ੍ਹੀਵੀਂ ਸਦੀ:

ਇਸ ਸਦੀ ਦੇ ਆਰੰਭ ਹੁੰਦਿਆਂ ਹੀ ਲਾਇਬ੍ਰੇਰੀ ਸਥਾਪਨਾ ਵਿੱਚ ਤੇਜ਼ੀ ਆਈ। ਨਿੱਜੀ ਲਾਇਬ੍ਰੇਰੀਆਂ ਸਥਾਪਤ ਕਰਨ ਵੱਲ ਵੀ ਧਿਆਨ ਗਿਆ।

3.3.1. ਸੈਮੂਅਲ ਬ੍ਰਾਉਨ ਦੀ ਇੱਕ ਯੋਜਨਾ ਅਨੁਸਾਰ ਇੰਗਲੈਂਡ ਅਤੇ ਸਕਾਟਲੈਂਡ

ਵਿੱਚ ਕੁਝ ਲੋਕਪ੍ਰਿਅ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ। ਹਰ ਲਾਇਬ੍ਰੇਰੀ ਵਿੱਚ 50 ਪੁਸਤਕਾਂ ਰਖੀਆਂ ਜਾਂਦੀਆਂ ਜੋ ਹਰ ਦੋ ਸਾਲ ਬਾਅਦ ਬਦਲ ਦਿੱਤੀਆਂ ਜਾਂਦੀਆਂ। ਪਰ ਇਹ ਯੋਜਨਾ ਨਿੱਜੀ ਕੋਸ਼ਿਸ਼ਾਂ, ਵਿਅਕਤੀਗਤ ਵਿੱਤੀ ਸਹਾਇਤਾ ਉੱਪਰ ਨਿਰਭਰ ਕਰਦੀ ਸੀ। ਇਸ ਲਈ ਇਸ ਦੇ ਬਾਨੀ ਦੀ ਮੌਤ ਦੇ ਬਾਅਦ ਇਸ ਦੇ ਵਿਕਾਸ ਨੂੰ ਧੱਕਾ ਲੱਗਾ।

3.3.2. ਬਰਤਾਨੀਆ ਦੇ ਕਾਰਖਾਨਿਆਂ ਵਿੱਚ ਕੰਮ ਕਰਦੇ ਕਾਮਿਆਂ ਅਤੇ ਕਾਰੀਗਰਾਂ ਦੀਆਂ ਮੰਗਾਂ ਅਨੁਸਾਰ ਸਕਾਟਲੈਂਡ ਦੇ ਜਾਰਜ ਬਰਬੈਰ ਨੇ ਗਲਾਸਗੋ ਵਿਖੇ ਇੱਕ ਇਨਸਟੀਚਿਊਟ ਸਥਾਪਤ ਕੀਤਾ ਜੋ ਮੈਕੇਨਿਕਸ ਇਨਸਟੀਚਿਊਟ ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਇਸ ਇਨਸਟੀਚਿਊਟ ਦੇ ਨਾਲ ਇੱਕ ਲਾਇਬ੍ਰੇਰੀ ਸਥਾਪਤ ਕੀਤੀ ਗਈ ਜਿਥੇ ਕਾਰੀਗਰ ਅਤੇ ਕਾਮੇ ਪੁਸਤਕਾਂ ਪ੍ਰਾਪਤ ਕਰਕੇ ਪੜ੍ਹਦੇ। ਇਸ ਲਾਇਬ੍ਰੇਰੀ ਦਾ ਬੰਦੋਬਸਤ ਚੰਦੇ ਰਾਹੀਂ ਕਾਰੀਗਰ ਹੀ ਚਲਾਉਂਦੇ ।ਅਜਿਹੇ ਇਨਸਟੀਚਿਊਟ ਬਰਤਾਨੀਆ ਦੇ ਹੋਰ ਸ਼ਹਿਰਾਂ ਵਿੱਚ ਵੀ ਸਥਾਪਤ ਕੀਤੇ ਗਏ।

3.3.3. ਆਮ ਜਨਤਾ ਦੀਆਂ ਪੜ੍ਹਨ ਰੁਚੀਆਂ, ਅਤੇ ਲਾਇਬ੍ਰੇਰੀਆਂ ਦੀ ਸਥਾਪਨਾ ਨੇ ਬਰਤਾਨੀਆਂ ਵਿੱਚ ਲਾਇਬ੍ਰੇਰੀ ਅੰਦੋਲਨ ਦਾ ਆਰੰਭ ਕੀਤਾ, ਇਸ ਪ੍ਰਕਾਰ ਮਿਊਂਸਿਪਲ ਲਾਇਬ੍ਰੇਰੀਆਂ ਦੀ ਸ਼ੁਰੂਆਤ ਹੋਈ। ਬਰਤਾਨੀਆ ਵਿੱਚ 1845 ਵਿੱਚ ਇੱਕ ਕਾਨੂੰਨ ਪਾਸ ਕਰਕੇ ਜਨਤਾ ਲਈ ਪਹਿਲੀ ਮੁਫਤ ਸੇਵਾ ਪ੍ਰਦਾਨ ਕਰਨ ਵਾਲੀ ਲਾਇਬ੍ਰੇਰੀ ਨਵੰਬਰ, 1848 ਵਿੱਚ ਵਾਰਿੰਗਟਨ ਵਿਖੇ ਸਥਾਪਤ ਕੀਤੀ ਗਈ। ਇੱਕ ਹੋਰ ਲੋਕ ਲਾਇਬ੍ਰੇਰੀ 1849 ਵਿੱਚ ਇਸ ਕਾਨੂੰਨ ਦੇ ਅਧੀਨ ਹੀ ਸਥਾਪਤ ਕੀਤੀ ਗਈ। ਇਸ ਪ੍ਰਕਾਰ ਲੋਕ ਲਾਇਬ੍ਰੇਰੀ ਦੀ ਸ਼ੁਰੂਆਤ ਹੋਈ। ਇਸ ਲਹਿਰ ਦਾ ਪ੍ਰਭਾਵ ਨਾ ਕੇਵਲ ਬਰਤਾਨੀਆ ਸਗੋਂ ਦੁਨੀਆਂ ਭਰ ਵਿੱਚ ਹੋਇਆ।

3.3.4. ਉਨ੍ਹੀਵੀਂ ਸਦੀ ਵਿੱਚ ਉਚੇਰੀ ਸਿੱਖਿਆ ਵਾਸਤੇ ਜਿੰਨੇ ਅਦਾਰੇ ਸਥਾਪਤ ਕੀਤੇ ਗਏ ਉਨ੍ਹਾਂ ਨਾਲ ਲਾਇਬ੍ਰੇਰੀਆਂ ਵੀ ਬਣਾਈਆਂ ਗਈਆਂ ਤਾਂ ਜੋ ਵਿਦਿਆਰਥੀ, ਅਧਿਆਪਕ ਅਤੇ ਵਿਦਵਾਨ ਉਨ੍ਹਾਂ ਦਾ ਪ੍ਰਯੋਗ ਕਰ ਸਕਣ।

3.3.5 ਬਰਤਾਨੀਆ ਸਰਕਾਰ ਦੀ ਲੋਕ ਲਾਇਬ੍ਰੇਰੀ ਕਮੇਟੀ ਦੀ ਰਿਪੋਰਟ ਜੋ 1849 ਵਿੱਚ ਪੇਸ਼ ਕੀਤੀ ਗਈ ਸੀ, ਵਿੱਚ ਐਡਵਰਡ ਐਡਵਰਡਜ਼ ਨੇ ਅਨੇਕ ਅੱਛੇ ਸੁਝਾਅ ਦਿੱਤੇ। ਉਸ ਨੇ ਦੱਸਿਆ ਕਿ ਲੋਕ ਲਾਇਬ੍ਰੇਰੀਆਂ ਦੀ ਸੁਤੰਤਰ ਸਥਾਪਨਾ ਅਤੇ ਵਿਕਾਸ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ ਤਾਂ ਜੋ ਉਹ ਸਮਾਜ ਦੇ ਭਿੰਨ ਭਿੰਨ ਵਰਗਾਂ ਨੂੰ ਪੁਸਤਕਾਂ ਅਤੇ ਹੋਰ ਸਮੱਗਰੀ ਮੁਹੱਈਆ ਕਰ ਸਕਣ। ਇਸ ਰਿਪੋਰਟ ਦਾ ਬਰਤਾਨੀਆ ਵਿੱਚ ਹੋਏ ਲੋਕ ਲਾਇਬ੍ਰੇਰੀ ਵਿਕਾਸ ਉਪਰ ਕਾਫੀ ਅਸਰ ਪਿਆ।

3.3.6. ਮਾਨਚੇਸਟਰ ਲੋਕ ਲਾਇਬ੍ਰੇਰੀ ਦਾ ਪਹਿਲਾ ਲਾਇਬ੍ਰੇਰੀਅਨ ਐਡਵਰਡ ਐਡਵਰਡਜ਼ 1850 ਵਿੱਚ ਨਿਯੁਕਤ ਕੀਤਾ ਗਿਆ। ਐਡਵਰਡਜ਼ ਦਾ ਲਾਇਬ੍ਰੇਰੀ ਖੇਤਰ ਨੂੰ ਵੱਡਮੁੱਲਾ ਯੋਗਦਾਨ ਹੈ ਜਿਸ ਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ ਘੱਟ ਹੈ।

3.3.7. ਬਰਤਾਨੀਆ ਵਿੱਚ ਲੋਕ ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਵਲ ਇੱਕ ਬਹੁਤ ਹੀ ਮਹੱਤਵਪੂਰਣ ਕਦਮ ਲੋਕ ਲਾਇਬ੍ਰੇਰੀ ਕਾਨੂੰਨ ਦਾ ਬਰਤਾਨਵੀ ਸੰਸਦ ਵਿੱਚੋਂ 1850 ਵਿੱਚ ਪਾਸ ਹੋਣਾ ਸੀ। ਇਸ ਕਾਨੂੰਨ ਨੂੰ ਦੁਨੀਆਂ ਦਾ ਸਹੀ ਮਾਅਨਿਆਂ ਵਿੱਚ ਪਹਿਲਾ ਲਾਇਬ੍ਰੇਰੀ

ਕਾਨੂੰਨ ਮੰਨਿਆ ਜਾਂਦਾ ਹੈ। ਐਡਵਰਡ ਐਡਵਰਡਜ਼ ਦਾ ਇਸ ਵਿੱਚ ਬਹੁਤ ਮਹੱਤਵਪੂਰਣ ਯੋਗ ਰਿਹਾ ਹੈ, ਕਿਉਂਕਿ ਇਹ ਕਾਨੂੰਨ 1849 ਦੀ ਐਡਵਰਡਜ਼ ਕਮੇਟੀ ਰਿਪੋਰਟ ਉੱਪਰ ਆਧ ਸੀ। ਵਿਲੀਅਮ ਈਵਰਟ ਅਤੇ ਜੋਸੇਫ ਬ੍ਰਦਰਟਨ ਨੇ ਪਾਰਲੀਮੈਂਟ ਵਿੱਚ ਇਸ ਕਾਨੂੰਨ ਦੀ ਸੰਭਵ ਮਦਦ ਕੀਤੀ ਅਤੇ ਵਿਰੋਧ ਦੇ ਬਾਵਜੂਦ ਇਸ ਨੂੰ ਪਾਸ ਕਰਵਾਇਆ। ਇਸ ਪ੍ਰਕਾਰ ਐਡਵ ਬਰਤਾਨੀਆ ਦੀ ਲਾਇਬ੍ਰੇਰੀ ਦੁਨੀਆਂ ਵਿੱਚ ਇੱਕ ਬਹੁਤ ਵੱਡਾ ਨਾਮ ਬਣ ਕੇ ਸਾਹਮਣੇ ਆਇ ਵਿਸ਼ਵ ਭਰ ਵਿੱਚ ਉਸ ਦਾ ਨਾਮ ਲਾਇਬ੍ਰੇਰੀ ਕਾਨੂੰਨ ਦੀ ਪਹਿਲ ਕਦਮੀ ਕਰਨ ਨਾਲ ਲਈ ਜੁੜਿਆ ਰਹੇਗਾ। ਇਸ ਤਰ੍ਹਾਂ ਬਰਤਾਨੀਆ ਵਿੱਚ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰ ਯੁੱਗ ਆਰੰਭ ਹੋਇਆ। ਇਸ ਕਾਨੂੰਨ ਰਾਹੀਂ ਸਥਾਨਕ ਪ੍ਰਸ਼ਾਸਨ ਵਾਸਤੇ ਲਾਇਬ੍ਰੇਰੀ ਸੇਵਾ ਪ੍ਰ ਕਰਨਾ ਜ਼ਰੂਰੀ ਕੀਤਾ ਗਿਆ ਅਤੇ ਇਸ ਵਾਸਤੇ ਅੱਧੀ ਪੈਨੀ ਦੇ ਹਿਸਾਬ ਨਾਲ ਉਪਕਰ ਲਗਾ ਗਿਆ। ਇਸ ਪ੍ਰਕਾਰ ਇਕੱਠੀ ਕੀਤੀ ਗਈ ਰਕਮ ਪੁਸਤਕਾਂ ਤੋਂ ਇਲਾਵਾ ਹੋਰ ਚੀਜ਼ਾਂ ਉੱਪ ਖਰਚ ਕਰਨ ਦੀ ਵਿਵਸਥਾ ਕੀਤੀ ਗਈ।

ਲੋਕ ਲਾਇਬ੍ਰੇਰੀਆਂ ਦੀ ਵਿਵਸਥਾ ਕਰਨ ਦੀ ਜ਼ਿੰਮੇਵਾਰੀ ਸਥਾਨਕ ਸਰਕਾਰੀ ਸੰਸ ਨੂੰ ਸੌਂਪੀ ਗਈ। ਲਾਇਬ੍ਰੇਰੀ ਸਥਾਪਤ ਕਰਨ ਅਤੇ ਇਸ ਨੂੰ ਚਲਾਉਣ ਦਾ ਖਰਚ ਲਾਇ ਉਪਕਰ ਵਿਚੋਂ ਪੂਰਾ ਕਰਨਾ ਹੁੰਦਾ ਸੀ।

ਇੰਗਲੈਂਡ ਅਤੇ ਵੇਲਜ਼ ਦੇ ਬਾਅਦ 1853 ਵਿਚ ਇਸ ਲਾਇਬ੍ਰੇਰੀ ਕਾਨੂੰਨ ਨੂੰ ਸਕਾ ਅਤੇ ਆਇਰਲੈਂਡ ਵਿੱਚ ਵੀ ਲਾਗੂ ਕਰ ਦਿੱਤਾ ਗਿਆ। ਇਸ ਕਾਨੂੰਨ ਵਿੱਚ ਲੋੜ ਅਨੁ ਸੰਸ਼ੋਧਨ ਕੀਤੇ ਗਏ, ਜਿਨ੍ਹਾਂ ਵਿੱਚੋਂ 1964 ਅਤੇ 1972 ਵਿੱਚ ਪਾਸ ਕੀਤੇ ਗਏ ਲਾਇ ਕਾਨੂੰਨ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਇੰਗਲੈਂਡ ਉਨ੍ਹੀਵੀਂ ਸਦੀ ਵਿੱਚ ਲਾਇਬ੍ਰੇਰੀ ਲਹਿਰ ਸ਼ੁਰੂ ਹੋਈ, ਜਿਸ ਲਈ ਜ਼ਿੰਮੇਵਾਰ ਸਨ ਲਾਇਬ੍ਰੇਰੀ ਸਮਾਜ ਦੇ ਉੱਚ ਵਰਗ ਦੇ ਵਿਅਕਤੀ, ਜਿਨ੍ਹਾਂ ਨੂੰ ਲਾਇਬ੍ਰੇਰੀ ਦੀ ਮਹੱਤਤਾ ਦਾ ਪਤਾ ਸੀ, ਸ ਦਾ ਮੱਧ ਵਰਗ, ਜੋ ਲੋਕਤੰਤਰ ਨੂੰ ਮਹੱਤਵ ਦਿੰਦੇ ਸਨ ਅਤੇ ਸਿੱਖਿਆ ਦੀ ਕਦਰ ਕਰਦੇ ਸ

3.3.8 ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਇੰਗਲੈਂਡ ਵਿੱਚ ਸ਼ਹਿਰੀ ਅਤੇ ਇਲਾਕਿਆਂ ਵਿੱਚ ਅਨੇਕ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ ਸਨ। ਜਿਨ੍ਹ ਵਿਕਾਸ ਰਫਤਾਰ 1870 ਦੇ ਬਾਅਦ ਮੱਧਮ ਪੈ ਗਈ। ਇਸ ਦਾ ਕਾਰਣ ਸੀ ਕਿ ਲੋਕ ਪ੍ਰਾ ਸਿੱਖਿਆ ਦਾ ਵਿਕਾਸ ਕਰਨਾ ਚਾਹੁੰਦੇ ਸਨ, ਲਾਇਬ੍ਰੇਰੀ ਸਥਾਪਨਾ ਦੀ ਹਾਮੀ ਨਹੀਂ ਸਨ ਫਲਸਰੂਪ ਮੁੱਢਲੀ ਸਿੱਖਿਆ ਪ੍ਰਦਾਨ ਕਰਨ ਵਾਲੇ ਸਕੂਲ ਵਿਦਿਆਰਥੀਆਂ ਵਿਚ ਪੜ੍ਹਨ ਰੁ ਵਿਕਸਿਤ ਨਹੀਂ ਕਰ ਸਕੇ।

3.3.9. ਸਥਿਤੀ ਨੂੰ ਸਮਝਦੇ ਹੋਏ ਇੰਗਲੈਂਡ ਦੇ ਕੁਝ ਲਾਇਬ੍ਰੇਰੀਅਨਾਂ ਨੇ ਮਿਲ ਕੇ ਪ ਅੰਦਰਸ਼ਰਾਸ਼ਟਰੀ ਸੰਮੇਲਨ ਲੰਦਨ ਵਿਖੇ ਅਕਤੂਬਰ, 1877 ਵਿਚ ਬੁਲਾਇਆ, ਜਿਥੇ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਕੀਤੀ ਗਈ। ਇਸ ਸੰਸਥਾ ਦੇ ਮਨੋਰਥਾਂ ਵਿੱਚੋਂ ਕੁਝ ਇਸ ਸਨ:

(ੳ) ਨਵੀਆਂ ਲਾਇਬ੍ਰੇਰੀਆਂ ਦੀ ਸਥਾਪਨਾ ਨੂੰ ਉਤਸ਼ਾਹ ਦੇਣਾ;

(ਅ) ਲੋਕ ਲਾਇਬ੍ਰੇਰੀਆਂ ਵਾਸਤੇ ਬੇਹਤਰ ਲਾਇਬ੍ਰੇਰੀ ਕਾਨੂੰਨ ਪਾਸ ਕਰਵਾਉਣਾ;

(ੲ) ਲਾਇਬ੍ਰੇਰੀਆਂ ਦੇ ਚੰਗੇ ਸੰਗਠਨ ਅਤੇ ਪ੍ਰਬੰਧ ਵਾਸਤੇ ਸਾਰੇ ਲਾਇਬ੍ਰੇਰੀਅਨਾਂ ਨੂੰ ਇਕੱਠਾ ਕਰਨਾ, ਆਦਿ।

3.3.10. ਉਨ੍ਹੀਵੀਂ ਸਦੀ ਵਿੱਚ ਸਨਅਤੀ ਸ਼ਹਿਰਾਂ ਦੀ ਆਬਾਦੀ ਵੱਧਣ ਲੱਗੀ ਅਤੇ ਕੁਝ ਵੱਡੇ ਸ਼ਹਿਰਾਂ ਵਿੱਚ ਵੱਡੀਆਂ ਲਾਇਬ੍ਰੇਰੀਆਂ ਵਿਕਸਿਤ ਹੋਣ ਲੱਗ ਪਈਆਂ। ਜਿਸ ਲਾਇਬ੍ਰੇਰੀ ਦੀ ਮਾਲੀ ਹਾਲਤ ਅੱਛੀ ਸੀ, ਉਹ ਚੰਗੇਰੀ ਸੇਵਾ ਦੇਣ ਲੱਗ ਪਈ। ਨਤੀਜੇ ਵਜੋਂ ਸ਼ਹਿਰੀ ਲਾਇਬ੍ਰੇਰੀ ਸੇਵਾ ਅਤੇ ਦਿਹਾਤੀ ਲਾਇਬ੍ਰੇਰੀ ਸੇਵਾ ਵਿਚ ਪਾੜਾ ਵੱਧ ਗਿਆ।

3.3.11 ਇਸ ਦੌਰਾਨ ਐਂਡਰਿਊ ਕਾਰਨੇਗੀ ਦੀ ਮਾਇਕ ਸਹਾਇਤਾ ਨਾਲ ਇੰਗਲੈਂਡ, ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿੱਚ ਲੋਕ ਲਾਇਬ੍ਰੇਰੀ ਵਿਕਾਸ ਨੂੰ ਵੱਡਾ ਉਤਸ਼ਾਹ ਮਿਲਿਆ। ਉਸ ਦੀ ਸਹਾਇਤਾ ਨਾਲ ਸਭ ਤੋਂ ਪਹਿਲੀ ਲੋਕ ਲਾਇਬ੍ਰੇਰੀ ਸਕਾਟਲੈਂਡ ਦੇ ਸ਼ਹਿਰ ਡਨਫ਼ਰਮਲਾਈਨ ਵਿੱਚ ਖੋਲ੍ਹੀ ਗਈ, ਜਿਸ ਦੀ ਇਮਾਰਤ ਕਾਰਨੇਗੀ ਨੇ ਤਾਮੀਰ ਕਰਵਾਈਆਂ। ਫਿਰ ਅਨੇਕ ਸ਼ਹਿਰਾਂ ਨੇ ਕਾਰਨੇਗੀ ਤੋਂ ਮਾਇਕ ਸਹਾਇਤਾ ਪ੍ਰਾਪਤ ਕਰਕੇ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ।

3.4. ਵੀਹਵੀਂ ਸਦੀ

3.4.1. ਲਾਇਬ੍ਰੇਰੀ ਲਹਿਰ ਨੇ ਵੀਹਵੀਂ ਸਦੀ ਵਿੱਚ ਥੋੜ੍ਹੀ ਤੇਜ਼ੀ ਫੜੀ। ਫਲਸਰੂਪ ਸ਼ਹਿਰਾਂ ਵਿੱਚ ਲਾਇਬ੍ਰੇਰੀ ਸਥਾਪਨਾ 1905 ਤੱਕ ਹੋ ਚੁੱਕੀ ਸੀ, ਪਰ ਮਿਉਂਸਪਲ ਲਾਇਬ੍ਰੇਰੀਆਂ ਵਲ ਅਜੇ ਵੀ ਬਹੁਤਾ ਧਿਆਨ ਨਹੀਂ ਸੀ ਦਿੱਤਾ ਜਾਂਦਾ। ਘੱਟ ਪੈਸੇ ਖਰਚ ਕੀਤੇ ਜਾਣ ਕਰੇ ਇਨ੍ਹਾਂ ਦੇ ਪੁਸਤਕ ਸੰਗ੍ਰਹਿ ਦੀ ਹਾਲਤ ਮਾੜੀ ਸੀ।

3.4.2. ਦਿਹਾਤੀ ਲਾਇਬ੍ਰੇਰੀ ਸੇਵਾ ਦੀ ਹਾਲਤ ਹੋਰ ਪਤਲੀ ਸੀ। ਬਰਤਾਨੀਆ ਵਿੱਚ ਪਹਿਲੇ ਵਿਸ਼ਵ ਜੰਗ ਦੇ ਸਮੇਂ ਲੋਕ ਲਾਇਬ੍ਰੇਰੀ ਸੇਵਾ ਦੀ ਹਾਲਤ ਬਹੁਤੀ ਉਤਸ਼ਾਹਜਨਕ ਨਹੀਂ ਸੀ। ਦਿਹਾਤੀ ਅਤੇ ਸ਼ਹਿਰੀ ਲਾਇਬ੍ਰੇਰੀ ਸੇਵਾ ਵਿੱਚ ਵੀ ਬਹੁਤ ਅੰਤਰ ਸੀ। ਸਰਕਾਰ ਵੱਲੋਂ ਵੀ ਇਨ੍ਹਾਂ ਨੂੰ ਕੋਈ ਸਹਾਇਤਾ ਨਹੀਂ ਸੀ ਮਿਲਦੀ।

3.4.3. **ਕਾਰਨੇਗੀ ਟਰਸਟ: ਐਡਮਜ਼ ਰਿਪੋਰਟ:** ਐਂਡਰਿਊ ਕਾਰਨੇਗੀ ਨੇ 1913 ਵਿੱਚ 'ਕਾਰਨੇਗੀ ਯੂਨਾਈਟਿਡ ਕਿੰਗਡਮ ਟਰਸਟ' ਦੀ ਸਥਾਪਨਾ ਕੀਤੀ। ਇਸ ਟਰਸਟ ਨੇ ਸਭ ਤੋਂ ਪਹਿਲਾਂ ਲੋਕ ਲਾਇਬ੍ਰੇਰੀ ਸਥਿਤੀ ਦਾ ਸਰਵੇਖਣ ਕਰਵਾਇਆ। ਇਸ ਕੰਮ ਦੀ ਜ਼ਿੰਮੇਵਾਰੀ ਆਕਸਫਰਡ ਯੂਨੀਵਰਸਿਟੀ ਦੇ ਪ੍ਰੋਫੈਸਰ ਡਬਲਯੂ. ਜੀ.ਐਸ. ਐਡਮਜ਼ ਨੂੰ ਸੌਂਪੀ ਗਈ, ਜਿਸ ਨੇ ਆਪਣੀ ਰਿਪੋਰਟ ਵਿੱਚ ਦੱਸਿਆ ਕਿ ਦਿਹਾਤੀ ਲਾਇਬ੍ਰੇਰੀ ਸੇਵਾ ਦੀ ਹਾਲਤ ਬਹੁਤ ਮੰਦੀ ਹੋਣ ਕਰਕੇ ਇਸ ਦੇ ਵਿਕਾਸ ਤੇ ਜ਼ੋਰ ਪਾਇਆ ਜਾਵੇ। ਲੋਕਾਂ ਨੇ ਕਿਹਾ ਕਿ ਲਗਭਗ ਸਾਰੇ ਸ਼ਹਿਰਾਂ ਵਿੱਚ ਲਾਇਬ੍ਰੇਰੀਆਂ ਤਾਂ ਸਥਾਪਤ ਹਨ, ਪਰ ਕਈ, ਜਿਨ੍ਹਾਂ ਨੇ ਕਾਰਨੇਗੀ ਤੋਂ ਸਹਾਇਤਾ ਲਈ ਸੀ, ਲਾਇਬ੍ਰੇਰੀਆਂ ਚਲਾ ਨਹੀਂ ਸਨ ਸਕਦੇ। ਉਨ੍ਹਾਂ ਲਈ ਸਲਾਹਕਾਰ ਕਮੇਟੀਆਂ ਦੀ ਸਥਾਪਨਾ ਦੀ ਸਿਫ਼ਾਰਿਸ਼ ਕੀਤੀ।

ਟਰਸਟ ਨੇ ਪ੍ਰੋ. ਐਡਮਜ਼ ਦੀਆਂ ਸਿਫ਼ਾਰਿਸ਼ਾਂ 1915ਵਿੱਚ ਸਵੀਕਾਰ ਕਰ ਲਈਆਂ ਅਤੇ ਦਿਹਾਤੀ ਲਾਇਬ੍ਰੇਰੀ ਸੇਵਾ ਦੇ ਵਿਕਾਸ ਵਾਸਤੇ ਖੁੱਲ੍ਹਦਿਲੀ ਨਾਲ ਦਾਨ ਅਤੇ ਅਨੁਦਾਨ ਦੇ ਕੇ ਕੰਮ

ਆਰੰਭੇ। ਇਸ ਵਿਚਾਰ ਸਰਕਾਰ ਨੇ 1919 ਦਾ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ, ਜਿ ਅਧੀਨ ਦਿਹਾਤੀ ਅਧਿਕ੍ਰਿਤਤਾ ਨੂੰ ਸ਼ਕਤੀ ਮਿਲੀ ਅਤੇ ਫਿਰ ਦਿਹਾਤੀ ਲਾਇਬ੍ਰੇਰੀ ਲਹਿਰ ਸ਼ੁ ਹੋਈ। ਇਸ ਕਾਨੂੰਨ ਦੀ ਬਰਤਾਨੀਆ ਦੇ ਲਾਇਬ੍ਰੇਰੀ ਇਤਿਹਾਸ ਵਿੱਚ ਬਹੁਤ ਮਹੱਤਤਾ ਹੈ।

3.4.4 ਕਾਰਨੇਗੀ ਦੇ ਦਿੱਤੇ ਦਾਨ ਵਜੋਂ 1925 ਤਕ ਬਰਤਾਨੀਆ ਵਿਚ 80 ਤੋਂ ਵ ਦਿਹਾਤੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਜਾ ਚੁੱਕੀ ਸੀ। ਇਸ ਤੋਂ ਪਹਿਲਾਂ ਦਿਹਾਤੀ ਇਲਾ ਵਿੱਚ ਕਿਤੇ ਕਿਤੇ ਹੀ ਲਾਇਬ੍ਰੇਰੀ ਸਥਾਪਤ ਕੀਤੀ ਜਾਂਦੀ ਸੀ।

3.4.5 **ਕੀਨੀਅਨ ਰਿਪੋਰਟ:** ਅਕਤੂਬਰ, 1924 ਵਿਚ ਸਿੱਖਿਆ ਬੋਰਡ ਨੇ ਕੀਨੀਅਨ ਦੀ ਪ੍ਰਧਾਨਗੀ ਹੇਠ ਇੱਕ ਵਿਭਾਗੀ ਕਮੇਟੀ ਨਿਯੁਕਤ ਕੀਤੀ, ਜਿਸ ਨੇ 19 ਵਿੱਚ ਆਪਣੀ ਰਿਪੋਰਟ ਪੇਸ਼ ਕੀਤੀ। ਇਸ ਕਮੇਟੀ ਨੇ ਲੋਕ ਲਾਇਬ੍ਰੇਰੀ ਕਾਨੂੰਨ ਹੇਠ ਸਥਾਪ ਲਾਇਬ੍ਰੇਰੀਆਂ ਦੀ ਵਿਸਤਾਰ ਬਾਰੇ ਜਾਣਕਾਰੀ ਹਾਸਲ ਕਰਨੀ ਸੀ।

ਆਪਣੇ ਸੀਮਾ ਖੇਤਰ ਨੂੰ ਮੁੱਖ ਰੱਖਦੇ ਹੋਏ ਕੀਨੀਅਨ ਕਮੇਟੀ ਨੇ ਲੋਕ ਲਾਇਬ੍ਰੇਰੀ ਸੰਬੰਧੀ ਕਾਫ਼ੀ ਮਹੱਤਵਪੂਰਣ ਸਿਫ਼ਾਰਿਸ਼ਾਂ ਕੀਤੀਆਂ ਸਨ। ਲੋਕ ਲਾਇਬ੍ਰੇਰੀ ਸੇਵਾ ਦੀਆਂ ਕਮੀ ਨੂੰ ਵੀ ਉਜਾਗਰ ਕਰਦੇ ਹੋਏ ਸਪਸ਼ਟ ਕੀਤਾ ਕਿ ਦੇਸ਼ ਦੇ ਕਈ ਹਿੱਸਿਆਂ ਵਿੱਚ ਲਾਈਬ੍ਰੇਰੀ ਸੇ ਢੁੱਕਵੇਂ ਮਾਪਦੰਡਾਂ ਤੋਂ ਕਾਫੀ ਹੇਠਾਂ ਹੈ।

ਕਮੇਟੀ ਨੇ ਸਿਫਾਰਿਸ਼ ਕੀਤੀ ਕਿ ਦਿਹਾਤੀ ਇਲਾਕਿਆਂ ਵਿੱਚ ਵੀ ਲਾਇਬ੍ਰੇਰੀ ਕਾਨੂੰ ਅਧੀਨ ਲਾਇਬ੍ਰੇਰੀ ਸੇਵਾ ਆਰੰਭ ਕਰਨੀ ਚਾਹੀਦੀ ਹੈ। ਕਮੇਟੀ ਨੇ ਲੋਕ ਲਾਇਬ੍ਰੇਰੀਆਂ ਵਿ ਆਪਸੀ ਸਹਿਯੋਗ ਸਥਾਪਤ ਕਰਨ ਦੀ ਸਿਫ਼ਾਰਿਸ਼ ਵੀ ਕੀਤੀ। ਖੇਤਰੀ ਆਧਾਰ ਤੇ ਲਾਇਬ੍ਰੇਰੀਆਂ ਦੇ ਗਰੁੱਪ ਬਣਾ ਕੇ ਸਭ ਤੋਂ ਅਮੀਰ ਲਾਇਬ੍ਰੇਰੀ ਨੂੰ ਕੇਂਦਰੀ ਲਾਇਬ੍ਰੇਰੀ ਬਣਾਉ ਚਾਹੀਦਾ ਹੈ। ਕੀਨੀਅਨ ਰਿਪੋਰਟ ਵਿੱਚ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਸੰਬੰਧੀ ਵੀ ਸਿਫ਼ਾਰਿਸ਼ ਸੀ ਤਾਂ ਜੋ ਲਾਇਬ੍ਰੇਰੀ ਸਮੱਗਰੀ ਸਾਰੇ ਪਾਠਕ ਵਰਤ ਸਕਣ। ਇਸ ਰਿਪੋਰਟ ਵਿੱਚ ਵੀ ਸਿਫਾਰਿਸ਼ ਕੀਤੀ ਗਈ ਕਿ ਬਰਤਾਨੀਆ ਵਿੱਚ ਇਕ ਕੌਮੀ ਲਾਇਬ੍ਰੇਰੀ ਪ੍ਰਣਾਲੀ ਸਥਾਪ ਕੀਤੀ ਜਾਵੇ।

3.4.6. **ਮੈਕਾਲਵਿਨ ਰਿਪੋਰਟ:** ਬਰਤਾਨੀਆ ਦੀਆਂ ਲਾਇਬ੍ਰੇਰੀਆਂ ਬਾਰੇ ਅਗਲੀ ਰਿਪੋਰਟ ਲਾਇਬ੍ਰੇਰੀ ਸੰਸਥਾ (ਲੰਦਨ) ਦੇ 1936 ਵਿਚ ਕੀਤੇ ਸਰਵੇਖਣ ਉਪਰ ਆਧਾਰਿਤ ਸੀ ਐਲ.ਆਰ.ਮੈਕਾਲਵਿਨ ਨੇ ਤਿਆਰ ਕਰਕੇ 1938 ਵਿੱਚ ਪ੍ਰਕਾਸ਼ਿਤ ਕੀਤੀ। ਇਸ ਸਰਵੇ ਮੁੱਖ ਉਦੇਸ਼ ਲੋਕ ਲਾਇਬ੍ਰੇਰੀਆਂ ਦੇ ਹਾਲਾਤ ਬਾਰੇ ਸੂਚਨਾ ਇਕੱਤਰ ਕਰਨਾ ਸੀ। ਇਸ ਰਿਪੋ ਵਿੱਚ ਸਪਸ਼ਟ ਕੀਤਾ ਗਿਆ ਕਿ ਲਾਇਬ੍ਰੇਰੀ ਸੇਵਾ ਅਤੇ ਸਹੂਲਤਾਂ ਵਿੱਚ ਕਾਫ਼ੀ ਅਸਮਾਨਤਾ ਮੈਕਾਲਵਿਨ ਨੇ ਸੁਝਾਅ ਦਿੱਤਾ ਕਿ ਲਾਇਬ੍ਰੇਰੀਆਂ ਦੀ ਉੱਨਤੀ ਅਤੇ ਵਿਕਾਸ ਵਾਸਤੇ ਲਾਇਬ ਪ੍ਰਬੰਧ ਅਤੇ ਸੇਵਾ ਲਈ ਜ਼ਿੰਮੇਵਾਰ ਵਿਅਕਤੀਆਂ ਨੂੰ ਆਪਣੇ ਆਪ ਨੂੰ ਲੋਕਾਂ ਦੀ ਨਜ਼ਰ ਤੋਂ ਦੇਖ ਚਾਹੀਦਾ ਹੈ, ਅਤੇ ਸ੍ਵੈ-ਪੜਚੋਲ ਕਰਨੀ ਚਾਹੀਦੀ ਹੈ। ਜਾਪਦਾ ਹੈ ਕਿ ਦੂਸਰੀ ਵਿਸ਼ਵ ਜੰਗ ਹੋਣ ਦੇ ਸਮੇਂ ਤੱਕ ਬਰਤਾਨੀਆ ਦੇ ਬਹੁਤੇ ਲਾਇਬ੍ਰੇਰੀਅਨਾਂ ਨੂੰ ਆਪਣੇ ਕਰਤੱਵ, ਫਰਜ਼, ਅ ਦੀ ਪਛਾਣ ਨਹੀਂ ਸੀ।

3.4.7 ਬਰਤਾਨੀਆ ਵਿੱਚ ਸਮੁੱਚੇ ਤੌਰ ਤੇ ਲੋਕ ਲਾਇਬ੍ਰੇਰੀ ਢਾਂਚੇ ਲਈ ਲਾਇਬ੍ਰੇਰੀ ਕਾਨੂੰਨ ਬੇਸ਼ਕ 1850 ਤੋਂ ਚਲਿਆ ਆ ਰਿਹਾ ਸੀ, ਪਰ ਇਸ ਦੇ ਕੋਈ ਪ੍ਰਮਾਣਿਕ ਮਾਪਦੰਡ ਉਪਲਬੱਧ ਨਹੀਂ ਸਨ। ਇਸ ਵਾਸਤੇ ਦੂਸਰੀ ਵਿਸ਼ਵ ਜੰਗ ਦੇ ਦੌਰਾਨ ਮੈਕਾਲਵਿਨ ਨੇ ਲਾਇਬ੍ਰੇਰੀ ਸੰਸਥਾ (ਲੰਦਨ) ਦੇ ਨਿਮਿਤ 1942 ਵਿਚ ਬਰਤਾਨਵੀ ਲਾਇਬ੍ਰੇਰੀਆਂ ਦਾ ਅਧਿਐਨ ਕੀਤਾ। ਇਸ ਰਿਪੋਰਟ ਦੇ ਸ਼ੁਰੂ ਵਿੱਚ ਹੀ ਮੈਕਾਲਵਿਨ ਨੇ ਲੋਕ ਲਾਇਬ੍ਰੇਰੀ ਸੇਵਾ ਦੇ ਉਦੇਸ਼ਾਂ ਦਾ ਜ਼ਿਕਰ ਕੀਤਾ ਤਾਂ ਜੋ ਇਸ ਸਬੰਧੀ ਕਿਸੇ ਨੂੰ ਭੁਲੇਖਾ ਨਾ ਰਹੇ।

3.4.8. ਇਸ ਸਰਵੇ ਰਿਪੋਰਟ ਦੇ ਫਲਸਰੂਪ ਲਾਇਬ੍ਰੇਰੀ ਸੰਸਥਾ (ਲੰਦਨ) ਨੇ 1943 ਵਿੱਚ 'ਲੋਕ ਲਾਇਬ੍ਰੇਰੀ ਸੇਵਾ ਦਾ ਜੰਗ ਉਪਰਾਂਤ ਵਿਕਾਸ ਸੰਬੰਧੀ ਸੁਝਾਉ' ਨਾਮੀ ਪੁਸਤਕ ਜਾਰੀ ਕੀਤੀ। ਇਹ ਮੁੱਖ ਤੌਰ ਤੇ ਲਾਇਬ੍ਰੇਰੀ ਸੇਵਾ ਦੇ ਪ੍ਰਬੰਧ ਬਾਰੇ ਸੀ। ਇਸ ਵਿੱਚ ਕਿਹਾ ਗਿਆ ਕਿ ਲਾਇਬ੍ਰੇਰੀਆਂ ਦਾ ਸਿੱਖਿਆ ਦੇ ਨਾਲ ਹੀ ਨਹੀਂ ਸਗੋਂ ਸੁਤੰਤਰ ਰੂਪ ਵਿੱਚ ਵੀ ਵਿਕਾਸ ਹੋਣਾ ਚਾਹੀਦਾ ਹੈ ਤਾਂ ਜੋ ਪੁਸਤਕਾਂ ਤੋਂ ਸਮਾਜ ਦੇ ਹਰ ਵਰਗ, ਅਤੇ ਵਿਚਾਰ ਦੇ ਲੋਕ ਲਾਭ ਉਠਾ ਸਕਣ।

3.4.9. ਇਸ ਪ੍ਰਕਾਰ ਇੰਗਲੈਂਡ ਅਤੇ ਹੋਰ ਦੇਸ਼ਾਂ ਜਿਵੇਂ ਅਮਰੀਕਾ, ਜਰਮਨੀ, ਨਿਊਜ਼ੀਲੈਂਡ, ਆਦਿ ਵਿੱਚ ਲੋਕ ਲਾਇਬ੍ਰੇਰੀਆਂ ਦੀ ਸਮਾਜਕ ਮਹੱਤਤਾ ਦੀ ਪਛਾਣ ਕੀਤੀ ਗਈ। ਇਹ ਸਾਰੀ ਉੱਨਤੀ ਦੂਸਰੀ ਵਿਸ਼ਵ ਜੰਗ ਉਪਰਾਂਤ ਹੋਈ। ਲਾਇਬ੍ਰੇਰੀ ਐਸੋਸੀਏਸ਼ਨ ਦੀ 1962 ਵਿੱਚ ਹੋਈ ਸਾਲਾਨਾ ਕਾਨਫ੍ਰੰਸ ਵਿੱਚ ਇਹ ਸਪਸ਼ਟ ਕੀਤਾ ਗਿਆ ਕਿ ਲੋਕ ਲਾਇਬ੍ਰੇਰੀ ਬੇਰੋਕ-ਟੋਕ ਸਮਾਜ ਦੀ ਵਿਦਵਤਾ ਅਤੇ ਗਿਆਨ ਸੰਬੰਧੀ ਸਾਮੱਗਰੀ ਲੋਕਾਂ ਨੂੰ ਪ੍ਰਦਾਨ ਕਰਦੇ ਗਣਤੰਤਰੀ ਕੀਮਤਾਂ ਕਦਰਾਂ ਵਾਸਤੇ ਸਹਾਈ ਹੁੰਦੀ ਹੈ। ਏ.ਐਚ.ਬਿੱਲ ਅਨੁਸਾਰ ਲੋਕ ਲਾਇਬ੍ਰੇਰੀ ਕੇਵਲ ਪੁਸਤਕਾਂ ਦਾ ਹੀ ਸੰਗ੍ਰਹਿ ਨਹੀਂ, ਸਗੋਂ ਵੱਖ ਵੱਖ ਰੂਪ ਅਤੇ ਸ਼ਕਲ ਵਿੱਚ ਸੂਚਨਾ ਦਾ ਸੰਗ੍ਰਹਿ ਹੈ ਜੋ ਹਰ ਪਾਠਕ ਨੂੰ ਜਲਦੀ ਤੋਂ ਜਲਦੀ ਸੰਪੂਰਣ ਰੂਪ ਵਿੱਚ ਪ੍ਰਦਾਨ ਕੀਤੀ ਜਾਣੀ ਚਾਹੀਦੀ ਹੈ।[3]

3.4.10. ਰਾਬਰਟਸ ਰਿਪੋਰਟ: ਵਿਦਿਆ ਮੰਤਰਾਲੇ ਨੇ ਸਤੰਬਰ 1957 ਵਿੱਚ ਡਾ.ਐਸ.ਸੀ. ਰਾਬਰਟਸ ਦੀ ਅਗਵਾਈ ਹੇਠ ਇਕ ਕਮੇਟੀ ਨਿਯੁਕਤ ਕੀਤੀ ਜਿਸ ਦਾ ਵਿਸ਼ਾ ਇੰਗਲੈਂਡ ਅਤੇ ਵੇਲਜ਼ ਵਿੱਚ ਲੋਕ ਲਾਇਬ੍ਰੇਰੀ ਸੇਵਾ ਦੇ ਢਾਂਚੇ ਬਾਰੇ ਵਿਚਾਰ ਕਰਨਾ, ਅਤੇ ਇਨ੍ਹਾਂ ਦੇ ਪ੍ਰਬੰਧਕੀ ਇੰਤਜ਼ਾਮ ਵਿੱਚ ਤਬਦੀਲੀਆਂ ਸੰਬੰਧੀ ਸਲਾਹ ਦੇਣਾ ਸੀ। ਰਾਬਰਟਸ ਕਮੇਟੀ ਦੀ ਰਿਪੋਰਟ 1959 ਵਿਚ ਪ੍ਰਕਾਸ਼ਿਤ ਹੋਈ ਜਿਸ ਦੀਆਂ ਅਨੇਕ ਮਹੱਤਵਪੂਰਣ ਸਿਫਾਰਿਸ਼ਾਂ ਵਿੱਚੋਂ ਕੁਝ ਇਸ ਪ੍ਰਕਾਰ ਹਨ:

- ਹਰ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਪੁਸਤਕਾਂ ਦੀ ਖਰੀਦ ਵਾਸਤੇ ਦੋ ਸ਼ਿਲਿੰਗ ਪ੍ਰਤੀ ਵਿਅਕਤੀ ਜਾਂ 5000 ਪੌਂਡ ਖਰਚ ਕਰਨੇ ਚਾਹੀਦੇ ਹਨ।
- ਲੋਕ ਲਾਇਬ੍ਰੇਰੀਆਂ ਨੂੰ ਕੁਸ਼ਲਤਾ ਨਾਲ ਚਲਾਉਣ ਲਈ ਸਿੱਖਿਆ ਮੰਤਰੀ ਜ਼ਿੰਮੇਵਾਰ ਹੋਣਾ ਚਾਹੀਦਾ ਹੈ।
- ਖੇਤਰੀ ਪੱਧਰ ਤੇ ਲਾਇਬ੍ਰੇਰੀ ਸਹਿਯੋਗ ਦੀ ਯੋਜਨਾ ਤਿਆਰ ਕਰਨੀ ਚਾਹੀਦੀ ਹੈ।
- ਖੇਤਰੀ ਲਾਇਬ੍ਰੇਰੀ ਦਾ ਖਰਚਾ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਕਰਨਾ ਚਾਹੀਦਾ ਹੈ।

– ਲਾਇਬ੍ਰੇਰੀਅਨਾਂ ਦੇ ਰੁਤਬੇ ਅਤੇ ਯੋਗਤਾ ਅਨੁਸਾਰ ਤਨਖਾਹ ਨਿਸ਼ਚਿਤ ਕਰਨੀ ਚਾਹੀਦੀ ਹੈ।
– ਲੋਕ ਲਾਇਬ੍ਰੇਰੀ ਸੇਵਾ ਬਿਨਾ ਕਿਸੇ ਫ਼ੀਸ ਦੇ ਮੁਫ਼ਤ ਦੇਣੀ ਚਾਹੀਦੀ ਹੈ।

ਇਸ ਕਮੇਟੀ ਨੇ ਉਪਰੋਕਤ ਸਿਫ਼ਾਰਿਸ਼ਾਂ ਦੀ ਪੂਰਤੀ ਵਾਸਤੇ ਇੱਕ ਹੋਰ ਕਾਨੂੰਨ ਪਾਸ ਕਰਨ ਦੀ ਸਿਫ਼ਾਰਿਸ਼ ਵੀ ਕੀਤੀ।

3.4.11. **ਵਰਕਿੰਗ ਪਾਰਟੀ ਰਿਪੋਰਟ:** ਰਾਬਰਟਸ ਕਮੇਟੀ ਦੀਆਂ ਸਿਫ਼ਾਰਿਸ਼ਾਂ ਨੂੰ ਮੁੱਖ ਰਖਦੇ ਹੋਏ ਵਿਦਿਆ ਮੰਤਰਾਲੇ ਨੇ 1962 ਵਿੱਚ ਇੱਕ 'ਵਰਕਿੰਗ ਪਾਰਟੀ' ਦੀ ਨਿਯੁਕਤੀ ਕੀਤੀ ਜਿਸ ਨੇ 'ਇੰਗਲੈਂਡ ਅਤੇ ਵੇਲਜ਼ ਵਿੱਚ ਲੋਕ ਲਾਇਬ੍ਰੇਰੀ ਸੇਵਾ ਦੇ ਮਾਪਦੰਡ' ਦੇ ਵਿਸ਼ੇ ਤੇ ਆਪਣੀ ਰਿਪੋਰਟ ਪੇਸ਼ ਕੀਤੀ। ਇਸ ਵਿੱਚ ਕਿਹਾ ਗਿਆ ਕਿ ਲੋਕ ਲਾਇਬ੍ਰੇਰੀ ਦੇ ਕੰਮ-ਕਾਜਾਂ ਪ੍ਰਤੀ ਰਸਮੀ ਨਹੀਂ ਸਗੋਂ ਸਾਕਾਰਾਤਮਕ ਪਹੁੰਚ ਦੀ ਲੋੜ ਹੈ। ਰਿਪੋਰਟ ਨੇ ਗੁਣਾਤਮਕ ਅਤੇ ਵਿਸਤ੍ਰਿਤ ਪੁਸਤਕ ਸੰਗ੍ਰਹਿ ਤੇ ਜ਼ੋਰ ਪਾਇਆ। ਇਸ ਨੇ ਬੱਚਿਆਂ ਅਤੇ ਨੌਜਵਾਨਾਂ ਲਈ ਲਾਇਬ੍ਰੇਰੀ ਸੇਵਾ ਦੀ ਸਿਫ਼ਾਰਿਸ਼ ਕੀਤੀ। ਇਸ ਵਿੱਚ ਲੋਕ ਲਾਇਬ੍ਰੇਰੀ ਨੂੰ ਸਭਿਆਚਾਰਕ ਜੀਵਨ ਦਾ ਕੇਂਦਰ ਦੱਸਿਆ ਗਿਆ ਜਿਥੇ ਲੈਕਚਰ ਹੋਣ, ਫਿਲਮ ਸ਼ੋਅ ਦਿਖਾਏ ਜਾਣ ਅਤੇ ਪਾਠਕ ਗ੍ਰਾਮੋਫੋਨ ਰੀਕਾਰਡ, ਤਸਵੀਰਾਂ, ਫ਼ਿਲਮਾਂ, ਅਤੇ ਹੋਰ ਦ੍ਰਿਸ਼ਟੀ-ਮੂਲਕ ਜੰਤਰ ਉਧਾਰ ਲੈ ਸਕਣ। ਇਸਦੇ ਨਾਲ ਹੀ ਲੋਕ ਲਾਇਬ੍ਰੇਰੀਆਂ ਦਾ ਵਿਦਿਆ ਦੇ ਖੇਤਰ ਨੂੰ ਸਹਿਯੋਗ ਦੇਣ ਅਤੇ ਇਸ ਦੇ ਪੂਰਕ ਬਣਨ ਦੀ ਲੋੜ ਤੇ ਬਲ ਦਿੱਤਾ।

3.4.12. **ਲਾਇਬ੍ਰੇਰੀ ਐਕਟ:** ਲਾਇਬ੍ਰੇਰੀਆਂ ਵਿਕਾਸ ਨੂੰ ਮੁੱਖ ਰਖਦੇ ਹੋਏ ਸਿੱਖਿਆ ਮੰਤਰਾਲੇ ਨੇ 1964 ਵਿੱਚ 'ਪਬਲਿਕ ਲਾਇਬ੍ਰੇਰੀਜ਼ ਐਂਡ ਮਿਊਜ਼ਿਅਮ ਐਕਟ' ਪਾਰਲੀਆਮੈਂਟ ਵਿੱਚੋਂ ਪਾਸ ਕਰਵਾ ਕੇ ਪਹਿਲੀ ਅਪ੍ਰੈਲ 1965 ਤੋਂ ਲਾਗੂ ਕੀਤਾ। ਇਸ ਨੇ ਪਿਛਲੇ ਸਾਰੇ ਲੋਕ ਲਾਇਬ੍ਰੇਰੀ ਕਾਨੂੰਨਾਂ ਦੀ ਸਥਾਨਸ਼ਪੂਰਤੀ ਕੀਤੀ। ਇਸ ਕਾਨੂੰਨ ਅਧੀਨ ਵਿਗਿਆਨ ਅਤੇ ਸਿੱਖਿਆ ਸਕੱਤਰ ਲੋਕ ਲਾਇਬ੍ਰੇਰੀ ਸੇਵਾ ਦੀ ਬੇਹਤਰੀ ਅਤੇ ਸੁਧਾਰ ਵਾਸਤੇ ਉਤਸ਼ਾਹ ਦੇਣ ਲਈ ਲੋੜੀਂਦੇ ਪ੍ਰਬੰਧ ਕਰਨ। ਵਿਆਪਕ ਅਤੇ ਕੁਸ਼ਲ ਲਾਇਬ੍ਰੇਰੀ ਸੇਵਾ ਪ੍ਰਦਾਨ ਕਰੇ। ਹਰ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਇਹ ਕੰਮ ਹੈ ਕਿ ਇਸ ਨਵੇਂ ਲਾਇਬ੍ਰੇਰੀ ਕਾਨੂੰਨ ਅਨੁਸਾਰ ਜੋ ਕੋਈ ਪਾਠਕ ਕਿਸੇ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਅਧਿਕਾਰ-ਖੇਤਰ ਵਿਚ ਰਹਿੰਦਾ, ਕੰਮ ਕਰਦਾ, ਜਾਂ ਪੜ੍ਹਦਾ ਹੈ, ਉਹ ਉਸ ਖੇਤਰ ਦੀ ਕਿਸੇ ਵੀ ਲਾਇਬ੍ਰੇਰੀ ਦੀਆਂ ਪੁਸਤਕਾਂ ਦੀ ਵਰਤੋਂ ਕਰ ਸਕਦਾਹੈ। ਇਹ ਕਾਨੂੰਨ ਬੱਚਿਆਂ ਅਤੇ ਨੌਜਵਾਨ ਪਾਠਕਾਂ ਦੀਆਂ ਆਮ ਅਤੇ ਵਿਸ਼ੇਸ਼ ਲੋੜਾਂ ਪੂਰੀਆਂ ਕਰਨ ਉਪਰ ਜ਼ੋਰ ਦਿੰਦਾ ਹੈ। ਸੰਖੇਪ ਵਿੱਚ ਕਿਹਾ ਜਾ ਸਕਦਾ ਹੈ ਕਿ ਬੇਸ਼ਕ ਇਸ ਕਾਨੂੰਨ ਦੇ ਲਾਗੂ ਹੋਣ ਸਮੇਂ ਤੱਕ ਇੰਗਲੈਂਡ ਵਿੱਚ ਲੋਕ ਲਾਇਬ੍ਰੇਰੀਆਂ ਦੀ ਬਹੁਗਿਣਤੀ ਸਥਾਪਤ ਹੋ ਚੁੱਕੀ, ਪਰ ਇਸ ਦੀ ਮਦਦ ਨਾਲ ਲਾਇਬ੍ਰੇਰੀ ਸੇਵਾ ਇਕਸਾਰ ਅਤੇ ਸਮਰੂਪ ਬਣਾਈ ਗਈ।

3.4.13. **ਬ੍ਰਿਟਿਸ਼ ਲਾਇਬ੍ਰੇਰੀ ਐਕਟ:** ਇਕ ਹੋਰ ਲਾਇਬ੍ਰੇਰੀ ਕਾਨੂੰਨ 1972 ਵਿੱਚ ਪਾਸ ਕੀਤਾ ਗਿਆ ਜੋ ਮੁੱਖ ਤੌਰ ਤੇ ਡੇਟਂਲ ਕਮੇਟੀ ਦੀ 1969 ਵਿੱਚ ਪ੍ਰਕਾਸ਼ਿਤ ਰਿਪੋਰਟ ਤੇ ਆਧਾਰਿਤ ਸੀ। ਡੈਂਟਨ ਕਮੇਟੀ ਦਾ ਘੇਰਾ ਬੇਸ਼ਕ ਰਾਸ਼ਟਰੀ ਲਾਇਬ੍ਰੇਰੀ ਸੇਵਾ ਸੀ, ਪਰ ਇਸ ਨੇ ਲੋਕ ਲਾਇਬ੍ਰੇਰੀਆਂ ਦੇ ਭਵਿੱਖ ਦੀ ਗੱਲ ਵੀ ਕੀਤੀ। 'ਬ੍ਰਿਟਿਸ਼ ਲਾਇਬ੍ਰੇਰੀ ਐਕਟ' ਪਾਸ ਕਰਕੇ ਜੁਲਾਈ,

1973 ਵਿੱਚ ਲਾਗੂ ਕੀਤਾ ਗਿਆ ਜਦੋਂ ਬ੍ਰਿਟਿਸ਼ ਮਿਊਜ਼ਿਅਮ ਦੇ ਕੁਝ ਵਿਭਾਗ, 'ਨੈਸ਼ਨਲ ਲੈਂਡਿੰਗ ਲਾਇਬ੍ਰੇਰੀ ਫ਼ਾਰ ਸਾਇੰਸ ਐਂਡ ਟੈਕਨਾਲੋਜੀ', 'ਨੈਸ਼ਨਲ ਸੈਂਟਰਲ ਲਾਇਬ੍ਰੇਰੀ' ਅਤੇ ਬ੍ਰਿਟਿਸ਼ ਨੈਸ਼ਨਲ ਬਿਬਲਿਉਗ੍ਰਾਫ਼ੀ' ਮਿਲਾ ਕੇ 'ਬ੍ਰਿਟਿਸ਼ ਲਾਇਬ੍ਰੇਰੀ' ਬਣਾਈ ਜੋ 'ਬ੍ਰਿਟਿਸ਼ ਲਾਇਬ੍ਰੇਰੀ ਬੋਰਡ' ਹੇਠ ਕੰਮ ਕਰੇਗੀ। ਇਸ ਕਾਨੂੰਨ ਰਾਹੀਂ ਸਾਰੇ ਦੇਸ਼ ਵਿੱਚ ਸਮਾਨ ਲਾਇਬ੍ਰੇਰੀ ਸੇਵਾ ਮੁਹੱਈਆ ਕਰਨ ਦਾ ਉਪਰਾਲਾ ਕੀਤਾ ਗਿਆ। ਇਸ ਦੇ ਅਧੀਨ ਵਿਆਪਕ ਸੰਦਰਭ ਸੇਵਾ, ਸੂਚੀਕਰਣ ਅਤੇ ਹੋਰ ਸੰਬੰਧਤ ਕੰਮਾਂ ਦੇ ਕੇਂਦਰੀਕਰਣ, ਪੁਸਤਕਾਂ ਲੈਣ ਦੇਣ ਦੇ ਕੰਮ ਨੂੰ ਪ੍ਰਭਾਵਸ਼ਾਲੀ ਬਣਾਉਣਾ, ਸਹਿਕਾਰਤਾ ਦੇ ਖੇਤਰ ਨੂੰ ਉਤਸ਼ਾਹ ਦੇਣਾ ਅਤੇ ਸੂਚਨਾ ਵਿਕੇਂਦਰੀਕਰਣ ਦੇ ਕੰਮਾਂ ਨੂੰ ਸੁਚੱਜੇ ਢੰਗ ਨਾਲ ਸੰਗਠਿਤ ਕਰਨਾ ਨਿਸ਼ਚਿਤ ਕੀਤਾ ਗਿਆ ਸੀ।

ਬ੍ਰਿਟਿਸ਼ ਲਾਇਬ੍ਰੇਰੀ ਹੇਠ ਲਿਖੇ ਭਾਗਾਂ ਵਿੱਚ ਸੰਗਠਤ ਕੀਤੀ ਗਈ:

1. ਹਿਊਮੈਨੇਟੀਜ਼ ਐਂਡ ਸੋਸ਼ਲ ਸਾਇੰਸਜ਼ ਡਿਵੀਜ਼ਨ;
2. ਸਾਇੰਸ, ਟੈਕਨਾਲੋਜੀ ਐਂਡ ਇੰਡਸਟਰੀ ਡਿਵੀਜ਼ਨ; ਅਤੇ ਇਸ ਦੀ ਬ੍ਰਿਟਿਸ਼ ਲਾਇਬ੍ਰੇਰੀ ਡਾਕੂਮੈਂਟ ਸਪਲਾਈ ਸੈਂਟਰ (BLDSC),
3. ਬਿਬਲਿਉਗ੍ਰਾਫਿਕ ਸਰਵਿਸਜ਼; ਅਤੇ
4. ਬ੍ਰਿਟਿਸ਼ ਲਾਇਬ੍ਰੇਰੀ ਰੀਸਰਚ ਐਂਡ ਡੀਵੇਲਪਮੈਂਟ ਡੀਪਾਰਟਮੈਂਟ (BLRDD)।

ਇਸ ਨਵੇਂ ਸੰਗਠਨ ਨਾਲ ਇੰਗਲੈਂਡ ਦੇ ਲਾਇਬ੍ਰੇਰੀ ਵਿਕਾਸ ਵਿਚ ਇਕ ਨਵਾਂ ਮੋੜ ਆਇਆ। ਕੌਮੀ ਪੱਧਰ ਦੇ ਅੰਤਰ ਉਧਾਰ ਸੇਵਾ ਕੇਂਦਰ, ਡਾਕੂਮੈਂਟ ਸਪਲਾਈ ਸੈਂਟਰ, ਰਾਹੀਂ ਦੇਸ਼, ਵਿਦੇਸ਼ ਵਿਚੋਂ ਸੂਚਨਾ ਅਤੇ ਹੋਰ ਸਾਮੱਗਰੀ ਪ੍ਰਾਪਤ ਕੀਤੀ ਜਾ ਸਕਦੀ ਹੈ। ਬ੍ਰਿਟਿਸ਼ ਲਾਇਬ੍ਰੇਰੀ ਦਾ ਖੋਜ ਵਿਕਾਸ (BLRDD) ਲੋਕ ਲਾਇਬ੍ਰੇਰੀ ਪ੍ਰਕ੍ਰਿਆ ਸੰਬੰਧੀ ਖੋਜ ਕੰਮ ਕਰਦਾ ਹੈ, ਪ੍ਰੋਜੈਕਟਾਂ ਲਈ ਮਾਲੀ ਸਹਾਇਤਾ ਦਿੰਦਾ ਹੈ, ਜਿਸ ਨਾਲ ਲੋਕ ਲਾਇਬ੍ਰੇਰੀ ਵਿਕਾਸ ਨੇ ਜ਼ੋਰ ਫੜਿਆ। ਇਸ ਪ੍ਰਕਾਰ ਹੀ ਇਸ ਦੇ ਬਿਬਲਿਉਗ੍ਰਾਫਿਕ ਸਰਵਿਸਜ਼ ਵਿਭਾਗ ਨੇ ਬ੍ਰਿਟਿਸ਼ ਨੈਸ਼ਨਲ ਬਿਬਲਿਉਗ੍ਰਾਫੀ (BNB) ਦੀ ਪ੍ਰਕਾਸ਼ਨਾ ਦਾ ਕੰਮ ਸੰਭਾਲਿਆ। ਬ੍ਰਿਟਿਸ਼ ਲਾਇਬ੍ਰੇਰੀ ਦੇ ਇਨ੍ਹਾਂ ਸਾਰੇ ਕੰਮ ਕਾਜਾਂ ਦਾ ਨਤੀਜਾ ਹੈ ਕਿ ਲੋਕ ਲਾਇਬ੍ਰੇਰੀਆਂ ਨੂੰ ਰਾਸ਼ਟਰੀ ਲਾਇਬ੍ਰੇਰੀ ਦੇ ਕੰਮਾਂ ਕਾਜਾਂ ਵਿੱਚ ਸ਼ਾਮਿਲ ਕਰ ਲਿਆ ਗਿਆ ਹੈ।

3.4.14. ਇਸ ਦੌਰਾਨ ਬਰਤਾਨੀਆ ਵਿੱਚ ਸਕੂਲ, ਕਾਲਜ ਅਤੇ ਯੂਨੀਵਰਸਿਟੀ ਲਾਇਬ੍ਰੇਰੀਆਂ ਦੀ ਸਥਾਪਨਾ ਵੀ ਕੀਤੀ ਗਈ। ਲੋਕ ਲਾਇਬ੍ਰੇਰੀਆਂ ਨੂੰ ਅਕਾਦਮਿਕ ਲਾਇਬ੍ਰੇਰੀਆਂ ਦਾ ਪੂਰਕ ਬਣਾਇਆ ਗਿਆ ਅਕਾਦਮਿਕ ਲਾਇਬ੍ਰੇਰੀਆਂ ਸਥਾਪਤ ਹੋਣ ਦੇ ਨਾਲ ਦੇਸ਼ ਵਿੱਚ ਭਿੰਨ ਪ੍ਰਕਾਰ ਦੀਆਂ ਲਾਇਬ੍ਰੇਰੀਆਂ ਦਾ ਜਾਲ ਵਿਛਾ ਕੇ ਸਮਾਜ ਦੇ ਸਾਰੇ ਵਰਗਾਂ ਜਿਵੇਂ ਵਿਦਿਆਰਥੀ, ਅਧਿਆਪਕ, ਵਿਉਪਾਰੀ, ਵਕੀਲ, ਡਾਕਟਰ, ਬੱਚੇ, ਨੌਜਵਾਨ, ਬਜ਼ੁਰਗ, ਔਰਤ, ਆਦਿ ਤਕ ਲਾਇਬ੍ਰੇਰੀ ਸੇਵਾ ਪਹੁੰਚਾਈ ਗਈ, ਇਨ੍ਹਾਂ ਦਾ ਮਿਆਰ ਉੱਚਾ ਚੁੱਕਿਆ ਗਿਆ ਅਤੇ ਪੁਸਤਕ ਸੰਗ੍ਰਹਿ ਮਜ਼ਬੂਤ ਕੀਤੇ ਗਏ।

3.4.15 ਬਰਤਾਨੀਆ ਵਿੱਚ ਤਕਨੀਕੀ, ਵਿਗਿਆਨਕ, ਸਨਅਤੀ, ਵਿਉਪਾਰਕ ਆਦਿ ਵਿਸ਼ੇਸ਼ ਲਾਇਬ੍ਰੇਰੀਆਂ ਸਥਾਪਕ ਕੀਤੀਆਂ ਗਈਆਂ। ਇਨ੍ਹਾਂ ਲਾਇਬ੍ਰੇਰੀਆਂ ਨੇ ਇਕ ਅਲੱਗ

ਸੰਸਥਾ ਸਥਾਪਤ ਕੀਤੀ, ਜੋ ਐਸਲਿਬ (ASLIB) ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਸੰਸਥਾ ਨੇ ਵਿਗਿਆਨ ਅਤੇ ਤਕਨੀਕੀ ਲਾਇਬ੍ਰੇਰੀਆਂ ਦੇ ਵਿਕਾਸ ਸੰਬੰਧੀ ਅਨੇਕ ਸ਼ਲਾਘਾਯੋਗ ਕੰਮ ਕੀਤੇ ਹਨ।

3.4.16 ਲਾਇਬ੍ਰੇਰੀ ਵਿਕਾਸ ਸੰਬੰਧੀ ਬਰਤਾਨੀਆਂ ਵਿੱਚ 1973-74 ਤੋਂ ਬਾਅਦ ਦਾ ਸਮਾਂ ਬੜਾ ਮਹੱਤਵਪੂਰਣ ਰਿਹਾ। ਇਸ ਸਮੇਂ ਵਿੱਚ ਸਹਿਯੋਗ ਅਤੇ ਸਹਿਕਾਰਤਾ ਦੀ ਭਾਵਾ ਵਿੱਚ ਬਹੁਤ ਵਾਧਾ ਹੋਇਆ। ਇਸ ਨਾਲ ਲਾਇਬ੍ਰੇਰੀ ਸੇਵਾ ਲਾਇਬ੍ਰੇਰੀ ਇਮਾਰਤ ਅਤੇ ਆਪਣੇ ਪੁਸਤਕ ਸੰਗ੍ਰਹਿ ਤੱਕ ਸੀਮਤ ਨਹੀਂ ਰਹੀ।

ਇਸ ਸਮੇਂ ਬਰਤਾਨੀਆ ਵਿੱਚ ਇਕ ਅਨੁਮਾਨ ਅਨੁਸਾਰ ਹਰ ਤਿੰਨ-ਚਾਰ ਵਿਚੋਂ ਇੱਕ ਵਿਅਕਤੀ ਲੋਕ ਲਾਇਬ੍ਰੇਰੀ ਸੇਵਾ ਦਾ ਪ੍ਰਯੋਗ ਕਰਦਾ ਹੈ।

ਹੁਣ ਇਹ ਲਾਇਬ੍ਰੇਰੀ ਇਸ ਦੇਸ਼ ਵਿਚ ਕੇਵਲ ਪੁਸਤਕਾਂ ਅਤੇ ਹੋਰ ਦਸਤਾਵੇਜ਼ਾਂ ਦੀ ਰਖਵਾਲੀ ਕਰਨ ਵਾਲੀ ਨਹੀਂ, ਸਗੋਂ ਸਮਾਜ ਵਿਚ ਇਕ ਸ਼ਕਤੀ ਦੇ ਤੌਰ ਤੇ ਉਭਰੀ ਹੈ ਅਤੇ ਇਸ ਪ੍ਰਕਾਰ ਇਸ ਨੇ ਇਥੋਂ ਦੇ ਸਭਿਆਚਾਰਕ ਵਿਕਾਸ ਵਿੱਚ ਆਪਣਾ ਯੋਗਦਾਨ ਪਾਇਆ ਹੈ।

ਬਰਤਾਨੀਆ ਦੀ ਲੋਕ ਲਾਇਬ੍ਰੇਰੀ ਨੇ 1980 ਦੇ ਦਹਾਕੇ ਵਿੱਚ ਹੋਰਨਾਂ ਤੋਂ ਇਲਾਵਾ ਅਲਪ ਸੰਖਿਅਕ ਨਸਲੀ ਗਰੁੱਪਾਂ ਨੂੰ ਵੀ ਲਾਇਬ੍ਰੇਰੀ ਸੇਵਾ ਦੇ ਮੌਕੇ ਪ੍ਰਦਾਨ ਕੀਤੇ ਹਨ। ਇਸ ਸਮੇਂ ਇਹ ਲਾਇਬ੍ਰੇਰੀਆਂ ਉਨ੍ਹਾਂ ਦੀਆਂ ਲੋੜਾਂ ਦਾ ਅਧਿਅਨ ਕਰਕੇ ਪੜ੍ਹਨ ਸਾਮੱਗਰੀ ਮੁਹੱਈਆ ਕਰ ਰਹੀਆਂ ਹਨ। ਲੋਕ ਲਾਇਬ੍ਰੇਰੀ ਵਾਸਤੇ ਇਹ ਇੱਕ ਮਹੱਤਵਪੂਰਣ ਪ੍ਰਾਪਤੀ ਹੈ। ਬਰਤਾਨਵੀ ਲੋਕ ਲਾਇਬ੍ਰੇਰੀ ਅੱਜ ਸਮਾਜਕ ਗਤੀਵਿਧੀਆਂ ਦਾ ਕੇਂਦਰ ਬਣਨ ਦੀ ਕੋਸ਼ਿਸ਼ ਕਰ ਰਹੀ ਹੈ। ਇਨ੍ਹਾਂ ਲਾਇਬ੍ਰੇਰੀਆਂ ਦੇ ਕੰਮ ਕਾਜ ਸਮਾਜਕ ਗਤੀਵਿਧੀਆਂ ਦਾ ਸ਼ੀਸ਼ਾ ਹੈ। ਇਹ ਹੀ ਕਾਰਣ ਹੈ ਕਿ ਲੋਕ ਲਾਇਬ੍ਰੇਰੀਆਂ ਅੱਜ ਆਪਣੇ ਆਪ ਤੱਕ ਹੀ ਸੀਮਤ ਨਹੀਂ, ਸਗੋਂ ਸਮਾਜ ਦੇ ਹੋਰ ਅਦਾਰਿਆਂ ਨਾਲ ਮਿਲ ਕੇ ਕੰਮ ਕਰਦੀਆਂ ਹਨ।

3.5 **ਲੋਕ ਲਾਇਬ੍ਰੇਰੀਆਂ ਅਤੇ ਕੰਪਿਊਟਰ ਤਕਨਾਲੋਜੀ:** ਆਧੁਨਿਕ ਯੁੱਗ ਵਿੱਚ ਤਕਨਾਲੋਜੀ ਦੇ ਵਿਕਾਸ ਦੇ ਨਾਲ ਨਾਲ ਕੰਪਿਊਟਰ ਤਕਨਾਲੋਜੀ ਵਿੱਚ ਵੀ ਬਹੁਤ ਉੱਨਤੀ ਹੋਈ। ਸਮਾਜ ਦੇ ਹੋਰ ਅਦਾਰਿਆਂ ਦੇ ਨਾਲ ਨਾਲ ਲੋਕ ਲਾਇਬ੍ਰੇਰੀਆਂ ਵਿੱਚ ਵੀ ਕੰਪਿਊਟਰ ਦੀਆਂ ਅਨੇਕ ਸੰਭਾਵਨਾਵਾਂ ਉਜਾਗਰ ਹੋਈਆਂ ਹਨ। ਇਸ ਤਕਨਾਲੋਜੀ ਰਾਹੀਂ ਅਜੇਹੇ ਅਵਸਰ ਮਿਲਦੇ ਹਨ ਜਿਨ੍ਹਾਂ ਰਾਹੀਂ ਸਮਾਜ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦੇ ਮਨੋਰਥ ਦੀ ਪੂਰਤੀ ਹੋ ਸਕਦੀ ਹੈ। ਕੰਪਿਊਟਰ ਦੇ ਆਉਣ ਨਾਲ ਲੋਕ ਲਾਇਬ੍ਰੇਰੀ ਪੁਸਤਕਾਂਸ਼ਭਰਪੂਰ ਲਾਇਬ੍ਰੇਰੀ ਤੋਂ ਸੂਚਨਾ-ਸ੍ਰੋਤ-ਭਰਪੂਰ ਲਾਇਬ੍ਰੇਰੀ ਦਾ ਰੂਪ ਧਾਰਣ ਕਰ ਰਹੀ ਹੈ। ਲੋੜ ਹੈ ਸੂਚਨਾ ਦੇ ਕੰਪਿਊਟਰੀਕਰਣ ਦੀ, ਜੋ ਬਰਤਾਨੀਆ ਵਿੱਚ ਕਾਫ਼ੀ ਕੀਤਾ ਜਾ ਚੁੱਕਾ ਹੈ ਅਤੇ ਹੋਰ ਕੀਤਾ ਜਾ ਰਿਹਾ ਹੈ। ਲੋਕ ਲਾਇਬ੍ਰੇਰੀ ਦੇ ਸੰਦਰਭ ਵਿੱਚ ਲਾਇਬ੍ਰੇਰੀ ਪ੍ਰਬੰਧ, ਸਾਮੱਗਰੀ ਪ੍ਰਬੰਧ, ਲਾਇਬ੍ਰੇਰੀ ਸੂਚੀਕਰਣ, ਪੁਸਤਕ ਜਾਰੀ ਸੇਵਾ ਅਤੇ ਰਸਾਲਿਆਂ ਦੀ ਖਰੀਦ ਦਾ ਕੰਪਿਊਟਰੀਕਰਣ ਕੀਤਾ ਗਿਆ ਹੈ। ਇਸ ਨਾਲ ਚੰਗੇ ਨਤੀਜੇ ਸਾਹਮਣੇ ਆਏ ਹਨ।

ਕੰਪਿਊਟਰ ਵਿੱਚ ਵੀ ਕ੍ਰਮ-ਵਿਕਾਸ ਜਾਂ ਉਤਪਤੀ ਦਾ ਅਸੂਲ ਲਾਗੂ ਹੁੰਦਾ ਹੈ। ਦੂਸ

ਸ਼ਬਦਾਂ ਵਿੱਚ ਪਹਿਲੇ ਕੰਪਿਊਟਰ ਸਿਸਟਮ ਤਬਦੀਲ ਕਰਕੇ ਨਵੇਂ ਸਿਸਟਮ ਅਪਣਾਏ ਜਾ ਰਹੇ ਹਨ। ਇਨ੍ਹਾਂ ਵਿੱਚ ਹੋਰ ਸੁਧਾਰ ਕਰਕੇ ਹੋਰ ਨਵੀਨ ਸਿਸਟਮ ਅਪਣਾਏ ਜਾ ਰਹੇ ਹਨ। ਇਥੋਂ ਤੱਕ ਕਿ ਅੱਜ ਕੱਲ੍ਹ ਆਨ-ਲਾਈਨ ਸਿਸਟਮ (On-line system) ਹਨ, ਜੋ ਲਾਇਬ੍ਰੇਰੀਆਂ ਲਈ ਢੁਕਵੇਂ ਹਨ ਜਾਂ ਫਿਰ ਲਾਇਬ੍ਰੇਰੀਆਂ ਲਈ ਉਚੇਚੇ ਤਿਆਰ ਕੀਤੇ ਜਾਂਦੇ ਹਨ। ਬਰਤਾਨੀਆਂ ਦੀਆਂ ਕਈ ਵੱਡੀਆਂ ਲੋਕ ਲਾਇਬ੍ਰੇਰੀਆਂ ਆਨ-ਲਾਈਨ ਸੂਚਨਾ ਸਹੂਲਤਾਂ ਪ੍ਰਦਾਨ ਕਰਦੀਆਂ ਹਨ।

ਇਸ ਤਰ੍ਹਾਂ ਦੇ ਵਿਕਾਸ ਦੇ ਫਲਸਰੂਪ ਸੂਚਨਾ ਤੱਕ ਪਹੁੰਚ ਜਲਦੀ ਸੰਭਵ ਹੁੰਦੀ ਹੈ, ਸੂਚਨਾ ਪ੍ਰਸਾਰ ਵਿੱਚ ਤੇਜ਼ੀ ਆਉਂਦੀ ਹੈ ਅਤੇ ਪਾਠਕਾਂ ਦੇ ਵਡਮੁੱਲੇ ਸਮੇਂ ਦੀ ਬੱਚਤ ਹੁੰਦੀ ਹੈ। ਇਤਨਾ ਹੀ ਨਹੀਂ, ਸਗੋਂ ਉਨ੍ਹਾਂ ਨੂੰ ਸੂਚਨਾ ਵੀ ਤਾਜ਼ੀ ਤੇ ਨਵੀਨ ਪ੍ਰਦਾਨ ਕੀਤੀ ਜਾ ਸਕਦੀ ਹੈ। ਅਜਿਹੇ ਕਰਨਾ ਲਾਇਬ੍ਰੇਰੀ ਕਿੱਤੇ ਦਾ ਹਮੇਸ਼ਾਂ ਮਹੱਤਵਪੂਰਣ ਟੀਚਾ ਰਿਹਾ ਹੈ ਅਤੇ ਰਹੇਗਾ।

ਇਥੇ ਇਹ ਕਹਿਣਾ ਅਯੋਗ ਨਹੀਂ ਹੋਵੇਗਾ ਕਿ ਲਾਇਬ੍ਰੇਰੀਅਨਾਂ ਨੂੰ ਨਵੀਂ ਤਕਨਾਲੋਜੀ ਸੋਚ ਸਮਝ ਕੇ ਅਪਣਾਉਣੀ ਚਾਹੀਦੀ ਹੈ, ਜਿਸ ਦਾ ਮਨੋਰਥ ਲਾਇਬ੍ਰੇਰੀ ਦੀ ਕਾਰਜਕੁਸ਼ਲਤਾ ਵਿੱਚ ਵਾਧਾ ਕਰਨਾ ਹੋਵੇ। ਉਨ੍ਹਾਂ ਨੂੰ ਸੂਚਨਾ ਤਕਨਾਲੋਜਿਸਟ ਦੀ ਭੂਮਿਕਾ ਨਹੀਂ ਅਪਣਾਉਣੀ ਚਾਹੀਦੀ। ਅਜਿਹਾ ਹੋਣ ਤੋਂ ਜੋ ਖ਼ਤਰਾ ਭਾਸਦਾ ਹੈ, ਉਹ ਅਮਰੀਕਾ ਦੇ ਪ੍ਰਮੁੱਖ ਲਾਇਬ੍ਰੇਰੀ ਵਿਗਿਆਨੀ ਸ਼ੇਰਾ ਦੇ ਸ਼ਬਦਾਂ ਵਿੱਚ "ਚਾਰੇ ਪਾਸੇ ਅੰਕੜੇ ਹੀ ਅੰਕੜੇ ਹਨ, ਪਰ ਸੋਚਣ ਵਾਸਤੇ ਕੋਈ ਵਿਚਾਰ ਨਹੀਂ।"[4] ਇਸ ਲਈ ਇਸ ਸਬੰਧੀ ਸੁਚੇਤ ਹੋਣ ਦੀ ਲੋੜ ਹੈ।

ਨਵੀਂ ਤਕਨਾਲੋਜੀ ਸੂਚਨਾ ਮੁਹੱਈਆ ਤਾਂ ਕਰ ਸਕਦੀ ਹੈ, ਪਰ ਗਿਆਨ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਜੇਕਰ ਤੱਥਾਂ ਅਤੇ ਅੰਕੜਿਆਂ ਨੂੰ ਸਹੀ ਇਤਿਹਾਸਕ ਅਤੇ ਸਮਾਜਕ ਪਰਿਪੇਖ ਵਿੱਚ ਰਖ ਕੇ ਵੇਖਿਆ ਜਾਵੇ। ਇਸ ਲਈ ਭਵਿੱਖ ਵਿੱਚ ਲੋਕ ਲਾਇਬ੍ਰੇਰੀਆਂ ਸੰਬੰਧੀ ਕਿੱਤੇ ਨੂੰ ਲਾਇਬ੍ਰੇਰੀਆਂ ਵਿਚਲੇ ਕੰਪਿਊਟਰਾਂ ਨਾਲ ਨਹੀਂ, ਸਗੋਂ ਮਨੁੱਖੀ ਸ਼ਕਤੀ ਰਾਹੀਂ ਦਿੱਤੀਆਂ ਗਈਆਂ ਸੇਵਾਵਾਂ ਨਾਲ ਹੀ ਪਰਖਿਆ ਜਾਵੇਗਾ। ਆਉਂਦੇ ਵਰ੍ਹਿਆਂ ਵਿੱਚ ਲੋਕ ਲਾਇਬ੍ਰੇਰੀਆਂ ਲਈ ਇਕ ਵੱਡੀ ਚੁਣੌਤੀ ਹੈ। ਕਿ ਉਹ ਸਮਾਜਕ ਅਤੇ ਭਾਈਚਾਰਕ ਕੇਂਦਰ ਲਈ ਸਮਾਜ ਨਾਲ ਲੋੜੀਂਦਾ ਸੰਪਰਕ ਬਣਾ ਕੇ ਰੱਖਣ।

### 4. ਲਾਇਬ੍ਰੇਰੀ ਸੰਗਠਨ ਅਤੇ ਪ੍ਰਬੰਧ

ਬਰਤਾਨੀਆਂ ਵਿੱਚ ਲੋਕ ਲਾਇਬ੍ਰੇਰੀਆਂ ਦੇ ਸੰਗਠਨ ਅਤੇ ਪ੍ਰਬੰਧ ਦੀ ਜ਼ਿੰਮੇਵਾਰੀ ਕਾਊਂਟੀ ਡਿਸਟ੍ਰਿਕਟ ਉਪਰ ਹੈ ਜੋ ਸਥਾਨਕ ਪੱਧਰ ਦੀ ਲਾਇਬ੍ਰੇਰੀ ਅਧਿਕ੍ਰਿਤਤਾ ਹੈ, ਅਤੇ ਲਾਇਬ੍ਰੇਰੀ ਕਮੇਟੀ ਦੀ ਮਦਦ ਨਾਲ ਸਾਰੇ ਕਾਰਜ ਸਿਰੇ ਚਾੜ੍ਹਦੀ ਹੈ। ਕੇਂਦਰੀ ਲਾਇਬ੍ਰੇਰੀ ਤੋਂ ਇਲਾਵਾ ਬ੍ਰਾਂਚ ਲਾਇਬ੍ਰੇਰੀਆਂ ਦਾ ਜਾਲ ਵਿਛਾਇਆ ਗਿਆ ਹੈ ਜਿਨ੍ਹਾਂ ਰਾਹੀਂ ਸਮਾਜ ਦੇ ਭਿੰਨ ਹਿੱਸਿਆਂ ਤੱਕ ਲਾਇਬ੍ਰੇਰੀ ਸੇਵਾ ਪਹੁੰਚਾਈ ਜਾਂਦੀ ਹੈ। ਬਾਕੀ ਲੋਕਾਂ ਤੱਕ ਲਾਇਬ੍ਰੇਰੀ ਸੇਵਾ ਪਹੁੰਚਾਉਣ ਲਈ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਦਾ ਢੁਕਵਾਂ ਪ੍ਰਬੰਧ ਕੀਤਾ ਗਿਆ ਹੈ। ਹਸਪਤਾਲਾਂ ਵਿੱਚ ਰੋਗੀਆਂ ਵਾਸਤੇ ਲਾਇਬ੍ਰੇਰੀ ਸੇਵਾ ਦਾ ਪ੍ਰਬੰਧ ਕੀਤਾ ਗਿਆ ਹੈ। ਜੇਲ੍ਹਾਂ ਵਿੱਚ ਲਾਇਬ੍ਰੇਰੀ ਸੇਵਾ ਦੀ ਵਿਵਸਥਾ ਕਰਕੇ ਬੰਦੀਆਂ ਦਾ ਮਾਨਸਿਕ ਸੁਧਾਰ ਅਤੇ ਵਿਕਾਸ ਕਰਨ ਦਾ ਯਤਨ ਕੀਤਾ ਗਿਆ ਹੈ।

ਲੋਕ ਲਾਇਬ੍ਰੇਰੀਆਂ ਦਾ ਸੰਗਠਨ ਅਤੇ ਪ੍ਰਬੰਧ ਹੇਠ ਲਿਖੇ ਚਾਰ ਵਿਭਾਗਾਂ ਵਿਚ ਕੀਤਾ ਜਾਂਦਾ ਹੈ:

1. ਪੁਸਤਕਾਂ ਲੈਣ-ਦੇਣ ਵਿਭਾਗ;
2. ਸੰਦਰਭ ਵਿਭਾਗ;
3. ਰਸਾਲਾ ਵਿਭਾਗ; ਅਤੇ
4. ਰੀਡਿੰਗ ਰੂਮ (ਜਾਂ ਪਠਨ ਕਮਰਾ)।

ਲਾਇਬ੍ਰੇਰੀਆਂ ਨੂੰ ਤਰਤੀਬ ਅਤੇ ਵਿਵਸਥਿਤ ਢੰਗ ਨਾਲ ਚਲਾਉਣ ਲਈ ਸਥਾਨਕ ਸਰਕਾਰ ਲੋੜੀਂਦਾ ਵਿੱਤ ਉਪਲਬਧ ਕਰਦੀ ਹੈ ਅਤੇ ਪਹਿਲਾਂ ਵਾਂਗ ਲਾਇਬ੍ਰੇਰੀ ਉਪ-ਕਰ ਨਹੀਂ ਲਗਾਇਆ ਜਾਂਦਾ। ਪਰ ਲਾਇਬ੍ਰੇਰੀਆਂ ਉਪਰ ਕੀਤੇ ਖਰਚ ਨਾਲ ਮਿਆਰੀ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਰਹੀ ਹੈ।

ਲੋਕ, ਅਕਾਦਮਿਕ, ਅਤੇ ਵਿਸ਼ੇਸ਼ ਲਾਇਬ੍ਰੇਰੀਆਂ ਸਭ ਦਾ ਪ੍ਰਬੰਧ ਅਤੇ ਪ੍ਰਸ਼ਾਸਨ ਸੰਬੰਧੀ ਕੰਮ ਕਾਜ ਯੋਗਤਾ ਪ੍ਰਾਪਤ ਲਾਇਬ੍ਰੇਰੀਅਨ ਕਰਦੇ ਹਨ। ਹੋਰ ਲਾਇਬ੍ਰੇਰੀ ਕਰਮਚਾਰੀ ਵੀ ਲੋੜ ਅਨੁਸਾਰ ਯੋਗਤਾ ਪ੍ਰਾਪਤ ਹੀ ਹੁੰਦੇ ਹਨ। ਇਨ੍ਹਾਂ ਕਰਮਚਾਰੀਆਂ ਦਾ ਰੁਤਬਾ, ਪਦ ਅਤੇ ਵੇਤਨ ਸੰਤੋਸ਼ਜਨਕ ਹੋਣ ਕਰਕੇ ਉਹ ਆਪਣਾ ਕੰਮ ਕਾਜ ਉਤਸ਼ਾਹ ਨਾਲ ਕਰਦੇ ਹਨ।

5. ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਸਿੱਖਿਆ

ਬਰਤਾਨੀਆ ਵਿੱਚ ਲਾਇਬ੍ਰੇਰੀ ਸਿੱਖਿਆ ਦੀ ਪ੍ਰਥਾ ਕਾਫ਼ੀ ਪੁਰਾਣੀ ਹੈ। ਲਾਇਬ੍ਰੇਰੀ ਸੰਸਥਾ ਵਿੱਚ ਪੇਸ਼ਾਵਰ ਸਿੱਖਿਆ ਦੀ ਜ਼ਿੰਮੇਵਾਰੀ ਸੰਭਾਲਦੀ ਸੀ, ਅਤੇ ਅਜੇ ਵੀ ਕਾਫੀ ਹੱਦ ਤੱਕ ਇਹ ਕੰਮ ਇਸ ਦੇ ਕੋਲ ਹੀ ਹੈ। ਬਰਤਾਨੀਆ ਵਿੱਚ ਯੂਨੀਵਰਸਿਟੀ ਪੱਧਰ ਦਾ ਪਹਿਲਾ ਲਾਇਬ੍ਰੇਰੀ ਵਿਗਿਆਨ ਵਿਭਾਗ ਲੰਦਨ ਯੂਨੀਵਰਸਿਟੀ ਵਿੱਚ 1919 ਵਿੱਚ ਸ਼ੁਰੂ ਕੀਤਾ ਗਿਆ। ਕਈ ਸਾਲਾਂ ਤੱਕ ਇਹ ਇਕੱਲਾ ਹੀ ਅਜੇਹਾ ਸਕੂਲ ਸੀ ਜਿਥੋਂ ਸੈਂਕੜੇ ਲਾਇਬ੍ਰੇਰੀਅਨ ਸਿੱਖਿਆ ਪ੍ਰਾਪਤ ਕਰਕੇ ਉਨ੍ਹਾਂ ਨੇ ਲਾਇਬ੍ਰੇਰੀਆਂ ਦਾ ਮੂੰਹਮੱਥਾ ਸਵਾਰਿਆ।

ਇਸ ਸਮੇਂ ਲਾਇਬ੍ਰੇਰੀ ਐਸੋਸੀਏਸ਼ਨ (ਲੰਦਨ) ਤੋਂ ਇਲਾਵਾ ਪੰਜ ਯੂਨੀਵਰਸਿਟੀਆਂ, ਨੌ ਪੋਲੀਟੈਕਨਿਕਸ ਅਤੇ ਇਕ ਕਾਲਜ (ਕੁਲ 15 ਅਦਾਰੇ) ਭਿੰਨ ਭਿੰਨ ਪੱਧਰ ਤੇ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਸਿੱਖਿਆ ਪ੍ਰਦਾਨ ਕਰ ਰਹੇ ਹਨ। ਇਹ ਸਾਰੇ ਅਦਾਰੇ ਨਾ ਕੇਵਲ ਬਰਤਾਨੀਆ ਸਗੋਂ ਸੰਸਾਰ ਭਰ ਵਿੱਚ ਉੱਚ-ਮਿਆਰ ਅਤੇ ਗੁਣਾਤਮਕ ਸਿੱਖਿਆ ਲਈ ਪ੍ਰਸਿੱਧ ਹਨ। ਲਾਇਬ੍ਰੇਰੀ ਐਸੋਸੀਏਸ਼ਨ 'ਏ.ਐਲ.ਏ.' ਅਤੇ 'ਐਫ.ਐਲ.ਏ.' ਦੀ ਪਦਵੀ ਪ੍ਰਦਾਨ ਕਰਦੀ ਹੈ

ਯੂਨੀਵਰਸਿਟੀ ਅਤੇ ਕਾਲਜ ਪੱਧਰ ਤੇ ਲਾਇਬ੍ਰੇਰੀ ਵਿਗਿਆਨ ਵਿੱਚ ਬੀ.ਏ. (ਤਿੰਨ ਅਤੇ ਚਾਰ ਸਾਲ ਦਾ ਕੋਰਸ), ਅਤੇ ਐਮ.ਏ (ਇਕ ਸਾਲ ਦਾ ਕੋਰਸ) ਪੱਧਰ ਦੀ ਸਿੱਖਿਆ ਵੀ ਕਾਫੀ ਹਰਮਨ ਪਿਆਰੀ ਹੁੰਦੀ ਜਾ ਰਹੀ ਹੈ।[6]

ਇਸ ਤੋਂ ਇਲਾਵਾ ਚਾਰ ਯੂਨੀਵਰਸਿਟੀਆਂ ਵਿੱਚ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿੱਚ ਐਮ.ਫਿਲ. ਅਤੇ ਪੀ.ਐਚ ਡੀ. ਦੀਆਂ ਉੱਚ ਡਿਗਰੀਆਂ ਪ੍ਰਦਾਨ ਕਰਨ ਦੀ ਵਿਵਸਥਾ ਹੈ। ਪਿਛਲੇ ਕੁਝ ਸਮੇਂ ਤੋਂ ਪਾਠ ਕ੍ਰਮ ਕਾਫੀ ਤਬਦੀਲ ਕਰਕੇ ਨਵੀਂ ਤਕਨਾਲੋਜੀ, ਕੰਪਿਊਟਰ

ਤਕਨਾਲੋਜੀ, ਸੂਚਨਾ ਤਕਨਾਲੋਜੀ, ਆਦਿ ਸੰਬੰਧੀ ਥੀਮ ਸ਼ਾਮਲ ਕੀਤੇ ਗਏ ਹਨ ਤਾਂ ਜੋ ਅਜੇਹੀ ਮਨੁੱਖ ਸ਼ਕਤੀ ਤਿਆਰ ਕੀਤੀ ਜਾ ਸਕੇ ਜੋ ਆਧੁਨਿਕ ਲਾਇਬ੍ਰੇਰੀਆਂ ਦਾ ਪ੍ਰਬੰਧ ਚਲਾ ਸਕੇ।

ਬਰਤਾਨਵੀ ਲਾਈਬ੍ਰੇਰੀ ਵਿਗਿਆਨ ਸਿੱਖਿਆ ਦਾ ਵਿਦੇਸ਼ਾਂ ਦੇ ਪਾਠ-ਕ੍ਰਮ ਉਪਰ, ਵਿਸ਼ੇਸ਼ਕਰ ਤੀਸਰੀ ਦੁਨੀਆਂ ਦੇ ਲਾਇਬ੍ਰੇਰੀ ਵਿਗਿਆਨ ਸਕੂਲਾਂ ਉਪਰ, ਕਾਫ਼ੀ ਅਸਰ ਪਿਆ। ਅਜੇਹਾ ਪ੍ਰਭਾਵ ਅੱਜ ਦਾ ਨਹੀਂ ਸਗੋਂ ਕਾਫ਼ੀ ਦੇਰ ਤੋਂ ਕਈ ਰੂਪਾਂ ਵਿੱਚ ਰਿਹਾ ਹੈ। ਸੰਸਾਰ ਦੇ ਕਈ ਦੇਸ਼ਾਂ ਦੇ ਲਾਇਬ੍ਰੇਰੀਅਨਾਂ ਨੇ ਬਰਤਾਨੀਆ ਦੇ ਲਾਇਬ੍ਰੇਰੀ ਸਕੂਲਾਂ ਵਿੱਚੋਂ ਸਿੱਖਿਆ ਗ੍ਰਹਿਣ ਕੀਤੀ ਅਤੇ ਇਥੋਂ ਦੀਆਂ ਤਕਨੀਕਾਂ, ਵਿਧੀਆਂ, ਆਦਿ ਵਾਪਸ ਆ ਕੇ ਲਾਗੂ ਕੀਤੀਆਂ। ਭਾਰਤ ਵਿਚ ਅਜੇਹੇ ਕਈ ਲਾਇਬ੍ਰੇਰੀਅਨ ਸਨ ਜਿਨ੍ਹਾਂ ਨੇ ਦੇਸ਼ ਪਰਤ ਕੇ ਲਾਈਬ੍ਰੇਰੀ ਪ੍ਰਬੰਧ ਅਤੇ ਲਾਇਬ੍ਰੇਰੀ ਸੇਵਾ ਵਿੱਚ ਬਹੁਤ ਸੁਧਾਰ ਕੀਤੇ ਜਿਸ ਨਾਲ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀਅਨਾਂ ਦਾ ਰੁਤਬਾ ਉੱਚਾ ਹੋਇਆ।

ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਵਿਸ਼ੇ ਵਿੱਚ ਬਰਤਾਨੀਆ ਵਿੱਚ ਸਿਲਸਿਲੇਵਾਰ ਸਿੱਖਿਆ (Continuing Education) ਦਾ ਉਚੇਚਾ ਪ੍ਰਬੰਧ ਕੀਤਾ ਗਿਆ ਹੈ। ਕਾਲਜ ਆਫ਼ ਲਾਇਬ੍ਰੇਰੀਅਨਸ਼ਿਪ, ਵੇਲਜ਼ ਹਰ ਸਾਲ ਅਜੇਹੀ ਸਿੱਖਿਆ ਦਾ ਪ੍ਰਬੰਧ ਕਰਦਾ ਹੈ, ਅਤੇ ਅੰਤਰਰਾਸ਼ਟਰੀ ਪੱਧਰ ਤੇ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਵਿਗਿਆਨੀ ਇਸ ਵਿੱਚ ਭਾਗ ਲੈ ਕੇ ਲਾਭ ਪ੍ਰਾਪਤ ਕਰਦੇ ਹਨ।

### 6. ਲਾਇਬ੍ਰੇਰੀ ਸਾਹਿਤ

ਬਰਤਾਨੀਆ ਵਿੱਚ ਉਨ੍ਹੀਵੀਂ ਸਦੀ ਤੋਂ ਹੀ ਲਾਇਬ੍ਰੇਰੀ ਸਾਹਿਤ ਰਚਿਆ ਜਾ ਰਿਹਾ ਹੈ ਜੋ ਦੇਸ਼ ਵਿਦੇਸ਼ ਵਿੱਚ ਬਹੁਤ ਪ੍ਰਸਿੱਧ ਰਿਹਾ ਹੈ। ਸਭ ਤੋਂ ਪਹਿਲਾਂ ਲਾਇਬ੍ਰੇਰੀਆਂ ਦੀ ਸਥਾਪਨਾ ਸੰਬੰਧੀ ਜੇਮਜ਼ ਕਿਰਕਵੁੱਡ ਨੇ 1699 ਵਿੱਚ ਇਕ ਕਿਤਾਬਚਾ ਜਾਰੀ ਕੀਤਾ ਸੀ। ਉਸ ਨੇ 1702 ਵਿੱਚ ਇਕ ਹੋਰ ਕਿਤਾਬਚਾ ਤਿਆਰ ਕੀਤਾ ਜਿਸ ਦੇ ਫਲਸਰੂਪ ਲਾਇਬ੍ਰੇਰੀ ਸਥਾਪਨਾ ਦਾ ਕੰਮ ਆਰੰਭ ਕੇ ਅੱਗੇ ਤੋਰਿਆ ਗਿਆ।

ਪਬਲਿਕ ਲਾਇਬ੍ਰੇਰੀ ਕਮੇਟੀ ਨੇ 1849 ਵਿੱਚ ਲੋਕ ਲਾਇਬ੍ਰੇਰੀਆਂ ਸੰਬੰਧੀ ਇੱਕ ਵਿਆਪਕ ਰਿਪੋਰਟ ਤਿਆਰ ਕੀਤੀ ਜੋ ਲਾਇਬ੍ਰੇਰੀ ਸਾਹਿਤ ਵਿੱਚ ਇੱਕ ਮਹੱਤਵਪੂਰਣ ਮੀਲ-ਪੱਥਰ ਹੈ। ਇਸ ਦੇ ਬਾਅਦ ਸਾਹਿਤ ਰਚਨਾ ਦੀ ਰਫ਼ਤਾਰ ਤੇਜ਼ ਹੋ ਗਈ। ਐਡਵਰਡ ਐਡਵਰਡਜ਼ ਨੇ 1859 ਵਿੱਚ ਲਾਇਬ੍ਰੇਰੀਆਂ ਸੰਬੰਧੀ ਆਪਣੇ ਵਿਚਾਰ ਪ੍ਰਕਾਸ਼ਿਤ ਕੀਤੇ।

ਉਨ੍ਹੀਵੀਂ ਸਦੀ ਵਿੱਚ ਹੀ 1899 ਤੋਂ ਲਾਇਬ੍ਰੇਰੀ ਐਸੋਸੀਏਸ਼ਨ ਨੇ ਆਪਣਾ ਪ੍ਰਸਿੱਧ ਰਸਾਲਾ 'ਰੀਕਾਰਡ' ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ, ਜੋ ਅਜੇ ਵੀ ਪੂਰੀ ਬਾਕਾਇਦਗੀ ਨਾਲ ਲੰਦਨ ਤੋਂ ਹਰ ਮਹੀਨੇ ਛਪਦਾ ਹੈ। ਵੀਹਵੀਂ ਸਦੀ ਦੇ ਲਾਇਬ੍ਰੇਰੀ ਵਿਗਿਆਨੀ ਜਿਨ੍ਹਾਂ ਨੇ ਮਹੱਤਵਪੂਰਣ ਸਾਹਿਤ ਰਚਨਾ ਕੀਤੀ ਉਨ੍ਹਾਂ ਵਿੱਚ ਜੇਮਜ਼ ਡੱਫ ਬ੍ਰਾਊਨ, ਡਬਲਿਊ.ਸੀ. ਬਰਵਿਕ ਸੇਅਰਜ਼, ਈ.ਸੀ.ਰਿਚਰਡਸਨ, ਐਲ.ਐਸ. ਜਾਸਟ, ਐਲ.ਆਰ.ਮੈਕਾਲਵਿਨ, ਅਰੁਨਡੇਲ ਐਸਡੇਲ, ਕੇ.ਸੀ. ਹੈਰੀਸਨ, ਏ.ਜੇ. ਵੇਲਜ਼, ਬੀ.ਆਈ. ਪਾਮਰ, ਬੀ.ਸੀ. ਵਿੱਕਰੀ, ਡੀ.ਡਬਲਿਊ. ਲੈਂਗਰਿਜ, ਸਾਊਂਡਰਜ਼, ਜੇ.ਮਿੱਲ, ਡੀ.ਜੇ. ਫਾਸਕੈੱਟ, ਬਾਰਬਰਾ ਕਾਇਲ, ਡੇਰੇਕ ਆਸਟਿਨ, ਇਤਿਆਦਿ

ਸ਼ਾਮਿਲ ਹਨ। ਇਨ੍ਹਾਂ ਵਿੱਚੋਂ ਬ੍ਰਾਊਨ ਨੇ ਆਪਣੇ ਸਮੇਂ ਵਿੱਚ ਲਾਇਬ੍ਰੇਰੀ ਵਰਗੀਕਰਣ ਪ੍ਰਣਾਲੀ ਵੀ ਤਿਆਰ ਕੀਤੀ।

ਬਰਤਾਨੀਆ ਵਿੱਚ 1950ਵਿਆਂ ਤੋਂ ਲਾਇਬ੍ਰੇਰੀ ਵਿਗਿਆਨ ਦੇ ਖੇਤਰ ਵਿੱਚ ਖੋਜ ਵੱਲ ਉਚੇਚਾ ਧਿਆਨ ਦੇਣ ਵਾਸਤੇ 'ਕਲਾਸੀਫਿਕੇਸ਼ਨ ਰੀਸਰਚ ਗਰੁੱਪ' (CRG) ਦੀ ਸਥਾਪਨਾ ਕੀਤੀ ਗਈ ਜਿਸ ਦੇ ਯੋਗਦਾਨ ਨੂੰ ਸੰਸਾਰ ਭਰ ਵਿੱਚ ਮਾਨਤਾ ਪ੍ਰਾਪਤ ਹੈ।

ਇਸ ਪ੍ਰਕਾਰ ਸੈਂਕੜੇ ਹੀ ਪੁਸਤਕਾਂ, ਕਿਤਾਬਚੇ, ਰਿਪੋਰਟਾਂ, ਰਸਾਲੇ ਆਦਿ ਬਰਤਾਨੀਆ ਵਿੱਚੋਂ ਪ੍ਰਕਾਸ਼ਿਤ ਕੀਤੇ ਜਾਂਦੇ ਹਨ ਜੋ ਸਾਰੀ ਦੁਨੀਆਂ ਵਿੱਚ ਦਿਲਚਸਪੀ ਨਾਲ ਪੜ੍ਹੇ ਜਾਂਦੇ ਹਨ। ਕੁਝ ਕੁ ਪ੍ਰਸਿੱਧ ਰਸਾਲਿਆਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:

1. Library Association Record
2. Library and Information Science Abstracts
3. Journal of Librarianship
4. Journel of Documentation
5. Year's work in Librarianship

7. ਲਾਇਬ੍ਰੇਰੀ ਪ੍ਰਣਾਲੀ ਦੀਆਂ ਕੁਝ ਵਿਸ਼ੇਸ਼ਤਾਵਾਂ

ਬਰਤਾਨੀਆ ਦੀ ਲੋਕ ਲਾਇਬ੍ਰੇਰੀ ਪ੍ਰਣਾਲੀ ਦੀਆਂ ਕੁਝ ਪ੍ਰਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

— ਲੋਕ ਲਾਇਬ੍ਰੇਰੀਆਂ ਦਾ ਕਾਨੂੰਨੀ ਆਧਾਰ ਬਹੁਤ ਹੀ ਮਜ਼ਬੂਤ ਹੈ।
— ਸਾਰੇ ਦੇਸ਼ ਦੇ ਨਾਗਰਿਕਾਂ ਲਈ ਮੁਫਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦਾ ਪ੍ਰਬੰਧ ਹੈ।
— ਲਾਇਬ੍ਰੇਰੀ ਪ੍ਰਣਾਲੀ ਹੋਣ ਕਰਕੇ ਅਕਾਦਮਿਕ ਅਦਾਰਿਆਂ ਦੇ ਮੈਂਬਰ ਬਿਨਾਂ ਫੀਸ ਲਾਇਬ੍ਰੇਰੀ ਸੇਵਾ ਪ੍ਰਾਪਤ ਕਰਦੇ ਹਨ। ਵਿਸ਼ੇਸ਼ ਅਤੇ ਖੋਜ ਲਾਇਬ੍ਰੇਰੀ ਪ੍ਰਣਾਲੀ ਅਲੱਗ ਤੌਰ ਤੇ ਸੰਗਠਿਤ ਕੀਤੀ ਗਈ ਹੈ। ਇਸ ਪ੍ਰਕਾਰ ਹੀ ਬੱਚਿਆਂ ਦੀਆਂ ਸੈਂਕੜੇ ਲਾਇਬ੍ਰੇਰੀਆਂ ਲੋਕ ਲਾਇਬ੍ਰੇਰੀਆਂ ਦੇ ਨਾਲ, ਸਕੂਲਾਂ ਦੇ ਨਾਲ ਜਾਂ ਸੁਤੰਤਰ ਰੂਪ ਵਿੱਚ ਸਥਾਪਤ ਕੀਤੀਆਂ ਗਈਆਂ। ਰੋਗੀਆਂ ਲਈ ਹਸਪਤਾਲਾਂ ਵਿੱਚ ਲਾਇਬ੍ਰੇਰੀ ਸੇਵਾ ਦਾ ਪ੍ਰਬੰਧ ਕੀਤਾ ਜਦ ਕਿ ਨਾਬੀਨਾ ਪਾਠਕਾਂ ਲਈ ਬ੍ਰੇਲ ਪੁਸਤਕਾਂ ਵਾਲੀਆਂ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਗਈਆਂ।
— ਦੇਸ਼ ਵਿੱਚ ਵੱਡੇ ਪੈਮਾਨੇ ਤੇ ਲਾਇਬ੍ਰੇਰੀ ਸਹਿਯੋਗ ਦੀ ਵਿਵਸਥਾ ਕਾਫ਼ੀ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਦੀ ਵਿਵਸਥਾ ਕੀਤੀ ਗਈ ਹੈ, ਜਿਸ ਵਿੱਚ ਹੁਣ ਕੰਪਿਊਟਰ ਦੀ ਵਰਤੋਂ ਕੀਤੀ ਜਾਂਦੀ ਹੈ।
— ਪ੍ਰਕਾਸ਼ਨਾਵਾਂ ਦਾ ਸੰਗਠਨ, ਨਿਯੰਤਰਣ ਅਤੇ ਉਪਯੋਗ ਕਾਫ਼ੀ ਪ੍ਰਭਾਵਸ਼ਾਲੀ ਢੰਗ ਨਾਲ ਕਰਨ ਦੀ ਵਿਵਸਥਾ ਕੀਤੀ ਗਈ ਹੈ।
— ਲਾਇਬ੍ਰੇਰੀ ਸੇਵਾਵਾਂ ਤੁਰੰਤ ਮੁਹੱਈਆ ਕਰਨ ਵਾਸਤੇ ਅਨੇਕ ਆਧੁਨਿਕ ਉਪਕਰਣ ਜਿਵੇਂ ਟੈਲੈਕਸ, ਟੈਲੀਪ੍ਰਿੰਟਰ, ਕੰਪਿਊਟਰ ਆਦਿ ਮਸ਼ੀਨਾਂ ਦੀ ਵਰਤੋਂ ਕੀਤੀ ਜਾਂਦੀ ਹੈ

— ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨਾ ਭਾਵੇਂ ਲੋਕਲ ਪ੍ਰਸ਼ਾਸਨ ਦਾ ਕੰਮ ਹੈ ਪਰ ਕੇਂਦਰੀ ਅਤੇ ਲੋਕਲ ਸਰਕਾਰਾਂ ਵੀ ਇਸ ਪਾਸੇ ਲੋੜੀਂਦਾ ਧਿਆਨ ਦਿੰਦੀਆਂ ਹਨ।

— ਲਾਇਬ੍ਰੇਰੀ ਸੇਵਾ ਵਾਸਤੇ ਲੋਕਲ ਪ੍ਰਸ਼ਾਸਨ ਜ਼ਿੰਮੇਵਾਰ ਹੋਣ ਕਰਕੇ ਮਾਪਦੰਡ ਬਰਾਬਰ ਨਹੀਂ ਹਨ। ਸਰਕਾਰ, ਲਾਇਬ੍ਰੇਰੀ ਸੰਸਥਾਵਾਂ, ਜਾਂ ਲਾਇਬ੍ਰੇਰੀਅਨ ਇਸ ਤੋਂ ਸਜੱਗ ਹੋਣ ਕਰਕੇ ਉਪਰਾਲੇ ਜਾਰੀ ਰੱਖਦੇ ਹਨ ਅਤੇ ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿੱਚ ਲਾਇਬ੍ਰੇਰੀ ਸੇਵਾ ਦਾ ਦਰਜਾ ਉਚਾ ਕਰਨ ਲਈ ਪ੍ਰਮਾਣਿਕ ਮਾਪਦੰਡ ਅਪਣਾ ਲਏ ਜਾਣਗੇ।

## ਹਵਾਲੇ

1. W.J. Murison, *The Public Library & Its Origins, Purpose and Signification*, 3rd Ed. London, : Clive Bingley, 1988, pp. 10-11.
2. Ibid, p. 12.
3. A.H.Bill, in Library Association, *Proceedings of the Annual Conference*, 1962, pp.64-65.
4. J.H.Shera, Quoted in F.Machlup and V.Mansfiled, *The Study of Information*, New York : Wiley, 1983.
5. Bob Usherwood, *The Public Library as Public Knowledge*, London : Library Association, 1969.
6. Donald Davinson, "Recent Developments in British Libraries", *Herald of Library Science*, 16 (4) Dec. 1967, p. 359.

ਅਧਿਆਇ 15

# ਲਾਇਬ੍ਰੇਰੀ ਕਾਨੂੰਨ: ਲੋੜ ਅਤੇ ਮਨੋਰਥ

## 1. ਭੂਮਿਕਾ

ਲੋਕਤੰਤਰੀ ਸਮਾਜ ਵਿੱਚ ਲਗਭਗ ਸਾਰੇ ਦੇਸ਼ ਅਤੇ ਹੋਰ ਸੰਸਥਾਵਾਂ, ਅਦਾਰੇ, ਏਜੰਸੀਆਂ, ਵਿਅਕਤੀ, ਸਮੂਹ ਆਦਿ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਕਰਦੇ ਹਨ ਤਾਂ ਕਿ ਹਰ ਨਾਗਰਿਕ ਲਈ ਬੌਧਿਕ ਵਿਕਾਸ ਦੇ ਸਾਧਨ ਉਪਲਬਧ ਕੀਤੇ ਜਾ ਸਕਣ। ਇਨ੍ਹਾਂ ਵਿੱਚੋਂ ਕੁਝ ਤਾਂ ਕੇਵਲ ਵਾਚਨਾਲੇ ਹੀ ਹੁੰਦੇ ਹਨ, ਜਦ ਕਿ ਕੁਝ ਅੱਛੀਆਂ ਲਾਇਬ੍ਰੇਰੀਆਂ ਸਾਬਤ ਹੁੰਦੀਆਂ ਹਨ। ਅਜੇਹੀਆਂ ਲਾਇਬ੍ਰੇਰੀਆਂ ਦੀ ਪਾਠ ਸਾਮੱਗਰੀ ਨਾਗਰਕਾਂ ਨੂੰ ਪੜ੍ਹਨ ਵਾਸਤੇ ਮੁਫ਼ਤ ਪ੍ਰਦਾਨ ਕੀਤੀ ਜਾਂਦੀ ਹੈ, ਪਰ ਇਨ੍ਹਾਂ ਟਾਂਵੀਆਂ ਟਾਂਵੀਆਂ ਲਾਇਬ੍ਰੇਰੀਆਂ ਵਿੱਚੋਂ ਅੱਛੀ ਲਾਇਬ੍ਰੇਰੀ ਸੇਵਾ ਨਹੀਂ ਦਿੱਤੀ ਜਾ ਸਕਦੀ। ਬੇਹਤਰ ਅਤੇ ਉੱਤਮ ਲਾਇਬ੍ਰੇਰੀ ਸੇਵਾ ਦੇਣ ਵਾਸਤੇ ਇਹ ਜ਼ਰੂਰੀ ਹੈ ਕਿ ਦੇਸ਼ ਭਰ ਵਿੱਚ ਲਾਇਬ੍ਰੇਰੀਆਂ ਦਾ ਜਾਲ ਵਿਛਾਇਆ ਜਾਵੇ। ਅਜੇਹਾ ਲਾਇਬ੍ਰੇਰੀ ਜਾਲ ਤਾਂ ਹੀ ਸਥਾਪਤ ਕੀਤਾ ਜਾ ਸਕਦਾ ਹੈ, ਜੇਕਰ ਦੇਸ਼ ਦੇ ਹਰ ਰਾਜ ਵਿੱਚ ਲਾਈਬ੍ਰੇਰੀ ਕਾਨੂੰਨ ਦੀ ਢੁੱਕਵੀਂ ਵਿਵਸਥਾ ਕੀਤੀ ਜਾਵੇ।

## 2. ਅਰਥ

ਕਾਨੂੰਨ ਜਾਂ ਵਿਧਾਨ ਸ਼ਬਦ ਦਾ ਅਰਥ ਵਿਧੀ-ਨਿਰਮਾਣ ਤੋਂ ਹੈ। ਦੂਸਰੇ ਸ਼ਬਦਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਕੁਝ ਕਾਰਜਾਂ ਨੂੰ ਨਿਯਮਾਂ ਅਨੁਸਾਰ ਕਰਨ ਵਾਸਤੇ ਬਿਲ ਦੇ ਰੂਪ ਵਿੱਚ ਵਿਧਾਨ ਜਾਂ ਕਾਨੂੰਨ ਪਾਸ ਕਰਨਾ ਹੀ ਇਸ ਦਾ ਅਰਥ ਹੈ। ਲਾਇਬ੍ਰੇਰੀ ਦੇ ਸੰਦਰਭ ਵਿੱਚ ਕੇਂਦਰੀ ਜਾਂ ਰਾਜ ਸਰਕਾਰ ਦੇ ਅਧੀਨ ਇਕ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ ਕਰਨੀ ਅਤੇ ਉਸ ਪ੍ਰਣਾਲੀ ਨੂੰ ਵਿਵਸਥਿਤ ਢੰਗ ਨਾਲ ਚਲਾਉਣ ਖਾਤਰ ਜ਼ਰੂਰੀ ਕੰਮ-ਕਾਜ, ਅਧਿਕਾਰ, ਨਿਯਮ, ਵਿੱਤ ਅਤੇ ਪ੍ਰਬੰਧ ਨੂੰ ਕਾਨੂੰਨੀ ਰੂਪ ਦਿੱਤੇ ਜਾਣ ਨੂੰ ਲਾਇਬ੍ਰੇਰੀ ਕਾਨੂੰਨ ਜਾਂ ਵਿਧਾਨ ਕਿਹਾ ਜਾ ਸਕਦਾ ਹੈ।

## 3. ਲਾਇਬ੍ਰੇਰੀ ਕਾਨੂੰਨ ਦੀ ਲੋੜ

ਕਿਸੇ ਦੇਸ਼ ਵਿੱਚ ਜਾਂ ਉਸ ਦੇਰਾਜਾਂ ਵਿੱਚ ਹੇਠ ਲਿਖੇ ਕਾਰਨਾਂ ਕਰਕੇ ਲਾਇਬ੍ਰੇਰੀ ਕਾਨੂੰਨ ਦੀ ਲੋੜ ਹੁੰਦੀ ਹੈ:

3.1. **ਸੰਗਠਿਤ ਲਾਇਬ੍ਰੇਰੀ ਪ੍ਰਣਾਲੀ:** ਇਕ ਦੇਸ਼ ਜਾਂ ਉਸ ਦੇ ਰਾਜਾਂ ਵਿੱਚ ਇੱਕ ਸੰਗਠਿਤ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ ਬਹੁਤ ਜ਼ਰੂਰੀ ਹੈ, ਤਾਂ ਜੋ ਸਾਰੇ ਨਾਗਰਿਕਾਂ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦੇ ਨਾਲ ਨਾਲ ਇਸ ਵਿੱਚ ਸੁਧਾਰ ਲਿਆ ਕੇ ਵਿਕਾਸ ਕੀਤਾ ਜਾ ਸਕੇ। ਮਜ਼ਬੂਤ ਲਾਇਬ੍ਰੇਰੀ ਪ੍ਰਣਾਲੀ ਲਈ ਲਾਇਬ੍ਰੇਰੀ ਕਾਨੂੰਨ ਦਾ ਹੋਣਾ ਬਹੁਤ ਜ਼ਰੂਰੀ ਹੈ। ਕਾਨੂੰਨੀ

ਆਧਾਰ ਮਿਲ ਜਾਣ ਨਾਲ ਰਾਜ ਪੱਧਰ ਦੀ ਕੇਂਦਰੀ ਲਾਇਬ੍ਰੇਰੀ ਅਤੇ ਰਾਸ਼ਟਰੀ ਕੇਂਦਰੀ ਲਾਇਬ੍ਰੇ ਆਪਣੇ ਆਪਣੇ ਅਧਿਕਾਰ ਖੇਤਰ ਵਿੱਚ ਸਥਾਪਤ ਲਾਇਬ੍ਰੇਰੀਆਂ ਦਾ ਨਿਯੰਤਰਣ ਰੱਖ ਸਕਦੀਅ ਹਨ। ਇਸ ਨਾਲ ਲਾਇਬ੍ਰੇਰੀਆਂ ਦਾ ਵਿਕਾਸ ਸੁਚੱਜੇ ਅਤੇ ਸਾਂਵੇਂ ਪੱਧਰੇ ਢੰਗ ਨਾਲ ਹੋ ਸਕਦਾ ਹੈ

3.2. **ਕੇਂਦਰੀ ਸੰਸਥਾ:** ਰਾਜ ਅਤੇ ਕੌਮੀ ਪੱਧਰ ਉੱਪਰ ਲਾਇਬ੍ਰੇਰੀ ਵਿਵਸਥਾ ਕਰ ਵਾਸਤੇ ਇੱਕ ਕੇਂਦਰੀ ਸੰਸਥਾ ਦਾ ਹੋਣਾ ਬਹੁਤ ਜ਼ਰੂਰੀ ਹੈ। ਇਹ ਕੇਂਦਰੀ ਸੰਸਥਾ ਲਾਇਬ੍ਰੇਰੀ ਪ੍ਰਣਾਲ ਵਿੱਚ ਕਾਰਜ-ਕੁਸ਼ਲਤਾ, ਸਹਿਯੋਗ ਅਤੇ ਤਾਲਮੇਲ ਬਣਾਉਂਦੀ ਹੈ। ਇਸ ਤੋਂ ਇਲਾਵਾ ਇ ਸੰਸਥਾ ਸਾਰੇ ਪਾਠਕਾਂ ਨੂੰ ਇਕਸਾਰ, ਇਕ ਪੱਧਰ ਦੀ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਿੱ ਸਹਾਈ ਹੁੰਦੀ ਹੈ। ਇਸ ਲਈ ਇਸ ਸੰਸਥਾ ਦੇ ਕੰਮ-ਕਾਜਾਂ, ਅਧਿਕਾਰਾਂ ਆਦਿ ਨੂੰ ਕਾਨੂੰਨੀ ਰੂ ਦੇਣਾ ਜ਼ਰੂਰੀ ਹੈ।

**3.3. ਵਿੱਤ:**

3.1. ਕਿਸੇ ਇਕ ਲਾਇਬ੍ਰੇਰੀ ਜਾਂ ਲਾਇਬ੍ਰੇਰੀ ਪ੍ਰਣਾਲੀ ਦੀਆਂ ਸਾਰੀਆਂ ਗਤੀਵਿਧੀਅ ਵਿੱਤ ਦੀ ਉਪਲਬਧੀ ਤੇ ਨਿਰਭਰ ਕਰਦੀਆਂ ਹਨ। ਲਾਇਬ੍ਰੇਰੀ ਇਕ ਸਮਾਜਕ ਸੰਸਥਾ ਹੈ। ਜਿ ਦਾ ਖਰਚ ਹਰ ਸਾਲ ਵਧਦਾ ਜਾਣਾ ਹੈ। ਪਰ ਲੋਕਤੰਤਰੀ ਪ੍ਰਣਾਲੀ ਵਿੱਚ ਸਾਰੇ ਨਾਗਰਿਕਾਂ ਨੂੰ ਮੁਫ਼ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਸਰਕਾਰ ਦੀ ਬਣਦੀ ਹੈ। ਇਸ ਲਈ ਲਾਇਬ੍ਰੇ ਸੇਵਾ ਵਾਸਤੇ ਕਲਿਆਣਕਾਰੀ ਰਾਜ ਵਿਚ ਲੋਕਾਂ ਤੋਂ ਚੰਦਾ ਇਕੱਠਾ ਕਰਨਾ ਲੋਕਤੰਤਰੀ ਅਸੂਲ ਦੇ ਵਿਰੁੱਧ ਹੈ। ਦੂਸਰਾ ਸਾਰੇ ਲੋਕਾਂ ਦੀ ਚੰਦਾ ਦੇਣ ਦੀ ਸਮਰੱਥਾ ਵੀ ਨਹੀਂ ਹੁੰਦੀ, ਪਰ ਚੰਦਾ ਨ ਦੇਣ ਵਾਲਿਆਂ ਨੂੰ ਲਾਇਬ੍ਰੇਰੀ ਸਾਮੱਗਰੀ ਪ੍ਰਯੋਗ ਕਰਨ ਤੋਂ ਰੋਕਿਆ ਵੀ ਨਹੀਂ ਜਾ ਸਕਦ ਆਧੁਨਿਕ ਯੁੱਗ ਵਿੱਚ ਮੁਫ਼ਤ ਲਾਇਬ੍ਰੇਰੀ ਸੇਵਾ ਜਨਤਾ ਦਾ ਅਧਿਕਾਰ ਹੈ। ਇਸ ਲਈ ਵਿੱਤ ਦ ਪ੍ਰਬੰਧ ਸਰਕਾਰ ਨੂੰ ਹੀ ਕਰਨਾ ਬਣਦਾ ਹੈ।

3.3.2 ਚੰਦੇ ਤੋਂ ਇਲਾਵਾ ਦੂਸਰਾ ਵਿੱਤੀ ਸ੍ਰੋਤ ਦਾਨ ਦਾ ਹੋ ਸਕਦਾ ਹੈ, ਪਰ ਲਾਇਬ੍ਰੇ ਸੇਵਾ ਕੇਵਲ ਦਾਨ ਦੇ ਆਧਾਰ ਤੇ ਨਹੀਂ ਚਲ ਸਕਦੀ। ਅਜੋਕੇ ਸਮਾਜ ਵਿੱਚ ਲਾਇਬ੍ਰੇਰੀਅ ਵਾਸਤੇ ਦਾਨੀ ਸੱਜਣ ਪੁਰਸ਼ ਵੀ ਘੱਟ ਹਨ। ਇਸ ਲਈ ਲਾਇਬ੍ਰੇਰੀਆਂ ਨੂੰ ਚਲਾਉਣ ਲਾ ਸਰਕਾਰੀ ਅਨੁਦਾਨ ਜਾਂ ਗ੍ਰਾਂਟ ਬਹੁਤ ਜ਼ਰੂਰੀ ਹੈ। ਜੇਕਰ ਲਾਇਬ੍ਰੇਰੀ ਕਾਨੂੰਨ ਪਾਸ ਹੋ ਜਾਵੇ ਤ ਸਰਕਾਰ ਆਪਣੇ ਖਜ਼ਾਨੇ ਵਿੱਚੋਂ ਹਰ ਸਾਲ ਇੱਕ ਨਿਸ਼ਚਿਤ ਧਨ ਰਾਸ਼ੀ ਲਾਇਬ੍ਰੇਰੀ ਸੇਵਾ ਵਿਕਾਸ ਲਈ ਦੇਵੇਗੀ।

**3.4. ਮੁਫ਼ਤ ਲਾਇਬ੍ਰੇਰੀ ਸੇਵਾ**

ਆਧੁਨਿਕ ਲਾਇਬ੍ਰੇਰੀਆਂ ਜਨਤਾ ਨੂੰ ਮੁਫ਼ਤ ਸੇਵਾ ਪ੍ਰਦਾਨ ਕਰਦੀਆਂ ਹਨ, ਇਸ ਵਾਸ ਜੇਕਰ ਇਹ ਬਾਕੀ ਲੋਕਤੰਤਰ ਸੰਸਥਾਵਾਂ ਵਾਂਗ ਸੁਤੰਤਰ ਰੂਪ ਵਿੱਚ ਕੰਮ ਕਰਨ ਤਾਂ ਇਨ੍ਹਾਂ ਕ ਕਾਰਜ-ਕੁਸ਼ਲਤਾ ਵਿੱਚ ਵਾਧਾ ਹੋ ਸਕਦਾ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ, ਜੇਕ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਜਾਵੇ।

**3.5. ਸਮਰੂਪ ਨੀਤੀ**

ਅੱਜ ਕਲ੍ਹ ਲੋਕਤੰਤਰੀ ਦੇਸ਼ਾਂ ਵਿੱਚ ਮੁੱਖ ਰਾਜਨੀਤਕ ਦਲਾਂ ਦਾ ਰਾਜ-ਪ੍ਰਬੰਧ ਹੁੰਦਾ ਹ

ਭਾਰਤ ਵਰਗੇ ਬਹੁ-ਦਲੀ ਦੇਸ਼ ਵਿੱਚ ਇੱਕ ਹੀ ਸਮੇਂ ਕੇਂਦਰ ਅਤੇ ਰਾਜਾਂ ਵਿੱਚ ਅਲੱਗ ਅਲੱਗ ਰਾਜਨੀਤਕ ਦਲਾਂ ਦਾ ਰਾਜ-ਪ੍ਰਬੰਧ ਚਲਦਾ ਹੈ। ਇਸ ਲਈ ਇਨ੍ਹਾਂ ਰਾਜਨੀਤਕ ਦਲਾਂ ਦੀ ਰਾਜਨੀਤੀ ਦੇ ਪ੍ਰਭਾਵ ਤੋਂ ਲਾਇਬ੍ਰੇਰੀਆਂ ਨੂੰ ਸੁਰੱਖਿਅਤ ਰੱਖਣ ਲਈ ਅਤੇ ਸਮਰੂਪ ਨੀਤੀ ਅਪਣਾਉਣ ਲਈ ਲਾਇਬ੍ਰੇਰੀ ਕਾਨੂੰਨ ਦਾ ਪਾਸ ਹੋਣਾ ਜ਼ਰੂਰੀ ਹੈ। ਇਸ ਤਰ੍ਹਾਂ ਲਾਇਬ੍ਰੇਰੀ ਸੇਵਾ ਕਿਸੇ ਵੀ ਰਾਜਨੀਤਕ ਪ੍ਰਭਾਵ ਤੋਂ ਮੁਕਤ ਹੋ ਸਕਦੀ ਹੈ।

### 3.6. ਉੱਚ-ਪੱਧਰੀ ਲਾਇਬ੍ਰੇਰੀ ਸੇਵਾ

ਜ਼ਿੰਨਾ ਚਿਰ ਦੇਸ਼ ਵਿਚ ਲਾਇਬ੍ਰੇਰੀ ਪ੍ਰਣਾਲੀ ਦਾ ਪੂਰਾ ਜਾਲ ਨਾ ਵਿਛ ਜਾਵੇ ਵਿਆਪਕ ਅਤੇ ਮਿਆਰੀ ਲਾਇਬ੍ਰੇਰੀ ਸੇਵਾ ਪ੍ਰਦਾਨ ਨਹੀਂ ਕੀਤੀ ਜਾ ਸਕਦੀ। ਸੰਜਮੀ ਤਰੀਕੇ ਨਾਲ ਵੱਧ ਤੋਂ ਵੱਧ ਅਤੇ ਭਿੰਨ ਪ੍ਰਕਾਰ ਦੀ ਲਾਇਬ੍ਰੇਰੀ ਸੇਵਾ ਦੇਣ ਵਾਸਤੇ ਲੋਕ ਲਾਇਬ੍ਰੇਰੀਆਂ, ਅਕਾਦਮਿਕ ਲਾਇਬ੍ਰੇਰੀਆਂ ਅਤੇ ਵਿਸ਼ੇਸ਼ ਲਾਇਬ੍ਰੇਰੀਆਂ ਦਾ ਇੱਕ ਏਕੀਕ੍ਰਿਤ ਗ੍ਰਿਡ ਹੋਂਦ ਵਿੱਚ ਆਉਣਾ ਜ਼ਰੂਰੀ ਹੈ। ਇਹ ਲਾਇਬ੍ਰੇਰੀ ਕਾਨੂੰਨ ਰਾਹੀਂ ਸੰਭਵ ਹੋ ਸਕਦਾ ਹੈ।

### 3.7 ਪ੍ਰਬੰਧਕੀ ਕਾਰਜਕੁਸ਼ਲਤਾ ਵਿਚ ਵਾਧਾ

ਲਾਇਬ੍ਰੇਰੀ ਪ੍ਰਣਾਲੀ ਦੀ ਇਕਸਾਰ ਅਤੇ ਬਰਾਬਰ ਕ੍ਰਿਆ-ਵਿਧੀ ਵਾਸਤੇ ਕਾਨੂੰਨੀ ਆਧਾਰ ਜ਼ਰੂਰੀ ਹੈ। ਇਸ ਨਾਲ ਭਿੰਨ ਭਿੰਨ ਲਾਇਬ੍ਰੇਰੀ ਅਧਿਕ੍ਰਿਤਤਾ ਦੀਆਂ ਸ਼ਕਤੀਆਂ, ਉਨ੍ਹਾਂ ਦੇ ਕੰਮ-ਕਾਜ ਅਤੇ ਫ਼ਰਜ਼ ਸੀਮਾਬਧ ਕੀਤੇ ਜਾ ਸਕਦੇ ਹਨ, ਜਿਸ ਨਾਲ ਪ੍ਰਬੰਧਕੀ ਕਾਰਜਕੁਸ਼ਲਤਾ ਵਿਚ ਵਾਧਾ ਹੋਵੇਗਾ। ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਜ਼ਿਲ੍ਹਾ ਅਤੇ ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਸੀਮਾ ਵਿੱਚ ਦਖਲ ਨਹੀਂ ਦੇਵੇਗੀ, ਸਗੋਂ ਲਾਇਬ੍ਰੇਰੀ ਕਾਨੂੰਨ ਦੀ ਸਹਾਇਤਾ ਨਾਲ ਸਾਰੀਆਂ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਵਿੱਚ ਆਪਸੀ ਤਾਲਮੇਲ ਅਤੇ ਸਹਿਯੋਗ ਵਿਚ ਵਾਧਾ ਹੋਵੇਗਾ।

### 3.8. ਅੱਖਰਬੋਧ ਦਾ ਪ੍ਰਸਾਰ

ਲਾਇਬ੍ਰੇਰੀ ਕਾਨੂੰਨ ਰਾਹੀਂ ਸਥਾਪਤ ਕੀਤੇ ਲਾਇਬ੍ਰੇਰੀ ਜਾਲ ਦੀ ਪਹੁੰਚ ਪਿੰਡ ਪਿੰਡ ਹੋ ਜਾਵੇਗੀ। ਇਸ ਤਰ੍ਹਾਂ ਪਿੰਡਾਂ ਵਿੱਚੋਂ ਅਨਪੜ੍ਹਤਾ ਦੂਰ ਕਰਨ ਦਾ ਉਦੇਸ਼ ਪੂਰਾ ਕਰਨ ਵਿੱਚ ਸਫ਼ਲਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

### 3.9. ਯੋਜਨਾਬੱਧ ਲਾਇਬ੍ਰੇਰੀ ਵਿਕਾਸ

ਲਾਇਬ੍ਰੇਰੀ ਕਾਨੂੰਨ ਰਾਹੀਂ ਸਥਾਨਕ, ਰਾਜ ਅਤੇ ਕੌਮੀ ਸਰਕਾਰ ਦੇ ਅਧਿਕਾਰੀਆਂ ਦੀਆਂ ਵਿੱਤੀ ਜ਼ਿੰਮੇਵਾਰੀਆਂ ਸਪਸ਼ਟ ਕੀਤੀਆਂ ਜਾ ਸਕਦੀਆਂ ਹਨ। ਇਸ ਨਾਲ ਲਾਇਬ੍ਰੇਰੀ ਦੀਆਂ ਲੋੜਾਂ, ਕਮੀਆਂ, ਜ਼ਰੂਰਤਾਂ ਅਤੇ ਵਿੱਤੀ ਸ੍ਰੋਤਾਂ ਦਾ ਅਧਿਐਨ ਕੀਤਾ ਜਾ ਸਕਦਾ ਹੈ, ਤਾਂ ਜੋ ਲਾਇਬ੍ਰੇਰੀ ਨੂੰ ਲੋੜ ਅਨੁਸਾਰ ਧਨ ਰਾਸ਼ੀ ਦਿੱਤੀ ਜਾ ਸਕੇ। ਇਸ ਤਰ੍ਹਾਂ ਲਾਇਬ੍ਰੇਰੀ ਕਾਨੂੰਨ ਅਧੀਨ ਲਾਇਬ੍ਰੇਰੀਆਂ ਦਾ ਯੋਜਨਾਬੱਧ ਵਿਕਾਸ ਕੀਤਾ ਜਾ ਸਕਦਾ ਹੈ ਅਤੇ ਉਤਮ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਸਕਦੀ ਹੈ।

### 3.10. ਲੋੜੀਂਦਾ ਸਟਾਫ਼

ਲਾਇਬ੍ਰੇਰੀਆਂ ਨੂੰ ਸੁਚੱਜੇ ਢੰਗ ਨਾਲ ਚਲਾਉਣ ਵਾਸਤੇ ਯੋਗ ਅਤੇ ਢੁਕਵੇਂ ਸਟਾਫ਼ ਦੀ ਲੋੜ ਹੁੰਦੀ ਹੈ, ਪਰ ਲਾਇਬ੍ਰੇਰੀ ਕਾਨੂੰਨ ਦੀ ਵਿਵਸਥਾ ਨਾ ਹੋਣ ਕਰਕੇ ਢੁਕਵਾਂ ਅਤੇ ਯੋਗ ਸਟਾਫ਼

ਲਾਇਬ੍ਰੇਰੀਆਂ ਵਿੱਚ ਨਹੀਂ ਰਖਿਆ ਜਾਂਦਾ। ਲਾਇਬ੍ਰੇਰੀ ਕਾਨੂੰਨ ਅਧੀਨ ਹਰ ਲਾਇਬ੍ਰੇਰੀ ਵਿ ਯੋਗ ਕਰਮਚਾਰੀ ਹੋਣ ਜੋ ਉੱਤਮ ਲਾਇਬ੍ਰੇਰੀ ਸੇਵਾ ਪਾਠਕਾਂ ਨੂੰ ਪ੍ਰਦਾਨ ਕਰਨਗੇ।

### 3.11. ਲਾਇਬ੍ਰੇਰੀ ਦੀ ਵਰਤੋਂ

ਲਾਇਬ੍ਰੇਰੀ ਕਾਨੂੰਨ ਪਾਸ ਹੋਣ ਨਾਲ ਹਰ ਪਿੰਡ, ਹਰ ਕਸਬੇ, ਹਰ ਸ਼ਹਿਰ ਵਿੱਚ ਲਾਇਬ੍ਰੇ ਜਾਲ ਵਿਛ ਜਾਵੇਗਾ। ਪੜ੍ਹੇ ਲਿਖੇ ਲੋਕ ਇਨ੍ਹਾਂ ਲਾਇਬ੍ਰੇਰੀਆਂ ਵਿੱਚ ਇਕੱਤਰ ਕੀਤੀ ਪਾ ਸਾਮੱਗਰੀ ਦੀ ਵਰਤੋਂ ਕਰਨ ਵਾਸਤੇ ਆਉਣਗੇ। ਉਹ ਆਪਣੇ ਇਲਾਕੇ ਦੀ ਲਾਇਬ੍ਰੇਰੀ ਨੂੰ ਆਪ ਸਮਝਣਗੇ ਅਤੇ ਨਾ ਕੇਵਲ ਲਾਇਬ੍ਰੇਰੀ ਦੀ ਵਰਤੋਂ ਵਧੇਗੀ ਸਗੋਂ ਲੋਕਾਂ ਦੀ ਲਾਇਬ੍ਰੇਰੀ ਪ੍ ਜ਼ਿੰਮੇਵਾਰੀ ਵੀ ਵਧ ਜਾਵੇਗੀ।

ਉਪਰੋਕਤ ਤੋਂ ਸਪਸ਼ਟ ਹੈ ਕਾਨੂੰਨ ਨਾਲ ਕੇਵਲ ਪ੍ਰਣਾਲੀ ਹੀ ਮੁਹੱਈਆ ਨਹੀਂ ਕੀ ਜਾਂਦੀ ਸਗੋਂ ਉਸ ਅਦਾਰੇ ਜਾਂ ਸੰਸਥਾ ਦੀ ਇਕਸਾਰ ਅਤੇ ਬਰਾਬਰ ਕੰਮ ਕਾਜ ਕਰਨ ਦੀ ਸਮ ਯਕੀਨੀ ਬਣਾਈ ਜਾਂਦੀ ਹੈ।

3.12. ਲਾਇਬ੍ਰੇਰੀ ਕਾਨੂੰਨ ਦੀ ਲੋੜ ਬਾਰੇ ਐਸ.ਦਾਸ ਗੁਪਤਾ[1] ਦਾ ਹੇਠ ਲਿਖਿਆ ਕ ਕਾਫੀ ਢੁਕਵਾ ਹੈ।

"ਸਰਸਰੀ ਤੌਰ ਤੇ ਕਿਹਾ ਜਾਵੇ ਤਾਂ ਕਾਨੂੰਨ ਇਕ ਢਾਂਚਾ ਪੇਸ਼ ਕਰਦਾ ਹੈ, ਪ੍ਰਵਾਣਿਤ ਨਾਲ ਲਾਇਬ੍ਰੇਰੀ ਵਿਕਾਸ ਨੂੰ ਯਕੀਨੀ ਬਣਾਉਂਦਾ ਹੈ, ਅਤੇ ਨੀਤੀਵਾਨਾਂ ਅਤੇ ਪ੍ਰਸ਼ਾਸਕਾਂ ਸਨਕ ਅਤੇ ਮਨਮਾਨੀ ਨਾਲ ਹੋਣ ਵਾਲੇ ਉੱਗੜ-ਦੁੱਗੜ ਵਿਕਾਸ ਨੂੰ ਰੋਕ ਲਾਉਂਦਾ ਹੈ। ਕਾ ਲਾਇਬ੍ਰੇਰੀ ਦੇ ਪ੍ਰਸ਼ਾਸਨ ਜਾਂ ਪ੍ਰਬੰਧ ਨੂੰ ਸਥਿਰ ਕਰਦਾ ਹੈ ਅਤੇ ਯਕੀਨ ਦਿਵਾਉਂਦਾ ਹੈ ਲਾਇਬ੍ਰੇਰੀ ਦੇ ਪ੍ਰਬੰਧਕੀ ਅਧਿਕਾਰੀ ਇਸ ਤਰ੍ਹਾਂ ਨਿਯੁਕਤ ਕੀਤੇ ਗਏ ਹਨ ਕਿ ਉਹ ਕਾਨੂੰਨ ਅਮਲੀ ਰੂਪ ਦੇਣ ਲਈ ਜ਼ਿੰਮੇਵਾਰ ਹਨ, ਅਤੇ ਆਖਰਕਾਰ ਵਿਧਾਨ ਸਭਾ ਵਿਚ ਜਨਤਾ ਪ੍ਰਤੀਨਿਧੀਆਂ ਕੋਲ ਉੱਤਰਦਾਈ ਹਨ। ਕਾਨੂੰਨ ਸਥਿਰ ਅਤੇ ਪ੍ਰਗਤੀਸ਼ੀਲ ਆਰਥਿਕ ਸਹਾਇ ਪ੍ਰਦਾਨ ਕਰਦਾ ਹੈ। ਇਹ ਤੱਤ-ਸੰਰਚਨਾ, ਪ੍ਰਬੰਧ ਅਤੇ ਵਿੱਤ-ਇਤਨੇ ਮਹੱਤਵਪੂਰਨ ਹਨ ਇਨ੍ਹਾਂ ਨੂੰ ਇਕ ਕਾਨੂੰਨੀ ਆਧਾਰ ਦੇਣਾ ਬਹੁਤ ਜ਼ਰੂਰੀ ਹੈ। ਨਹੀਂ ਤਾਂ ਪ੍ਰਬੰਧਕਾਂ ਦੇ ਹੱਥ ਖਿਡੌਣੇ ਬਣ ਜਾਣ ਦਾ ਡਰ ਹੈ।"

3.13 ਦੱਖਣੀ ਏਸ਼ੀਆ ਵਿਚ ਲਾਇਬ੍ਰੇਰੀ ਵਿਕਾਸ ਉਪਰ ਯੂਨੈਸਕੋ ਦੇ ਅਕਤੂਬਰ, 1 ਵਿਚ ਦਿੱਲੀ ਵਿਖੇ ਕਰਵਾਏ ਖੇਤਰੀ ਸੈਮੀਨਾਰ[2] ਵਿੱਚ ਲਾਇਬ੍ਰੇਰੀ ਕਾਨੂੰਨ ਦੀ ਲੋੜ ਉਪਰ ਦਿੰਦਿਆਂ ਹੋਇਆਂ ਇਕਮਤਾ ਪਾਸ ਕੀਤਾ ਗਿਆ ਸੀ ਜਿਸ ਰਾਹੀਂ ਮੈਂਬਰ ਦੇਸ਼ਾਂ ਨੂੰ ਸਿਫ ਕੀਤੀ ਗਈ ਸੀ ਕਿ ਉਹ ਲੋਕਲ ਟੈਕਸ ਤੇ ਆਧਾਰਤ ਲੋਕ ਲਾਇਬ੍ਰੇਰੀ ਪ੍ਰਣਾਲੀ ਦੀ ਸਥਾ ਵਾਸਤੇ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਤਾਂ ਜੋ ਲੋਕ ਲਾਇਬ੍ਰੇਰੀ ਵਾਸਤੇ ਘੱਟ ਤੋਂ ਘੱਟ ਧਨ ਦੀ ਸਰਕਾਰੀ ਜ਼ਿੰਮੇਵਾਰੀ ਬਣੀ ਰਹੇ।

3.14. ਭਾਰਤ ਸਰਕਾਰ ਦੀ ਲਾਇਬ੍ਰੇਰੀਆਂ ਲਈ ਸਲਾਹਕਾਰ ਕਮੇਟੀ ਦੀ ਰਿਪੋ ਵਿੱਚ ਇੱਕ ਵਿਆਪਕ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦੀ ਸਿਫਾਰਿਸ਼ ਕੀਤੀ ਗਈ ਲਾਇਬ੍ਰੇਰੀ ਕਾਨੂੰਨ ਦੀ ਵਿਵਸਥਾ ਨਾਲ (ੳ) ਰਾਜ ਵਿੱਚ ਸਮਰੂਪ ਲਾਇਬ੍ਰੇਰੀ ਸੇਵਾ ਦਿੱਤ

ਸਕੇਗੀ ਅਤੇ (ਅ) ਰਾਜ ਵਿੱਚ ਲੋਕ ਲਾਇਬ੍ਰੇਰੀਆਂ ਦੀ ਦੇਖ ਭਾਲ ਦੀ ਵਿਧਾਨਕ ਤੌਰ ਤੇ ਰਾਜ ਸਰਕਾਰ ਦੀ ਜ਼ਿੰਮੇਵਾਰੀ ਹੋਵੇਗੀ।

3.15. ਭਾਰਤ ਵਿੱਚ ਲਾਇਬ੍ਰੇਰੀ ਸੇਵਾ ਦੇ ਮੋਢੀ ਰੰਗਾਨਾਥਨ ਨੇ ਕਿਹਾ, "ਲਾਇਬ੍ਰੇਰੀ ਵਿਕਾਸ ਨੂੰ ਵਿਗਿਆਨਕ ਲੀਹਾਂ ਉਪਰ ਤੋਰਨ ਲਈ ਲਾਇਬ੍ਰੇਰੀ ਕਾਨੂੰਨ ਬਹੁਤ ਜ਼ਰੂਰੀ ਹੈ।" ਉਨ੍ਹਾਂ ਨੇ ਇਸ ਗੱਲ ਤੇ ਬਲ ਦਿੱਤਾ ਕਿ ਪੱਕੇ ਤੌਰ ਤੇ ਲਗਾਤਾਰ ਮੁਫ਼ਤ ਲਾਇਬ੍ਰੇਰੀ ਸੇਵਾ ਨੂੰ ਲਾਇਬ੍ਰੇਰੀ ਕਾਨੂੰਨ ਰਾਹੀਂ ਹੀ ਯਕੀਨੀ ਬਣਾਇਆ ਜਾ ਸਕਦਾ ਹੈ।[4] ਉਨ੍ਹਾਂ ਦੀਆਂ ਕੋਸ਼ਿਸ਼ਾਂ ਸਦਕਾ ਹੀ ਮਦਰਾਸ (ਤਾਮਿਲਨਾਡੂ) ਵਿੱਚ 1948 ਵਿੱਚ ਲਾਇਬ੍ਰੇਰੀ ਕਾਨੂੰਨ ਪਾਸ ਹੋਇਆ। ਇਸ ਉਪਰਾਂਤ ਕੁਝ ਦੂਸਰੇ ਰਾਜ ਵੀ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲੇ।

3.16. ਭਾਰਤ ਸਰਕਾਰ ਦੇ ਯੋਜਨਾ ਕਮਿਸ਼ਨ ਦੇ 'ਲਾਇਬ੍ਰੇਰੀਆਂ ਉੱਪਰ ਵਰਕਿੰਗ ਗਰੁੱਪ' ਨੇ ਵੀ ਦੇਸ਼ ਵਿੱਚ ਲਾਈਬ੍ਰੇਰੀ ਕਾਨੂੰਨ ਦੀ ਲੋੜ ਤੇ ਜ਼ੋਰ ਦਿੱਤਾ ਅਤੇ ਕਿਹਾ, "ਲਾਇਬ੍ਰੇਰੀ ਕਾਨੂੰਨ ਦਾ ਕੋਈ ਬਦਲ ਨਹੀਂ ਹੈ।"

3.17. ਅਨੇਕ ਸੈਮੀਨਾਰਾਂ, ਕਾਨਫ੍ਰੰਸਾਂ, ਗੋਸ਼ਟੀਆਂ, ਦੇ ਮੰਚ ਤੋਂ ਲਾਇਬ੍ਰੇਰੀ ਕਾਨੂੰਨ ਦੀ ਲੋੜ ਤੇ ਜ਼ੋਰ ਦਿੱਤਾ ਗਿਆ। ਭਾਰਤੀ ਲਾਇਬ੍ਰੇਰੀ ਸੰਸਥਾ ਅਤੇ ਰਾਜਾ ਰਾਮਮੋਹਨ ਰਾਏ ਲਾਇਬ੍ਰੇਰੀ ਫਾਊਂਡੇਸ਼ਨ ਨੇ ਮਿਲ ਕੇ 14 ਫਰਵਰੀ, 1990 ਨੂੰ ਨਵੀਂ ਦਿੱਲੀ ਵਿਖੇ 'ਮਾਡਲ ਲੋਕ ਲਾਇਬ੍ਰੇਰੀ ਕਾਨੂੰਨ' ਉਪਰ ਇਕ ਰੋਜ਼ਾ ਸੈਮੀਨਾਰ ਕਰਵਾਇਆ।[6]

4. ਉਦੇਸ਼

ਲਾਇਬ੍ਰੇਰੀ ਕਾਨੂੰਨ ਰਾਹੀਂ ਮੁਫ਼ਤ ਲਾਇਬ੍ਰੇਰੀ ਸੇਵਾ ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਹੇਠ ਲਿਖੇ ਉਦੇਸ਼ਾਂ ਦੀ ਪੂਰਤੀ ਹੋ ਸਕੇ।

1. ਭਰੋਸੇਯੋਗ ਸੂਚਨਾ ਅਤੇ ਨਰੋਏ ਮਨੋਰੰਜਨ ਵਾਸਤੇ ਸਾਮੱਗਰੀ ਇਕੱਤਰ ਕਰਨਾ।
2. ਇਸ ਸਾਮੱਗਰੀ ਨੂੰ ਇਸ ਢੰਗ ਨਾਲ ਤਰਤੀਬ ਕਰਨਾ ਤਾਂ ਜੋ ਉਸ ਦੀ ਵਰਤੋਂ ਨੂੰ ਪ੍ਰੋਤਸਾਹਿਤ ਕੀਤਾ ਜਾ ਸਕੇ;
3. ਨਾ ਪੜ੍ਹਨ ਵਾਲਿਆਂ ਨੂੰ ਪਾਠਕ ਬਣਾਉਣ ਲਈ ਪ੍ਰੇਰਨਾ ਅਤੇ ਪਾਠਕਾਂ ਨੂੰ ਉਦੇਸ਼ਾਤਮਕ ਵਿਦਿਆਰਥੀ ਬਣਾਉਣਾ।[7]

5. ਕੰਮ-ਕਾਜ

1. ਲੋਕ ਲਾਇਬ੍ਰੇਰੀਆਂ ਵਾਸਤੇ ਇਸ ਨੂੰ ਸਰਕਾਰ ਦੀ ਜ਼ਿੰਮੇਵਾਰੀ ਦੀ ਸਪਸ਼ਟ ਪਰਿਭਾਸ਼ਾ ਦੇਣੀ ਚਾਹੀਦੀ ਹੈ।
2. ਜ਼ਿਲ੍ਹਾ, ਰਾਜ ਅਤੇ ਕੌਮੀ ਪੱਧਰ ਤੇ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਬਣਤਰ ਅਤੇ ਕਾਰਜ ਦੱਸਣਾ ਚਾਹੀਦਾ ਹੈ।
3. ਲਾਇਬ੍ਰੇਰੀ ਵਿੱਤ ਵਾਸਤੇ ਯਕੀਨੀ ਆਧਾਰ ਉਪਲਬਧ ਕਰਨਾ ਚਾਹੀਦਾ ਹੈ।

ਲਾਇਬ੍ਰੇਰੀ ਵਿੱਤ ਪੱਕੇ ਤੌਰ ਤੇ ਮੁਹੱਈਆ ਕਰਨ ਦੇ ਦੋ ਢੰਗ ਹਨ:

(ੳ) ਲਾਇਬ੍ਰੇਰੀ ਉਪਕਰ ; ਅਤੇ

(ਅ) ਵਿਦਿਅਕ ਬਜਟ ਦੀ ਨਿਸ਼ਚਿਤ ਪ੍ਰਤੀਸ਼ਤ।

4. ਕਾਨੂੰਨ ਨੂੰ ਲੋਕ ਲਾਇਬ੍ਰੇਰੀ ਪ੍ਰਣਾਲੀ ਦੇ ਢਾਂਚੇ ਦਾ ਖ਼ਾਕਾ ਉਲੀਕਣਾ ਚਾਹੀਦਾ ਹੈ।
5. ਹਰ ਪੱਧਰ ਤੇ ਲੋਕ ਲਾਇਬ੍ਰੇਰੀਆਂ ਦੇ ਕੰਮ ਵਿਚ ਕਾਨੂੰਨ ਰਾਹੀ ਜਨਤਾ ਦੇ ਪ੍ਰਤੀਨਿਧੀਆਂ ਭਾਗ ਲੈਣ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ।[8]

ਉਪਰੋਕਤ ਤੋਂ ਇਹ ਸਪਸ਼ਟ ਹੈ ਕਿ ਸਥਾਈ, ਸਮਰੂਪ, ਯੋਗ, ਵਿਕਾਸਸ਼ੀਲ ਅਤੇ ਸਮ ਲਾਇਬ੍ਰੇਰੀ ਸੇਵਾ ਵਾਸਤੇ ਲਾਇਬ੍ਰੇਰੀ ਕਾਨੂੰਨ ਦਾ ਹੋਣਾ ਬਹੁਤ ਲਾਜ਼ਮੀ ਹੈ। ਲਾਇਬ੍ਰੇਰੀ ਕਾ ਰਾਹੀਂ ਆਧੁਨਿਕ ਲਾਇਬ੍ਰੇਰੀ ਦੇ ਵਿਚਾਰ ਨੂੰ ਅਮਲੀ ਰੂਪ ਦਿੱਤਾ ਜਾ ਸਕਦਾ ਹੈ ਅਤੇ ਜਨ ਦੇਸ਼ ਦੇ ਵਿਦਿਅਕ, ਵਿਗਿਆਨਕ, ਅਤੇ ਸੰਸਕ੍ਰਿਤਕ ਸੰਪਤੀ ਅਤੇ ਉਸ ਦੇ ਸ੍ਰੋਤਾਂ ਤੋਂ ਪੂਰਾ ਲੈਣ ਦੀ ਅਧਿਕਾਰੀ ਹੋ ਸਕਦੀ ਹੈ।

**6. ਲਾਇਬ੍ਰੇਰੀ ਕਾਨੂੰਨ ਦੇ ਤੱਤ**

ਲਾਇਬ੍ਰੇਰੀ ਕਾਨੂੰਨ ਬਣਾਉਣ ਵੇਲੇ ਜਿਨ੍ਹਾਂ ਵਿਸ਼ਿਆਂ ਦੀ ਵਿਵਸਥਾ ਕਰਕੇ ਜਿ ਸਿਰਲੇਖਾਂ ਅਤੇ ਉਪ-ਸਿਰਲੇਖਾਂ ਹੇਠਾਂ ਵੰਡਿਆ ਜਾਂਦਾ ਹੈ ਉਹ ਸਾਰੇ ਕਾਨੂੰਨ ਦੇ ਤੱਤ ਹੁੰਦੇ

ਡਾ.ਰੰਗਾਨਾਥਨ[9-10] ਦੇ ਅਨੁਸਾਰ ਲਾਇਬ੍ਰੇਰੀ ਕਾਨੂੰਨ ਹੇਠ ਲਿਖੇ ਤੱਤਾਂ ਅਤੇ ਸਿਰ ਦੇ ਅਧੀਨ ਜ਼ਰੂਰੀ ਵਿਸ਼ੇ ਵਿਚਾਰੇ ਜਾਣੇ ਚਾਹੀਦੇ ਹਨ।

**6.0. ਭੂਮਿਕਾ:** ਹਰ ਕਾਨੂੰਨ ਵਿਚ ਭੂਮਿਕਾ ਸੰਬੰਧੀ ਕੁਝ ਗੱਲਾਂ ਦਰਜ ਕੀਤੀਆਂ ਜਾਂਦੀਆਂ ਜਿਵੇਂ:

(ੳ) ਸੰਖੇਪ ਸਿਰਲੇਖ, ਅਤੇ

(ਅ) ਕਾਨੂੰਨ ਵਿੱਚ ਆਉਂਦੇ ਮੁੱਖ ਸ਼ਬਦਾਂ ਦੀ ਵਿਆਖਿਆ।

**6.1. ਉੱਚ ਪ੍ਰਬੰਧ:** ਇਸ ਸਿਰਲੇਖ ਵਿਚ ਹੇਠ ਲਿਖੇ ਉਪਤੱਤਾਂ ਬਾਰੇ ਚਰਚਾ ਕੀਤੀ ਜਾਂਦੀ

**6.1.1. ਰਾਜ (ਜਾਂ ਸੰਘ) ਲਾਇਬ੍ਰੇਰੀ ਅਧਿਕ੍ਰਿਤਤਾ:** ਪ੍ਰਾਦੇਸ਼ਿਕ (ਜਾਂ ਕੇਂਦਰੀ) ਤੇ ਲਾਇਬ੍ਰੇਰੀ ਅਧਿਕ੍ਰਿਤਤਾ ਕੌਣ ਹੋਵੇਗੀ, ਉਸ ਦੀ ਬਣਤਰ ਕਿਸ ਤਰ੍ਹਾਂ ਕੀਤੀ ਜਾਵੇਗੀ, ਗੱਲਾਂ ਦਾ ਜ਼ਿਕਰ ਇਥੇ ਕੀਤਾ ਜਾਂਦਾ ਹੈ। ਸਿੱਖਿਆ ਮੰਤਰੀ ਰਾਜ ਜਾਂ ਸੰਘ ਪੱਧਰ ਤੇ ਲਾ ਸੱਤਾ ਜਾਂ ਲਾਇਬ੍ਰੇਰੀ ਅਧਿਕ੍ਰਿਤਤਾ ਹੁੰਦੀ ਹੈ।

**6.1.2. ਰਾਜ (ਜਾਂ ਸੰਘ) ਲਾਇਬ੍ਰੇਰੀ ਕਮੇਟੀ ਦੀ ਬਣਤਰ:** ਲਾਇਬ੍ਰੇਰੀ ਅਧਿਕ ਅਤੇ ਲਾਇਬ੍ਰੇਰੀਅਨ ਨੂੰ ਸਲਾਹ ਦੇਣ ਵਾਸਤੇ ਇੱਕ ਲਾਇਬ੍ਰੇਰੀ ਕਮੇਟੀ ਨਿਯੁਕਤ ਕੀਤੀ ਹੈ। ਜੋ ਸਲਾਹਕਾਰ ਕਮੇਟੀ ਹੁੰਦੀ ਹੈ। ਇਸ ਕਮੇਟੀ ਵਿੱਚ ਜਨਤਾ ਦੀ ਢੁਕਵੀਂ ਪ੍ਰਤੀਨਿਧਤਾ ਚਾਹੀਦੀ ਹੈ। ਇਸ ਤੋਂ ਇਲਾਵਾ ਰਾਜ ਦੀਆਂ ਲਾਇਬ੍ਰੇਰੀਆਂ ਨੂੰ ਇਕ ਕਰਨ ਵਾਸ ਲਾਇਬ੍ਰੇਰੀ ਪ੍ਰਣਾਲੀ ਤੇ ਪ੍ਰਤੀਨਿਧੀ ਨੂੰ ਇਸ ਕਮੇਟੀ ਦਾ ਮੈਂਬਰ ਬਣਾਇਆ ਜਾਣਾ ਚਾਹੀ

**6.1.3. ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ:** ਹਰ ਸ਼ਹਿਰ ਅਤੇ ਕਸਬੇ ਲਾਇਬ੍ਰੇਰੀ ਸੰਗਠਨ ਦੀ ਜਿਸ ਉਪਰ ਜ਼ਿੰਮੇਵਾਰੀ ਹੁੰਦੀ ਹੈ ਉਸ ਨੂੰ ਸਥਾਨਕ ਅਧਿਕ੍ਰਿਤਤਾ ਜਾਂਦਾ ਹੈ। ਆਰਥਕ ਪੱਖੋਂ ਮਜ਼ਬੂਤ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਸੇਵਾ ਦੇਣ ਵਿੱਚ ਭੂਗੋਲਿਕ ਅਤੇ ਪ੍ਰਸ਼ਾਸਕੀ ਖੇਤਰ ਨੂੰ ਲਾਇਬ੍ਰੇਰੀ ਅਧਿਕ੍ਰਿਤਤਾ ਬਣਾਉਣਾ ਚਾਹੀਦਾ ਹੈ ਲਈ ਇਕ ਲੱਖ ਅਤੇ ਉਸ ਤੋਂ ਵੱਧ ਆਬਾਦੀ ਵਾਲੇ ਸ਼ਹਿਰ ਅਤੇ ਲਗਾਨ ਇਕੱਠਾ ਕਰਨ

ਜ਼ਿਲ੍ਹੇ ਨੂੰ ਆਮ ਕਰਕੇ ਲਾਇਬ੍ਰੇਰੀ ਅਧਿਕ੍ਰਿਤਤਾ ਬਣਾਇਆ ਜਾਂਦਾ ਹੈ। ਸਥਾਨਕ ਪੱਧਰ ਤੇ ਤਾਂ ਨਗਰਪਾਲਿਕਾ, ਨਗਰਨਿਗਮ, ਜ਼ਿਲ੍ਹਾ ਬੋਰਡ, ਆਦਿ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਹੁੰਦੇ ਰਹੇ ਹਨ। ਪਰ ਹੁਣ ਉਪਰੋਕਤ ਪ੍ਰਥਾ ਸ਼ੁਰੂ ਹੁੰਦੀ ਜਾਪਦੀ ਹੈ। ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਸੰਬੰਧੀ ਲਾਇਬ੍ਰੇਰੀ ਕਾਨੂੰਨ ਵਿੱਚ ਹੇਠ ਲਿਖੀਆਂ ਗੱਲਾਂ ਹੋਣ:

(ੳ) ਅਧਿਕਾਰ, ਜ਼ਿੰਮੇਵਾਰੀ ਅਤੇ ਕੰਮ;

(ਅ) ਅਧਿਕਾਰ ਦੀ ਸੀਮਾ; ਅਤੇ

(ੲ) ਰਾਜ ਲਾਇਬ੍ਰੇਰੀ ਸੱਤਾ ਰਾਹੀਂ ਉਨ੍ਹਾਂ ਦਾ ਨਿਰੀਖਣ ਅਤੇ ਨਿਯੰਤਰਣ।

ਰਾਜ ਭਰ ਵਿੱਚ ਸਮਰੂਪ ਅਤੇ ਵਿਆਪਕ ਲਾਇਬ੍ਰੇਰੀ ਸੇਵਾ ਕਰਨ ਵਾਸਤੇ ਉਪਰੋਕਤ ਗੱਲਾਂ ਦੀ ਲੋੜ ਹੈ। ਰਾਬਰਟ ਹੈਨਸਨ[11] ਨੇ ਇਸ ਕੰਮ ਲਈ ਨਿਰੀਖਕਾਂ ਦੀ ਅਲੱਗ ਵਿਵਸਥਾ ਲਈ ਕਿਹਾ ਹੈ।

6.1.4 ਸਥਾਨਕ ਲਾਇਬ੍ਰੇਰੀ ਕਮੇਟੀ: ਬ੍ਰਾਂਚ ਲਾਈਬ੍ਰੇਰੀ ਦੇ ਲਾਈਬ੍ਰੇਰੀਅਨ ਨੂੰ ਸਲਾਹ-ਮਸ਼ਵਰਾ ਦੇਣ ਵਾਸਤੇ ਇਕ ਸਥਾਨਕ ਲਾਇਬ੍ਰੇਰੀ ਕਮੇਟੀ ਦੀ ਲੋੜ ਹੈ ਜਿਸ ਦੀ ਲਾਈਬ੍ਰੇਰੀ ਕਾਨੂੰਨ ਵਿੱਚ ਯੋਗ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ।

6.2. ਪ੍ਰਬਾਸਨ: ਰਾਜ ਪੱਧਰ ਤੇ ਪ੍ਰਭਾਵਸ਼ਾਲੀ ਢੰਗ ਨਾਲ ਲਾਈਬ੍ਰੇਰੀ ਵਿਵਸਥਾ ਵਾਸਤੇ ਯੋਗ ਅਤੇ ਢੁਕਵਾਂ ਪ੍ਰਸ਼ਾਸਕੀ ਢਾਂਚਾ ਅਤੇ ਸੇਵਾ ਇਕਾਈਆਂ ਹੋਈਆਂ ਚਾਹੀਦੀਆਂ ਹਨ। ਇਸ ਲਈ 'ਪ੍ਰਸ਼ਾਸ਼ਨ' ਸਿਰਲੇਖ ਦੇ ਹੇਠ ਲਿਖੇ ਵਿਸ਼ੇ ਹੋਣੇ ਚਾਹੀਦੇ ਹਨ।

6.2.1. ਇਕ ਅਲੱਗ ਅਤੇ ਸੁਤੰਤਰ ਲਾਈਬ੍ਰੇਰੀ ਵਿਭਾਗ ਜਿਸ ਦਾ ਆਪਣਾ ਨਿਰਦੇਸ਼ਾਲਾ ਹੋਵੇ, ਸਥਾਪਤ ਕੀਤਾ ਜਾਣਾ ਚਾਹੀਦਾ ਹੈ।

6.2.2. ਲਾਈਬ੍ਰੇਰੀ ਵਿਭਾਗ ਦਾ ਡਾਇਰੈਕਟਰ ਰਾਜ ਲਾਈਬ੍ਰੇਰੀਅਨ ਹੋਣਾ ਚਾਹੀਦਾ ਹੈ ਜਾਂ ਕੋਈ ਪੇਸ਼ਾਵਰ ਯੋਗ ਵਿਅਕਤੀ ਹੋਵੇ ਜੋ ਲਾਈਬ੍ਰੇਰੀ ਸਮੱਸਿਆਵਾਂ ਨੂੰ ਸਮਝਦਾ ਹੋਵੇ।

6.2.3. ਰਾਜ ਲਾਈਬ੍ਰੇਰੀਅਨ ਦੀਆਂ ਯੋਗਤਾਵਾਂ, ਸ਼ਕਤੀਆਂ, ਕੰਮਾਂ ਅਤੇ ਫ਼ਰਜ਼ਾਂ ਬਾਰੇ ਸਪਸ਼ਟੀਕਰਣ ਹੋਣਾ ਚਾਹੀਦਾ ਹੈ। ਉਸ ਦਾ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਨਾਲ, ਲਾਈਬ੍ਰੇਰੀ ਵਿਭਾਗ ਦੇ ਡਾਇਰੈਕਟਰ ਨਾਲ, ਰਾਜ ਲਾਈਬ੍ਰੇਰੀ ਕਮੇਟੀ ਤੇ ਸਥਾਨਕ ਲਾਈਬ੍ਰੇਰੀ ਅਧਿਕ੍ਰਿਤਤਾ ਨਾਲ ਸੰਬੰਧਾਂ ਬਾਰੇ ਜ਼ਿਕਰ ਹੋਣਾ ਚਾਹੀਦਾ ਹੈ।

6.2.4. ਰਾਜ ਲਾਇਬ੍ਰੇਰੀਅਨ ਦੀ ਆਪਣੇ ਕੰਮ ਕਾਜ ਨੂੰ ਚੰਗੀ ਤਰ੍ਹਾਂ ਕਰਨ ਵਿੱਚ ਸਹਾਇਤਾ ਕਰਨ ਵਾਸਤੇ ਸਹਾਇਕ ਅਤੇ ਦੂਸਰੇ ਕਰਮਚਾਰੀਆਂ ਦੀ ਢੁਕਵੀਂ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ।

6.2.5. ਪ੍ਰਦੇਸ਼ਕ ਕੇਂਦਰੀ ਲਾਇਬ੍ਰੇਰੀ ਅਤੇ ਇਸ ਦੇ ਕੰਮਾਂ ਦੀ ਚਰਚਾ ਕੀਤੀ ਜਾਣੀ ਚਾਹੀਦੀ ਹੈ।

6.2.6. ਪ੍ਰਾਦੇਸ਼ਕ ਕੇਂਦਰੀ ਲਾਈਬ੍ਰੇਰੀ ਤੋਂ ਇਲਾਵਾ ਬਾਕੀ ਲਾਈਬ੍ਰੇਰੀਆਂ ਜੋ ਲਾਈਬ੍ਰੇਰੀ ਪ੍ਰਣਾਲੀ ਵਿੱਚ ਆਉਂਦੀਆਂ ਹਨ, ਦਾ ਖ਼ਾਕਾ ਉਲੀਕਿਆ ਜਾਣਾ ਚਾਹੀਦਾ ਹੈ।

6.2.7. ਲਾਈਬ੍ਰੇਰੀ ਸੇਵਾ ਦੇ ਮਿਆਰ ਦਾ ਸਮੇਂ ਸਮੇਂ ਨਿਰੀਖਣ ਅਤੇ ਨਿਯੰਤਰਣ ਕਰਨ

ਲਈ ਪ੍ਰਸ਼ਾਸਕੀ ਮਸ਼ੀਨਰੀ ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ।

**6.3 ਲਾਈਬ੍ਰੇਰੀ ਵਿੱਤ:** ਲਾਈਬ੍ਰੇਰੀ ਕਾਨੂੰਨ ਵਿਚ ਵਿੱਤ ਸਭ ਤੋਂ ਮਹੱਤਵਪੂਰਨ ਤੱਤ ਹੈ। ਬਿਨਾਂ ਵਿੱਤ ਦੇ ਲਾਇਬ੍ਰੇਰੀ ਸੰਰਚਨਾ ਕਿੰਨੀ ਵੀ ਆਦਰਸ਼ਕ ਕਿਉਂ ਨਾ ਹੋਵੇ, ਲਾਭਵੰਤ ਨਹੀਂ ਹੋਵੇਗੀ। ਇਸ ਦੇ ਹੇਠ ਲਿਖੇ ਉਪ ਤੱਤ ਹਨ:

6.3.1. **ਉਪਕਰ:** ਲਾਇਬ੍ਰੇਰੀ ਅਧਿਕ੍ਰਿਤਤਾ ਜਾਂ ਸਥਾਨਕ ਲਾਈਬ੍ਰੇਰੀ ਅਧਿਕ੍ਰਿਤਤਾ ਨੂੰ ਧਨ ਰਾਸ਼ੀ ਇਕੱਠਾ ਕਰਨ ਖਾਤਰ ਉਪਕਰ ਲਗਾਉਣ ਅਤੇ ਵਸੂਲ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ।

6.3.2. ਉਪਕਰ ਦਾ ਦਰ ਅਤੇ ਰੂਪ (ਜਾਇਦਾਦ, ਮਕਾਨ, ਬਿਜਨੈਸ, ਵਾਹਨ, ਚੁੰਗੀ, ਜ਼ਮੀਨ ਆਦਿ ਤੇ ਸਰਚਾਰਜ) ਨਿਸ਼ਚਿਤ ਕਰਨਾ, ਲਗਾਉਣਾ, ਵਸੂਲ ਕਰਨਾ ਅਤੇ ਜਮ੍ਹਾ ਕਰਨਾ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਹੱਥ ਹੋਣਾ ਚਾਹੀਦਾ ਹੈ। ਦਰ ਦੀ ਅਧਿਕਤਮ ਸੀਮਾ ਨਿਸ਼ਚਿਤ ਕਰਨੀ ਚਾਹੀਦੀ ਹੈ।

6.3.3. ਰਾਜ ਸਰਕਾਰ ਵੱਲੋਂ ਸਾਲਾਨਾ ਅਨੁਦਾਨ ਦੀ ਰਕਮ ਜਾਂ ਦਰ ਨਿਸ਼ਚਿਤ ਕਰਨਾ ਦੂਸਰੇ ਤਰ੍ਹਾਂ ਦੇ ਸਰਕਾਰੀ ਅਨੁਦਾਨ ਵਾਸਤੇ ਵੀ ਲੋੜੀਂਦੀ ਵਿਵਸਥਾ ਕਰਨਾ।

6.3.4. ਸਥਾਨਕ ਲਾਈਬ੍ਰੇਰੀ ਅਧਿਕ੍ਰਿਤਤਾ ਨੂੰ ਉਧਾਰ ਲੈਣ, ਜਾਇਦਾਦ ਰੱਖਣ ਅਤੇ ਕਰਿਾਏ ਤੇ ਲੈਣ ਦੇਣ ਦੇ ਅਧਿਕਾਰ ਦੀ ਵਿਵਸਥਾ ਕਰਨੀ ਚਾਹੀਦੀ ਹੈ।

**6.4. ਕਾਨੂੰਨੀ ਜ਼ਿੰਮੇਵਾਰੀ:** ਸਮਾਜ ਦੇ ਸਾਰੇ ਵਰਗ ਦੇ ਲੋਕਾਂ ਨੂੰ ਲਾਈਬ੍ਰੇਰੀ ਸੇਵਾ ਉਪਲਬਧ ਕਰਨਾ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਜ਼ਿੰਮੇਵਾਰੀ ਹੈ। ਇਸ ਨੂੰ ਅਮਲੀ ਰੂਪ ਦੇਣ ਲਈ ਕਾਨੂੰਨ ਵਿੱਚ ਹੇਠ ਲਿਖਿਆਂ ਗੱਲਾਂ ਦਾ ਜ਼ਿਕਰ ਕਰਨਾ ਚਾਹੀਦਾ ਹੈ:

6.4.1. ਕਾਨੂੰਨ ਵਿੱਚ ਵਿਵਸਥਾ ਹੋਣੀ ਚਾਹੀਦੀ ਹੈ ਕਿ ਲਾਈਬ੍ਰੇਰੀਆਂ ਜ਼ਰੂਰੀ, ਪ੍ਰਮਾਣਿਕ ਮਿਆਰੀ, ਮੁਫ਼ਤ, ਲੋੜੀਂਦੀ ਅਤੇ ਸਾਰਿਆਂ ਲਈ ਬਰਾਬਰ ਲਾਈਬ੍ਰੇਰੀ ਸੇਵਾ ਉਪਲਬੱਧ ਕਰਨ।

6.4.2. ਭਿੰਨ ਪ੍ਰਕਾਰ ਦੀਆਂ ਲਾਈਬ੍ਰੇਰੀਆਂ ਜਿਵੇਂ ਸਰਕਾਰੀ, ਵਿਭਾਗੀ, ਸੂਰਦਾਸ, ਰੋਗੀ ਕੈਦੀ, ਨੌਚਾਲਕ, ਬੱਚੇ ਆਦਿ ਵਿਸ਼ੇਸ਼ ਵਰਗਾਂ ਲਈ ਸੁਤੰਤਰ ਰੂਪ ਵਿੱਚ ਲਾਈਬ੍ਰੇਰੀ, ਉਨ੍ਹਾਂ ਦ ਕੰਮ, ਉਨ੍ਹਾਂ ਦੇ ਆਪਸੀ ਸੰਬੰਧ ਦੀ ਵਿਵਸਥਾ ਕਰਨਾ।

6.4.3. ਉੱਚ ਪ੍ਰਬੰਧ ਨਾਲ ਨਿਰੀਖਣ, ਨਿਯੰਤ੍ਰਣ ਅਤੇ ਬਰਾਬਰੀ ਸਾਰੇ ਕੰਮਾਂ ਵਿੱ ਕਿਫ਼ਾਇਤ ਅਤੇ ਕੁਸ਼ਲਤਾ ਲਈ ਇਹ ਆਵੱਸ਼ਕ ਹੈ।

6.4.4. ਹਿੰਸਾ ਅਤੇ ਅਪਰਾਧ ਨੂੰ ਛੱਡ ਕੇ ਬਾਕੀ ਸਾਰੇ ਵਿਚਾਰਾਂ ਤੇ ਰੌਸ਼ਨੀ ਪਾਉ ਵਾਲੀਆਂ ਪੁਸਤਕਾਂ ਉਪਲਬਧ ਕਰਨੀਆਂ ਚਾਹੀਦੀਆਂ ਹਨ।

6.4.5. ਵਿਕਾਸ ਯੋਜਨਾਵਾਂ ਅਤੇ ਉਨ੍ਹਾਂ ਦੇ ਅਮਲ ਵਾਸਤੇ ਜ਼ਰੂਰੀ ਵਿਵਸਥਾ ਹੋਣ ਚਾਹੀਦੀ ਹੈ।

**6.5 ਸੰਗਠਨ:** ਆਧੁਨਿਕ ਲਾਇਬ੍ਰੇਰੀ ਨੇ ਆਪਣੇ ਖੇਤਰ ਵਿੱਚ ਆਉਂਦੇ ਸਾਰੇ ਨਾਗਰਿਕਾਂ ਉੱਚ-ਪੱਧਰੀ ਲਾਈਬ੍ਰੇਰੀ ਸੇਵਾ ਮੁਫ਼ਤ ਪ੍ਰਦਾਨ ਕਰਨੀ ਹੁੰਦੀ ਹੈ। ਲਾਈਬ੍ਰੇਰੀ ਵਿਗਿਆਨ ਦੂਸਰੇ ਨਿਯਮ ਅਨੁਸਾਰ ਹਰ ਪਾਠਕ ਲਈ ਪੁਸਤਕ ਜ਼ਰੂਰੀ ਹੈ। ਇਸ ਲਈ ਭਿੰਨ ਪ੍ਰਕਾਰ ਦੀਆ

ਲਾਈਬ੍ਰੇਰੀਆਂ ਸਥਾਪਤ ਕਰਨੀਆਂ ਚਾਹੀਦੀਆਂ ਹਨ। ਪਰ ਲਾਈਬ੍ਰੇਰੀ ਆਪਣੇ ਸੀਮਤ ਸਾਧਨਾਂ ਵਿੱਚ ਹੀ ਵਧ ਤੋਂ ਵੱਧ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨੀ ਹੁੰਦੀ ਹੈ। ਇਸ ਵਾਸਤੇ ਯੋਗ ਪ੍ਰਬੰਧਕੀ ਕਾਰਵਾਈ ਸੰਬੰਧੀ ਹੇਠ ਲਿਖੀਆਂ ਗੱਲਾਂ ਜ਼ਰੂਰੀ ਹਨ:

6.5.1. ਵਿਸ਼ੇਸ਼ ਵਿਸ਼ਿਆਂ ਵਾਸਤੇ ਸਹਿਕਾਰੀ ਪੁਸਤਕ ਅਧਿਗ੍ਰਹਿਣ ਰਾਹੀਂ ਪੁਸਤਕ ਚੋਣ ਦੇ ਕੰਮਾਂ ਵਿੱਚ ਬਰਾਬਰੀ ਰਖਣਾ।

6.5.2. ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਅਤੇ ਸੰਘ ਸੂਚੀ ਦਾ ਸੰਕਲਨ

6.5.3. ਰਿਪਾਜ਼ਿਟਰੀ ਲਾਈਬ੍ਰੇਰੀ ਦੇ ਰੂਪ ਵਿੱਚ ਸਹਿਕਾਰੀ ਸੰਗ੍ਰਹਿ।

6.5.4. ਪੁਸਤਕ-ਵਟਾਂਦਰਾ (ਕੌਮੀ ਅਤੇ ਅੰਤਰਰਾਸ਼ਟਰੀ ਪੱਧਰ ਤੇ)

6.5.5. ਸਹਿਕਾਰੀ ਸੂਚੀਕਰਣ ਅਤੇ ਵਰਗੀਕਰਣ।

**6.6 ਆਡਿਟ ਅਤੇ ਲੇਖਾ:** ਲਾਇਬ੍ਰੇਰੀ ਦੀ ਆਮਦਨ ਅਤੇ ਖਰਚ ਦਾ ਠੀਕ ਹਿਸਾਬ-ਕਿਤਾਬ ਰੱਖਣ ਵਾਸਤੇ ਸਮੇਂ ਸਮੇਂ ਆਡਿਟ ਹੋਣਾ ਜ਼ਰੂਰੀ ਹੈ, ਜਿਸ ਬਾਰੇ ਲਾਇਬ੍ਰੇਰੀ ਕਾਨੂੰਨ ਵਿੱਚ ਢੁਕਵੀਂ ਵਿਵਸਥਾ ਹੋਣੀ ਚਾਹੀਦੀ ਹੈ। ਹਰ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਚਾਹੀਦਾ ਹੈ ਕਿ ਉਹ ਆਪਣੇ ਖਰਚ ਆਦਿ ਦਾ ਲੇਖਾ-ਜੋਖਾ ਹਰ ਸਾਲ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਪੇਸ਼ ਕਰੇ ਅਤੇ ਪਾਸ ਹੋਣ ਉਪਰੰਤ ਇਸ ਨੂੰ ਆਮ ਜਨਤਾ ਵਾਸਤੇ ਪ੍ਰਕਾਸ਼ਿਤ ਕਰੇ।

**6.7. ਲਾਇਬ੍ਰੇਰੀ ਕਰਮਚਾਰੀ ਵਰਗ:** ਇਸ ਸਿਰਲੇਖ ਹੇਠਾਂ ਉਪ-ਤੱਤਾਂ ਦਾ ਢੁੱਕਵਾਂ ਜ਼ਿਕਰ ਇਸ ਤਰ੍ਹਾਂ ਕੀਤਾ ਜਾਵੇ:

6.7.1. ਲਾਇਬ੍ਰੇਰੀ ਦੇ ਭਿੰਨ ਪੇਸ਼ਾਵਰ ਕੰਮ-ਕਾਜਾਂ ਵਾਸਤੇ ਕੇਵਲ ਸਿਖਲਾਈ ਪ੍ਰਾਪਤ ਯੋਗਤਾ ਵਾਲੇ ਕਰਮਚਾਰੀਆਂ ਦੀ ਨਿਯੁਕਤੀ।

6.7.2. ਪੇਸ਼ਾਵਰ ਕਰਮਚਾਰੀਆਂ ਦੀ ਇਕ ਅਲੱਗ ਸ਼੍ਰੇਣੀ (Cadre) ਅਤੇ ਅਲੱਗ ਵੇਤਨਮਾਨ ਇਫ਼ਲਾ[12] ਨੇ ਪੇਸ਼ਾਵਰ ਕਰਮਚਾਰੀ ਲਈ ਇਕ ਕੌਮੀ ਵੇਤਨਮਾਨ ਨਿਸ਼ਚਿਤ ਕਰਨ ਦੀ ਸ਼ਿਫਾਰਿਸ਼ ਕੀਤੀ ਹੈ।

6.7.3. ਮਾਨਤਾ-ਪ੍ਰਾਪਤ ਜਾਂ ਸਰਕਾਰੀ ਲਾਇਬ੍ਰੇਰੀਆਂ ਦੀ ਸੂਚੀ ਤਿਆਰ ਕਰਨਾ।

6.7.4. ਸੇਵਾ ਵਿੱਚ ਸਿਖਲਾਈ ਦੀ ਵਿਵਸਥਾ।

6.7.5. ਪੇਸ਼ਾਵਰ ਕਰਮਚਾਰੀਆਂ ਨੂੰ ਸੈਮੀਨਾਰ, ਕਾਨਫ੍ਰੰਸ, ਪੁਸਤਕ-ਪ੍ਰਦਰਸ਼ਨੀ ਆਦਿ ਵਿੱਚ ਭਾਗ ਲੈਣ ਦਾ ਅਧਿਕਾਰ ਦੇਣਾ।

**6.8. ਲਾਇਬ੍ਰੇਰੀ ਸੰਸਥਾਵਾਂ:** ਕੌਮੀ, ਰਾਜ ਅਤੇ ਲੋਕਲ ਪੱਧਰ ਤੇ ਲਾਇਬ੍ਰੇਰੀ ਸੰਸਥਾਵਾਂ ਦੀ ਸਥਾਪਨਾ, ਉਨ੍ਹਾਂ ਦੀ ਮਾਨਤਾ ਅਤੇ ਵਿਕਾਸ ਵਾਸਤੇ ਸਰਕਾਰੀ ਅਨੁਦਾਨ ਦੀ ਰਾਸ਼ੀ ਦੇਣ ਲਈ ਲਾਇਬ੍ਰੇਰੀ ਕਾਨੂੰਨ ਵਿੱਚ ਲੋੜੀਂਦੀ ਵਿਵਸਥਾ ਕਰਨੀ ਚਾਹੀਦੀ ਹੈ। ਇਸ ਨਾਲ ਲਾਈਬ੍ਰੇਰੀ ਪੇਸ਼ੇ ਦਾ ਹੀ ਵਿਕਾਸ ਨਹੀਂ, ਸਗੋਂ ਲਾਇਬ੍ਰੇਰੀ ਸੇਵਾ ਵਿੱਚ ਵੀ ਸੁਧਾਰ ਹੋਵੇਗਾ।

**6.9. ਨਿਯਮ ਅਤੇ ਉਪ-ਨਿਯਮ:** ਲਾਇਬ੍ਰੇਰੀ ਕਾਨੂੰਨ ਵਿਚ ਉਪਰੋਕਤ ਤੱਤਾਂ ਸੰਬੰਧੀ ਕੀਤੀ ਵਿਵਸਥਾ ਨੂੰ ਅਮਲੀ ਰੂਪ ਦੇਣ ਲਈ ਅਨੇਕ ਨਿਯਮ ਅਤੇ ਉਪ-ਨਿਯਮ ਬਣਾਉਣ ਦੀ ਲੋੜ ਪੈਂਦੀ ਹੈ। ਜਿਸ ਲਈ ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਇਹ ਨਿਯਮ ਅਤੇ ਉਪ-ਨਿਯਮ

ਬਣਾਉਣ ਵਾਸਤੇ ਅਧਿਕਾਰ ਹੋਣ।

ਇਸ ਸਬੰਧੀ ਹੇਠ ਲਿਖੀਆਂ ਵਿਸ਼ੇਸ਼ਤਾਵਾਂ ਸੰਖੇਪ ਵਿੱਚ ਦਿੱਤੀਆਂ ਜਾਣ:

6.9.1. ਲਾਇਬ੍ਰੇਰੀ ਕਾਨੂੰਨ ਦੀ ਭਾਸ਼ਾ ਅਤੇ ਰਚਨਾ ਸਾਦੀ ਅਤੇ ਆਮ ਵਰਗੀ ਹੋਵੇ ਜੋ ਭਵਿੱਖ ਵਿੱਚ ਲੋੜ ਅਨੁਸਾਰ ਉਸ ਵਿੱਚ ਤਬਦੀਲੀਆਂ ਅਤੇ ਵਾਧੇ ਕੀਤੇ ਜਾ ਸਕਣ।

6.9.2. ਰਾਜਨੀਤਕ ਤਬਦੀਲੀਆਂ ਦਾ ਉਸ ਉਪਰ ਕੋਈ ਅਸਰ ਨਹੀਂ ਹੋਣਾ ਚਾਹੀ

6.9.3. ਉਸ ਵਿੱਚ ਕੀਤੀਆਂ ਸਾਰੀਆਂ ਵਿਵਸਥਾਵਾਂ ਲਾਇਬ੍ਰੇਰੀ ਵਿਕਾਸ ਵਿਚ ਸਹਾਈ ਹੋ

6.9.4. ਦੇਸ਼ ਵਿੱਚ ਸਾਰੀਆਂ ਲਾਇਬ੍ਰੇਰੀਆਂ ਦੇ ਕੰਮਾਂ ਵਿੱਚ ਤਾਲਮੇਲ ਪੈਦਾ ਕਰਨ ਵਿ ਸਹਾਈ ਸਿੱਧ ਹੋਵੇ।

6.9.5. ਦੇਸ਼ ਦੀਆਂ ਸਾਰੀਆਂ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀ ਪ੍ਰਣਾਲੀਆਂ ਦੇ ਜ ਵੱਖ ਵੱਖ ਵਿਵਸਥਾ ਕੀਤੀ ਹੋਵੇ।

6.9.6. ਕੇਂਦਰੀ, ਪ੍ਰਾਦੇਸ਼ਿਕ ਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੀਆਂ ਜ਼ਿੰਮੇਵਾਰ ਉਪਰ ਰੋਸ਼ਨੀ ਪਾਉਣੀ ਚਾਹੀਦੀ ਹੈ।

6.9.7. ਲਾਇਬ੍ਰੇਰੀ ਸੇਵਾ ਨੂੰ ਜ਼ਰੂਰੀ ਅਤੇ ਸਭ ਲਈ ਮੁਫ਼ਤ ਕਰਨ ਵਾਸਤੇ ਲੋੜ ਵਿਵਸਥਾ ਹੋਵੇ।

6.9.8. ਹਰ ਪ੍ਰਕਾਰ ਦੇ ਵਿਚਾਰਾਂ ਅਤੇ ਮਤਾਂ ਬਾਰੇ ਚਾਨਣਾ ਪਾਉਣ ਵਾਲੀਆਂ ਪੁਸ ਆਦਿ ਲਾਇਬ੍ਰੇਰੀਆਂ ਵਿੱਚ ਉਪਲਬਧ ਕਰਨ ਦੀ ਵਿਵਸਥਾ ਹੋਵੇ।

**7. ਲਾਇਬ੍ਰੇਰੀ ਕਾਨੂੰਨ: ਇਤਿਹਾਸ ਅਤੇ ਵਿਕਾਸ**

ਲਾਇਬ੍ਰੇਰੀ ਕਾਨੂੰਨ ਦਾ ਇਤਿਹਾਸ ਕਿਸੇ ਇਕ ਦੇਸ਼ ਜਾਂ ਮਹਾਂਦੀਪ ਤਕ ਸੀਮਤ ਨਾ ਸਰਬ-ਵਿਆਪੀ ਹੈ। ਵੱਖ-ਵੱਖ ਦੇਸ਼ਾਂ ਵਿੱਚ ਵੱਖ-ਵੱਖ ਰਾਹਾਂ ਤੇ ਚਲਦਾ ਇਹ ਅੱਜ ਦੇ ਪ ਤੇ ਪੁੱਜਾ ਹੈ।

7.1 ਅਮਰੀਕਾ: ਅਮਰੀਕਾ, ਜਿਸ ਨੂੰ 'ਲਾਇਬ੍ਰੇਰੀਆਂ ਦੀ ਧਰਤੀ' ਕਿਹਾ ਜਾਂਦ ਦੁਨੀਆਂ ਦਾ ਪਹਿਲਾ ਦੇਸ਼ ਹੈ ਜਿਥੇ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਵਾਸਤੇ ਲਾਇਬ੍ਰੇਰੀ ਕ ਪਾਸ ਕੀਤਾ ਗਿਆ।[13] ਅਮਰੀਕਾ ਵਿਚ ਰਾਜਾਂ ਦੇ ਅਤੇ ਸੰਘੀ ਪੱਧਰ ਤੇ ਅਲੱਗ ਅਲੱਗ ਕ ਉਪਲਬਧ ਹਨ। ਬੇਸ਼ਕ ਲਾਇਬ੍ਰੇਰੀਆਂ ਰਾਜਾਂ ਦੇ ਅਧਿਕਾਰ-ਖੇਤਰ ਵਿਚ ਆਉਂਦੀਆਂ ਹਨ ਉਨ੍ਹਾਂ ਦੀ ਉੱਨਤੀ ਅਤੇ ਵਿਕਾਸ ਵਾਸਤੇ ਸੰਘ ਸਰਕਾਰ ਕਾਫ਼ੀ ਵਿੱਤ ਅਤੇ ਸਹੂਲਤਾਂ ਪ ਕਰਦੀ ਹੈ।

ਅਮਰੀਕਾ ਵਿਚ ਪਹਿਲੀਆਂ ਮੁਫ਼ਤ, ਪਰ ਕਰ ਤੇ ਆਧਾਰਿਤ, ਲੋਕ ਲਾਇਬ੍ਰੇਰੀਆ ਸ਼ੁਰੂਆਤ 1833 ਵਿਚ ਪੀਟਰਬਰੋ, ਨਿਊ ਹੈਮਸ਼ਾਇਰ ਵਿਚ ਹੋਈ, ਪਰ ਪਹਿਲਾ ਲਾ ਕਾਨੂੰਨ ਪਾਸ ਕਰਨ ਦਾ ਸਿਹਰਾ ਅਮਰੀਕਾ ਦੇ ਰਾਜ ਮੈਸਾਚਿਊਸੇਟਸ ਨੂੰ ਜਾਂਦਾ ਹੈ ਜਿਥੇ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਪਾਸਟਨ ਪਬਲਿਕ ਲਾਇਬ੍ਰੇਰੀ ਵਾਸਤੇ ਕੇਵਲ ਸ਼ ਹੀ ਟੈਕਸ ਲਗਾਉਣ ਦਾ ਅਧਿਕਾਰ ਦਿੱਤਾ ਗਿਆ। ਨਿਊ ਹੈਮਸ਼ਾਇਰ ਨੇ 1849 ਵਿ ਲਾਇਬ੍ਰੇਰੀ ਸਥਾਪਨਾ ਵਾਸਤੇ ਇਕ ਅਲੱਗ ਕਾਨੂੰਨ ਪਾਸ ਕੀਤਾ।

ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਹੋਰ ਰਾਜਾਂ ਨੇ ਵੀ ਅਜਿਹੇ ਲਾਇਬ੍ਰੇਰੀ ਕਾਨੂੰਨ ਪਾਸ ਕੀਤੇ। ਇਹ ਲਹਿਰ ਏਨੀ ਜ਼ੋਰ ਪਕੜ ਗਈ ਕਿ 1887 ਤਕ 20 ਰਾਜਾਂ ਨੇ ਲਾਇਬ੍ਰੇਰੀ ਕਾਨੂੰਨ ਪਾਸ ਕਰ ਲਏ ਸਨ। ਇਸ ਵਿਚ ਨਵੀਂ ਸਥਾਪਤ ਹੋਈ 'ਅਮਰੀਕਨ ਲਾਇਬ੍ਰੇਰੀ ਸੰਸਥਾ' ਦਾ ਵੱਡਾ ਹੱਥ ਸੀ। 1960 ਤਕ ਸੰਯੁਕਤ ਰਾਜ ਅਮਰੀਕਾ ਦੇ ਸਾਰੇ 50 ਰਾਜਾਂ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਹੋ ਕੇ ਅਮਲ ਵਿਚ ਆ ਚੁੱਕੇ ਸਨ। ਫਲਸਰੂਪ ਹਰ ਵਿਅਕਤੀ ਵਾਸਤੇ ਸਾਰੇ ਰਾਜਾਂ ਵਿੱਚ ਮੁਫ਼ਤ ਲਾਇਬ੍ਰੇਰੀ ਸੇਵਾ ਉਪਲਬਧ ਕਰ ਦਿੱਤੀ ਗਈ ਸੀ।

ਪਰ ਇਸ ਸਭ ਦੇ ਬਾਵਜੂਦ ਅਮਰੀਕਾ ਵਿਚ, ਲਾਇਬ੍ਰੇਰੀ ਸੰਗਠਨ ਇਕਸਾਰ ਨਹੀਂ ਹੋ ਸਕਿਆ। ਉੱਥੇ ਲੋਕ ਲਾਇਬ੍ਰੇਰੀ ਦੀਆਂ ਅਲੱਗ ਅਲੱਗ ਰਾਜਾਂ ਵਿਚ ਕਈ ਕਿਸਮਾਂ ਹਨ, ਜਿਵੇਂ ਹੇਠਾਂ ਦਿੱਤਾ ਗਿਆ ਹੈ:

1. ਮਿਊਂਸਪਲ ਲਾਇਬ੍ਰੇਰੀ: ਇਹ ਲਾਇਬ੍ਰੇਰੀਆਂ ਸ਼ਹਿਰ ਜਾਂ ਕਸਬੇ ਦੇ ਪਾਸ ਕੀਤੇ ਲਾਇਬ੍ਰੇਰੀ ਕਾਨੂੰਨ ਅਧੀਨ ਸਥਾਪਤ ਕੀਤੀਆਂ ਜਾਂਦੀਆਂ ਹਨ। ਪਰ ਇਸ ਦੀ ਵਿੱਤੀ ਸਹਾਇਤਾ ਦਾ ਢਾਂਚਾ ਇਕੋ ਜਿਹਾ ਨਹੀਂ ਹੈ।

2. ਸਕੂਲ ਜ਼ਿਲ੍ਹੇ ਵਿਚ ਲੋਕ ਲਾਇਬ੍ਰੇਰੀਆਂ: ਅਜਿਹੀਆਂ ਲੋਕ ਲਾਇਬ੍ਰੇਰੀਆਂ ਜਿਨ੍ਹਾਂ ਦੀ ਸਹਾਇਤਾ ਦੀ ਇਕਾਈ ਸਕੂਲ ਜ਼ਿਲ੍ਹਾ ਬਣਦੀ ਹੈ, ਉਨ੍ਹਾਂ ਦੀ ਵਿੱਤੀ ਸਹਾਇਤਾ ਵਾਸਤੇ ਸੰਪਤੀ ਉਪਰ ਉਪ ਕਰ ਲਗਾਇਆ ਜਾਂਦਾ ਹੈ, ਜਾਂ ਫਿਰ ਕਿਸੇ ਹੋਰ ਧਨ ਰਾਸ਼ੀ ਵਿਚੋਂ ਸਹਾਇਤਾ ਕੀਤੀ ਜਾਂਦੀ ਹੈ।

3. ਕਾਊਂਟੀ (ਕਸਬਾ ਜਾਂ ਨਗਰ) ਲਾਇਬ੍ਰੇਰੀਆਂ: ਇਹ ਲਾਇਬ੍ਰੇਰੀਆਂ ਰਾਜ ਦੇ ਲਾਇਬ੍ਰੇਰੀ ਕਾਨੂੰਨ ਅਧੀਨ ਸਥਾਪਤ ਕੀਤੀਆਂ ਜਾਂਦੀ ਆਂ ਹਨ।

4. ਏਨਡਾਊਮੈਂਟ (ਵਕਫ਼) ਲਾਇਬ੍ਰੇਰੀਆਂ: ਇਨ੍ਹਾਂ ਲਾਇਬ੍ਰੇਰੀਆਂ ਨੂੰ ਪ੍ਰਾਈਵੇਟ ਵਕਫ਼ ਸਥਾਪਤ ਕਰਦੇ ਹਨ, ਉਹ ਹੀ ਇਨ੍ਹਾਂ ਦੀ ਵਿੱਤੀ ਸਹਾਇਤਾ ਕਰਦੇ ਹਨ, ਪਰ ਇਹ ਆਮ ਜਨਤਾ ਵਾਸਤੇ ਹੁੰਦੀਆਂ ਹਨ।

5. ਰਾਜ ਲਾਇਬ੍ਰੇਰੀ: ਹਰ ਰਾਜ ਵਿਚ ਇਕ ਰਾਜ ਲਾਇਬ੍ਰੇਰੀ ਸਥਾਪਤ ਕੀਤੀ ਗਈ ਹੈ।

### 7.1.1. ਸੰਘੀ ਲਾਇਬ੍ਰੇਰੀ ਕਾਨੂੰਨ

ਬੇਸ਼ਕ ਲੋਕ ਲਾਇਬ੍ਰੇਰੀਆਂ ਦਾ ਵਿਸ਼ਾ ਰਾਜ ਸਰਕਾਰ ਦੇ ਅਧੀਨ ਆਉਂਦਾ ਹੈ, ਪਰ ਅਮਰੀਕਾ ਦੀ ਸੰਘੀ ਸਰਕਾਰ ਵੀ ਇਨ੍ਹਾਂ ਲਾਇਬ੍ਰੇਰੀਆਂ ਦੇ ਵਿਕਾਸ ਲਈ ਸਹਾਇਤਾ ਦਿੰਦੀ ਹੈ। ਅਜਿਹੀ ਸਹਾਇਤਾ ਵਜੋਂ ਹੀ ਸੰਘੀ ਸਰਕਾਰ ਨੇ 1956 ਵਿਚ ਲਾਇਬ੍ਰੇਰੀ ਸੇਵਾ ਕਾਨੂੰਨ ਪਾਸ ਕੀਤਾ ਅਤੇ ਪਹਿਲੀ ਵਾਰ ਲੋਕ ਲਾਇਬ੍ਰੇਰੀ ਦੇ ਖੇਤਰ ਵਿਚ ਆ ਉਤਰੀ।

### 7.1.2 ਮਨੋਰਥ

ਇਸ ਕ਼ਾਨੂੰਨ ਦੇ ਮੁੱਖ ਮਨੋਰਥ ਇਸ ਪ੍ਰਕਾਰ ਹਨ:

1. ਲੋਕ ਲਾਇਬ੍ਰੇਰੀਆਂ ਨੂੰ ਵਧੇਰੇ ਪ੍ਰੋਤਸਾਹਨ ਦੇਣਾ;
2. ਲਾਇਬ੍ਰੇਰੀ ਸੇਵਾ ਪੇਂਡੂ ਇਲਾਕਿਆਂ ਵਿੱਚ ਪਹੁੰਚਾਉਣਾ; ਅਤੇ
3. ਜਿਨ੍ਹਾਂ ਰਾਜਾਂ ਵਿੱਚ ਲਾਇਬ੍ਰੇਰੀ ਸੇਵਾ ਅਜੇ ਨਹੀਂ ਸੀ ਪਹੁੰਚੀ ਜਾਂ ਘੱਟ ਪਹੁੰਚੀ ਸੀ, ਉਥੇ

ਇਹ ਸੇਵਾ ਪਹੁੰਚਾਉਣਾ।

ਇਸ ਸੰਘੀ ਲਾਇਬ੍ਰੇਰੀ ਕਾਨੂੰਨ ਨੂੰ 1964 ਵਿਚ ਸੋਧਿਆ ਗਿਆ ਅਤੇ ਸ਼ਹਿਰੀ ਖੇਤਰਾਂ ਵਿਚ ਲਾਗੂ ਕੀਤਾ ਗਿਆ। 1966 ਵਿਚ ਇਸ ਵਿਚ ਮੁੜ ਸੁਧਾਈ ਕੀਤੀ ਜਿਸ ਅਨੁਸਾਰ ਜਿਸ ਰਾਜ ਸਰਕਾਰ ਨੇ ਸੰਘ ਸਰਕਾਰ ਤੋਂ ਆਰਥਕ ਸਹਾਇਤਾ ਲੈਣੀ ਹੋਵੇ ਉਹ ਆਪਣੀ ਲਾਇਬ੍ਰੇਰੀ ਵਿਕਾਸ ਯੋਜਨਾ ਸੰਘ ਨੂੰ ਪੇਸ਼ ਕਰੇਗੀ।

ਵੱਖ ਵੱਖ ਕਾਨੂੰਨਾਂ ਦੇ ਹੁੰਦਿਆਂ ਹੋਇਆਂ ਅਤੇ ਲਾਇਬ੍ਰੇਰੀਆਂ ਦੇ ਅਨਿਯਮਤ ਅਤੇ ਅਸਮਤਲ ਵਿਕਾਸ ਦੇ ਬਾਵਜੂਦ ਬਦਲਦੇ ਸਮੇਂ ਅਤੇ ਜ਼ਰੂਰਤਾਂ ਨੂੰ ਮੁੱਖ ਰਖਦੇ ਹੋਏ ਅਮਰੀਕਾ ਦੇ ਕਈ ਰਾਜ ਅੱਜ ਆਪਣੇ ਲਾਇਬ੍ਰੇਰੀ ਕਾਨੂੰਨ ਮੁੜ ਲਿਖ ਰਹੇ ਹਨ ਤਾਂ ਜੋ ਸਾਰੇ ਲੋਕਾਂਨੂੰ ਉਤਮ ਲਾਇਬ੍ਰੇਰੀ ਸੇਵਾ ਦਿੱਤੀ ਜਾ ਸਕੇ। ਇਸ ਦੇ ਫਲਸਰੂਪ ਉਥੇ ਬੰਧਕਾਂ ਨੂੰ ਅਤੇ ਅਸੁਖਾਵੀਂ ਅਵਸਥਾ ਵਿਚ ਰਹਿਣ ਵਾਲਿਆਂ ਨੂੰ ਲਾਇਬ੍ਰੇਰੀ ਸੇਵਾ ਪਹੁੰਚਾਈ ਗਈ ਹੈ, ਲਾਇਬ੍ਰੇਰੀ ਸਹਿਯੋਗ ਵਿਚ ਵਾਧਾ ਹੋਇਆ ਹੈ, ਸੰਦਰਭ ਅਤੇ ਬਿਬਲਿਉਗ੍ਰਾਫੀਕਲ ਸੇਵਾਵਾਂ ਵਿਚ ਸੁਧਾਰ ਹੋਇਆ ਹੈ ਲਾਇਬ੍ਰੇਰੀ ਮਾਪਦੰਡ ਲਾਗੂ ਕੀਤੇ ਗਏ ਹਨ, ਲਾਇਬ੍ਰੇਰੀ ਕਾਰਜਾਂ ਦਾ ਮਸ਼ੀਨੀਕਰਣ ਕੀਤਾ ਜਾ ਰਿਹਾ ਹੈ, ਲਾਇਬ੍ਰੇਰੀ ਨੈੱਟਵਰਕ ਸਥਾਪਤ ਕੀਤੇ ਜਾ ਰਹੇ ਹਨ, ਕੰਪਿਊਟਰ ਨਾਲ ਬੇਹਤਰ ਲਾਇਬ੍ਰੇਰੀ ਸੇਵਾ ਦਿੱਤੀ ਜਾ ਰਹੀ ਹੈ, ਆਦਿ। ਇਹੀ ਕਾਰਨ ਹੈ ਕਿ ਅੱਜ ਅਮਰੀਕਾ ਸਹੀ ਅਰਥਾਂ ਵਿੱਚ 'ਲਾਇਬ੍ਰੇਰੀਆਂ ਦਾ ਦੇਸ਼' ਅਖਵਾਉਂਦਾ ਹੈ।

7.2. ਬਰਤਾਨੀਆ: ਕੌਮੀ ਪੱਧਰ ਤੇ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦੀ ਪਹਿਲ ਉਨ੍ਹੀਵੀਂ ਸਦੀ ਦੇ ਮੱਧ ਵਿੱਚ ਬਰਤਾਨੀਆ ਨੇ ਕੀਤੀ। ਇਸਨੇ ਸੰਸਦ ਵਿੱਚੋਂ 1850 ਵਿੱਚ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਦੇਸ਼ ਭਰ ਵਿੱਚ ਲਾਗੂ ਕੀਤਾ ਤਾਂ ਜੋ ਲਾਇਬ੍ਰੇਰੀਆਂ ਦਾ ਢੰਗ ਸਿਰ ਵਿਕਾਸ ਕੀਤਾ ਜਾ ਸਕੇ ਅਤੇ ਵੱਧ ਤੋਂ ਵੱਧ ਲੋਕਾਂ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਸਕੇ। ਇਸ ਲਾਇਬ੍ਰੇਰੀ ਕਾਨੂੰਨ ਦੇ ਪਿੱਛੇ ਬ੍ਰਿਟਿਸ਼ ਮਿਊਜ਼ੀਅਮ ਲਾਇਬ੍ਰੇਰੀ ਦੇ ਐਡਵਰਡ ਐਡਵਰਡਜ਼ ਦਾ ਵੱਡਾ ਹੱਥ ਸੀ। ਉਸ ਦੀਆਂ ਅਣਥੱਕ ਕੋਸ਼ਿਸ਼ਾਂ ਸਦਕਾ ਹੀ ਇਹ ਲਾਇਬ੍ਰੇਰੀ ਕਾਨੂੰਨ, ਜਿਸ ਨੂੰ 'ਪਬਲਿਕ ਲਾਇਬ੍ਰੇਰੀਜ਼ ਐਕਟ' ਕਿਹਾ ਜਾਂਦਾ ਹੈ, ਪਾਸ ਹੋ ਸਕਿਆ। ਐਡਵਰਡਜ਼ ਨੂੰ ਬਰਤਾਨੀਆ ਵਿੱਚ ਲਾਇਬ੍ਰੇਰੀ ਲਹਿਰ ਦਾ ਪਿਤਾਮਾ ਕਿਹਾ ਜਾਂਦਾ ਹੈ। ਉਸ ਨੂੰ ਸੰਸਦ ਦੇ ਦੋ ਮੈਂਬਰਾਂ ਵਿਲੀਅਮ ਈਵਾਰਟ ਅਤੇ ਜੋਸੇਫ ਬ੍ਰਦਰਟਨ ਤੋਂ ਭਰਵਾਂ ਹੁੰਗਾਰਾ ਮਿਲਿਆ। ਉਨ੍ਹਾਂ ਦੀ ਸਹਾਇਤਾ ਨਾਲ 1- ਫਰਵਰੀ, 1850 ਨੂੰ ਸੰਸਦ ਵਿੱਚ ਲਾਇਬ੍ਰੇਰੀ ਬਿਲ ਪੇਸ਼ ਕੀਤਾ। ਇਸ ਬਿਲ ਦਾ ਬਹੁਤ ਵਿਰੋ ਹੋਇਆ, ਪਰ ਈਵਾਰਟ ਅਤੇ ਬ੍ਰਦਰਟਨ ਦੀ ਦ੍ਰਿੜਤਾ ਸਦਕਾ 30 ਜੁਲਾਈ, 1850 ਨੂੰ ਇਹ ਬਿ ਸੰਸਦ ਵਿੱਚੋਂ ਪਾਸ ਹੋਇਆ ਅਤੇ 14 ਅਗਸਤ 1850 ਨੂੰ ਸ਼ਾਹੀ ਮਨਜ਼ੂਰੀ ਪ੍ਰਾਪਤ ਹੋਈ।

ਇਸ ਪ੍ਰਕਾਰ ਇਸ ਲਾਇਬ੍ਰੇਰੀ ਕਾਨੂੰਨ ਦੇ ਪਾਸ ਹੋ ਜਾਣ ਨਾਲ ਨਾ ਕੇਵਲ ਇੰਗਲੈਂ ਦੇ, ਸਗੋਂ ਸਾਰੇ ਵਿਸ਼ਵ ਦੇ ਲਾਇਬ੍ਰੇਰੀ ਇਤਿਹਾਸ ਵਿੱਚ ਇਹ ਇੱਕ ਯਾਦਗਾਰੀ ਦਿਨ ਸੀ, ਉਤਸ ਦਾ ਦਿਨ ਸੀ, ਕਿਉਂਕਿ ਇਸ ਕਾਨੂੰਨ ਦਾ ਅਸਰ ਬਾਅਦ ਵਿੱਚ ਦੁਨੀਆਂ ਦੇ ਸਾਰੇ ਦੇਸ਼ਾਂ ਉਪਰ ਪਿਆ

ਇੰਗਲੈਂਡ ਵਿੱਚ ਲਾਇਬ੍ਰੇਰੀ ਕਾਨੂੰਨ ਪਾਸ ਹੋਣਾ ਇਕ ਅਜੀਬ ਅਤੇ ਨਾ ਯਕੀਨ ਕਰ ਵਾਲੀ ਕ੍ਰਾਂਤੀਕਾਰੀ ਘਟਨਾ ਸੀ। ਮੈਕਾਲਵਿਨ[14] ਨੇ ਟਿੱਪਣੀ ਕਰਦੇ ਕਿਹਾ ਕਿ ਵਿਦਿਅਕ ਅ

ਸਮਾਜਕ ਪੱਧਰ ਨੂੰ ਵੇਖਦੇ ਹੋਏ ਇਸ ਤਰ੍ਹਾਂ ਦੀ ਮੁਫ਼ਤ ਲਾਇਬ੍ਰੇਰੀ ਸੇਵਾ ਦਾ ਹੋਂਦ ਵਿੱਚ ਆਉਣਾ ਹੈਰਾਨੀ ਵਾਲੀ ਗੱਲ ਸੀ। ਇਸ ਕਾਨੂੰਨ ਅਨੁਸਾਰ 10,000 ਤੋਂ ਵੱਧ ਆਬਾਦੀ ਵਾਲੇ ਨਗਰਾਂ ਵਿੱਚ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾ ਸਕਦੀਆਂ ਸਨ ਅਤੇ ਨਗਰ ਕੌਂਸਿਲਾਂ ਅੱਧੀ ਪੈਨੀ ਪ੍ਰਤੀ ਪੌਂਡ ਕਰ ਲਗਾ ਸਕਦੀਆਂ ਹਨ।

ਇਸ ਕਰ ਰਾਹੀਂ ਉਗਰਾਹੀ ਰਕਮ ਵਿੱਚੋਂ ਪੁਸਤਕਾਂ ਨਹੀਂ ਸਨ ਖਰੀਦੀਆਂ ਜਾਂ ਸਕਦੀਆਂ। ਪੁਸਤਕਾਂ ਲੋਕਾਂ ਦੀ ਮਰਜ਼ੀ ਅਤੇ ਸੇਵਾ ਭਾਵ ਦੇ ਫਲਸਰੂਪ ਹੀ ਲਾਇਬ੍ਰੇਰੀਆਂ ਵਿੱਚ ਪ੍ਰਾਪਤ ਹੁੰਦੀਆਂ ਸਨ। ਲਾਇਬ੍ਰੇਰੀਆਂ ਵਿੱਚ ਦਾਖ਼ਲਾ ਬਿਲਕੁਲ ਮੁਫ਼ਤ ਹੋ ਗਿਆ ਸੀ, ਜੋ ਆਪਣੇ ਆਪ ਵਿਚ ਇੱਕ ਬਹੁਤ ਵੱਡੀ ਪ੍ਰਾਪਤੀ ਸੀ।

ਬਾਅਦ ਵਿੱਚ 1855 ਵਿਚ ਹੋਈ ਸੋਧ ਅਨੁਸਾਰ 5,000 ਤਕ ਦੀ ਆਬਾਦੀ ਵਾਲੇ ਨਗਰਾਂ ਵਿਚ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾ ਸਕਦੀਆਂ ਸਨ। ਲਾਇਬ੍ਰੇਰੀ ਕਰ ਦੀ ਦਰ ਵਧਾ ਕੇ ਇਕ ਪੈਨੀ ਪ੍ਰਤੀ ਪੌਂਡ ਕਰ ਦਿੱਤੀ ਗਈ ਸੀ। ਹੁਣ ਪੁਸਤਕਾਂ, ਰਸਾਲੇ ਆਦਿ ਖਰੀਦੇ ਜਾ ਸਕਦੇ ਸਨ।

ਇੰਗਲੈਂਡ ਦਾ ਇਹ ਲਾਇਬ੍ਰੇਰੀ ਕਾਨੂੰਨ ਉਨ੍ਹੀਵੀਂ ਅਤੇ ਵੀਹਵੀਂ ਸਦੀ ਵਿਚ ਅਨੇਕ ਵਾਰ ਸੋਧਿਆ ਗਿਆ, ਜਿਵੇਂ 1855, 1861, 1866, 1871, 1877, 1887, 1889, 1891, 1892, 1893, 1898, 1901, 1919, 1924, 1955 ਅਤੇ 1964 ਵਿਚ। ਇਸ ਤੋਂ ਇਲਾਵਾ ਵੀ ਅਨੇਕ ਸੋਧਾਂ ਇਸ ਵਿਚ ਕੀਤੀਆਂ ਗਈਆਂ ਹਨ, ਪਰ ਹੇਠ ਲਿਖੀਆਂ ਕੁਝ ਮਹੱਤਵਪੂਰਨ ਸੋਧਾਂ ਦਾ ਸੰਖੇਪ ਵਿਵਰਣ ਦਿੱਤਾ ਜਾਂਦਾ ਹੈ।

1919 ਦਾ ਲੋਕ ਲਾਇਬ੍ਰੇਰੀ ਕਾਨੂੰਨ ਬਹੁਤ ਮਹੱਤਵਪੂਰਨ ਸਮਝਿਆ ਜਾਂਦਾ ਹੈ ਜੋ ਇੰਗਲੈਂਡ ਅਤੇ ਵੇਲਜ਼ ਵਿਚ ਅਮਲ ਵਿਚ ਆਇਆ। ਇਸ ਕਾਨੂੰਨ ਵਿੱਚ ਕਈ ਕ੍ਰਾਂਤੀਕਾਰੀ ਸੁਝਾਅ ਦਿੱਤੇ ਗਏ ਜਿਨ੍ਹਾਂ ਸਦਕਾ ਇੰਗਲੈਂਡ ਵਿਚ ਲੋਕ ਲਾਇਬ੍ਰੇਰੀ ਸੇਵਾ ਵਿਚ ਕਾਫ਼ੀ ਸੁਧਾਰ ਹੋਇਆ। ਇਸ ਰਾਹੀਂ ਇੰਗਲੈਂਡ ਦੀਆਂ ਕਾਉਂਟੀਆਂ ਤਕ ਲਾਇਬ੍ਰੇਰੀ ਸੇਵਾ ਪਹੁੰਚਾਈ ਗਈ। ਲਾਇਬ੍ਰੇਰੀਆਂ ਬਾਰੇ ਸ਼ਕਤੀਆਂ ਕਾਉਂਟੀ ਦੀਆਂ ਵਿਦਿਅਕ ਕਮੇਟੀਆਂ ਨੂੰ ਸੌਂਪ ਦਿੱਤੀਆਂ ਗਈਆਂ। ਇਸ ਐਕਟ ਸਦਕਾ ਦਿਹਾਤੀ ਲਾਇਬ੍ਰੇਰੀ ਸੇਵਾ ਵਿਚ ਵੀ ਸੁਧਾਰ ਹੋਇਆ।

ਪਰ ਫਿਰ ਵੀ ਇਸ ਲਾਇਬ੍ਰੇਰੀ ਕਾਨੂੰਨ ਦੇ ਅਮਲ ਤੋਂ ਲੋਕ ਉਤਨੇ ਖੁਸ਼ ਨਹੀਂ ਸਨ। ਸ਼ਾਇਦ ਇਹੀ ਕਾਰਨ ਸੀ ਕਿ ਜਲਦੀ ਹੀ ਇਕ ਕਮੇਟੀ ਨਿਯੁਕਤ ਕੀਤੀ ਗਈ।

ਕੀਨੀਅਨ ਕਮੇਟੀ ਦੀ ਰਿਪੋਰਟ 1927 ਵਿਚ ਸਾਹਮਣੇ ਆਈ ਜਿਸ ਵਿੱਚ ਸਪਸ਼ਟ ਤੌਰ ਤੇ ਨਵੇਂ ਕਾਨੂੰਨ ਦੀ ਲੋੜ ਤੇ ਜ਼ੋਰ ਦਿੱਤਾ ਗਿਆ ਸੀ। ਪਰ 1942 ਦੀ ਮੈਕਾਲਵਿਨ ਰਿਪੋਰਟ ਵਿਚ ਇੰਗਲੈਂਡ ਅਤੇ ਵੇਲਜ਼ ਵਿਚ ਲਾਇਬ੍ਰੇਰੀ ਸੇਵਾ ਨੂੰ ਕਈ ਕਾਰਣਾਂ ਕਰਕੇ ਅਸੰਤੋਖਜਨਕ ਦਸਿਆ ਗਿਆ। ਉਸ ਨੇ ਸੁਝਾਅ ਦਿੱਤਾ ਕਿ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਦੀ ਗਿਣਤੀ ਘਟਾ ਦਿੱਤੀ ਜਾਵੇ। ਇਹ ਵੀ ਸਿਫਾਰਿਸ਼ ਕੀਤੀ ਗਈ ਕਿ ਕੌਮੀ ਪੱਧਰ ਤੇ ਕੋਈ ਸਰਕਾਰੀ ਵਿਭਾਗ ਜਾਂ ਏਜੰਸੀ ਸਥਾਪਤ ਕੀਤੀ ਜਾਵੇ ਜੋ ਸਥਾਨਕ ਲਾਇਬ੍ਰੇਰੀ ਸੇਵਾ ਵਿਚ ਤਾਲ ਮੇਲ ਪੈਦਾ ਕੇ, ਦੇਖ ਭਾਲ ਕਰੇ, ਅਤੇ ਪ੍ਰੋਤਸਾਹਨ ਦੇਵੇ। ਇਹ ਸਿਫਾਰਿਸ਼ਾਂ ਆਉਣ ਵਾਲੇ 15 ਸਾਲਾਂ ਤਕ ਆਦਰਸ਼ ਮੰਨੀਆਂ

ਗਈਆਂ ਅਤੇ ਇਨ੍ਹਾਂ ਅਨੁਸਾਰ ਲਾਇਬ੍ਰੇਰੀ ਸਥਾਪਨਾ ਅਤੇ ਵਿਕਾਸ ਦਾ ਕੰਮ ਹੁੰਦਾ ਰਿਹਾ।

ਫਿਰ 1957ਵਿਚ ਆਈ ਰਾਬਰਟਸ ਕਮੇਟੀ ਰਿਪੋਰਟ, ਜਿਸ ਵਿਚ ਕਿਹਾ ਗਿਆ ਕਿ ਇੰਗਲੈਂਡ ਵਿਚ ਮੌਜੂਦਾ ਲਾਇਬ੍ਰੇਰੀ ਸੇਵਾ ਦੇ ਵੱਖ ਵੱਖ ਮਿਆਰ ਹਨ ਜਿਨ੍ਹਾਂ ਵਿੱਚ ਇਕਸੁਰਤਾ ਦੀ ਘਾਟ ਹੈ। ਕਮੇਟੀ ਅਨੁਸਾਰ ਲੋਕ ਲਾਇਬ੍ਰੇਰੀਆਂ ਦੀ ਮਹੱਤਤਾ ਨੂੰ ਮੁੱਖ ਰਖਦਿਆਂ ਹੋਇਆਂ ਇਨ੍ਹਾਂ ਨੂੰ ਮੰਤਰੀ ਦੇ ਚਾਰਜ ਵਿਚ ਸੌਂਪਣਾ ਚਾਹੀਦਾ ਹੈ। ਕਮੇਟੀ ਨੇ ਸਿਫ਼ਾਰਿਸ਼ ਕੀਤੀ ਕਿ ਇਕ ਲਾਇਬ੍ਰੇਰੀ ਸਲਾਹਕਾਰ ਕਮੇਟੀ ਦੇ ਨਾਲ ਨਾਲ ਸਾਰੇ ਖੇਤਰਾਂ ਵਿੱਚ ਸੁਤੰਤਰ ਲਾਇਬ੍ਰੇਰੀ ਕਮੇਟੀ ਦੀ ਸਥਾਪਨਾ ਹੋਣੀ ਚਾਹੀਦੀ ਹੈ। ਇਸ ਕਮੇਟੀ ਨੇ ਵੀ ਪਿਛਲੀਆਂ ਕਮੇਟੀਆਂ ਦੀ ਤਰ੍ਹਾਂ ਇਕ ਨਵੇਂ ਸੰਯੁਕਤ ਲਾਇਬ੍ਰੇਰੀ ਕਾਨੂੰਨ ਦੀ ਲੋੜ ਤੇ ਜ਼ੋਰ ਦਿੱਤਾ।

ਉਪਰੋਕਤ ਸਿਫਾਰਿਸ਼ਾਂ ਦੇ ਨਤੀਜੇ ਵਜੋਂ 1964 ਵਿਚ ਪਬਲਿਕ ਲਾਇਬ੍ਰੇਰੀ ਅਤੇ ਮਿਊਜ਼ੀਅਮ ਐਕਟ ਆਇਆ ਜੋ ਪਹਿਲੀ ਅਪ੍ਰੈਲ 1965 ਤੋਂ ਅਮਲ ਵਿਚ ਆਇਆ। ਇਹ ਕਾਨੂੰਨ ਵੀਹਵੀਂ ਸਦੀ ਦੀਆਂ ਲਾਇਬ੍ਰੇਰੀ ਲੋੜਾਂ ਨੂੰ ਮੁੱਖ ਰਖ ਕੇ ਬਣਾਇਆ ਗਿਆ ਸੀ।

ਇਸ ਕਾਨੂੰਨ ਨੇ ਪਿਛਲੇ ਸਾਰੇ ਲਾਇਬ੍ਰੇਰੀ ਕਾਨੂੰਨਾਂ ਦਾ ਸਥਾਨ ਗ੍ਰਹਿਣ ਕਰਕੇ ਸਥਾਨਕ ਸਰਕਾਰ ਵਾਸਤੇ ਲੋਕ ਲਾਇਬ੍ਰੇਰੀ ਸੇਵਾ ਸੰਵਿਧਾਨਿਕ ਬਣਾ ਦਿੱਤੀ। ਲੋਕ ਲਾਇਬ੍ਰੇਰੀਆਂ ਹੁਣ ਵਿਦਿਆ ਸਕੱਤਰ ਦੀ ਦੇਖ-ਰੇਖ ਅਧੀਨ ਅਤੇ ਕੁਲ ਲੋਕ ਲਾਇਬ੍ਰੇਰੀ ਵਿਕਾਸ ਇਕ ਮੰਤਰੀ ਦੇ ਸਪੁਰਦ ਕੀਤਾ ਗਿਆ। ਇਸ ਕਾਨੂੰਨ ਵਿਚ ਦੋ ਲਾਇਬ੍ਰੇਰੀ ਸਲਾਹਕਾਰ ਕੌਂਸਿਲਾਂ ਦੀ ਵਿਵਸਥਾ ਕੀਤੀ ਗਈ, ਜਿਨ੍ਹਾਂ ਵਿਚੋਂ ਇਕ ਇੰਗਲੈਂਡ ਅਤੇ ਦੂਸਰੀ ਵੇਲਜ਼ ਵਾਸਤੇ ਸੀ। ਅੰਤ-ਲਾਇਬ੍ਰੇਰੀ ਸਹਿਯੋਗ ਵਾਸਤੇ ਰੀਜ਼ਨਲ ਕੌਂਸਿਲਾਂ ਸਨ। ਹਰ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਇਹ ਜ਼ਿੰਮੇਵਾਰੀ ਸੀ ਕਿ ਉਹ ਆਪਣੇ ਅਧਿਕਾਰ-ਖੇਤਰ ਵਿਚ ਸਾਰੇ ਵਿਅਕਤੀਆਂ ਨੂੰ ਮੁਫ਼ਤ, ਵਿਆਪਕ ਅਤੇ ਕੁਸ਼ਲ ਲਾਇਬ੍ਰੇਰੀ ਸੇਵਾ ਪ੍ਰਦਾਨ ਕਰੇ। ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਉਪ-ਨਿਯਮ ਬਣਾਉਣ ਦਾ ਅਧਿਕਾਰ ਦਿੱਤਾ ਗਿਆ।

1972 ਦੇ ਕਾਨੂੰਨ ਵਾਸਤੇ ਵੇਖੋ ਅਧਿਆਏ 14

**7.3. ਜਾਪਾਨ:** ਏਸ਼ੀਆ ਮਹਾਂਦੀਪ ਵਿਚ ਜਾਪਾਨ ਪਹਿਲਾ ਦੇਸ਼ ਹੈ ਜਿਸ ਨੇ ਨਵੰਬਰ, 1899 ਵਿਚ ਇਕ 'ਲਾਇਬ੍ਰੇਰੀ ਅਧਿਆਦੇਸ਼' ਜਾਰੀ ਕੀਤਾ। ਇਹ ਅਧਿਆਦੇਸ਼ ਜਾਪਾਨ ਦੇ ਲਾਇਬ੍ਰੇਰੀ ਇਤਿਹਾਸ ਵਿਚ ਇਕ ਮੀਲ-ਪੱਥਰ ਸੀ। ਇਸ ਮਹੱਤਵਪੂਰਨ ਘਟਨਾ ਦੇ ਬਾਅਦ ਜਾਪਾਨ ਦੇ ਵਿਦਿਆ ਵਿਭਾਗ ਨੇ ਲੋਕ ਲਾਇਬ੍ਰੇਰੀ ਵਿਕਾਸ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ।

ਜਾਪਾਨ ਦੀ ਪਾਰਲੀਮੈਂਟ (ਡਾਇਤ) ਨੇ 1950 ਵਿਚ ਨਵਾਂ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਜਿਸ ਨੇ ਪਹਿਲੇ ਸਾਰੇ ਅਧਿਆਦੇਸ਼ਾਂ ਦਾ ਸਥਾਨ ਗ੍ਰਹਿਣ ਕੀਤਾ ਅਤੇ ਇਹ ਨਵਾਂ ਕਾਨੂੰਨ 1951 ਵਿਚ ਅਮਲ ਵਿਚ ਆਇਆ। ਜਾਪਾਨ ਵਿਚ ਲਾਇਬ੍ਰੇਰੀਆਂ ਵਾਸਤੇ ਉਪ ਕਰ ਨਹੀਂ ਲਗਾਇਆ ਜਾਂਦਾ ਸਗੋਂ ਸਥਾਨਕ ਸਰਕਾਰ ਦੀ ਕਰ ਉਗਰਾਹੀ ਵਿਚੋਂ ਹੀ ਲਾਇਬ੍ਰੇਰੀਆਂ ਦੀ ਆਰਥਕ ਸਹਾਇਤਾ ਕੀਤੀ ਜਾਂਦੀ ਹੈ ਅਤੇ ਇਹ ਰਾਸ਼ੀ ਸਮੇਂ ਦੇ ਨਾਲ ਵਧਦੀ ਰਹਿੰਦੀ ਹੈ।

**7.4. ਹੋਰ ਦੇਸ਼:** ਉਪਰੋਕਤ ਤਿੰਨ ਮਹੱਤਵਪੂਰਣ ਦੇਸ਼ਾਂ ਤੋਂ ਇਲਾਵਾ ਦੁਨੀਆਂ ਭਰ ਦੇ

ਅਨੇਕ ਦੇਸ਼ਾਂ ਨੇ ਆਪਣੇ ਲਾਇਬ੍ਰੇਰੀ ਵਿਕਾਸ ਵਾਸਤੇ ਲਾਇਬ੍ਰੇਰੀ ਕਾਨੂੰਨ ਨੂੰ ਆਧਾਰ ਬਣਾਇਆ ਹੈ। ਇਨ੍ਹਾਂ ਵਿਚੋਂ ਕੁਝ ਦੇਸ਼ਾਂ ਦੇ ਨਾਮ ਅਤੇ ਸਭ ਤੋਂ ਪਹਿਲਾਂ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦਾ ਸਾਲ ਹੇਠਾਂ ਦਿੱਤੇ ਜਾਂਦੇ ਹਨ:

| ਕ੍ਰਮਾਂਕ | ਦੇਸ਼ ਦਾ ਨਾਮ | ਸਾਲ ਜਦੋਂ ਪਹਿਲਾ ਕਾਨੂੰਨ ਪਾਸ ਹੋਇਆ |
|---|---|---|
| 1. | ਅਰਜਨਟਾਈਨਾ | 1870 |
| 2. | ਆਸਟ੍ਰੇਲੀਆ | 1939 (ਕੇਵਲ ਇਕ ਰਾਜ ਵਿਚ) |
| 3. | ਇਟਲੀ | 1907 |
| 4. | ਸਵੀਡਨ | 1912 |
| 5. | ਸਿੰਘਾਪੁਰ | 1958 |
| 6. | ਸੋਵੀਅਤ ਰੂਸ | 1920 |
| 7. | ਹੰਗਰੀ | 1956 |
| 8. | ਕਿਊਬਾ | 1941 |
| 9. | ਕੀਨੀਆ | 1965 |
| 10. | ਕੈਨੇਡਾ | 1851 |
| 11. | ਚੀਨ | 1957 |
| 12. | ਚੈਕੋਸਲਵਾਕੀਆ | 1919 |
| 13. | ਜਾਪਾਨ | 1899 |
| 14. | ਡੇਨਮਾਰਕ | 1920 |
| 15. | ਦੱਖਣੀ ਕੋਰੀਆ | 1963 |
| 16. | ਨਾਰਵੇ | 1935 |
| 17. | ਨਿਊਜ਼ੀਲੈਂਡ | 1867 (ਬਰਤਾਨਵੀ ਪਾਰਲੀਮੈਂਟ ਨੇ ਪਾਸ ਕੀਤਾ) |
| 18. | ਪੀਰੂ | 1957 |
| 19. | ਪੋਲੈਂਡ | 1946 |
| 20. | ਫਿਨਲੈਂਡ | 1928 |
| 21. | ਫੀਲਿਪਾਈਨਜ਼ | 1948 |
| 22. | ਬਰਮਾ (ਹੁਣ ਮਿਆਂਮਾਰ) | 1964 |
| 23. | ਬ੍ਰਾਜ਼ੀਲ | 1962 |
| 24. | ਬੇਲਜ਼ੀਅਮ | 1921 |
| 25. | ਬੁਲਗਾਰੀਆ | 1927 |
| 26. | ਭਾਰਤ | 1948 |
| 27. | ਮੈਕਸਿਕੋ | 1917 |
| 28. | ਯੁਗਾਂਡਾ | 1964 |

ਪਰ ਅਜੇ ਵੀ ਅਨੇਕ ਦੇਸ਼ ਅਜਿਹੇ ਹਨ ਜਿਨ੍ਹਾਂ ਨੇ ਲਾਇਬ੍ਰੇਰੀ ਕਾਨੂੰਨ ਪਾਸ ਨਹੀਂ ਕੀਤ

## ਹਵਾਲੇ


1. S. Das Gupta, "Library Development of India", *Library Herald*, 3, Apı 1960, p. 7-8.
2. UNESCO Regional Seminar on Library Development in South Asia, 3 October, 1960, Delhi.
3. India Ministry of Education, Advisory Committee for Libraries, *Rep* Delhi : Manager of Publication, revised 1961, p. 118.
4. S.R.Ranganathan, A Neelameghan, and A.K.Gupta, eds., *Free Bc Service for All : An International Survey*, Bombay : Asia Publishing Hou 1968, p. 31.
5. India, Planning Commission, Working Group on Libraries, *Rep* (Memorandum on the Model Public Libraries Bill) Annexture IV, Se 1965, p. 24.
6. *ILA Newsletter*, 6 (4) Jan.-Mar. 1990, p. 3.
7. UNESCO Regional Seminar, op.cit.
8. India, Advisory Committee for Libraries, op.cit.
9. S.R.Ranganathan, *Library Development Plan*, Delhi : University of De 1950, pp. 256-57.
10. S.R.Ranganathan, "Library Legislation and its factors", *Library Her* 4, Mar. 1959, pp. 181-185.
11. Robert L. Hamson, Quoted in R.L.Mittal *Public Library Law : International Survey*, Delhi : Metropolitan Book Co., 1971, p. 24.
12. IFLA Recommendations in the IFLA Working Papers Prepared in 1'
13. Ranganathan, et. al., eds. op. cit., p. 37.
14. L.R.McColvin, *The Chance to Read*, London : Phoenix House, 1 p. 21.

ਅਧਿਆਇ 16

# ਭਾਰਤ ਵਿੱਚ ਲਾਇਬ੍ਰੇਰੀ ਕਾਨੂੰਨ

**1. ਭੂਮਿਕਾ**

ਭਾਰਤ ਵਿਚ ਲਾਇਬ੍ਰੇਰੀ ਕਾਨੂੰਨ ਮੁੱਖ ਤੌਰ ਤੇ ਪ੍ਰਾਦੇਸ਼ਿਕ ਵਿਸ਼ਾ ਹੈ। ਏਸ਼ੀਆ ਵਿਚ ਜਾਪਾਨ ਦੇ ਬਾਅਦ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਵਾਲਾ ਭਾਰਤ ਦੂਸਰਾ ਦੇਸ਼ ਹੈ। ਭਾਰਤ ਵਿੱਚ ਲਾਈਬ੍ਰੇਰੀ ਕਾਨੂੰਨ ਦੇ ਬਾਰੇ ਸੋਚ ਵਿਚਾਰ, ਬਣਤਰ, ਰੂਪ, ਕਾਨੂੰਨ ਨੂੰ ਅਮਲੀ ਰੂਪ ਦੇਣਾ ਅਤੇ ਉਸ ਦੀ ਪ੍ਰਗਤੀ ਲਈ ਯਤਨਸ਼ੀਲਤਾ ਦਾ ਸਿਹਰਾ ਡਾ. ਰੰਗਾਨਾਥਨ ਦੇ ਸਿਰ ਜਾਂਦਾ ਹੈ। ਪਰ ਜੇਕਰ ਇਸ ਦੇ ਪੁਰਾਣੇ ਇਤਿਹਾਸ ਵਲ ਝਾਤ ਮਾਰੀਏ ਤਾਂ ਪਹਿਲਾ ਇਕ ਦੋ ਕੀਤੀਆਂ ਕੋਸ਼ਿਸ਼ਾਂ ਸਾਹਮਣੇ ਆਉਂਦੀਆਂ ਹਨ।

**2. ਮੁੱਢਲੇ ਯਤਨ**

2.1. ਪਹਿਲੀ ਕੋਸ਼ਿਸ਼ 1808 ਵਿਚ ਬੰਬਈ ਪ੍ਰਾਂਤ ਦੀ ਸਰਕਾਰ ਨੇ ਇਕ ਯੋਜਨਾ ਰਾਹੀਂ ਅਦਾਰਿਆਂ ਨੂੰ ਰਜਿਸਟਰ ਕਰਨਾ ਸ਼ੁਰੂ ਕੀਤਾ। ਇਸ ਅਧੀਨ ਜੋ ਪੁਸਤਕਾਂ 'ਫੰਡਜ਼ ਫਾਰ ਦੀ ਇਨਕਰੇਜਮੈਂਟ ਆਫ਼ ਲਿਟਰੇਚਰ' ਦੀ ਸਹਾਇਤਾ ਨਾਲ ਪ੍ਰਕਾਸ਼ਿਤ ਹੁੰਦੀਆਂ ਸਨ, ਉਨ੍ਹਾਂ ਦੀਆਂ ਪ੍ਰਤੀਆਂ ਇਨ੍ਹਾਂ ਅਦਾਰਿਆਂ ਨੂੰ ਦਿੱਤੀਆਂ ਜਾਂਦੀਆਂ ਸਨ।

2.2. ਭਾਰਤ ਵਿਚ ਦੂਸਰਾ ਉਪਰਾਲਾ 1867 ਵਿਚ ਕੀਤਾ ਗਿਆ ਜਦੋਂ "ਪ੍ਰੈਸ ਐਂਡ ਰਜਿਸਟ੍ਰੇਸ਼ਨ ਆਫ਼ ਬੁਕਸ ਐਕਟ" ਪਾਸ ਕੀਤਾ ਗਿਆ। ਇਹ ਕਾਨੂੰਨ ਸਾਰੇ ਭਾਰਤ ਵਿਚ ਜਿਥੇ ਅੰਗਰੇਜ਼ਾਂ ਦਾ ਸਿੱਕਾ ਚਲਦਾ ਸੀ, ਲਾਗੂ ਹੁੰਦਾ ਸੀ। ਇਸ ਕਾਨੂੰਨ ਅਨੁਸਾਰ ਹਰ ਪ੍ਰਕਾਸ਼ਿਤ ਪੁਸਤਕ ਦੀਆਂ ਤਿੰਨ ਪ੍ਰਤੀਆਂ ਸਰਕਾਰ ਨੂੰ ਦੇਣੀਆਂ ਹੁੰਦੀਆਂ ਸਨ।

2.3. ਭਾਰਤ ਵਿਚ ਰੰਗਾਨਾਥਨ ਨੇ ਇਕ ਮਾਡਲ ਲਾਇਬ੍ਰੇਰੀ ਬਿਲ ਦਾ ਮਸੌਦਾ ਤਿਆਰ ਕਰਕੇ 1930 ਵਿਚ ਬਨਾਰਸ ਵਿਖੇ ਹੋਈ "ਆਲ ਏਸ਼ੀਆ ਐਜੂਕੇਸ਼ਨ ਕਾਨਫ੍ਰੰਸ" ਦੇ "ਲਾਈਬ੍ਰੇਰੀ ਸੈਕਸ਼ਨ" ਵਿਚ ਪੇਸ਼ ਕੀਤਾ।

2.4. ਭਾਰਤੀ ਲਾਇਬ੍ਰੇਰੀ ਸੰਸਥਾ ਨੇ 1942 ਵਿਚ ਬੰਬਈ ਵਿਖੇ ਇਕ ਸਰਬ-ਹਿੰਦ ਕਾਨਫ੍ਰੰਸ ਬੁਲਾਈ। ਇਸ ਮੌਕੇ ਤੇ ਰੰਗਾਨਾਥਨ ਨੇ ਫਿਰ ਲਾਇਬ੍ਰੇਰੀ ਕਾਨੂੰਨ ਦਾ ਇਕ ਨਵਾਂ ਡਰਾਫ਼ਟ ਤਿਆਰ ਕਰਕੇ ਵਿਚਾਰ ਵਾਸਤੇ ਪੇਸ਼ ਕੀਤਾ ਜੋ ਸਰਬ-ਸੰਮਤੀ ਨਾਲ ਪਾਸ ਹੋਇਆ।

2.5 ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਕੋਹਲਾਪੁਰ ਰਾਜ ਨੇ (ਜੋ ਹੁਣ ਮਹਾਂਰਾਸ਼ਟਰ ਦਾ ਹਿੱਸਾ ਹੈ) ਲੋਕ ਲਾਇਬ੍ਰੇਰੀ ਕਾਨੂੰਨ ਅਕਤੂਬਰ, 1944 ਵਿਚ ਪਾਸ ਕੀਤਾ। ਇਹ ਕਾਨੂੰਨ ਦੇਸ਼ ਆਜ਼ਾਦ ਹੋਣ ਤਕ ਅਮਲ ਵਿਚ ਰਿਹਾ।

2.6. 1930 ਦੇ ਮਾਡਲ ਲਾਇਬ੍ਰੇਰੀ ਬਿਲ ਦੇ ਆਧਾਰ ਤੇ ਜਨਾਬ ਬਸ਼ੀਰ ਅਹਿ ਸਈਅਦ ਨੇ 1933 ਵਿਚ ਮਦਰਾਸ ਲੈਜਿਸਲੇਟਿਵ ਕੌਂਸਿਲ ਵਿਚ ਇਹ ਬਿਲ ਪੇਸ਼ ਕਰ ਦਿੱ ਪਰ ਬਦਕਿਸਮਤੀ ਨਾਲ ਇਹ ਬਿਲ ਕਾਨੂੰਨ ਨਾ ਬਣ ਸਕਿਆ। ਉਨ੍ਹਾਂ ਨੇ 1937 ਵਿਚ ਕੋਸ਼ਿਸ਼ ਕੀਤੀ, ਪਰ ਸਮੇਂ ਦੇ ਗਵਰਨਰ ਨੇ ਇਜਾਜ਼ਤ ਨਾ ਦਿੱਤੀ। ਫਿਰ ਰੰਗਾਨਾਥਨ ਨੇ ਮਦ ਰਾਜ (ਹੁਣ ਤਾਮਿਲਨਾਡੂ) ਵਾਸਤੇ ਲਾਇਬ੍ਰੇਰੀ ਬਿਲ ਦਾ ਮਸੌਦਾ ਤਿਆਰ ਕੀਤਾ ਜਿਸ ਨੂੰ ਮਦ ਲਾਇਬ੍ਰੇਰੀ ਸੰਸਥਾ ਦੀ ਹਮਾਇਤ ਹਾਸਲ ਸੀ। ਰੰਗਾਨਾਥਨ ਦੇ ਬਹੁਤ ਯਤਨਾਂ ਅਤੇ ਰਾਜ ਸਿੱਖਿ ਮੰਤਰੀ ਸ੍ਰੀ ਅਵਿਨਾਸ਼ਲਿੰਗਮ ਚੇਟਿਯਾਰ (ਜੋ ਰੰਗਾਨਾਥਨ ਦਾ ਵਿਦਿਆਰਥੀ ਰਿਹਾ ਸੀ) ਦੀ ਕੋਸ਼ਿਸ਼ਾਂ ਸਦਕਾ ਮਦਰਾਸ ਵਿਧਾਨ ਸਭਾ ਵਿਚ ਸਰਕਾਰੀ ਤੌਰ ਤੇ ਇਹ ਬਿਲ ਪੇਸ਼ ਕੀਤਾ ਗਿ ਜੋ ਤਰ੍ਹਾਂ ਇਹ ਸੰਸ਼ੋਧਿਤ ਰੂਪ ਵਿੱਚ ਪਾਸ ਹੋਇਆ ਅਤੇ ਭਾਰਤ ਵਿਚ ਲਾਇਬ੍ਰੇਰੀ ਕਾਨੂੰਨ 1948 ਵਿਚ ਜਨਮ ਹੋਇਆ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਚੇਟਿਯਾਰ ਨੇ 'ਮਦਰਾਸ ਲਾਇਬ੍ਰੇਰੀ ਕਾਨੂੰਨ' ਨੂੰ ਬਣਾਉਣ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ, ਪਰ ਉਹ ਆਪ ਇਸ ਦਾ ਸਿਲਾ ਨਹੀਂ ਲੈ ਸਗੋਂ ਡਾ. ਰੰਗਾਨਾਥਨ ਦੇ ਸਿਰ ਇਹ ਸਿਹਰਾ ਬੰਨ੍ਹਦਾ ਹੈ:

"ਡਾ. ਰੰਗਾਨਾਥਨ ਨੂੰ ਲਾਇਬ੍ਰੇਰੀ ਵਿਗਿਆਨ ਬਾਰੇ ਜੋਸ਼ ਇਕ ਭੂਤ ਵਾਂਗ ਹੈ... ਮਦਰਾਸ ਰਾਜ, ਜੋ ਭਾਰਤ ਵਿਚ ਪਹਿਲਾ ਹੈ, ਵਿਚ ਮੈਨੂੰ ਲਾਇਬ੍ਰੇਰੀ ਵਿਧਾਨ ਪੇਸ਼ ਕ ਦਾ ਮਾਣ ਪ੍ਰਾਪਤ ਹੈ ਤਾਂ ਇਸ ਦਾ ਸਿਹਰਾ ਵੀ ਡਾ. ਐਸ.ਆਰ. ਰੰਗਾਨਾਥਨ ਦੇ ਜਾਂਦਾ ਹੈ। ਉਹ ਮੇਰੇ ਕੋਲ ਆਏ, ਮੇਰੇ ਨਾਲ ਗੱਲਬਾਤ ਕੀਤੀ ਅਤੇ ਇਸ ਤਰ੍ਹਾਂ ਦੇ ਕਾ ਦੀ ਲੋੜ ਬਾਰੇ ਮੈਨੂੰ ਕਾਇਲ ਕੀਤਾ ਅਤੇ ਇਸ ਨੂੰ ਪਾਸ ਕਰਨ ਵਿਚ ਸਹਾਇਤਾ ਕੀਤ

2.7. ਇਸ ਤੋਂ ਪਹਿਲਾਂ ਬੰਬਈ ਪ੍ਰਾਂਤ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਾਉਣ ਵਾ 1936 ਵਿਚ ਸ਼੍ਰੀ ਐਸ.ਕੇ. ਬੋਲੇ ਨੇ ਯਤਨ ਕੀਤਾ, ਪਰ ਵਿਧਾਨ ਸਭਾ ਦੇ ਬਾਕੀ ਮੈਂਬਰਾਂ ਹਿਮਾਇਤ ਦੀ ਘਾਟ ਸਦਕਾ ਰਹਿ ਗਿਆ। ਡਾ. ਰੰਗਾਨਾਥਨ ਨੇ 1947 ਵਿਚ ਯਤਨ ਕੀਤਾ, ਸਫ਼ਲਤਾ ਹੱਥ ਨਾ ਲੱਗੀ। 1959 ਵਿਚ ਮੁੜ ਇਕ ਯਤਨ ਕੀਤਾ ਗਿਆ, ਪਰ ਇਸ ਵਾਰ ਵਿ ਸਭਾ ਨੇ ਰੱਦ ਕਰ ਦਿੱਤਾ। ਇਸ ਦੌਰਾਨ ਬੰਬਈ ਰਾਜ ਮਹਾਂਰਾਸ਼ਟਰ ਦੇ ਨਾਮ ਨਾਲ ਜਾਣਿ ਜਾਣ ਲੱਗ ਪਿਆ ਅਤੇ ਮਹਾਂਰਾਸ਼ਟਰ ਗ੍ਰੰਥਾਲਯ ਸੰਘ ਨੇ 1965 ਵਿਚ ਇਕ ਲੋਕ ਲਾਇ ਬਿਲ ਤਿਆਰ ਕੀਤਾ, ਪਰ ਰਹਿ ਗਿਆ। ਫਿਰ ਉਥੋਂ ਦੀ ਸਰਕਾਰ ਨੇ ਲਾਇਬ੍ਰੇਰੀ ਬਿਲ ਦਾ ਮ ਤਿਆਰ ਕਰਕੇ ਵਿਧਾਨ ਸਭਾ ਵਿਚ ਪੇਸ਼ ਕੀਤਾ ਅਤੇ ਨਵੰਬਰ, 1967 ਵਿਚ ਪਾਸ ਕੀਤਾ।

2.8. ਪੁਰਾਣੀ ਹੈਦਰਾਬਾਦ ਰਿਆਸਤ ਵਿਚ ਸ੍ਰੀ ਕੇ.ਐਮ. ਉਜਲਾਂਬਕਰ ਦੀਆਂ ਕੋ ਸਦਕਾ ਇਕ ਲੋਕ ਲਾਇਬ੍ਰੇਰੀ ਕਾਨੂੰਨ 1955 ਵਿਚ ਪਾਸ ਕੀਤਾ ਗਿਆ। ਇਸ ਦਾ ਸਿ ਰੰਗਾਨਾਥਨ ਤੋਂ ਇਲਾਵਾ ਸ੍ਰੀ ਉਜਲਾਂਬਕਰ ਅਤੇ ਉਥੋਂ ਦੇ ਸਿੱਖਿਆ ਮੰਤਰੀ ਸ੍ਰੀ ਗੋਪਾਲ ਏਕਬੋਟ, ਜੋ ਬਾਅਦ ਵਿਚ ਆਂਧਰਾ ਪ੍ਰਦੇਸ਼ ਦੇ ਚੀਫ਼ ਜਸਟਿਸ ਬਣੇ, ਨੂੰ ਜਾਂਦਾ ਹੈ।

2.9. ਭਾਸ਼ਾ ਦੇ ਆਧਾਰ ਤੇ 'ਸਟੇਟ ਰੀਆਰਗੇਨਾਈਜ਼ੇਸ਼ਨ ਕਮੇਟੀ' ਦੀ ਰਿਪੋਰਟ ਅਨੁ ਹੈਦਰਾਬਾਦ ਨੂੰ 1956 ਵਿਚ ਨਵੇਂ ਬਣੇ ਰਾਜ ਆਂਧਰਾ ਪ੍ਰਦੇਸ਼ ਵਿਚ ਸ਼ਾਮਲ ਕਰ ਦਿੱਤਾ ਗਿ

ਇਸ ਨਵੇਂ ਬਣੇ ਰਾਜ ਵਿਚ ਕੁਝ ਇਲਾਕੇ ਮਦਰਾਸ ਰਾਜ ਵਿਚੋਂ ਲਏ ਗਏ ਸਨ ਅਤੇ ਕੁਝ ਹੈਦਰਾਬਾਦ ਵਿਚੋਂ। ਨਤੀਜੇ ਵੱਜੋਂ ਇਸ ਵਿਚ ਦੋ ਕਾਨੂੰਨ ਅਮਲ ਵਿਚ ਸਨ-ਇਕ ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ ਅਤੇ ਦੂਸਰਾ ਹੈਦਰਾਬਾਦ ਲੋਕ ਲਾਇਬ੍ਰੇਰੀ ਕਾਨੂੰਨ । ਇਨ੍ਹਾਂ ਦੋਹਾਂ ਲਾਇਬ੍ਰੇਰੀ ਕਾਨੂੰਨਾਂ ਵਿਚ ਇਕਸੁਰਤਾ ਲਿਆਉਣ ਵਾਸਤੇ 1960 ਵਿਚ 'ਆਂਧਰਾ ਪ੍ਰਦੇਸ਼ ਲੋਕ ਲਾਇਬ੍ਰੇਰੀ ਕਾਨੂੰਨ' ਪਾਸ ਕੀਤਾ।

2.10. ਡਾ. ਰੰਗਾਨਾਥਨ ਨੇ ਲਾਇਬ੍ਰੇਰੀ ਕਾਨੂੰਨ ਸੰਬੰਧੀ ਹੋਰ ਯਤਨ ਵੀ ਕੀਤੇ। ਕੇਰਲਾ ਵਾਸਤੇ 1959 ਵਿਚ ਲਾਇਬ੍ਰੇਰੀ ਬਿਲ ਦਾ ਇਕ ਮਸੌਦਾ ਤਿਆਰ ਕੀਤਾ ਜਿਸ ਨੂੰ ਬੇਸ਼ਕ ਸਰਕਾਰੀ ਮਨਜ਼ੂਰੀ ਹਾਸਲ ਸੀ, ਪਰ ਕੇਰਲਾ ਗ੍ਰੰਥਸ਼ਾਲਾ ਸੰਗਮ ਵੱਲੋਂ ਵਿਰੋਧ ਕੀਤਾ ਗਿਆ।

ਕੇਰਲਾ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦੀਆਂ ਕੋਸ਼ਿਸ਼ਾਂ ਜਾਰੀ ਰਹੀਆਂ ਅਤੇ ਅੰਤ ਫਰਵਰੀ, 1989 ਵਿਚ ਰਾਜ ਵਿਧਾਨ ਸਭਾ ਵਿਚੋਂ ਕੇਰਲਾ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਹੋ ਗਿਆ।

2.11. ਕਰਨਾਟਕ ਦੇ ਕੁਝ ਜ਼ਿਲ੍ਹਿਆਂ ਵਿਚ ਹੈਦਰਾਬਾਦ ਲੋਕ ਲਾਇਬ੍ਰੇਰੀ ਕਾਨੂੰਨ ਲਾਗੂ ਹੁੰਦਾ ਸੀ ਅਤੇ ਕੁਝ ਹੋਰ ਜ਼ਿਲ੍ਹਿਆਂ ਵਿਚ ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ ਅਮਲ ਵਿਚ ਸੀ।

ਰਾਜ ਸਰਕਾਰ ਨੇ 1961 ਵਿਚ ਲਾਇਬ੍ਰੇਰੀ ਵਿਕਾਸ ਯੋਜਨਾ ਬਣਾਉਣ ਅਤੇ ਲਾਇਬ੍ਰੇਰੀ ਬਿਲ ਦਾ ਮਸੌਦਾ ਤਿਆਰ ਕਰਨ ਵਾਸਤੇ ਡਾ. ਰੰਗਾਨਾਥਨ ਦੀ ਅਗਵਾਈ ਹੇਠ ਇਕ ਕਮੇਟੀ ਦਾ ਗਠਨ ਕੀਤਾ। ਰਾਜ ਦਾ ਸਿੱਖਿਆ ਮੰਤਰੀ ਵੀ ਇਸ ਕਮੇਟੀ ਦਾ ਮੈਂਬਰ ਸੀ ਪਰ ਰੰਗਾਨਾਥਨ ਨੂੰ ਲਾਇਬ੍ਰੇਰੀ ਬਿਲ ਤਿਆਰ ਕਰਨ ਦੀ ਪੂਰੀ ਖੁੱਲ੍ਹ ਸੀ। ਇਸ ਬਿਲ ਵਿਚ ਕੁਝ ਨਵੀਆਂ ਗੱਲਾਂ ਸ਼ਾਮਲ ਕਰਕੇ ਇਸ ਦਾ ਰੂਪ ਪਹਿਲਿਆਂ ਨਾਲੋਂ ਚੰਗੇਰਾ ਬਣਾਇਆ। ਫਲਸਰੂਪ ਇਹ ਬਿਲ 'ਮੈਸੂਰ ਪਬਲਿਕ ਲਾਇਬ੍ਰੇਰੀ ਐਕਟ' ਦੇ ਰੂਪ ਵਿਚ 1965 ਵਿਚ ਪਾਸ ਹੋਇਆ। ਰਾਜ ਦਾ ਨਾਮ ਬਦਲਣ ਨਾਲ ਇਸ ਕਾਨੂੰਨ ਦਾ ਨਾਮ ਵੀ ਬਦਲ ਕੇ 'ਕਰਨਾਟਕਾ ਪਬਲਿਕ ਲਾਇਬ੍ਰੇਰੀ ਐਕਟ' ਕਰ ਦਿੱਤਾ ਗਿਆ।

2.12. ਦਿੱਲੀ ਲਾਇਬ੍ਰੇਰੀ ਸੰਸਥਾ ਨੇ 1954 ਵਿਚ ਦਿੱਲੀ ਵਾਸਤੇ ਲਾਇਬ੍ਰੇਰੀ ਬਿਲ ਦਾ ਇਕ ਮਸੌਦਾ ਤਿਆਰ ਕੀਤਾ, ਜਿਸ ਵਿਚ ਪ੍ਰੋ.ਪੀ.ਐਨ.ਕੌਲਾ ਨੇ ਯੋਗਦਾਨ ਪਾਇਆ, ਪਰ ਦਿੱਲੀ ਰਾਜ ਸੰਘੀ ਪ੍ਰਦੇਸ਼ ਬਣ ਗਿਆ। ਦੇਸ਼ ਦੀ ਰਾਜਧਾਨੀ ਹੋਣ ਦੇ ਬਾਵਜੂਦ ਅਤੇ ਇਕ ਆਦਰਸ਼ ਲੋਕ ਲਾਇਬ੍ਰੇਰੀ-ਦਿੱਲੀ ਪਬਲਿਕ ਲਾਇਬ੍ਰੇਰੀ-ਹੋਣ ਦੇ ਬਾਵਜੂਦ ਦਿੱਲੀ ਵਾਸਤੇ ਲਾਇਬ੍ਰੇਰੀ ਕਾਨੂੰਨ ਪਾਸ ਨਹੀਂ ਹੋ ਸਕਿਆ। ਦਿਲੀ ਨੂੰ ਮੁੜ ਰਾਜ ਦਾ ਦਰਜਾ ਪ੍ਰਾਪਤ ਹੋ ਦੇ ਬਾਅਦ ਉਮੀਦ ਹੈ ਕਿ ਇਸ ਪਾਸੇ ਜਲਦੀ ਹੀ ਕੁਝ ਨਵੇਂ ਉਪਰਾਲੇ ਕੀਤੇ ਜਾਣਗੇ।

2.13. ਜੰਮੂ ਅਤੇ ਕਸ਼ਮੀਰ ਵਾਸਤੇ ਪੀ.ਐਨ. ਕੌਲਾ ਨੇ 1951 ਵਿਚ ਇਕ ਲਾਇਬ੍ਰੇਰੀ ਬਿੱਲ ਦਾ ਮਸੌਦਾ ਤਿਆਰ ਕੀਤਾ ਅਤੇ ਨਾਲ ਹੀ ਲਾਇਬ੍ਰੇਰੀ ਵਿਕਾਸ ਦੀ ਇਕ 30 ਸਾਲਾ ਯੋਜਨਾ ਬਣਾਈ। ਪਰ ਰਾਜ ਵਿਚ ਕੁਝ ਰਾਜਨੀਤਕ ਤਬਦੀਲੀਆਂ ਆਉਣ ਕਰਕੇ ਇਹ ਬਿੱਲ ਕਾਨੂੰਨ ਨਾ ਬਣ ਸਕਿਆ।

ਜੰਮੂ ਅਤੇ ਕਸ਼ਮੀਰ ਦੇ ਲਾਇਬ੍ਰੇਰੀਆਂ ਅਤੇ ਪੁਰਾਲੇਖ ਡਾਇਰੈਕਟੋਰੇਟ ਵੱਲੋਂ 1966 ਵਿਚ

ਫਿਰ ਕੁਝ ਹੋਰ ਉਪਰਾਲੇ ਵੀ ਕੀਤੇ ਗਏ, ਪਰ ਅਜੇ ਤਕ ਕੋਈ ਕਾਨੂੰਨ ਪਾਸ ਨਹੀਂ ਹੋ ਸਕਿਆ।

2.14. ਬੰਗਾਲ ਵਿਚ, ਮੁੱਢਲੇ ਯਤਨ ਤੀਹਵਿਆਂ ਵਿਚ ਕੀਤੇ ਗਏ ਸਨ। ਇਸ ਦੇ ਬਾਅ ਡਾ. ਰੰਗਾਨਾਥਨ ਅਤੇ ਸ੍ਰੀ ਟੀ.ਸੀ. ਦੱਤਾ ਨੇ 1958 ਵਿਚ ਲਾਇਬ੍ਰੇਰੀ ਬਿਲ ਤਿਆਰ ਕੀਤਾ ਪ ਨਤੀਜਾ ਕੁਝ ਨਾ ਨਿਕਲਿਆ। ਬੰਗਾਲ ਲਾਇਬ੍ਰੇਰੀ ਸੰਸਥਾ ਨੇ 1966 ਵਿੱਚ ਮੁੜ ਯਤਨ ਕੀਤ ਪਰ ਬਿਨਾਂ ਕਿਸੇ ਹਾਸਲ ਦੇ। ਇਸ ਸੰਸਥਾ ਵੱਲੋਂ 1977 ਵਿਚ ਸ੍ਰੀ ਪੀ.ਬੀ.ਰਾਇ ਅਤੇ ਸ੍ਰੀ ਪ੍ਰਬੀ ਰਾਇ ਚੌਧਰੀ ਦੇ ਯਤਨਾਂ ਸਦਕਾ ਇਹ ਲਾਇਬ੍ਰੇਰੀ ਬਿਲ ਸਤੰਬਰ 1979 ਵਿਚ ਕਾਨੂੰਨ ਦਾ ਰੂ ਧਾਰਣ ਕਰ ਗਿਆ। ਅੱਜ ਇਸ ਕਾਨੂੰਨ ਅਧੀਨ ਲੋਕ ਲਾਇਬ੍ਰੇਰੀਆਂ ਸਮਾਜ ਦੇ ਹਰ ਹਿੱਸੇ ਵਿ ਮਹੱਤਵਪੂਰਨ ਰੋਲ ਅਦਾ ਕਰ ਰਹੀਆਂ ਹਨ।

2.15. ਪੰਜਾਬ ਵਿਚ 1948 ਵਿਚ ਪੰਜਾਬ ਲਾਇਬ੍ਰੇਰੀ ਸੰਸਥਾ ਨੂੰ ਮੁੜ ਸੁਰਜੀਤ ਕਰ ਸਮੇਂ ਲਾਇਬ੍ਰੇਰੀ ਕਾਨੂੰਨ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ, ਅਤੇ ਰਾਜ ਵਿਚ ਲਾਇਬ੍ ਕਾਨੂੰਨ ਪਾਸ ਕਰਨ ਲਈ ਸਰਕਾਰ ਨੂੰ ਮੀਮੋ ਦਿੱਤਾ ਗਿਆ। ਇਸ ਉਪਰੰਤ ਰਾਜ ਦੇ ਸਥਾਨ ਰਾਜ-ਪ੍ਰਬੰਧ ਵਿਭਾਗ ਨੇ ਲਾਇਬ੍ਰੇਰੀ ਬਿੱਲ ਦਾ ਮਸੌਦਾ ਤਿਆਰ ਕੀਤਾ, ਪਰ ਨਿਸਫ਼ਲ।

ਪੰਜਾਬ ਲਾਇਬ੍ਰੇਰੀ ਸੰਸਥਾ ਨੇ 1962 ਵਿਚ ਲਾਇਬ੍ਰੇਰੀ ਕਾਨੂੰਨ ਦੇ ਵਿਸ਼ੇ ਤੇ ਇਕ ਸੈਮੀਨ ਚੰਡੀਗੜ੍ਹ ਵਿਖੇ ਆਯੋਜਿਤ ਕੀਤਾ। ਇਥੇ ਲਾਇਬ੍ਰੇਰੀ ਬਿਲ ਪੇਸ਼ ਕੀਤੇ ਗਏ।

ਇਸ ਉਪਰੰਤ 1964, 1966, 1972 ਅਤੇ 1980 ਵਿਚ ਪੰਜਾਬ ਲਾਇਬ੍ਰੇਰੀ ਸੰਸ ਵੱਲੋਂ ਯਤਨ ਕੀਤੇ ਗਏ ਪਰ ਅੱਸੀਵਿਆਂ ਵਿਚ ਰਾਜਨੀਤਕ ਹਾਲਾਤ ਸੁਖਾਵੇਂ ਨਾ ਹੋਣ ਕ ਲਾਇਬ੍ਰੇਰੀ ਕਾਨੂੰਨ ਪਾਸ ਨਾ ਹੋ ਸਕਿਆ। ਇਸ ਸਮੇਂ ਵੀ ਰਾਜ ਸਰਕਾਰ ਕੋਲ ਲਾਇਬ੍ਰੇਰੀ ਵਿਚਾਰ ਅਧੀਨ ਪਿਆ ਹੋਇਆ ਹੈ।

2.16. ਆਜ਼ਾਦੀ ਤੋਂ ਪਹਿਲਾਂ ਬਿਹਾਰ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਸੰ ਇਕ ਦੋ ਉਪਰਾਲੇ ਕੀਤੇ ਗਏ। 1973 ਵਿਚ ਇਕ ਲਾਇਬ੍ਰੇਰੀ ਬਿਲ ਤਿਆਰ ਕੀਤਾ ਜੋ ਕਾ ਨਾ ਬਣ ਸਕਿਆ। ਰਾਜ ਸਰਕਾਰ ਨੇ 1978 ਵਿਚ ਇਕ ਕਮੇਟੀ ਨਿਯੁਕਤ ਕੀਤੀ ਜਿਸ ਸਿੱਖਿਆ ਕਮਿਸ਼ਨਰ, ਡੀ.ਪੀ.ਆਈ.ਆਦਿ ਮੈਂਬਰ ਸਨ। ਇਸ ਕਮੇਟੀ ਨੇ ਲਾਇਬ੍ਰੇਰੀ ਬਿਲ ਇਕ ਮਸੌਦਾ ਤਿਆਰ ਕਰਕੇ ਸਰਕਾਰ ਨਾਲ ਵਿਚਾਰ ਕਰਕੇ ਸਹਿਮਤੀ ਲੈ ਲਈ। ਪਰ ਇਸ ਪਹਿਲਾਂ ਕਿ ਇਹ ਬਿੱਲ ਵਿਧਾਨ ਸਭਾ ਵਿਚ ਪੇਸ਼ ਹੁੰਦਾ ਸਰਕਾਰ ਬਦਲ ਗਈ।

2.17. ਆਸਾਮ ਲਾਇਬ੍ਰੇਰੀ ਸੰਸਥਾ ਦੀ ਅਕਤੂਬਰ, 1964 ਵਿਚ ਹੋਈ ਅੱ ਲਾਇਬ੍ਰੇਰੀ ਕਾਨਫ੍ਰੰਸ ਦੇ ਮੌਕੇ ਤੇ ਡਾ. ਰੰਗਾਨਾਥਨ ਦਾ ਬਣਾਇਆ ਹੋਇਆ ਲਾਇਬ੍ਰੇਰੀ ਬਿਲ ਮਸੌਦਾ ਵਿਚਾਰ ਕਰਕੇ ਪਾਸ ਕੀਤਾ। ਰੰਗਾਨਾਥਨ ਅਤੇ ਕੌਲਾ ਰਾਜ ਦੇ ਮੁੱਖ ਮੰਤਰੀ ਅਤੇ ਸਿੱ ਮੰਤਰੀ ਨੂੰ ਮਿਲੇ ਅਤੇ ਇਸ ਬਿਲ ਨੂੰ ਮਨਜ਼ੂਰੀ ਦੇਣ ਲਈ ਕਿਹਾ। ਉਨ੍ਹਾਂ ਨੇ ਵਾਅਦਾ ਕਰਕੇ ਨਾ ਕੀਤਾ। ਬਾਅਦ ਵਿਚ ਵੀ ਕਈ ਕਾਨਫ੍ਰੰਸਾਂ ਅਤੇ ਸੈਮੀਨਾਰਾਂ ਉਪਰ ਇਸ ਬਾਰੇ ਵਿਚਾਰ ਸਿੱਖਿਆ ਮੰਤਰੀ ਨੂੰ ਵੀ ਮਨਾਇਆ ਗਿਆ, ਪਰ ਕੋਈ ਨਤੀਜਾ ਨਹੀਂ ਨਿਕਲਿਆ।

2.18. ਆਸਾਮ ਵਿਚੋਂ ਹੀ ਬਣੇ ਰਾਜ ਮਨੀਪੁਰ ਵਿਚ ਅਗਸਤ, 1989, ਵਿਚ ਲਾਇ ਕਾਨੂੰਨ ਪਾਸ ਕਰ ਦਿੱਤਾ ਗਿਆ ਹੈ। ਇਹ ਭਾਰਤ ਦਾ ਸੱਤਵਾਂ ਰਾਜ ਹੈ ਜਿਥੇ ਲਾਇਬ੍ਰੇਰੀ ਕ

ਪਾਸ ਕੀਤਾ ਗਿਆ ਹੈ।

2.19. ਡਾ. ਰੰਗਾਨਾਥਨ ਜਦੋਂ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਲਾਇਬ੍ਰੇਰੀ ਸਨ ਤਾਂ 1949 ਵਿਚ ਇਕ ਡ੍ਰਾਫਟ ਬਿਲ ਅਤੇ ਲਾਇਬ੍ਰੇਰੀ ਵਿਕਾਸ ਯੋਜਨਾ ਤਿਆਰ ਕਰਕੇ ਸਿੱਖਿਆ ਮੰਤਰੀ ਨੂੰ ਪੇਸ਼ ਕੀਤੇ।

ਫਿਰ 1958 ਵਿਚ ਰੰਗਾਨਾਥਨ ਯੂ.ਪੀ. ਦੇ ਮੁੱਖ ਮੰਤਰੀ ਅਤੇ ਰਾਜਪਾਲ ਡਾ. ਵੀ.ਵੀ. ਗਿਰੀ ਨੂੰ ਮਿਲੇ। ਡ੍ਰਾਫਟ ਬਿੱਲ ਦਾ ਸੋਧਿਆ ਹੋਇਆ ਰੂਪ ਪੇਸ਼ ਕੀਤਾ। ਪਰ ਕੋਈ ਨਤੀਜਾ ਨਾ ਨਿਕਲਿਆ।

ਦਸੰਬਰ 1960 ਵਿਚ ਸਰਬ ਯੂ.ਪੀ. ਲਾਇਬ੍ਰੇਰੀ ਕਾਨਫ੍ਰੰਸ ਦੇ ਮੌਕੇ ਤੇ ਲਾਇਬ੍ਰੇਰੀ ਬਿਲ ਤੇ ਵਿਚਾਰ ਵਟਾਂਦਰਾ ਕੀਤਾ ਗਿਆ। ਰਾਜ ਦੇ ਸਿੱਖਿਆ ਮੰਤਰੀ ਅਤੇ ਰਾਜਪਾਲ ਨੂੰ ਸੋਧਿਆ ਹੋਇਆ ਬਿਲ ਪੇਸ਼ ਕੀਤਾ ਗਿਆ। ਹੋਰ ਮੰਤਰੀਆਂ ਨੂੰ ਵੀ ਪ੍ਰਤੀਆਂ ਦਿੱਤੀਆਂ ਗਈਆਂ। ਸੰਘ ਸਰਕਾਰ ਵੱਲੋਂ ਤਿਆਰ ਕੀਤਾ ਗਿਆ ਲਾਇਬ੍ਰੇਰੀ ਬਿਲ ਦਾ ਮਸੌਦਾ ਰਾਜ ਸਰਕਾਰ ਨੂੰ ਕਾਨੂੰਨ ਬਣਾਉਣ ਵਾਸਤੇ ਭੇਜਿਆ ਗਿਆ, ਪਰ ਕੋਈ ਨਤੀਜਾ ਨਾ ਨਿਕਲਿਆ।

ਫਿਰ 1969, 1970, 1972, 1973 ਵਿਚ ਲਾਇਬ੍ਰੇਰੀ ਸੰਸਥਾ ਵੱਲੋਂ ਅਪੀਲਾਂ ਜਾਰੀ ਕੀਤੀਆਂ ਗਈਆਂ, ਬੈਠਕਾਂ ਹੋਈਆਂ, ਪਰ ਲਾਇਬ੍ਰੇਰੀ ਕਾਨੂੰਨ ਨਾ ਬਣ ਸਕਿਆ।

ਰਾਜ ਸਰਕਾਰ ਨੇ 1981 ਵਿਚ ਇਕ ਕਮੇਟੀ ਨਿਯੁਕਤ ਕੀਤੀ। ਸਿੱਖਿਆ ਮੰਤਰੀ ਨਾਲ ਕਈ ਮੁਲਾਕਾਤਾਂ ਹੋਈਆਂ, ਉਨ੍ਹਾਂ ਵਾਅਦੇ ਵੀ ਕੀਤੇ, ਪਰ ਬਿਨਾਂ ਕਿਸੇ ਨਤੀਜੇ ਦੇ।

ਯੂ.ਪੀ. ਲਾਇਬ੍ਰੇਰੀ ਸੰਸਥਾ ਨੇ ਕਈ ਕਾਨਫ੍ਰੰਸਾਂ ਅਤੇ ਸੈਮੀਨਾਰਾਂ ਦੇ ਮੌਕੇ ਤੇ ਲਾਇਬ੍ਰੇਰੀ ਬਿਲ ਬਾਰੇ ਵਿਚਾਰ ਵਟਾਂਦਰੇ ਕੀਤੇ ਅਤੇ ਸਰਕਾਰ ਨੂੰ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਵਾਸਤੇ ਅਪੀਲਾਂ ਵੀ ਜਾਰੀ ਕੀਤੀਆਂ।

2.20. ਗੁਜਰਾਤ ਵਾਸਤੇ ਰੰਗਾਨਾਥਨ ਨੇ 1944 ਵਿਚ ਆਰ.ਐਸ. ਪਾਰਖੀ ਦੇ ਕਹਿਣ ਤੇ ਇਕ ਲਾਇਬ੍ਰੇਰੀ ਬਿਲ ਦਾ ਮਸੌਦਾ ਤਿਆਰ ਕੀਤਾ। ਪਰ ਕੋਈ ਕਾਰਵਾਈ ਨਾ ਹੋਈ।

ਫਿਰ 1964 ਵਿਚ ਰੰਗਾਨਾਥਨ ਦੀ ਮੁਲਾਕਾਤ ਉਥੋਂ ਦੇ ਵਿਦਿਆ ਮੰਤਰੀ ਨਾਲ ਹੋਈ। ਲਾਇਬ੍ਰੇਰੀ ਕਾਨੂੰਨ ਪਾਸ ਕਰਨ ਸਬੰਧੀ ਮੁੱਖ ਮੰਤਰੀ ਦੇ ਕਹਿਣ ਤੇ ਲਾਇਬ੍ਰੇਰੀ ਕਮੇਟੀ ਦੀ ਨਿਯੁਕਤੀ ਕੀਤੀ ਗਈ। ਜਿਸ ਨੇ ਲੋਕ ਲਾਇਬ੍ਰੇਰੀ ਬਿਲ ਦਾ ਮਸੌਦਾ ਤਿਆਰ ਕੀਤਾ, ਪਰ ਨਿਸਫਲ। ਹੁਣ 2001 ਵਿਚ ਗੁਜਰਾਤ ਲੋਕ ਲਾਇਬ੍ਰੇਰੀ ਐਕਟ ਪਾਸ ਕੀਤਾ ਗਿਆ ਹੈ।

2.21. ਮੱਧ ਪ੍ਰਦੇਸ਼ ਵਿਚ ਰੰਗਾਨਾਥਨ ਦਾ ਤਿਆਰ ਕੀਤਾ ਹੋਇਆ ਲਾਇਬ੍ਰੇਰੀ ਬਿਲ ਦਾ ਮਸੌਦਾ ਵਿਦਿਆ ਮੰਤਰੀ ਨੂੰ ਦਿੱਤਾ ਗਿਆ, ਪਰ ਇਹ ਬਿਲ ਕਾਨੂੰਨ ਨਾ ਬਣ ਸਕਿਆ।

1949 ਵਿੱਚ ਭਾਰਤ ਦੇ ਲਾਇਬ੍ਰੇਰੀਅਨਾਂ ਦੀ ਗਵਾਲੀਅਰ ਕਾਨਫ੍ਰੰਸ ਦੇ ਮੌਕੇ ਤੇ ਲਾਇਬ੍ਰੇਰੀ ਬਿਲ ਤੇ ਚਰਚਾ ਕੀਤੀ ਗਈ ਪਰ ਕੋਈ ਨਤੀਜਾ ਨਾ ਨਿਕਲਿਆ। ਇੰਦੌਰ ਵਿਚ ਨੌਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ੍ਰੰਸ ਦੇ ਮੌਕੇ ਤੇ ਲਾਇਬ੍ਰੇਰੀ ਕਾਨੂੰਨ ਬਾਰੇ ਵਿਚਾਰ ਕੀਤੀ ਗਈ, ਪਰ ਸਭ ਨਿਸਫਲ।

ਰੰਗਾਨਾਥਨ ਦੇ ਕਹਿਣ ਤੇ 1957 ਵਿਚ ਰਾਜ ਦੇ ਰਾਜਪਾਲ ਲਾਇਬ੍ਰੇਰੀ ਸੰਸਥਾ ਦੇ ਪ੍ਰਧਾਨ

ਚੁਣੇ ਗਏ ਤਾਂ ਜੋ ਇਹ ਕੰਮ ਪੁਰਜ਼ੋਰ ਕੀਤਾ ਜਾ ਸਕੇ। ਇਕ ਮਸੌਦਾ ਤਿਆਰ ਕਰਕੇ ਰਾਜ ਸਰਕ ਦੇ ਵਿਚਾਰ ਹਿੱਤ ਪੇਸ਼ ਕੀਤਾ ਗਿਆ, ਪਰ ਇਹ ਕਾਨੂੰਨ ਨਾ ਬਣ ਸਕਿਆ।

ਇਸ ਦੇ ਬਾਅਦ ਵੀ ਸਮੇਂ ਸਮੇਂ ਇਸ ਸਬੰਧ ਵਿੱਚ ਉਪਰਾਲੇ ਕੀਤੇ ਗਏ, ਪਰ ਮੱਧ ਪ੍ਰ ਅੱਜ ਤੱਕ ਕੋਈ ਲਾਇਬ੍ਰੇਰੀ ਕਾਨੂੰਨ ਨਹੀਂ ਹੈ।

2.22. ਹਰਿਆਣਾ ਜੋ 1966 ਵਿੱਚ ਭਾਸ਼ਾ ਦੇ ਆਧਾਰ ਤੇ ਪੰਜਾਬ ਦੀ ਵੰਡ ਕਾਰਨ ਹੋ ਵਿਚ ਆਇਆ, ਵਿਚ ਵੀ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਲਈ ਕਈ ਕੋਸ਼ਿਸ਼ਾਂ ਕੀਤੀਆ ਹਰਿਆਣਾ ਲਾਇਬ੍ਰੇਰੀ ਸੰਸਥਾ ਨੇ ਵਿਧਾਇਕਾਂ, ਮੰਤਰੀਆਂ ਅਤੇ ਜਨਤਾ ਨਾਲ ਸੰਪਰਕ ਬਣਾਇ ਨਤੀਜੇ ਵਜੋਂ ਸਤੰਬਰ, 1989 ਦੇ ਵਿਧਾਨ ਸਭਾ ਦੇ ਸੈਸ਼ਨ ਵਿੱਚ ਹਰਿਆਣਾ ਵਾਸਤੇ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਗਿਆ। ਇਸ ਪ੍ਰਕਾਰ ਹਰਿਆਣਾ ਲਾਇਬ੍ਰੇਰੀ ਕਾਨੂੰਨ ਪਾਸ ਕ ਵਾਲਾ ਉੱਤਰੀ ਭਾਰਤ ਦਾ ਪਹਿਲਾ ਅਤੇ ਭਾਰਤ ਦਾ ਅੱਠਵਾਂ ਰਾਜ ਹੈ।

2.23. ਭਾਰਤ ਦੇ ਪੂਰਬ ਵਿਚ ਇਕ ਛੋਟਾ ਜਿਹਾ ਪ੍ਰਦੇਸ਼ ਮੀਜ਼ੋਰਮ ਹੈ ਜਿਸ ਨੇ 6 ਜਨਵ 1993 ਨੂੰ ਆਪਣੀ ਵਿਧਾਨ ਸਭਾ ਵਿਚੋਂ ਲਾਇਬ੍ਰੇਰੀ ਬਿਲ ਪਾਸ ਕਰ ਦਿੱਤਾ ਹੈ। ਇਹ ਭਾਰਤ ਨੌਵਾਂ ਰਾਜ ਹੈ ਜਿਸ ਨੇ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਕਾਰਜ ਆਰੰਭਿਆ ਹੈ।

2.24. ਭਾਰਤ ਦੇ ਇਕ ਹੋਰ ਛੋਟੇ ਅਤੇ ਨਵੇਂ ਬਣੇ ਰਾਜ ਗੋਆ ਵਿਚ ਵੀ ਲਾਇ ਕਾਨੂੰਨ ਵਾਸਤੇ ਅਨੇਕ ਉਪਰਾਲਿਆਂ ਦੇ ਬਾਅਦ ਰਾਜ ਵਿਧਾਨ ਸਭਾ ਨੇ 26 ਨਵੰਬਰ, 199 "ਗੋਆ ਪਬਲਿਕ ਲਾਇਬ੍ਰੇਰੀ ਐਕਟ" ਪਾਸ ਕਰ ਦਿੱਤਾ ਹੈ। ਇਸ ਪ੍ਰਕਾਰ ਲਾਇਬ੍ਰੇਰੀ ਕਾਨੂੰਨ ਕਰਨ ਵਾਲੇ ਰਾਜਾਂ ਵਿਚ ਗੋਆ ਨੇ ਦਸਵਾਂ ਸਥਾਨ ਹਾਸਲ ਕਰ ਲਿਆ ਹੈ।

ਅਗਲੇ ਪੰਨਿਆਂ ਵਿਚ ਅਸੀਂ ਭਾਰਤ ਦੇ ਮੁੱਖ ਲਾਇਬ੍ਰੇਰੀ ਕਾਨੂੰਨਾਂ ਦਾ ਅਧਿਅਨ ਕਰਾਂ

**3. ਤਾਮਿਲਨਾਡੂ ਪਬਲਿਕ ਲਾਇਬ੍ਰੇਰੀਜ਼ ਐਕਟ (1948) ਜਾਂ ਤਾਮਿਲਨਾਡੂ ਲੋਕ ਲਾਇ ਕਾਨੂੰਨ**

3.0 ਇਹ ਕਾਨੂੰਨ ਭਾਰਤ ਵਿਚ ਮੋਢੀ ਲਾਇਬ੍ਰੇਰੀ ਕਾਨੂੰਨ ਮੰਨਿਆ ਜਾਂਦਾ ਹੈ। ਕਾਨੂੰਨ ਦਾ ਬਿਲ 1948 ਵਿਚ ਵਿਧਾਨ ਸਭਾ ਵਿਚ ਪੇਸ਼ ਕੀਤਾ ਗਿਆ ਅਤੇ ਥੋੜ੍ਹੀਆਂ ਬ ਤਬਦੀਲੀਆਂ ਦੇ ਬਾਅਦ 29 ਜਨਵਰੀ 1949 ਨੂੰ ਇਸ ਨੂੰ ਗਵਰਨਰ-ਜਨਰਲ ਤੋਂ ਮਨ ਮਿਲੀ ਅਤੇ ਪਹਿਲੀ ਅਪ੍ਰੈਲ, 1950 ਨੂੰ ਇਸ ਨੂੰ ਲਾਗੂ ਕੀਤਾ ਗਿਆ। ਇਸ ਕਾਨੂੰਨ ਦੇ ਆ ਮੁਤਾਬਕ "...ਮਦਰਾਸ ਪ੍ਰਾਂਤ ਵਿੱਚ ਲੋਕ ਲਾਇਬ੍ਰੇਰੀ ਦੀ ਸਥਾਪਨਾ ਵਾਸਤੇ ਵਿਵਸਥਾ ਕ ਅਤੇ ਉਨ੍ਹਾਂ ਵਿਚ ਵਿਆਪਕ ਪੇਂਡੂ ਅਤੇ ਸ਼ਹਿਰੀ ਲਾਇਬ੍ਰੇਰੀ ਸੇਵਾ ਦਾ ਇੰਤਜ਼ਾਮ ਕਰਨਾ ਹੈ।" ਸਾਰਾ ਕੰਮ ਪ੍ਰਾਦੇਸ਼ਕ ਕੇਂਦਰੀ ਲਾਇਬ੍ਰੇਰੀ, ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀਆਂ, ਬ੍ਰਾਂਚ ਲਾਇਬ੍ਰੇਰੀ ਡਿਲੀਵਰੀ ਕੇਂਦਰ, ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਦੇ ਰਾਹੀਂ ਕੀਤਾ ਜਾਵੇਗਾ। ਇਸ ਪ੍ਰ ਰਾਹੀਂ ਰਾਜ ਦੇ ਸਾਰੇ ਲੋਕਾਂ ਤੱਕ ਲਾਇਬ੍ਰੇਰੀ ਸੇਵਾ ਪਹੁੰਚਦੀ ਹੈ।

ਇਸ ਕਾਨੂੰਨ ਦੇ ਪਹਿਲੇ ਅਨੁਭਾਗ ਵਿਚ ਇਸ ਦਾ ਛੋਟਾ ਸਿਰਲੇਖ ਅਤੇ ਅਮਲ ਆਉਣ ਦੀ ਮਿਤੀ ਦਿੱਤੀ ਗਈ ਹੈ।

ਇਸ ਦੇ ਦੂਸਰੇ ਅਨੁਭਾਗ ਵਿਚ ਕੁਝ ਮਹੱਤਵਪੂਰਨ ਸ਼ਬਦ ਜਿਵੇਂ ਡਾਇਰੈਕਟਰ, ਜ਼ਿਲ੍ਹਾ, ਸਰਕਾਰ, ਰਾਜ, ਲੋਕ ਲਾਇਬ੍ਰੇਰੀ ਆਦਿ ਦੀ ਪਰਿਭਾਸ਼ਾ ਦਿੱਤੀ ਗਈ ਹੈ। ਇਸ ਦੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

3.1 ਉੱਚਤਰ ਪ੍ਰਸ਼ਾਸਨ

3.1.1. **ਰਾਜ ਲਾਇਬ੍ਰੇਰੀ ਕਮੇਟੀ:** ਮਦਰਾਸ (ਹੁਣ ਤਾਮਿਲਨਾਡੂ) ਦੇ ਇਸ ਲਾਇਬ੍ਰੇਰੀ ਕਾਨੂੰਨ ਵਿਚ ਰਾਜ ਸਰਕਾਰ ਨੂੰ ਲੋਕ ਲਾਇਬ੍ਰੇਰੀਆਂ ਸਬੰਧੀ ਸਲਾਹ ਦੇਣ ਵਾਸਤੇ ਇਕ 17 ਮੈਂਬਰੀ 'ਰਾਜ ਲਾਇਬ੍ਰੇਰੀ ਕਮੇਟੀ' ਬਣਾਉਣ ਦੀ ਵਿਵਸਥਾ ਹੈ। ਇਸ ਕਮੇਟੀ ਦੇ ਚੇਅਰਮੈਨ ਰਾਜ ਦੇ ਸਿੱਖਿਆ ਮੰਤਰੀ ਹਨ। ਰਾਜ ਦੇ ਲਾਇਬ੍ਰੇਰੀਅਨ ਨੂੰ ਇਸ ਮਹੱਤਵਪੂਰਨ ਕਮੇਟੀ ਦਾ ਮੈਂਬਰ ਨਹੀਂ ਬਣਾਇਆ ਗਿਆ। ਹੋਰ ਮੈਂਬਰਾਂ ਵਿੱਚ ਵਿਦਿਆ ਸਕੱਤਰ, ਲੋਕ ਲਾਇਬ੍ਰੇਰੀ ਦੇ ਡਾਇਰੈਕਟਰ, ਦੋ ਵਿਧਾਇਕ, ਮਦਰਾਸ ਲਾਇਬ੍ਰੇਰੀ ਸੰਸਥਾ ਦਾ ਪ੍ਰਤੀਨਿਧੀ, ਸਰਕਾਰ ਦਾ ਮਨੋਨੀਤ ਕੀਤਾ ਇਕ ਲਾਇਬ੍ਰੇਰੀ ਵਿਸ਼ੇਸ਼ਗ ਇਤਿਆਦਿ ਹਨ। ਇਸ ਕਮੇਟੀ ਦੀ ਬਣਤਰ ਤੋਂ ਭਾਸਦਾ ਹੈ ਕਿ ਅਸਲ ਵਿਚ ਲਾਇਬ੍ਰੇਰੀ ਅਧਿਕ੍ਰਿਤਤਾ ਇਹ ਕਮੇਟੀ ਨਹੀ, ਸਗੋਂ ਇਸ ਕਮੇਟੀ ਦਾ ਸਕੱਤਰ ਹੀ ਹੈ। ਚਾਹੀਦਾ ਤਾਂ ਇਹ ਸੀ ਕਿ ਲੋਕ ਲਾਇਬ੍ਰੇਰੀ ਦਾ ਇਕ ਅਲਹਿਦਾ ਨਿਰਦੇਸ਼ਾਲਾ ਬਣਾਇਆ ਜਾਂਦਾ, ਜੋ ਲਾਇਬ੍ਰੇਰੀ ਵਿਕਾਸ ਕੰਮਾਂ ਦਾ ਧਿਆਨ ਰਖਦਾ ਹੈ।

3.1.2. **ਲੋਕ ਲਾਇਬ੍ਰੇਰੀ ਡਾਇਰੈਕਟਰ:** ਲੋਕ ਲਾਇਬ੍ਰੇਰੀ ਡਾਇਰੈਕਟਰ ਦੀ ਨਿਯੁਕਤੀ ਸਰਕਾਰ ਕਰਦੀ ਹੈ, ਤਾਂ ਜੋ ਰਾਜ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ, ਸੰਗਠਨ, ਪ੍ਰਸ਼ਾਸਨ ਅਤੇ ਉਨ੍ਹਾਂ ਤੇ ਨਿਯੰਤ੍ਰਣ ਰਖਿਆ ਜਾ ਸਕੇ। ਰਾਜ ਦਾ ਡੀ.ਪੀ.ਆਈ. ਲੋਕ ਲਾਇਬ੍ਰੇਰੀ ਡਾਇਰੈਕਟਰ ਦਾ ਕੰਮ ਕਰਦਾ ਹੈ। ਇਸ ਦੀ ਸਹਾਇਤਾ ਵਾਸਤੇ ਇਕ ਵਿਸ਼ੇਸ਼ ਅਫ਼ਸਰ ਦੀ ਨਿਯੁਕਤੀ ਦੀ ਵਿਵਸਥਾ ਹੈ ਜਿਸ ਦੇ ਹੇਠ ਲਿਖੇ ਕੰਮ ਹਨ:

(ੳ) ਕੇਂਦਰੀ ਲਾਇਬ੍ਰੇਰੀ ਅਤੇ ਇਸ ਦੀਆਂ ਬ੍ਰਾਂਚ ਲਾਇਬ੍ਰੇਰੀਆਂ ਦਾ ਪ੍ਰਬੰਧ;

(ਅ) ਲੋਕ ਲਾਇਬ੍ਰੇਰੀਆਂ ਦਾ ਪ੍ਰਬੰਧ;

(ੲ) ਇਹ ਦੱਸਣਾ ਕਿ ਕਿਹੜੀਆਂ ਲੋਕ ਲਾਇਬ੍ਰੇਰੀਆਂ ਨੂੰ ਸਰਕਾਰੀ ਸਹਾਇਤਾ ਮਿਲ ਸਕਦੀ ਹੈ;

(ਸ) ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਪ੍ਰਸ਼ਾਸਨ ਅਤੇ ਨਿਯੰਤ੍ਰਣ; ਅਤੇ

(ਹ) ਲਾਇਬ੍ਰੇਰੀਆਂ ਦੇ ਕੰਮ ਕਾਜ ਬਾਰੇ ਸਰਕਾਰ ਨੂੰ ਰਿਪੋਰਟ ਦੇਣੀ।

ਪਰ ਇਸ ਦੇ ਬਾਵਜੂਦ ਇਹ ਸੁਤੰਤਰ ਰੂਪ ਵਿਚ ਕੰਮ ਨਹੀਂ ਕਰ ਸਕਦਾ। ਕਿਉਂਕਿ ਇਸ ਨੂੰ ਡੀ.ਪੀ.ਆਈ. ਦੀ ਪ੍ਰਵਾਨਗੀ ਲੈਣੀ ਜ਼ਰੂਰੀ ਹੈ। ਇਸ ਲਈ ਕਈ ਕੰਮ ਲੰਬੇ ਸਮੇਂ ਤਕ ਰੁਕੇ ਰਹਿੰਦੇ ਹਨ। ਬਾਅਦ ਵਿਚ ਰੰਗਾਨਾਥਨ ਅਤੇ ਹੋਰ ਕੋਸ਼ਿਸ਼ਾਂ ਸਦਕਾ 1 ਅਗਸਤ, 1972 ਤੋਂ ਇਕ ਅਲਹਿਦਾ ਡਾਇਰੈਕਟੋਰੇਟ ਦੀ ਸਥਾਪਨਾ ਕੀਤੀ ਗਈ।

ਇਸ ਦਾ ਪਹਿਲਾ ਡਾਇਰੈਕਟਰ ਬੇਸ਼ਕ ਇਕ ਪੇਸ਼ਾਵਰ ਵਿਅਕਤੀ ਸੀ ਪਰ ਇਸ ਤਰ੍ਹਾਂ ਹੋਣਾ ਜ਼ਰੂਰੀ ਨਹੀਂ।

3.1.3. **ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ:** ਹਰ ਜ਼ਿਲ੍ਹੇ ਅਤੇ ਮਦਰਾਸ ਸ਼ਹਿਰ ਵਿਚ

ਲਾਇਬ੍ਰੇਰੀਆਂ ਦੀ ਦੇਖ-ਰੇਖ ਵਾਸਤੇ ਇਕ ਇਕ ਐਡਹਾਕ ਕਮੇਟੀ ਹੈ ਜੋ ਉਥੋਂ ਦੀ ਲਾਇ ਅਧਿਕ੍ਰਿਤਤਾ ਹੈ। ਇਸ ਕਮੇਟੀ ਵਿਚ ਲਾਈਬ੍ਰੇਰੀ ਵਿਗਿਆਨੀ ਵਾਸਤੇ ਕੋਈ ਸਥਾਨ ਨਹੀਂ। ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਸ਼ਹਿਰੀ ਅਤੇ ਪੇਂਡੂ ਖੇਤਰਾਂ ਵਿਚ ਲਾਇਬ੍ਰੇਰੀ ਵਿਵਸਥਾ ਕ ਹੈ। ਪਰ ਪੇਂਡੂ ਅਤੇ ਸ਼ਹਿਰੀ ਇਲਾਕਿਆਂ ਦੀਆਂ ਪੁਸਤਕ ਲੋੜਾਂ ਭਿੰਨ ਹੋਣ ਕਰਕੇ ਦੋ ਅ ਅਲੱਗ ਲਾਇਬ੍ਰੇਰੀ ਅਧਿਕਾਰੀ ਹੋਣੇ ਚਾਹੀਦੇ ਹਨ।

ਜ਼ਿਲ੍ਹਾ ਪੱਧਰ ਤੇ ਲਾਇਬ੍ਰੇਰੀ ਪ੍ਰਸ਼ਾਸਨ ਵਾਸਤੇ ਐਡਹਾਕ ਕਮੇਟੀ ਦੇ ਮੈਂਬਰਾਂ ਵਿਚੋ ਕਾਰਜਕਾਰਨੀ ਨਿਯੁਕਤ ਕੀਤੀ ਜਾਂਦੀ ਹੈ। ਇਸ ਪ੍ਰਕਾਰ ਲੋਕਲ ਪੱਧਰ ਤੇ ਦੋ ਅਲੱਗ ਕਮੇ ਬਣਾਈਆਂ ਗਈਆਂ ਹਨ, ਪਰ ਲਾਇਬ੍ਰੇਰੀ ਵਿਕਾਸ ਵਾਸਤੇ ਠੀਕ ਨਹੀਂ। ਅਸਲ ਵਿਚ ਨਿਗਮ, ਨਗਰਪਾਲਿਕਾ ਅਤੇ ਜ਼ਿਲ੍ਹਾ ਬੋਰਡ ਨੂੰ ਲੋਕਲ ਪੱਧਰ ਤੇ ਲਾਇਬ੍ਰੇਰੀ ਅਧਿਕ੍ਰਿਤਤਾ ਉਨ੍ਹਾਂ ਨੂੰ ਸਲਾਹ ਦੇਣ ਵਾਸਤੇ ਸਲਾਹਕਾਰ ਕਮੇਟੀਆਂ ਹੋਣੀਆਂ ਚਾਹੀਦੀਆਂ ਹਨ। ਐਡ ਕਮੇਟੀਆਂ ਆਪਣੇ ਆਪਣੇ ਖੇਤਰ ਵਿੱਚ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਤਰੱਕੀ ਵ ਯੋਜਨਾਵਾਂ ਬਣਾ ਸਕਦੀਆਂ ਹਨ। ਪਰ ਇਨ੍ਹਾਂ ਨੂੰ ਅਮਲ ਵਿਚ ਲਿਆਉਣ ਤੋਂ ਪਹਿਲਾਂ ਲਾਇ ਡਾਇਰੈਕਟਰ ਤੋਂ ਮਨਜ਼ੂਰੀ ਲੈਣੀ ਜ਼ਰੂਰੀ ਹੈ। ਉਹ ਜੇ ਚਾਹੇ ਤਾਂ ਯੋਜਨਾਵਾਂ ਵਿਚ ਤਬਦੀਲ ਸਕਦਾ ਹੈ।

ਮੌਜੂਦਾ ਸਥਿਤੀ ਅਨੁਸਾਰ ਜ਼ਿਲ੍ਹਾ ਪੱਧਰ ਤੇ ਇਕ ਜ਼ਿਲ੍ਹਾ ਲਾਇਬ੍ਰੇਰੀ ਅਫ਼ਸਰ ਨਿ ਕੀਤਾ ਜਾਂਦਾ ਹੈ ਜੋ ਲੋਕਲ ਲਾਇਬ੍ਰੇਰੀਆਂ ਦੀ ਦੇਖ-ਰੇਖ ਵਾਸਤੇ ਜ਼ਿੰਮੇਵਾਰ ਹੁੰਦਾ ਹੈ। ਉ ਅਧੀਨ ਇਕ ਇੰਨਸਪੈਕਟਰ ਹੁੰਦਾ ਹੈ ਜੋ ਲੋਕਲ ਲਾਇਬ੍ਰੇਰੀਆਂ ਦਾ ਸਮੇਂ ਸਮੇਂ ਨਿਰੀਖਣ ਹੈ। ਇਹ ਇੰਨਸਪੈਕਟਰ ਅਤੇ ਜ਼ਿਲ੍ਹਾ ਲਾਇਬ੍ਰੇਰੀਅਨ ਜ਼ਿਲ੍ਹਾ ਲਾਇਬ੍ਰੇਰੀ ਅਫ਼ਸਰ ਦੇ ਅਧੀ ਕਰਦੇ ਹਨ।

3.2. ਜ਼ਿੰਮੇਵਾਰੀ ਅਤੇ ਸੰਗਠਨ: ਇਸ ਕਾਨੂੰਨ ਵਿਚ ਕਿਤੇ ਨਹੀਂ ਆਉਂਦਾ ਕਿ ਲੋਕਾਂ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨਾ ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਜ਼ਿੰ ਹੈ। ਇਸ ਕਾਨੂੰਨ ਵਿਚ ਤਾਂ ਸਗੋਂ ਪਾਠਕਾਂ ਤੋਂ ਲਾਇਬ੍ਰੇਰੀ ਫੀਸ ਤੇ ਸਿਕਿਉਰਿਟੀ ਲੈ ਵਿਵਸਥਾ ਹੈ। ਲਾਇਬ੍ਰੇਰੀ ਦੇ ਕੰਮ ਕਿਫਾਇਤ ਨਾਲ ਕਰਨ ਵਾਸਤੇ ਸਹਿਯੋਗ ਦੀ ਭਾਵਨਾ, ਬ ਅਤੇ ਹੇਠ ਲਿਖੇ ਸਹਿਕਾਰੀ ਕੰਮਾਂ ਦਾ ਜ਼ਿਕਰ ਨਹੀਂ ਆਉਂਦਾ:

1. ਸਹਿਕਾਰੀ ਵਰਗੀਕਰਣ ਅਤੇ ਸੂਚੀਕਰਣ,
2. ਪ੍ਰਾਦੇਸ਼ਕ ਪੁਸਤਕ-ਸੂਚੀ ਦੀ ਤਿਆਰੀ,
3. ਪੁਸਤਕ ਵਟਾਂਦਰਾ,
4. ਵਿਸ਼ੇਸ਼ ਪੁਸਤਕ ਸੰਗ੍ਰਹਿ ਬਣਾਉਣਾ,
5. ਡਰਾਮਿਟਰੀ ਲਾਇਬ੍ਰੇਰੀ ਦੀ ਵਿਵਸਥਾ,
6. ਪੁਸਤਕ ਚੋਣ ਦੇ ਕੰਮ ਵਿਚ ਸਮਤਾ।

ਸੰਗਠਨ ਵਿਚ ਕਿਤੇ ਜ਼ਿਕਰ ਨਹੀਂ ਆਉਂਦਾ ਕਿ ਦੇਸ਼ ਦੀਆਂ ਸਾਰੀਆਂ ਲਾਇ ਇਕ ਹਨ ਅਤੇ ਉਨ੍ਹਾਂ ਦੀ ਸਾਮੱਗਰੀ ਦਾ ਪ੍ਰਯੋਗ ਸਾਰੇ ਪਾਠਕ ਕਰ ਸਕਦੇ ਹਨ। ਇਨ੍ਹਾਂ ਗ

ਕਾਨੂੰਨ ਵਿਚ ਜ਼ਿਕਰ ਹੋਣਾ ਚਾਹੀਦਾ ਸੀ।

**3.3. ਲਾਇਬ੍ਰੇਰੀ ਵਿੱਤ:** ਇਸ ਕਾਨੂੰਨ ਅਨੁਸਾਰ ਲਾਇਬ੍ਰੇਰੀ ਲਈ ਧਨ ਇਕੱਤਰ ਕਰਨ ਵਾਸਤੇ ਲਾਇਬ੍ਰੇਰੀ ਸੈੱਸ ਜਾਂ ਉਪ ਕਰ ਦੀ ਵਿਵਸਥਾ ਕੀਤੀ ਗਈ ਹੈ। ਇਹ ਉਪ ਕਰ ਲਾਇਬ੍ਰੇਰੀ ਸਥਾਨਕ ਅਧਿਕ੍ਰਿਤਤਾ ਸੰਪਤੀ ਕਰ ਉਪਰ ਤਿੰਨ ਪੈਸੇ ਪ੍ਰਤੀ ਰੁਪਏ ਲਗਾਉਂਦੀ ਹੈ ਜੋ ਨਗਰ ਨਿਗਮ ਜਾਂ ਨਗਰਪਾਲਿਕਾ ਰਾਹੀਂ ਇਕੱਠਾ ਕੀਤਾ ਜਾਂਦਾ ਹੈ। ਕਰ ਲਗਾਉਣ ਵਾਲੀ ਅਤੇ ਇਕੱਠਾ ਕਰਨ ਵਾਲੀ ਅਧਿਕ੍ਰਿਤਤਾ ਅਲੱਗ ਅਲੱਗ ਹੈ। ਜਿਤਨਾ ਧਨ ਇਕੱਤਰ ਹੁੰਦਾ ਹੈ ਉਤਨਾ ਹੀ ਰਾਜ ਸਰਕਾਰ ਆਪਣਾ ਯੋਗਦਾਨ ਪਾਉਂਦੀ ਹੈ। ਪਰ ਦੇਖਣ ਵਿੱਚ ਆਇਆ ਹੈ ਕਿ ਤਿੰਨ ਪੈਸੇ ਦਾ ਇਹ ਲਾਇਬ੍ਰੇਰੀ ਉਪ ਕਰ ਬਹੁਤ ਥੋੜਾ ਹੈ। ਇਸ ਲਈ 1972 ਵਿਚ ਵਧਾ ਕੇ ਇਸ ਦੀ ਦਰ ਪੰਜ ਪੈਸੇ ਪ੍ਰਤੀ ਰੁਪਿਆ ਕਰ ਦਿੱਤੀ ਗਈ ਹੈ।

ਇਸ ਤੋਂ ਇਲਾਵਾ ਲਾਇਬ੍ਰੇਰੀਆਂ ਨੂੰ ਪੰਜ-ਸਾਲਾ ਯੋਜਨਾਵਾਂ ਅਧੀਨ ਵੀ ਕੁਝ ਅਨੁਦਾਨ ਰਾਸ਼ੀ ਮਿਲ ਜਾਂਦੀ ਹੈ ਪਰ ਵਧਦੀਆਂ ਲਾਇਬ੍ਰੇਰੀ ਲੋੜਾਂ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ। ਇਸ ਲਈ ਇਹ ਉਪ ਕਰ ਘੱਟ ਤੋਂ ਘੱਟ 10 ਪੈਸੇ ਪ੍ਰਤੀ ਰੁਪਿਆ ਹੋਣਾ ਚਾਹੀਦਾ ਹੈ। ਅਜੇਹਾ ਕਰਨ ਨਾਲ ਸਰਕਾਰ ਦੀ ਅਨੁਦਾਨ ਰਾਸ਼ੀ ਵਿਚ ਵੀ ਵਾਧਾ ਹੋਵੇਗਾ ਅਤੇ ਲਾਇਬ੍ਰੇਰੀ ਸੇਵਾ ਵਿਚ ਸੁਧਾਰ ਹੋ ਸਕੇਗਾ।

ਕੁਝ ਹੋਰ ਉਪ ਕਰ ਵੀ ਲਗਾਏ ਜਾ ਸਕਦੇ ਹਨ, ਜਿਵੇਂ ਚੁੰਗੀ ਕਰ, ਪੇਸ਼ਾਵਰ ਕਰ ਆਦਿ, ਜਿਨ੍ਹਾਂ ਤੋਂ ਅੱਛੀ ਧਨ ਰਾਸ਼ੀ ਇਕੱਤ੍ਰ ਕੀਤੀ ਜਾ ਸਕਦੀ ਹੈ।

ਲਾਇਬ੍ਰੇਰੀ ਸਲਾਹਕਾਰ ਕਮੇਟੀ[4] ਦੇ ਅਨੁਸਾਰ ਰਾਜ ਸਰਕਾਰ ਨੂੰ ਇਸ ਤਰ੍ਹਾਂ ਲਗਾਏ ਉਪ ਕਰ ਨਾਲ ਹੋਈ ਇਕੱਤਰ ਧਨ ਰਾਸ਼ੀ ਤੋਂ ਤਿੰਨ ਗੁਣਾਂ ਗ੍ਰਾਂਟ ਦੇ ਰੂਪ ਵਿਚ ਦੇਣਾ ਚਾਹੀਦਾ ਹੈ।

**3.4. ਲਾਇਬ੍ਰੇਰੀ ਕਰਮਚਾਰੀ ਵਰਗ:** ਇਸ ਵਿਚ ਪੇਸ਼ਾਵਰ ਕਰਮਚਾਰੀਆਂ ਦੀ ਨਿਯੁਕਤੀ, ਉਨ੍ਹਾਂ ਦਾ ਕਾਡਰ (Cadre), ਨੌਕਰੀ ਦੌਰਾਨ ਸਿਖਲਾਈ, ਆਦਿ ਵਾਸਤੇ ਕੋਈ ਵਿਵਸਥਾ ਨਹੀਂ ਕੀਤੀ ਗਈ। ਨਤੀਜੇ ਦੇ ਤੌਰ ਤੇ ਗੈਰ-ਪੇਸ਼ਾਵਰ ਵਿਅਕਤੀਆਂ ਨੂੰ ਵੀ ਪੇਸ਼ਾਵਰ ਨਿਯੁਕਤੀਆਂ ਦਿੱਤੀਆਂ ਜਾਣ ਲੱਗ ਪਈਆਂ ਹਨ ਜਿਸ ਨਾਲ ਲਾਇਬ੍ਰੇਰੀ ਸੇਵਾ ਵਿਚ ਪ੍ਰਮਾਣਿਕਤਾ ਨਹੀਂ ਰਹਿੰਦੀ।

**3.5. ਲਾਇਬ੍ਰੇਰੀ ਸੰਸਥਾ:** ਰਾਜ ਵਿਚ ਲਾਇਬ੍ਰੇਰੀ ਸੰਸਥਾ ਹੋਣੀ ਚਾਹੀਦੀ ਹੈ ਜਾਂ ਨਹੀਂ, ਇਸ ਦੇ ਕੀ ਕੰਮ ਹੋਣੇ ਚਾਹੀਦੇ ਹਨ, ਰਾਜ ਸਰਕਾਰ ਵੱਲੋਂ ਇਸ ਨੂੰ ਮਾਨਤਾ ਪ੍ਰਾਪਤ ਹੋਣੀ ਚਾਹੀਦੀ ਹੈ ਜਾਂ ਨਹੀਂ, ਆਦਿ ਮਹੱਤਵਪਰਨ ਵਿਸ਼ਿਆਂ ਬਾਰੇ ਇਹ ਕਾਨੂੰਨ ਚੁੱਪ ਹੈ।

**3.6. ਚਰਚਾ:** ਉਪਰੋਕਤ ਦੋਸ਼ਾਂ ਦੇ ਬਾਵਜੂਦ ਡਾ. ਰੰਗਾਨਾਥਨ[5] ਨੇ ਇਸ ਕਾਨੂੰਨ ਦੀ ਪੂਰੀ ਪੂਰੀ ਪ੍ਰਸੰਸਾ ਕੀਤੀ। ਉਨ੍ਹਾਂ ਨੇ ਇਸ ਕਾਨੂੰਨ ਦੇ ਪਾਸ ਹੋਣ ਦੇ ਦਸ ਸਾਲ ਬਾਅਦ ਲਿਖਿਆ ਕਿ ਇਸ ਨੇ ਭਾਰਤ ਦੇ ਲਾਇਬ੍ਰੇਰੀ ਇਤਿਹਾਸ ਵਿਚ ਮਹੱਤਵਪੂਰਣ ਯੋਗਦਾਨ ਪਾਇਆ ਹੈ।

ਭਾਰਤ ਸਰਕਾਰ ਦੀ ਲਾਇਬ੍ਰੇਰੀ ਸਲਾਹਕਾਰ ਕਮੇਟੀ[6] ਨੇ ਇਸ ਕਾਨੂੰਨ ਬਾਰੇ ਆਪਣਾ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਇਸ ਤਰ੍ਹਾਂ ਕਿਹਾ:

"ਇਸ ਵਿਚ ਕੋਈ ਸ਼ੱਕ ਨਹੀਂ ਕਿ ਮਦਰਾਸ ਲਾਇਬ੍ਰੇਰੀ ਕਾਨੂੰਨ ਨੇ ਉਨ੍ਹਾਂ ਲੋਕਾਂ ਦੀ

ਸਮਝਦਾਰੀ ਨੂੰ ਉਚਿੱਤ ਸਿੱਧ ਕੀਤਾ ਹੈ, ਜਿਨ੍ਹਾਂ ਨੇ ਇਸ ਨੂੰ ਸੰਵਿਧੀ ਸੰਗ੍ਰਹਿ (Statute bo ਦੇ ਰੂਪ ਵਿਚ ਪੇਸ਼ ਕੀਤਾ। ਲਾਇਬ੍ਰੇਰੀ ਕਾਨੂੰਨ ਦੇ ਹੋਣ ਕਰਕੇ ਭਾਰਤ ਦੇ ਹੋਰ ਹਿੱਸਿਆਂ ਨ ਮਦਰਾਸ (ਹੁਣ ਤਾਮਿਲਨਾਡੂ) ਵਿਚ ਲਾਇਬ੍ਰੇਰੀ ਸੇਵਾ ਦਾ ਸੰਗਠਨ ਵਧੇਰੇ ਪ੍ਰਭਾਵਸ਼ਾਲੀ ਦਿਖ ਦਿੰਦਾ ਹੈ।"

3.7. ਮੌਜੂਦਾ ਹਾਲਾਤ: ਇਸ ਅਨੁਸਾਰ ਰਾਜ ਵਿਚ ਲੋਕ ਲਾਇਬ੍ਰੇਰੀਆਂ ਦਾ ਢਾਂਚ ਨ ਲਿਖੇ ਅਨੁਸਾਰ ਹੈ:

1. ਰਾਜ ਕੇਂਦਰੀ ਲਾਇਬ੍ਰੇਰੀ।
2. ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ।
3. ਹਰ ਅਜਿਹੇ ਸ਼ਹਿਰ ਵਾਸਤੇ ਸ਼ਹਿਰੀ ਕੇਂਦਰੀ ਲਾਇਬ੍ਰੇਰੀ, ਜਿਸ ਦੀ ਵਸੋਂ 50,( ਅਤੇ ਇਸ ਤੋਂ ਵੱਧ ਹੋਵੇ।
4. ਬ੍ਰਾਂਚ ਲਾਇਬ੍ਰੇਰੀ

(ੳ) ਸ਼ਹਿਰ ਦੀ ਹਰ 25,000 ਆਬਾਦੀ ਵਾਸਤੇ।

(ਅ) ਹਰ ਅਜਿਹੇ ਨਗਰ ਵਾਸਤੇ ਜਿਸ ਦੀ ਆਬਾਦੀ 5,000 ਅਤੇ 50,000 ਦੇ ਹੋਵੇ।

5. ਡਿਲਿਵਰੀ ਸਟੇਸ਼ਨ

(ੳ) ਹਰ ਉਸ ਪਿੰਡ ਵਾਸਤੇ ਜਿਸ ਦੀ ਆਬਾਦੀ 1,000 ਅਤੇ 5,000 ਦੇ ਵਿਚ ਹੋ

(ਅ) ਤਿੰਨ ਅਜਿਹੇ ਛੋਟੇ ਪਿੰਡਾਂ ਜਾਂ ਢੋਕਾਂ ਵਾਸਤੇ ਜਿਨ੍ਹਾਂ ਦੀ ਆਬਾਦੀ ਇਕ-ਇਕ ਹ ਤੋਂ ਘੱਟ ਹੋਵੇ-ਇਕ ਡਿਲਿਵਰੀ ਸਟੇਸ਼ਨ।

ਇਸ ਸਮੇਂ ਤਾਮਿਲਨਾਡੂ ਵਿਚ ਹਰ ਪੱਧਰ ਤੇ ਲਾਇਬ੍ਰੇਰੀਆਂ ਮਿਲਾ ਕੇ ਕੁਲ 1522 ਇਕਾਈਆਂ ਹਨ।[8] ਇਹ ਰਾਜ ਦੀ ਸਾਰੀ ਆਬਾਦੀ ਨੂੰ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਦੀਆਂ ਹ ਕਾਫ਼ੀ ਨਹੀਂ। ਬਦਲੇ ਹੋਏ ਸਮੇਂ ਅਤੇ ਪਾਠਕਾਂ ਦੀਆਂ ਲੋੜਾਂ ਨੂੰ ਮੁੱਖ ਰਖਦੇ ਹੋਏ ਹਰ 5,00( ਵਸੋਂ ਪਿੱਛੇ ਇਕ ਲਾਇਬ੍ਰੇਰੀ ਸੇਵਾ ਇਕਾਈ ਹੋਣੀ ਚਾਹੀਦੀ ਹੈ। ਇਸ ਪ੍ਰਕਾਰ ਤਾਮਿਲਨਾਡੂ ਕੋਈ ਲਗਭਗ 10,400 ਸੇਵਾ ਇਕਾਈਆਂ ਦੀਜ਼ਰੂਰਤ ਹੈ। ਪਰ ਇਸ ਦੇ ਉਲਟ 5,00 ਵਾਸਤੇ ਇਕ ਲੋਕ ਲਾਇਬ੍ਰੇਰੀ ਦੀ ਬਜਾਇ, 1985-86 ਵਿਚ 34,174 ਦੀ ਵਸੋਂ ਪਿੱਛੇ ਲਾਇਬ੍ਰੇਰੀ ਹੈ। ਇਸ ਪ੍ਰਕਾਰ ਹਰ ਸਾਲ ਵਸੋਂ ਦੀ ਗਿਣਤੀ ਲੋਕ ਲਾਇਬ੍ਰੇਰੀਆਂ ਨਾਲੋਂ ਅਨੁਪਾਤ ਵਿਚ ਵਧ ਰਹੀ ਹੈ।

ਲਾਇਬ੍ਰੇਰੀਆਂ ਦਾ ਪੁਸਤਕ ਸੰਗ੍ਰਹਿ ਵੀ ਘੱਟ ਹੈ। ਪੇਸ਼ਾਵਰ ਯੋਗਤਾ ਪ੍ਰਾਪਤ ਲਾਇ ਕਰਮਚਾਰੀਆਂ ਦੀ ਗਿਣਤੀ ਲੋੜ ਤੋਂ ਘੱਟ ਹੈ। ਇਸ ਲਈ ਰਾਜ ਦੀ ਲੋਕ ਲਾਇਬ੍ਰੇਰੀ ਪ੍ਰ ਵਿਚ ਕਈ ਪੱਧਰਾਂ ਤੇ ਸੁਧਾਰ ਲਿਆਉਣ ਦੀ ਜ਼ਰੂਰਤ ਹੈ।

**4.0. ਆਂਧਰਾ ਪ੍ਰਦੇਸ਼ ਪਬਲਿਕ ਲਾਇਬ੍ਰੇਰੀਜ਼ ਐਕਟ (1960)**

4.0 ਆਂਧਰਾ ਪ੍ਰਦੇਸ਼ ਭਾਰਤ ਦਾ ਦੂਸਰਾ ਰਾਜ ਹੈ ਜਿਸ ਵਿਚ ਲੋਕ ਲਾਇਬ੍ਰੇਰੀਆਂ ਸੰ ਕਾਨੂੰਨ ਪਾਸ ਕੀਤਾ ਗਿਆ। ਇਸ ਬਿਲ ਦੀ ਘੋਸ਼ਣਾ ਸਰਕਾਰੀ ਤੌਰ ਤੇ ਆਂਧਰਾ ਗਜ਼ਟ ਵਿ

ਜੁਲਾਈ 1959 ਨੂੰ ਕੀਤੀ ਗਈ।

ਰਾਜਾਂ ਦੇ ਪੁਨਰ-ਗਠਨ ਦੇ ਬਾਅਦ ਆਂਧਰਾ ਪ੍ਰਦੇਸ਼ ਰਾਜ ਪਹਿਲੀ ਨਵੰਬਰ, 1956 ਨੂੰ ਹੋਂਦ ਵਿਚ ਆਇਆ। ਇਸ ਤੋਂ ਪਹਿਲਾਂ ਇਸ ਦੇ ਕੁਝ ਹਿੱਸੇ ਤਾਮਿਲਨਾਡੂ ਅਤੇ ਕੁਝ ਹੈਦਰਾਬਾਦ ਰਾਜਾਂ ਵਿਚ ਸਨ। ਇਸ ਨਵੇਂ ਰਾਜ ਦੇ ਹੋਂਦ ਵਿਚ ਆਉਣ ਦੇ ਬਾਅਦ ਇਸ ਦੇ ਕੁਝ ਭਾਗਾਂ ਵਿਚ ਮਦਰਾਸ (ਤਾਮਿਲਨਾਡੂ) ਲੋਕ ਲਾਇਬ੍ਰੇਰੀ ਕਾਨੂੰਨ (1948) ਅਤੇ ਕੁਝ ਵਿਚ ਹੈਦਰਾਬਾਦ ਲੋਕ ਲਾਇਬ੍ਰੇਰੀ ਕਾਨੂੰਨ (1955) ਲਾਗੂ ਰਿਹਾ। ਇਸ ਨੂੰ ਦੋ ਲਾਇਬ੍ਰੇਰੀ ਕਾਨੂੰਨਾਂ ਦੇ ਅਮਲ ਤੋਂ ਬਚਾਉਣ ਲਈ ਆਂਧਰਾ ਪ੍ਰਦੇਸ਼ ਸਰਕਾਰ ਨੇ ਆਂਧਰਾ ਪ੍ਰਦੇਸ਼ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਜੋ ਪਹਿਲੀ ਅਪ੍ਰੈਲ 1960 ਤੋਂ ਲਾਗੂ ਹੋਇਆ।

ਇਸ ਕਾਨੂੰਨ ਨੂੰ ਬੇਹਤਰ ਬਣਾਉਣ ਲਈ ਇਸ ਵਿਚ ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ ਦੇ ਮੁਕਾਬਲੇ ਸੁਧਾਰ ਕੀਤਾ ਗਿਆ। ਉਦਾਹਰਣ ਦੇ ਤੌਰ ਤੇ ਇਸ ਵਿਚ ਰਾਜ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਰਾਜ ਲਾਇਬ੍ਰੇਰੀ ਕਮੇਟੀ ਦਾ ਮੈਂਬਰ ਹੈ, ਜਦ ਕਿ ਅਜਿਹੀ ਵਿਵਸਥਾ ਮਦਰਾਸ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਨਹੀਂ ਹੈ। ਇਸ ਪ੍ਰਕਾਰ ਹੀ ਲਾਇਬ੍ਰੇਰੀ ਉਪਕਰ ਦੀ ਘੱਟ ਤੋਂ ਘੱਟ ਅਤੇ ਵੱਧ ਤੋਂ ਵੱਧ ਦਰ ਨਿਸ਼ਚਿਤ ਕੀਤੀ ਗਈ ਹੈ, ਜਦ ਕਿ ਅਜਿਹਾ ਮਦਰਾਸ ਦੇ ਕਾਨੂੰਨ ਵਿਚ ਨਹੀਂ। ਇਸ ਕਾਨੂੰਨ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ।

ਆਂਧਰਾ ਪ੍ਰਦੇਸ਼ ਲੋਕ ਲਾਇਬ੍ਰੇਰੀ ਕਾਨੂੰਨ ਦੇ ਦੂਸਰੇ ਅਨੁਭਾਗ ਵਿਚ ਕੁਝ ਮਹੱਤਵਪੂਰਨ ਸ਼ਬਦਾਂ ਦੀ ਪਰਿਭਾਸ਼ਾ ਦਿੱਤੀ ਗਈ ਹੈ, ਜਿਵੇਂ ਲਾਇਬ੍ਰੇਰੀ ਕਮੇਟੀ, ਲਾਇਬ੍ਰੇਰੀ ਕਮੇਟੀ, ਲਾਇਬ੍ਰੇਰੀ ਉਪਕਰ, ਰਾਜ ਕੇਂਦਰੀ ਲਾਇਬ੍ਰੇਰੀ ਇਤਿਆਦਿ। ਕਿਸੇ ਵੀ ਕਾਨੂੰਨ ਨੂੰ ਚੰਗੀ ਤਰ੍ਹਾਂ ਸਮਝਣ ਵਾਸਤੇ ਅਜਿਹੇ ਤਕਨੀਕੀ ਸ਼ਬਦਾਂ ਦੀ ਪਰਿਭਾਸ਼ਾ ਦੇਣਾ ਅਤਿ ਜ਼ਰੂਰੀ ਹੈ।

4.1. ਉੱਚਤਰ ਪ੍ਰਸ਼ਾਸਨ

4.1.1. ਰਾਜ ਲਾਇਬ੍ਰੇਰੀ ਕਮੇਟੀ : ਰਾਜ ਵਿਚ ਲੋਕ ਲਾਇਬ੍ਰੇਰੀਆਂ ਦੇ ਠੀਕ ਪ੍ਰਬੰਧ ਵਾਸਤੇ ਇਸ ਕਾਨੂੰਨ ਵਿਚ ਇਕ ਰਾਜ ਲਾਇਬ੍ਰੇਰੀ ਕਮੇਟੀ ਦੀ ਵਿਵਸਥਾ ਕੀਤੀ ਗਈ ਹੈ।

ਸਮੇਂ ਸਮੇਂ ਰਾਜ ਪ੍ਰਸ਼ਾਸਨ ਨੂੰ ਸਲਾਹ-ਮਸ਼ਵਰਾ ਦੇਣ ਵਾਸਤੇ ਸਲਾਹਕਾਰ ਕਮੇਟੀ ਦੇ 27 ਮੈਂਬਰ ਹਨ ਅਤੇ ਰਾਜ ਲਾਇਬ੍ਰੇਰੀਅਨ ਇਸ ਕਮੇਟੀ ਦਾ ਮੈਂਬਰ ਹੈ।

ਇਸ ਕਾਨੂੰਨ ਵਿਚ 1969 ਵਿਚ ਹੋਈ ਸੋਧ ਅਨੁਸਾਰ ਪੇਸ਼ਾਵਰ ਤੌਰ ਤੇ ਯੋਗ ਵਿਅਕਤੀਆਂ ਦੀ ਵਧੇਰੇ ਨੁਮਾਇੰਦਗੀ ਕੀਤੀ ਜਾਂਦੀ ਹੈ। ਪਰ ਨਾਲ ਹੀ ਰਾਜ ਲਾਇਬ੍ਰੇਰੀ ਕਮੇਟੀ ਦਾ ਚਾਰ ਹੋਰ ਮੈਂਬਰ ਚੁਣਨ ਦਾ ਅਧਿਕਾਰ ਵਾਪਸ ਲੈ ਲਿਆ ਗਿਆ। ਇਸ ਕਮੇਟੀ ਦੇ ਮੈਂਬਰਾਂ ਦੀ ਨਿਯੁਕਤੀ ਤਿੰਨ ਸਾਲ ਤੋਂ ਵਧਾ ਕੇ ਪੰਜ ਸਾਲ ਕਰ ਦਿੱਤੀ ਗਈ ਹੈ।

4.1.2. ਲੋਕ ਲਾਇਬ੍ਰੇਰੀ ਵਿਭਾਗ: ਇਸ ਕਾਨੂੰਨ ਦੇ ਅਧੀਨ ਲਾਇਬ੍ਰੇਰੀਆਂ ਦੇ ਪ੍ਰਬੰਧ ਵਾਸਤੇ ਇਕ ਲੋਕ ਲਾਇਬ੍ਰੇਰੀ ਵਿਭਾਗ ਸਥਾਪਤ ਕੀਤਾ ਗਿਆ ਹੈ। ਰਾਜ ਦੀ ਕੇਂਦਰੀ ਲਾਇਬ੍ਰੇਰੀ ਲੋਕ ਲਾਇਬ੍ਰੇਰੀ ਡਾਇਰੈਕਟਰ ਦੀ ਦੇਖ-ਰੇਖ ਵਿਚ ਕੰਮ ਕਰਦੀ ਹੈ। ਮਦਰਾਸ ਲਾਇਬ੍ਰੇਰੀ ਕਾਨੂੰਨ ਦੀ ਤੁਲਨਾ ਵਿਚ ਇਹ ਦੋਵੇਂ ਗੱਲਾਂ ਇਸ ਕਾਨੂੰਨ ਦੀਆਂ ਖਾਸ ਵਿਸ਼ੇਸ਼ਤਾਵਾਂ ਹਨ।

ਡਾਇਰੈਕਟਰ ਦੇ ਮਹੱਤਵਪੂਰਨ ਕਾਰਜ ਇਸ ਤਰ੍ਹਾਂ ਹਨ :

(ੳ) ਪੁਸਤਕ ਚੋਣ ਵਿਚ ਤਾਲਮੇਲ ਰਖਣਾ,

(ਅ) ਕਾਪੀਰਾਈਟ ਅਧੀਨ ਮਿਲੀਆਂ ਪੁਸਤਕਾਂ ਨੂੰ ਰਜਿਸਟਰ ਕਰਨਾ।

(ੲ) ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਪ੍ਰਬੰਧ ਕਰਨਾ,

(ਸ) ਕੇਂਦਰੀਕ੍ਰਿਤ ਸੂਚੀਕਰਣ ਅਤੇ ਵਰਗੀਕਰਣ ਸੰਬੰਧੀ ਕੰਮ ਕਰਨਾ, ਅਤੇ

(ਹ) ਰਾਜ ਗ੍ਰੰਥ-ਸੂਚੀ ਤਿਆਰ ਕਰਨਾ।

ਚੰਗਾ ਹੁੰਦਾ ਜੇਕਰ ਕੇਂਦਰੀਕ੍ਰਿਤ ਸੂਚੀਕਰਣ ਅਤੇ ਵਰਗੀਕਰਣ ਦਾ ਕੰਮ ਅਤੇ ਰਾਜ ਪ ਤੇ ਤੇਲਗੂ ਭਾਸ਼ਾ ਵਿੱਚ ਪੁਸਤਕ ਸੂਚੀ ਤਿਆਰ ਕਰਨ ਦਾ ਕੰਮ ਰਾਜ ਕੇਂਦਰੀ ਲਾਇਬ੍ਰੇਰੀ ਸੌਂਪਿਆ ਜਾਂਦਾ। ਇਹ ਦੋਵੇਂ ਕੰਮ ਕਰਨ ਵਾਸਤੇ ਪੇਸ਼ਾਵਰ ਹੁਨਰ ਦੀ ਲੋੜ ਹੁੰਦੀ ਹੈ, ਜੋ ਕੇਂਦਰੀ ਲਾਇਬ੍ਰੇਰੀ ਵਿਚ ਉਪਲਬਧ ਹੁੰਦਾ ਹੈ।

ਉਪਰੋਕਤ ਤੋਂ ਇਲਾਵਾ ਲਾਇਬ੍ਰੇਰੀ ਡਾਇਰੈਕਟਰ ਦੇ ਜੋ ਦੂਸਰੇ ਕੰਮ ਹਨ, ਉਹ ਕੇਂਦਰੀ ਲਾਇਬ੍ਰੇਰੀਅਨ ਦੀ ਸਲਾਹ ਨਾਲ ਕਰਨੇ ਚਾਹੀਦੇ ਹਨ ਤਾਂ ਜੋ ਸਾਰੇ ਕੰਮਾਂ ਵਿਚ ਸ ਅਤੇ ਇਕਸੁਰਤਾ ਆ ਸਕੇ। ਰਾਜ ਲਾਇਬ੍ਰੇਰੀਅਨ ਕਿਉਂਕਿ ਡਾਇਰੈਕਟਰ ਦੇ ਅਧੀਨ ਕੰਮ ਕ ਹੈ, ਇਹ ਕੰਮ ਉਸ ਦੀ ਸਲਾਹ ਨਾਲ ਹੋ ਸਕਦੇ ਹਨ।

**4.1.3. ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ:** ਜ਼ਿਲ੍ਹਾ ਪੱਧਰ ਤੇ 'ਜ਼ਿਲ੍ਹਾ ਗ੍ਰੰਥਾ ਸੰਸਥਾ' ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਹੈ। ਹੈਦਰਾਬਾਦ ਅਤੇ ਸਿਕੰਦਰਾਬਾਦ ਤੇ ਸ਼ ਵਾਸਤੇ ਦੋ ਐਡਹਾਕ ਕਮੇਟੀਆਂ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਹਨ। ਲੋਕ ਲਾਇ ਅਧਿਕ੍ਰਿਤਤਾ ਆਪਣੀ ਸੀਮਾਂ ਵਿਚ ਲਾਇਬ੍ਰੇਰੀਆਂ ਸਥਾਪਤ ਕਰਕੇ ਉਨ੍ਹਾਂ ਦੀ ਦੇਖ-ਰੇਖ ਜ਼ਿੰਮੇਵਾਰ ਹੈ। ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਇਸ ਅਧਿਕ੍ ਦਾ ਸਕੱਤਰ ਹੈ, ਪਰ ਜ਼ਿਲ੍ਹਾ ਸਿੱਖਿਆ ਅਫ਼ਸਰ ਨੂੰ ਇਸ ਦਾ ਮੈਂਬਰ ਨਹੀਂ ਬਣਾਇਆ ਗਿਆ

ਕਾਨੂੰਨ ਅਨੁਸਾਰ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਲਾਇਬ੍ਰੇਰੀ ਉਪਕਰ ਲਗਾ ਦਾ ਅਧਿਕਾਰ ਨਹੀਂ ਦਿੱਤਾ ਗਿਆ। ਇਸ ਦਾ ਸੰਬੰਧ ਸਰਕਾਰੀ ਸਹਾਇਤਾ ਦੀ ਧਨ ਰਾਸ਼ੀ ਹੋਣ ਕਰਕੇ ਲੋਕ ਲਾਇਬ੍ਰੇਰੀਆਂ ਉਪਰ ਕੁਝ ਨਿਯੰਤਰਣ ਰਹਿੰਦਾ ਹੈ।

ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕੁਝ ਕਾਰਜ ਇਸ ਪ੍ਰਕਾਰ ਹਨ :

(ੳ) ਲੋਕ ਲਾਇਬ੍ਰੇਰੀਆਂ ਵਾਸਤੇ ਢੁੱਕਵੀਂ ਜ਼ਮੀਨ ਅਤੇ ਇਮਾਰਤ ਮੁਹੱਈਆ ਕਰਨਾ;

(ਅ) ਇਨ੍ਹਾਂ ਲਾਇਬ੍ਰੇਰੀਆਂ ਵਿਚ ਪੁਸਤਕਾਂ, ਰਸਾਲੇ, ਅਖ਼ਬਾਰਾਂ, ਹੱਥ-ਲਿਖਤਾਂ, ਨਕਸ਼ੇ, ਫ਼ਿ ਰਿਕਾਰਡਰ, ਪ੍ਰੋਜੈਕਟਰ ਆਦਿ ਉਪਲਬਧ ਕਰਨੇ;

(ੲ) ਲੋੜੀਂਦਾ ਅਤੇ ਢੁੱਕਵਾਂ ਸਟਾਫ਼ ਨਿਯੁਕਤ ਕਰਨਾ;

(ਸ) ਕਿਸੇ ਵੀ ਲੋਕ ਲਾਇਬ੍ਰੇਰੀ ਨੂੰ ਬੰਦ ਕਰਨਾ ਜਾਂ ਸਥਾਨ ਤਬਦੀਲ ਕਰਨਾ;

(ਹ) ਲਾਇਬ੍ਰੇਰੀਆਂ ਵਾਸਤੇ ਦਾਨ, ਧਰਤ ਦਾਨ ਆਦਿ ਸਵੀਕਾਰ ਕਰਨਾਂ;

(ਕ) ਲੋਕ ਲਾਇਬ੍ਰੇਰੀਆਂ ਦੀਆਂ ਗਤੀਵਿਧੀਆਂ ਨਾਲ ਸੰਬੰਧਿਤ ਲੈਕਚਰ ਆਦਿ ਕਰਵਾਂ

(ਖ) ਲੋਕ ਲਾਇਬ੍ਰੇਰੀਆਂ ਨੂੰ ਅਨੁਦਾਨ ਰਾਸ਼ੀ ਤਕਸੀਮ ਕਰਨਾ, ਆਦਿ ਸ਼ਾਮਲ ਹਨ।

**4.2. ਜ਼ਿੰਮੇਵਾਰੀ ਅਤੇ ਸੰਗਠਨ:** ਆਂਧਰਾ ਪ੍ਰਦੇਸ਼ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਇਹ

ਸਪਸ਼ਟ ਹੈ ਕਿ ਰਾਜ ਵਿਚ ਜਨਤਾ ਨੂੰ ਲਾਇਬ੍ਰੇਰੀ ਸੇਵਾ ਬਿਲਕੁਲ ਮੁਫਤ ਦਿੱਤੀ ਜਾਣੀ ਹੈ, ਜਿਸ ਦੀ ਜ਼ਿੰਮੇਵਾਰੀ ਲੋਕਲ ਪ੍ਰਸ਼ਾਸਨ ਦੀ ਹੈ।

ਪਰ ਲਾਇਬ੍ਰੇਰੀਆਂ ਦਾ ਕੰਮ ਠੀਕ ਚਲਾਉਣ ਵਾਸਤੇ ਇਸ ਕਾਨੂੰਨ ਵਿਚ ਹੇਠ ਲਿਖੇ ਕਾਰਜਾਂ ਬਾਰੇ ਲੋੜੀਂਦੀ ਵਿਵਸਥਾ ਨਹੀਂ ਕੀਤੀ ਗਈ:

(ੳ) ਪੁਸਤਕ ਚੋਣ ਦੇ ਕੰਮ ਵਿਚ ਸਮਤਾ,

(ਅ) ਲੋੜ ਅਨੁਸਾਰ ਵਿਸ਼ੇਸ਼ ਪੁਤਸਕ ਸੰਗ੍ਰਹਿ ਬਣਾਉਣਾ,

(ੲ) ਪੁਸਤਕ ਵਟਾਂਦਰਾ,

(ਸ) ਡਾਰਮਿਟਰੀ ਲਾਇਬ੍ਰੇਰੀ।

ਲੋਕ ਲਾਇਬ੍ਰੇਰੀਆਂ ਦੇ ਉੱਤਮ ਸੰਗਠਨ ਅਤੇ ਸੇਵਾ ਵਾਸਤੇ ਜ਼ਰੂਰੀ ਹੈ ਕਿ ਰਾਜ ਭਰ ਦੀਆਂ ਲਾਇਬ੍ਰੇਰੀਆਂ ਨੂੰ ਇਕ ਹੀ ਮਾਲਾ ਵਿਚ ਪਰੋਇਆ ਜਾਵੇ।

4.3. ਲਾਇਬ੍ਰੇਰੀ ਵਿੱਤ:

1. ਲਾਇਬ੍ਰੇਰੀਆਂ ਵਾਸਤੇ ਧਨ ਇਕੱਤਰ ਕਰਨ ਲਈ ਲਾਇਬ੍ਰੇਰੀ ਉਪਕਰ ਦੀ ਵਿਵਸਥਾ ਕੀਤੀ ਗਈ ਹੈ।

   ਇਸ ਅਨੁਸਾਰ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਸੰਪਤੀ ਕਰ ਜਾਂ ਮਕਾਨ ਕਰ ਦੇ ਉਪਰ ਘੱਟ ਤੋਂ ਘੱਟ ਚਾਰ ਪੈਸੇ ਅਤੇ ਵੱਧ ਤੋਂ ਵੱਧ ਅੱਠ ਪੈਸੇ ਪ੍ਰਤੀ ਰੁਪਏ ਦੇ ਹਿਸਾਬ ਨਾਲ ਉਪਕਰ ਲਗਾ ਸਕਦੀ ਹੈ। ਇਕੱਤਰ ਕੀਤੇ ਗਏ ਧਨ ਦੇ ਬਰਾਬਰ ਦੀ ਰਾਸ਼ੀ ਸਰਕਾਰ ਹਰ ਸਾਲ ਅਨੁਦਾਨ ਦੇ ਰੂਪ ਵਿਚ ਦੇਵੇਗੀ।

2. ਇਸ ਤੋਂ ਇਲਾਵਾ ਲਾਇਬ੍ਰੇਰੀਆਂ ਨੂੰ ਪੰਜ ਸਾਲਾ ਯੋਜਨਾਵਾਂ ਦੇ ਅਧੀਨ ਵੀ ਕੁਝ ਅਨੁਦਾਨ ਰਾਸ਼ੀ ਮਿਲ ਜਾਂਦੀ ਹੈ।

ਪਰ ਇਹ ਸਭ ਮਿਲਾ ਕੇ ਵੀ ਵੱਧਦੀਆਂ ਲਾਇਬ੍ਰੇਰੀ ਲੋੜਾਂ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ।

ਕਈ ਹੋਰ ਟੈਕਸ, ਜਿਵੇਂ ਚੁੰਗੀ ਕਰ, ਪੇਸ਼ਾ ਕਰ, ਯਾਤਾਯਾਤ ਦੇ ਸਾਧਨਾਂ ਤੇ ਕਰ, ਮਾਲੀਆ ਆਦਿ ਛੱਡ ਦਿੱਤੇ ਗਏ ਹਨ। ਜੇਕਰ ਇਨ੍ਹਾਂ ਉਪਰ ਵੀ ਲਾਇਬ੍ਰੇਰੀ ਉਪਕਰ ਲਗਾਇਆ ਜਾਵੇ ਤਾਂ ਅੱਛੀ ਖਾਸੀ ਧਨ ਰਾਸ਼ੀ ਇਕੱਤਰ ਕੀਤੀ ਜਾ ਸਕਦੀ ਹੈ।

ਕੇਂਦਰ ਸਰਕਾਰ ਨੂੰ ਰਾਜ ਵਿਚ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਉਨ੍ਹਾਂ ਦੀ ਦੇਖ-ਰੇਖ ਵਾਸਤੇ ਮਾਲੀ ਮਦਦ ਕਰਨੀ ਚਾਹੀਦੀ ਹੈ। ਇਸ ਸੰਬੰਧੀ ਸਾਰੇ ਖਰਚ ਦਾ ਹਿਸਾਬ ਰਖਿਆ ਜਦਾ ਹੈ, ਜਿਸ ਦੀ ਸਰਕਾਰੀ ਤੌਰ ਤੇ ਲੇਖਾ-ਪੜਤਾਲ ਕੀਤੀ ਜਾਂਦੀ ਹੈ।

4.4. ਲਾਇਬ੍ਰੇਰੀ ਕਰਮਚਾਰੀ ਵਰਗ: ਇਸ ਕਾਨੂੰਨ ਵਿਚ ਲੋਕ ਲਾਇਬ੍ਰੇਰੀਆਂ ਚਲਾਉਣ ਹਿਤ ਪੇਸ਼ਾਵਰ ਵਿਅਕਤੀਆਂ ਦੀ ਨਿਯੁਕਤੀ, ਨੌਕਰੀ ਦੌਰਾਨ ਸਿਖਲਾਈ, ਉਨ੍ਹਾਂ ਦਾ ਅਲੱਗ ਕਾਡਰ ਆਦਿ ਸੰਬੰਧੀ ਕੋਈ ਵਿਵਸਥਾ ਨਹੀਂ ਕੀਤੀ ਗਈ। ਇਸ ਪੱਖੋਂ ਇਹ ਕਾਨੂੰਨ ਤਾਮਿਲਨਾਡੂ ਲੋਕ ਲਾਇਬ੍ਰੇਰੀ ਕਾਨੂੰਨ ਨਾਲ ਮੇਲ ਖਾਂਦਾ ਹੈ।

ਲੋਕ ਲਾਇਬ੍ਰੇਰੀ ਕਾਨੂੰਨ ਵਿਚ ਸੁਧਾਰ ਲਿਆਉਣ ਅਤੇ ਇਸ ਨੂੰ ਇਕਸਾਰ ਬਣਾਉਣ

ਵਾਸਤੇ ਇਹ ਜ਼ਰੂਰੀ ਹੈ ਕਿ ਉਚੇਰੀਆਂ ਪਦਵੀਆਂ ਉਪਰ ਲਾਇਬ੍ਰੇਰੀ ਵਿਗਿਆਨ ਵਿਚ ਸਿੱਖਿ ਪ੍ਰਾਪਤ ਵਿਅਕਤੀ ਨਿਯੁਕਤ ਕੀਤੇ ਜਾਣ।

ਲਾਇਬ੍ਰੇਰੀ ਕਰਮਚਾਰੀ ਦੇ ਵੱਖਰੇ ਕਾਡਰ, ਉਨ੍ਹਾਂ ਦੀਆਂ ਸੇਵਾ ਸ਼ਰਤਾਂ, ਅਹੁਦਾ, ਰੁਤ ਆਦਿ ਬਾਰੇ ਕੋਈ ਵਿਸਥਾ ਨਹੀਂ।

**4.5. ਲਾਇਬ੍ਰੇਰੀ ਸੰਸਥਾ:** ਰਾਜ ਵਿਚ ਕਿਸੇ ਪੱਧਰ ਦੀ ਕੋਈ ਲਾਇਬ੍ਰੇਰੀ ਸੰਸਥਾ ਹੋ ਚਾਹੀਦੀ ਹੈ ਜਾਂ ਨਹੀਂ, ਇਸ ਦੇ ਕੀ ਕੰਮ ਹੋਣੇ ਚਾਹੀਦੇ ਹਨ, ਇਸ ਨੂੰ ਮਾਨਤਾ ਪ੍ਰਾਪਤ ਹੋ ਚਾਹੀਦੀ ਹੈ ਜਾਂ ਨਹੀਂ, ਆਦਿ ਵਰਗੇ ਮਹੱਤਵਪੂਰਨ ਪ੍ਰਸ਼ਨਾਂ ਬਾਰੇ ਇਹ ਲਾਇਬ੍ਰੇਰੀ ਕਾਨੂੰਨ ਹੈ।

**4.6. ਨਿਯਮ ਅਤੇ ਉਪ-ਨਿਯਮ:** ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਲੋੜ ਪੈਣ ਨਿਯਮ ਅਤੇ ਉਪ-ਨਿਯਮ ਬਣਾ ਸਕਦੀ ਹੈ। ਪਰ ਅਮਲੀ ਰੂਪ ਦੇਣ ਤੋਂ ਪਹਿਲਾਂ ਇਨ੍ਹਾਂ ਵਿਧਾਨ ਸਭਾ ਤੋਂ ਮਨਜ਼ੂਰੀ ਲੈਣੀ ਜ਼ਰੂਰੀ ਹੈ। ਇਸ ਕਾਨੂੰਨ ਅਧੀਨ ਲਾਇਬ੍ਰੇਰੀ ਡਾਇਰੈਕਟ ਨਿਯਮਾਂ ਅਤੇ ਉਪ-ਨਿਯਮਾਂ ਵਿਚ ਤਬਦੀਲੀ ਕਰਨ ਦਾ ਅਧਿਕਾਰ ਨਹੀਂ ਦਿੱਤਾ ਗਿਆ। ਬਣ ਗਏ ਨਿਯਮ ਅਤੇ ਉਪ-ਨਿਯਮ ਕਾਨੂੰਨ ਵਿਚ ਪਹਿਲਾਂ ਤੋਂ ਕੀਤੀ ਵਿਵਸਥਾ ਦੇ ਉਲਟ ਜਾਣੇ ਚਾਹੀਦੇ।

**4.7. ਲੋਕ ਲਾਇਬ੍ਰੇਰੀ ਢਾਂਚਾ:** ਰਾਜ ਵਿਚ ਲੋਕ ਲਾਇਬ੍ਰੇਰੀ ਪ੍ਰਣਾਲੀ ਇਸ ਪ੍ਰ ਬਣਦੀ ਹੈ:

1. ਰਾਜ ਕੇਂਦਰੀ ਲਾਇਬ੍ਰੇਰੀ;
2. ਰਾਜ ਖੇਤਰੀ ਲਾਇਬ੍ਰੇਰੀਆਂ;
3. ਬ੍ਰਾਂਚ ਲਾਇਬ੍ਰੇਰੀਆਂ;

(ੳ) ਹਰ 50,000 ਅਤੇ ਇਸ ਤੋਂ ਵੱਧ ਸ਼ਹਿਰੀ ਵਸੋਂ ਲਈ ਇਕ ਸ਼ਾਖ਼ਾ ਲਾਇਬ੍ਰੇਰੀ;

(ਅ) ਇਸ ਤੋਂ ਅੱਗੇ ਹਰ 25,000 ਦੀ ਵਸੋਂ ਵਾਸਤੇ ਇਕ ਹੋਰ ਸ਼ਾਖ਼ਾ ਲਾਇਬ੍ਰੇਰੀ;

(ੲ) ਜ਼ਿਲ੍ਹਾ ਲਾਇਬ੍ਰੇਰੀਆਂ: ਹਰ ਜ਼ਿਲ੍ਹੇ ਵਾਸਤੇ ਇਕ।

4. **ਪੰਚਾਇਤ ਲਾਇਬ੍ਰੇਰੀ** : ਹਰ ਪੰਚਾਇਤ ਜਿਸ ਦੀ ਵਸੋਂ 5,000 ਤੋਂ ਵੱਧ ਹੋਵੇ ਸ਼ਾਖ਼ਾ ਲਾਇਬ੍ਰੇਰੀ।

5. ਅਜਿਹੇ ਪਿੰਡ ਜਾਂ ਪਿੰਡ ਸਮੂਹ ਜਿਨ੍ਹਾਂ ਦੀ ਵਸੋਂ 1000 ਅਤੇ 5,000 ਦੇ ਵਿਚ ਹੈ ਡਿਲਿਵਰੀ ਸਟੇਸ਼ਨ ਸਥਾਪਤ ਕਰਨ ਦੀ ਵਿਵਸਥਾ ਹੈ।

ਇਸ ਤਰ੍ਹਾਂ ਇਸ ਲਾਇਬ੍ਰੇਰੀ ਪ੍ਰਣਾਲੀ ਵਿਚ ਕਾਫ਼ੀ ਤਰਤੀਬ ਹੈ। ਇਹ ਢਾਂਚਾ ਭ ਸਰਕਾਰ ਦੀ ਲਾਇਬ੍ਰੇਰੀਆਂ ਲਈ ਨਿਯੁਕਤ ਕੀਤੀ ਗਈ ਸਲਾਹਕਾਰ ਕਮੇਟੀ ਦੀਆਂ ਸਿਫ਼ਾ ਅਨੁਸਾਰ ਹੈ।

**4.8. ਮੌਜੂਦਾ ਹਾਲਾਤ**

4.8.1. ਆਂਧਰਾ ਸਰਕਾਰ ਨੇ 1974 ਵਿਚ ਜਸਟਿਸ ਗੋਪਾਲ ਰਾਓ ਏਕਬੋਟੇ ਦੀ ਪ੍ਰਧਾ ਹੇਠ ਇਕ 'ਰਿਵਿਊ ਕਮੇਟੀ' ਨਿਯੁਕਤ ਕੀਤੀ, ਜਿਸ ਨੇ ਕਾਨੂੰਨ ਦੀ ਕਾਰਵਾਈ ਦਾ ਮੁਲ

ਕਰਕੇ ਸੁਝਾਅ ਪੇਸ਼ ਕਰਨਾ ਸੀ। ਇਸ ਕਮੇਟੀ ਦੀ ਇਕ ਮਹੱਤਵਪੂਰਨ ਸਿਫ਼ਾਰਿਸ਼ ਸੀ ਕਿ ਲਾਇਬ੍ਰੇਰੀਆਂ ਦਾ ਇਕ ਮੰਤਰੀ ਹੋਵੇ ਜੋ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਹੋਵੇ ਅਤੇ ਉਹ ਕਾਨੂੰਨ ਦੀਆਂ ਧਾਰਾਵਾਂ ਨੂੰ ਅਮਲੀ ਜਾਮਾ ਪਹਿਨਾਵੇ। ਇਹ ਸੁਝਾਅ ਮੰਨ ਲਿਆ ਗਿਆ ਸੀ।

4.8.2. ਲੋਕ ਲਾਇਬ੍ਰੇਰੀ ਡਾਇਰੈਕਟਰ ਰਾਜ ਵਿਚ ਲੋਕ ਲਾਇਬ੍ਰੇਰੀ ਪ੍ਰਸ਼ਾਸਨ ਦਾ ਧਿਆਨ ਰਖੇ। ਕੇਂਦਰੀ ਰਾਜ ਲਾਇਬ੍ਰੇਰੀ ਨੂੰ ਕੇਵਲ ਸੰਦਰਭ ਅਤੇ ਖੋਜ ਲਾਇਬ੍ਰੇਰੀ ਦੇ ਕੰਮ ਕਰਨੇ ਚਾਹੀਦੇ ਹਨ। ਇਸ ਕਮੇਟੀ ਦੀਆਂ ਰਾਜ ਸਰਕਾਰ ਨੇ ਬਹੁਤ ਸਾਰੀਆਂ ਸਿਫ਼ਾਰਿਸ਼ਾਂ ਮੰਨ ਲਈਆਂ। ਇਸ ਪ੍ਰਕਾਰ ਆਂਧਰਾ ਪ੍ਰਦੇਸ਼ ਵਿਚ ਲੋਕ ਲਾਇਬ੍ਰੇਰੀ ਵਿਕਾਸ ਦੀ ਜ਼ਿੰਮੇਵਾਰੀ ਇਕ ਮੰਤਰੀ ਦੇ ਹਵਾਲੇ ਕੀਤੀ ਗਈ ਜੋ ਬਹੁਤ ਮਹੱਤਵਪੂਰਨ ਕਦਮ ਹੈ।

4.8.3 ਰਾਜ ਵਿਚ ਕੁਝ ਪ੍ਰਾਈਵੇਟ ਲਾਇਬ੍ਰੇਰੀਆਂ ਵੀ ਹਨ ਜਿਨ੍ਹਾਂ ਨੂੰ ਸਰਕਾਰੀ ਸਹਾਇਤਾ ਮਿਲਦੀ ਹੈ। ਇਨ੍ਹਾਂ ਲਾਇਬ੍ਰੇਰੀਆਂ ਦੀ ਕਾਰਜਗੁਜ਼ਾਰੀ ਬਾਰੇ ਪਤਾ ਲਗਾਉਣ ਲਈ ਸਰਕਾਰ ਨੇ 1978 ਵਿਚ ਇਕ ਕਮੇਟੀ ਨਿਯੁਕਤ ਕੀਤੀ। ਇਸ ਕਮੇਟੀ ਨੇ ਅਨੇਕ ਸੁਝਾਅ ਪੇਸ਼ ਕੀਤੇ, ਜਿਵੇਂ ਇਨ੍ਹਾਂ ਲਾਇਬ੍ਰੇਰੀਆਂ ਬਾਰੇ ਮਾਪਦੰਡ ਬਣਾਏ ਜਾਣ, ਅਨੁਦਾਨ ਸਹਾਇਤਾ ਦਿੱਤੀ ਜਾਵੇ, ਆਦਿ। ਇਨ੍ਹਾਂ ਵਿਚੋਂ ਅਨੇਕ ਸਿਫ਼ਾਰਿਸ਼ਾਂ ਰਾਜ ਸਰਕਾਰ ਨੇ ਪ੍ਰਵਾਨ ਕਰ ਲਈਆਂ ਜਿਸ ਕਾਰਣ ਆਂਧਰਾ ਪ੍ਰਦੇਸ਼ ਵਿਚ ਪ੍ਰਾਈਵੇਟ ਲਾਇਬ੍ਰੇਰੀਆਂ ਵੀ ਸਰਕਾਰੀ ਅਨੁਦਾਨ ਅਤੇ ਸਹਾਇਤਾ ਨਾਲ ਚਲ ਰਹੀਆਂ ਹਨ।

4.8.4 ਆਂਧਰਾ ਪ੍ਰਦੇਸ਼ ਵਿਚ 1984 ਦੇ ਅੰਤ ਤਕ ਲੋਕ ਲਾਇਬ੍ਰੇਰੀਆਂ ਦੀ ਸਥਿਤੀ ਇਸ ਪ੍ਰਕਾਰ ਸੀ:

| | | |
|---|---|---|
| 1. | ਰਾਜ ਕੇਂਦਰੀ ਲਾਇਬ੍ਰੇਰੀ | 01 |
| 2. | ਖੇਤਰੀ ਲਾਇਬ੍ਰੇਰੀਆਂ | 06 |
| 3. | ਚਲਦੀ ਫਿਰਦੀ ਲਾਇਬ੍ਰੇਰੀ | 01 |
| 4. | ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ | 22 |
| 5. | ਨਗਰ ਕੇਂਦਰੀ ਲਾਇਬ੍ਰੇਰੀ (ਹੈਦਰਾਬਾਦ) | 01 |
| 6. | ਬ੍ਰਾਂਚ ਲਾਇਬ੍ਰੇਰੀਆਂ | 796 |
| 7. | ਚਲਦੀ ਫਿਰਦੀ ਲਾਇਬ੍ਰੇਰੀ | 001 |
| 8. | ਪੇਂਡੂ ਲਾਇਬ੍ਰੇਰੀਆਂ | 337 |
| 9. | ਪੁਸਤਕ ਜਮ੍ਹਾਂ ਕੇਂਦਰ | 582 |
| 10. | ਪੰਚਾਇਤ ਲਾਇਬ੍ਰੇਰੀਆਂ | 1534 |
| 11. | ਸਹਿਕਾਰੀ ਸੁਸਾਇਟੀ ਲਾਇਬ੍ਰੇਰੀ | 67 |
| 12. | ਪ੍ਰਾਈਵੇਟ ਮੈਨੇਜਮੈਂਟ ਲਾਇਬ੍ਰੇਰੀ | 730 |
| | ਕੁਲ | 4078 |

ਇਨ੍ਹਾਂ ਵਿਚੋਂ 2,331 ਲਾਇਬ੍ਰੇਰੀਆਂ ਸਰਕਾਰ ਤੋਂ ਸਹਾਇਤਾ ਪ੍ਰਾਪਤ ਲਾਇਬ੍ਰੇਰੀਆਂ ਹਨ, ਅਤੇ 1,739 ਲਾਇਬ੍ਰੇਰੀਆਂ ਜ਼ਿਲ੍ਹਾ ਗ੍ਰੰਥਾਲਯ ਸੰਸਥਾ ਦੇ ਅਧੀਨ ਹਨ। ਇਸ ਪ੍ਰਕਾਰ ਦੂਸਰੇ ਰਾਜਾਂ

ਦੇ ਮੁਕਾਬਲੇ ਇਥੇ ਲੋਕਲ ਲਾਇਬ੍ਰੇਰੀ ਵਿਕਾਸ ਤੇਜ਼ੀ ਨਾਲ ਹੋਇਆ ਹੈ।

4.8.5. ਵਿੱਤ ਦੀ ਕਮੀ ਦੇ ਬਾਵਜੂਦ ਰਾਜ ਭਰ ਵਿਚ ਲੋਕ ਲਾਇਬ੍ਰੇਰੀਆਂ ਦਾ ਇ ਜਾਲ ਜਿਹਾ ਵਿਛਾ ਦਿੱਤਾ ਗਿਆ ਹੈ। ਲੋਕ ਲਾਇਬ੍ਰੇਰੀਆਂ ਸਮਾਜਕ ਸੰਸਥਾ ਹੋਣ ਦੇ ਨਾ ਸੰਸਕ੍ਰਿਤੀ, ਮਨੋਰੰਜਨ, ਸੂਚਨਾ ਅਤੇ ਗਿਆਨ ਦਾ ਕੇਂਦਰ ਹਨ। ਰਾਜ ਦੇ ਨਾਗਰਿਕ ਇਨ੍ਹਾਂ ਬੌਧਿ ਕੇਂਦਰ ਰੂਪੀ ਲਾਇਬ੍ਰੇਰੀਆਂ ਦਾ ਪ੍ਰਯੋਗ ਬਿਨਾਂ ਕਿਸੇ ਰੋਕ ਟੋਕ ਦੇ ਕਰਦੇ ਹਨ।

ਇਹ ਲੋਕ ਲਾਇਬ੍ਰੇਰੀਆਂ ਵੱਖ ਵੱਖ ਪੱਧਰ ਤੇ ਲੋਕਾਂ ਨੂੰ ਉਨ੍ਹਾਂ ਦੀਆਂ ਲੋੜਾਂ ਅਨੁਸਾ ਪਾਠ-ਸਾਮੱਗਰੀ ਮੁਹੱਈਆ ਕਰਦੀਆਂ ਹਨ।

**5. ਕਰਨਾਟਕ (ਮੈਸੂਰ) ਪਬਲਿਕ ਲਾਇਬ੍ਰੇਰੀਜ਼ ਐਕਟ (1965)**

5.0 ਆਜ਼ਾਦ ਭਾਰਤ ਵਿੱਚ ਰਾਜਾਂ ਦੇ ਪੁਨਰਸ਼ਗਠਨ ਦੇ ਬਾਅਦ ਮੈਸੂਰ ਰਾਜ (ਹ ਕਰਨਾਟਕ) ਵਿਚ ਲੋਕ ਲਾਇਬ੍ਰੇਰੀ ਕਾਨੂੰਨ 1965 ਵਿਚ ਪਾਸ ਹੋ ਕੇ ਅਮਲ ਵਿਚ ਆਇਅ ਇਸ ਕਾਨੂੰਨ ਦਾ ਉਦੇਸ਼ ਰਾਜ ਭਰ ਵਿਚ ਲੋਕ ਲਾਇਬ੍ਰੇਰੀਆਂ ਸਥਾਪਤ ਕਰਨਾ ਅਤੇ ਇਕ ਵਿਆਪ ਪੇਂਡੂ ਅਤੇ ਸ਼ਹਿਰੀ ਲਾਇਬ੍ਰੇਰੀ ਸੇਵਾ ਦਾ ਪ੍ਰਬੰਧ ਕਰਨਾ ਹੈ।

ਇਸ ਕਾਨੂੰਨ ਨੂੰ ਮੂਰਤੀਮਾਨ ਕਰਨ ਵਿਚ ਡਾ. ਰੰਗਾਨਾਥਨ ਅਤੇ ਉਸ ਦੇ ਸਮੇਂ ਦੇ ਗ ਵਿਧਾਨ ਸਭਾ ਦੇ ਸਪੀਕਰ ਸ਼੍ਰੀ ਬੀ.ਵੀ. ਬਾਲਿਗਾ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ। ਰੰਗਾਨਾਥ ਨੇ 1962 ਵਿਚ ਲਾਇਬ੍ਰੇਰੀ ਬਿਲ ਤਿਆਰ ਕਰਦੇ ਸਮੇਂ ਇਸ ਵਿਚ ਅਨੇਕ ਨਵੇਂ ਵਿਚਾਰ ਪੇ ਕੀਤੇ ਸਨ।

ਇਹ ਬਿਲ ਜੂਨ 1964 ਵਿਚ ਵਿਧਾਨ ਸਭਾ ਵਿਚ ਪੇਸ਼ ਕੀਤਾ ਗਿਆ ਅਤੇ ਇਸ ਤੇ ਇ ਸਾਂਝੀ ਕਮੇਟੀ ਨਿਯੁਕਤ ਕੀਤੀ ਗਈ ਜਿਸ ਨੇ ਆਪਣੀ ਰਿਪੋਰਟ ਜਨਵਰੀ, 1965 ਵਿਚ ਪੇ ਕੀਤੀ। ਇਹ ਬਿਲ 22 ਅਪ੍ਰੈਲ, 1965 ਨੂੰ ਕਾਨੂੰਨ ਦਾ ਰੂਪ ਧਾਰਨ ਕਰ ਗਿਆ। ਇਸ ਦੇ ਨਾ ਹੀ ਰੰਗਾਨਾਥਨ ਦੀ ਲੰਮੇਂ ਸਮੇਂ ਦੀ ਖ਼ਾਹਿਸ਼ ਪੂਰੀ ਹੋਈ ਕਿਉਂਕਿ ਇਸ ਵਿਚ ਬਹੁਤ ਕੁਝ ਉਹੀ ਜੋ ਉਸ ਨੇ ਆਪਣੇ ਆਦਰਸ਼ ਲੋਕ ਲਾਇਬ੍ਰੇਰੀ ਬਿਲ ਵਿਚ ਪੇਸ਼ ਕੀਤਾ ਸੀ।[9]

ਇਸ ਲਾਇਬ੍ਰੇਰੀ ਕਾਨੂੰਨ ਦੀਆਂ ਕੁਝ ਮਹੱਤਵਪੂਰਨ ਵਿਸ਼ੇਸ਼ਤਾਵਾਂ ਇਸ ਤਰ੍ਹਾਂ ਹਨ:

1. ਰਾਜ ਲਾਇਬ੍ਰੇਰੀ ਅਧਿਕ੍ਰਿਤਤਾ
2. ਲੋਕ ਲਾਇਬ੍ਰੇਰੀ ਵਿਭਾਗ
3. ਰਾਜ ਕੇਂਦਰੀ ਲਾਇਬ੍ਰੇਰੀ
4. ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ
   (ੳ) ਨਗਰ ਕੇਂਦਰੀ ਲਾਇਬ੍ਰੇਰੀ- ਇਕ ਲੱਖ ਜਾਂ ਇਸ ਤੋਂ ਵੱਧ ਵਸੋਂ ਵਾਲੇ ਸ਼ਹਿਰ ਵਿ
   (ਅ) ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ -ਹਰ ਮਾਲੀਆ ਪ੍ਰਾਪਤ ਜ਼ਿਲ੍ਹੇ ਵਿਚ;
5. ਸਥਾਨਕ ਲਾਇਬ੍ਰੇਰੀ ਕਮੇਟੀ
6. ਲਾਇਬ੍ਰੇਰੀ ਵਿਕਾਸ ਯੋਜਨਾ
7. ਲਾਇਬ੍ਰੇਰੀ ਉਪ ਕਰ ਅਤੇ ਅਨੁਦਾਨ
8. ਲਾਇਬ੍ਰੇਰੀ ਕਰਮਚਾਰੀ

9. ਪ੍ਰੈਸ ਅਤੇ ਪੁਸਤਕ ਰਜਿਸਟਰੀ ਕਾਨੂੰਨ (1867) ਵਿਚ ਸੰਸ਼ੋਧਨ; ਅਤੇ

10. ਨਿਯਮ ਅਤੇ ਉਪਨਿਯਮ।

ਕਰਨਾਟਕ ਲੋਕ ਲਾਇਬ੍ਰੇਰੀ ਕਾਨੂੰਨ ਵਿਚ 'ਰਾਜ ਲਾਇਬ੍ਰੇਰੀ ਅਧਿਕ੍ਰਿਤਤਾ' ਦੀ ਵਿਵਸਥਾ ਪਹਿਲੇ ਦੋਹਾਂ ਰਾਜਾਂ ਦੇ ਲਾਇਬ੍ਰੇਰੀ ਕਾਨੂੰਨ ਵਿਚ ਨਹੀਂ ਹੈ। ਇਹ ਇਕ ਸ਼ਲਾਘਾਯੋਗ ਕਦਮ ਮੰਨਿਆ ਗਿਆ ਕਿਉਂਕਿ ਇਸ ਨਾਲ ਨਾ ਕੇਵਲ ਲਾਇਬ੍ਰੇਰੀ ਦੇ ਵਿਕਾਸ ਦੀ ਜ਼ਿੰਮੇਵਾਰੀ ਨਿਸ਼ਚਿਤ ਕੀਤੀ ਜਾ ਸਕਦੀ ਹੈ, ਸਗੋਂ ਲਾਇਬ੍ਰੇਰੀ ਸੇਵਾ ਚੰਗੇਰੀ ਅਤੇ ਉੱਤਮ ਬਣਾਈ ਜਾ ਸਕਦੀ ਹੈ।

5.1. ਉੱਚਤਰ ਪ੍ਰਬੰਧ

5.1.1. ਲਾਇਬ੍ਰੇਰੀ ਅਧਿਕ੍ਰਿਤਤਾ: ਕਰਨਾਟਕ ਲਾਇਬ੍ਰੇਰੀ ਕਾਨੂੰਨ ਦੇ ਅਨੁਸਾਰ ਰਾਜ ਪੱਧਰ ਤੇ ਇਕ ਲਾਇਬ੍ਰੇਰੀ ਅਧਿਕ੍ਰਿਤਤਾ ਹੈ ਜੋ ਅਸਲ ਵਿਚ ਇਕ ਐਡਹਾਕ ਕਮੇਟੀ ਹੈ। ਰਾਜ ਸਿੱਖਿਆ ਮੰਤਰੀ ਇਸ ਕਮੇਟੀ ਦੇ ਪ੍ਰਧਾਨ ਅਤੇ ਰਾਜ ਲਾਇਬ੍ਰੇਰੀਅਨ ਇਸ ਦੇ ਸਕੱਤਰ ਹਨ। ਇਨ੍ਹਾਂ ਤੋਂ ਇਲਾਵਾ 14 ਹੋਰ ਮੈਂਬਰ ਹਨ। ਜਿਨ੍ਹਾਂ ਵਿਚੋਂ ਤਿੰਨ ਮੈਂਬਰ ਲਾਇਬ੍ਰੇਰੀ ਪੇਸ਼ੇ ਦੇ ਹਨ, ਰਾਜ ਦੀਆਂ ਯੂਨੀਵਰਸਿਟੀਆਂ ਵਿਚੋਂ ਇਕ ਇਕ ਮੈਂਬਰ, ਮੈਸੂਰ (ਕਰਨਾਟਕ) ਲਾਇਬ੍ਰੇਰੀ ਸੰਸਥਾ ਵੱਲੋਂ ਇਕ ਚੁਣਿਆ ਹੋਇਆ ਪ੍ਰਤੀਨਿਧੀ, ਇਕ ਮੈਂਬਰ ਬੰਗਲੌਰ ਸ਼ਹਿਰ ਲਾਇਬ੍ਰੇਰੀ ਅਧਿਕ੍ਰਿਤਤਾ ਵਲੋਂ, ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਵਲੋਂ ਵਾਰੋ ਵਾਰੀ ਇਕ ਮੈਂਬਰ, ਆਦਿ। ਇਸ ਪ੍ਰਕਾਰ ਇਹ ਲਾਇਬ੍ਰੇਰੀ ਪੇਸ਼ਾਵਰ ਤੌਰ ਤੇ ਮਜ਼ਬੂਤ ਹੈ।

ਇਹ ਇਕ ਤਰ੍ਹਾਂ ਦੀ ਸਲਾਹਕਾਰ ਸੰਸਥਾ ਹੈ ਜੋ ਨਾ ਕੇਵਲ ਰਾਜ ਦੀ ਕੇਂਦਰੀ ਲਾਇਬ੍ਰੇਰੀ ਦੇ ਵਿਕਾਸ ਦਾ ਧਿਆਨ ਰਖਦੀ ਹੈ ਸਗੋਂ ਲੋਕ ਲਾਇਬ੍ਰੇਰੀ ਵਿਕਾਸ ਸੰਬੰਧੀ ਕੋਈ ਨੁਕਤਾ ਜੋ ਰਾਜ ਸਰਕਾਰ ਇਸ ਦੇ ਧਿਆਨ ਵਿਚ ਲਿਆਉਂਦੀ ਹੈ ਤਾਂ ਇਹ ਢੁਕਵੀਂ ਸਲਾਹ ਦਿੰਦੀ ਹੈ।

ਉਪਰੋਕਤ ਤੋਂ ਸਪਸ਼ਟ ਹੈ ਕਿ ਲਾਇਬ੍ਰੇਰੀ ਅਧਿਕ੍ਰਿਤਤਾ ਕਿਸੇ ਇਕ ਵਿਅਕਤੀ ਵਿਸ਼ੇਸ਼, ਚਾਹੇ ਉਹ ਮੰਤਰੀ ਹੀ ਕਿਉਂ ਨਾ ਹੋਵੇ, ਨੂੰ ਨਹੀਂ ਬਣਾਇਆ ਗਿਆ, ਸਗੋਂ ਉਸ ਦੇ ਸਥਾਨ ਤੇ ਇਹ ਜ਼ਿੰਮੇਵਾਰੀ ਇਕ ਕਮੇਟੀ ਨੂੰ ਸੌਂਪੀ ਗਈ ਹੈ। ਇਸ ਨਾਲ ਜ਼ਿੰਮੇਵਾਰੀ ਦਾ ਪੱਧਰ ਵਿਆਪਕ ਹੋ ਜਾਂਦਾ ਹੈ।

ਸਰਕਾਰ ਨੂੰ ਲਾਇਬ੍ਰੇਰੀਆਂ ਸੰਬੰਧੀ ਸਲਾਹ ਮਸ਼ਵਰਾ ਦੇਣ ਵਾਸਤੇ ਰਾਜ ਪੱਧਰ ਤੇ ਕਿਸੇ ਹੋਰ ਕਮੇਟੀ ਦੀ ਇਸ ਕਾਨੂੰਨ ਵਿਚ ਵਿਵਸਥਾ ਨਹੀਂ। ਇਸ ਦਾ ਇਕ ਕਾਰਨ ਹਿ ਕਿ ਆਮ ਕਰਕੇ ਅਜਿਹੀ ਲਾਇਬ੍ਰੇਰੀ ਕਮੇਟੀ ਦਾ ਪ੍ਰਧਾਨ ਸਿੱਖਿਆ ਮੰਤਰੀ ਹੁੰਦਾ ਹੈ ਜੋ ਮੰਤਰੀ-ਮੰਡਲ ਦੀ ਪ੍ਰਵਾਨਗੀ ਨਾਲ ਲਾਇਬ੍ਰੇਰੀ ਕਮੇਟੀ ਦੀਆਂ ਸਿਫ਼ਾਰਿਸ਼ਾਂ ਨੂੰ ਅਮਲੀ ਰੂਪ ਦਿੰਦਾ ਹੈ। ਇਸ ਲਈ ਉਸ ਦੀ ਪ੍ਰਧਾਨਗੀ ਹੇਠ ਬਣੀ ਉਪਰੋਕਤ ਐਡਹਾਕ ਕਮੇਟੀ ਨੂੰ ਲਾਇਬ੍ਰੇਰੀ ਅਧਿਕ੍ਰਿਤਤਾ ਬਣਾ ਦਿੱਤਾ ਗਿਆ ਹੈ ਜੋ ਰਾਜ ਸਰਕਾਰ ਨੂੰ ਸਮੇਂ ਸਮੇਂ ਲੋੜੀਂਦੀ ਸਲਾਹ ਦਿੰਦੀ ਹੈ।

5.1.2. ਲੋਕ ਲਾਇਬ੍ਰੇਰੀ ਵਿਭਾਗ: ਇਸ ਕਾਨੂੰਨ ਅਨੁਸਾਰ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕਹਿਣ ਤੇ ਰਾਜ ਭਰ ਵਿਚ ਲਾਇਬ੍ਰੇਰੀਆਂ ਦਾ ਪ੍ਰਬੰਧ ਠੀਕ ਤਰੀਕੇ ਨਾਲ ਚਲਾਉਣ ਵਾਸਤੇ ਸੁਤੰਤਰ ਰੂਪ ਵਿਚ ਇਕ ਲੋਕ ਲਾਇਬ੍ਰੇਰੀ ਵਿਭਾਗ ਸਥਾਪਤ ਕਰਨ ਦੀ ਵਿਵਸਥਾ ਕੀਤੀ ਗਈ ਹੈ ਜੋ ਸਿੱਖਿਆ ਵਿਭਾਗ ਨਾਲੋਂ ਵੱਖਰਾ ਹੈ। ਰਾਜ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ, ਇਸ

ਵਿਭਾਗ ਦਾ ਡਾਇਰੈਕਟਰ ਹੈ। ਇਸ ਵਿਵਸਥਾ ਨਾਲ ਲਾਇਬ੍ਰੇਰੀ ਵਿਕਾਸ ਨੂੰ ਚੰਗਾ ਹੁੰਗਾਰ ਰਿਹਾ ਹੈ। ਇਸ ਵਿਭਾਗ ਦੀਆਂ ਸ਼ਕਤੀਆਂ ਨਿਮਨ ਅਨੁਸਾਰ ਹਨ:

(ੳ) ਲੋਕ ਲਾਇਬ੍ਰੇਰੀ ਸੰਬੰਧੀ ਸਾਰੀਆਂ ਗੱਲਾਂ ਦੀ ਦੇਖ-ਰੇਖ ਕਰਨਾ;

(ਅ) ਕਾਨੂੰਨ ਦੇ ਮਨੋਰਥਾਂ ਦੀ ਪੂਰਤੀ ਲਈ ਲੋਕਲਾਇਬ੍ਰੇਰੀ ਸੇਵਾ ਦੀ ਸਥਾਪਨਾ ਅਤੇ ਪ੍ਰੋ ਕਰਨਾ;

(ੲ) ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀਅਨਾਂ ਦਾ ਇਕ ਰਜਿਸਟਰ ਬਣਾਉਣਾ;

(ਸ) ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕੰਮਾਂ ਅਤੇ ਕਾਰ-ਗੁਜ਼ਾਰੀ ਦੀ ਦੇਖ-ਰੇਖ ਕਰ

(ਹ) ਸਰਕਾਰੀ ਸਹਾਇਤਾ ਪ੍ਰਾਪਤ ਸਾਰੀਆਂ ਲਾਇਬ੍ਰੇਰੀਆਂ ਸੰਬੰਧੀ ਸਾਰੀਆਂ ਗੱਲਾਂ ਦ ਰੇਖ ਕਰਨਾ;

(ਕ) ਲਾਇਬ੍ਰੇਰੀ ਫੰਡ ਦੀ ਰਾਸ਼ੀ ਦੀ ਸਹੀ ਵਰਤੋਂ ਬਾਰੇ ਧਿਆਨ ਰੱਖਣਾ; ਆਦਿ।

**5.1.3. ਰਾਜ ਕੇਂਦਰੀ ਲਾਇਬ੍ਰੇਰੀ:** ਰਾਜ ਕੇਂਦਰੀ ਲਾਇਬ੍ਰੇਰੀ ਦੀ ਸਥਾਪਨਾ ਇਸ ਕਾਨੂੰਨ ਵਿਚ ਸਪਸ਼ਟ ਵਿਵਸਥਾ ਕੀਤੀ ਗਈ ਹੈ। ਇਸ ਦੇ ਪ੍ਰਬੰਧ ਦੀ ਜ਼ਿੰਮੇਵਾਰ ਲਾਇਬ੍ਰੇਰੀਅਨ ਨੂੰ ਦਿੱਤੀ ਗਈ ਹੈ। ਇਸ ਦੇ ਹੇਠ ਲਿਖੇ ਵਿਭਾਗ ਹਨ:

(ੳ) **ਡਿਪਾਜ਼ਟੀ ਅਨੁਭਾਗ:** ਕਾਨੂੰਨ ਅਨੁਸਾਰ ਸੰਸ਼ੋਧਿਤ ਪ੍ਰੈਸ ਅਤੇ ਰਜਿਸਟਰੀ ਕਾ ਅਧੀਨ ਰਾਜ ਭਰ ਵਿਚ ਪ੍ਰਕਾਸ਼ਿਤ ਹਰ ਪੁਸਤਕ ਦੇ ਨਵੇਂ ਸੰਸਕਰਣ ਦੀਆਂ ਤਿੰਨ ਇਸ ਅਨੁਭਾਗ ਵਿਚ ਇਕੱਤਰ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਇਕ ਪ੍ਰਤੀ ਦੇ ਪ੍ਰਯੋਗ ਵਾਸਤੇ ਕੇਂਦਰੀ ਲਾਇਬ੍ਰੇਰੀ ਦੇ ਸੰਗ੍ਰਹਿ ਵਿਚ ਰਖੀ ਜਾਂਦੀ ਹੈ।

(ਅ) ਰਾਜ ਅੰਧ ਲਾਇਬ੍ਰੇਰੀ ਅਨੁਭਾਗ।

(ੲ) ਰਾਜ ਅੰਤਰ-ਲਾਇਬ੍ਰੇਰੀ ਆਦਾਨ ਅਨੁਾਗ।

(ਸ) ਰਾਜ ਪੁਸਤਕ-ਸੂਚੀ ਅਨੁਭਾਗ।

(ਹ) ਹੋਰ ਲੋੜੀਂਦੇ ਅਨੁਭਾਗ।

**5.1.4 ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ:** ਇਸ ਅਧੀਨ ਸ਼ਹਿਰੀ ਅ ਇਲਾਕਿਆਂ ਵਿਚ ਲਾਇਬ੍ਰੇਰੀ ਸੇਵਾ ਇੰਤਜ਼ਾਮ ਕਰਨ ਵਾਸਤੇ ਅਧਿਕ੍ਰਿਤਤਾ ਨੂੰ ਦੋ ਵਿਚ ਵੰਡਿਆ ਗਿਆ ਹੈ:

**5.1.4.1. ਨਗਰ ਲਾਇਬ੍ਰੇਰੀ ਅਧਿਕ੍ਰਿਤਤਾ:** ਇਕ ਲੱਖ ਤੋਂ ਵੱਧ ਵੱਸੋਂ ਵਾਲੇ ਵਿਚ ਨਗਰ ਲਾਇਬ੍ਰੇਰੀ ਅਧਿਕ੍ਰਿਤਤਾ ਸਥਾਪਤ ਕੀਤੀ ਗਈ ਹੈ। ਇਕ 11 ਮੈਂਬਰੀ (ਤਦ-ਅਰਥ) ਕਮੇਟੀ ਹੈ। ਜਿਸ ਦੇ ਪ੍ਰਧਾਨ ਨਗਰ ਨਿਗਮ ਦੇ ਚੇਅਰਮੈਨ ਜੋ ਨਗਰਪਾ ਚੇਅਰਮੈਨ ਜਾਂ ਬੋਰਡ ਦੇ ਚੇਅਰਮੈਨ ਹਨ। ਨਗਰ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਸਕੱਤਰ ਹੁੰਦਾ ਹੈ। ਇਸ ਕਮੇਟੀ ਵਿਚ ਸਰਕਾਰ ਵੱਲੋਂ ਮਨੋਨੀਤ ਕੀਤੇ ਮੈਂਬਰਾਂ ਦੀ ਗਿਣ ਹੈ।

**5.1.4.2. ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ:** ਰਾਜ ਦੇ ਹਰ ਮਾਲੀਆ ਜ਼ਿਲ੍ਹੇ ਇਕ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਵਿਵਸਥਾ ਹੈ। ਇਸ ਦਾ ਅਧਿਕਾਰ ਖੇਤ

ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕਾਰਜ ਖੇਤਰ ਤੋਂ ਬਾਹਰ ਹੈ, ਸਿਵਾਏ ਬੰਗਲੌਰ ਦੇ। ਹਰ ਜ਼ਿਲ੍ਹਾ ਲਾਇਬ੍ਰੇਰੀ ਇਕ ਤਦ-ਅਰਥ ਕਮੇਟੀ ਹੈ ਜਿਸ ਦੇ 17 ਮੈਂਬਰ ਹਨ। ਇਸ ਕਮੇਟੀ ਦਾ ਪ੍ਰਧਾਨ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਅਤੇ ਸਕੱਤਰ ਮੁੱਖ ਲਾਇਬ੍ਰੇਰੀਅਨ ਹੈ। ਇਸ ਲਾਇਬ੍ਰੇਰੀ ਅਧਿਕ੍ਰਿਤਤਾ ਕੋਲ ਵਿਆਪਕ ਸ਼ਕਤੀਆਂ ਹਨ।

ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਸਮੇਂ ਸਮੇਂ ਲਾਇਬ੍ਰੇਰੀਆਂ ਵਾਸਤੇ ਵਿਕਾਸ ਯੋਜਨਾਵਾਂ ਤਿਆਰ ਕਰ ਸਕਦੀ ਹੈ। ਪਰ ਇਨ੍ਹਾਂ ਨੂੰ ਅਮਲੀ ਰੂਪ ਦੇਣ ਲਈ ਰਾਜ ਲਾਇਬ੍ਰੇਰੀਅਨ ਕੋਲੋਂ ਪ੍ਰਵਾਨਗੀ ਲੈਣੀ ਜ਼ਰੂਰੀ ਹੈ। ਕਾਨੂੰਨ ਵਿਚ ਲੋਕ ਲਾਇਬ੍ਰੇਰੀ ਸੇਵਾ ਦੀ ਗੱਲ ਤਾਂ ਹੈ, ਪਰ "ਲੋੜੀਂਦੀ ਅਤੇ ਮਿਆਰੀ ਲਾਇਬ੍ਰੇਰੀ ਸੇਵਾ" ਬਾਰੇ ਕੋਈ ਜ਼ਿਕਰ ਨਹੀਂ ਹੈ।

5.1.5. ਇਸ ਤੋਂ ਇਲਾਵਾ ਸਥਾਨਕ ਪ੍ਰਸ਼ਾਸਨ ਕਾਰਜ-ਕਾਰਣੀ ਕਮੇਟੀ, ਵਿੱਤ ਕਮੇਟੀ ਆਦਿ ਦੀ ਨਿਯੁਕਤੀ ਕਰ ਸਕਦਾ ਹੈ। ਲਾਇਬ੍ਰੇਰੀ ਸੇਵਾ ਵਿਚ ਸੁਧਾਰ ਸਦਕਾ ਸ਼ਾਖ਼ਾ ਲਾਇਬ੍ਰੇਰੀਆਂ ਵਾਸਤੇ ਇਕ ਸਲਾਹਕਾਰ ਕਮੇਟੀ ਦੀ ਨਿਯੁਕਤੀ ਕੀਤੀ ਜਾਂਦੀ ਹੈ। ਜਿਸ ਦੇ 8 ਮੈਂਬਰ ਹੁੰਦੇ ਹਨ

5.2. ਜ਼ਿੰਮੇਵਾਰੀ ਅਤੇ ਸੰਗਠਨ: ਕਾਨੂੰਨ ਅਨੁਸਾਰ ਰਾਜ ਵਿਚ ਜਨਤਾ ਵਾਸਤੇ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨਾ ਲੋਕਲ ਅਧਿਕ੍ਰਿਤਤਾ ਦੀ ਜ਼ਿੰਮੇਵਾਰੀ ਬਣਦੀ ਹੈ। ਪਰ ਫਿਰ ਵੀ ਹੇਠ ਲਿਖੀਆਂ ਗੱਲਾਂ ਦਾ ਜ਼ਿਕਰ ਨਹੀਂ ਕੀਤਾ ਗਿਆ :

1. ਸਰਕਾਰੀ ਵਰਗੀਕਰਣ ਅਤੇ ਸੂਚੀਕਰਣ
2. ਪੁਸਤਕ ਚੋਣ ਦੇ ਕੰਮ ਵਿਚ ਬਰਾਬਰੀ
3. ਵਿਸ਼ੇਸ਼ ਪੁਸਤਕ ਸੰਗ੍ਰਹਿ
4. ਪੁਸਤਕ ਵਟਾਂਦਰਾ
5. ਪ੍ਰਾਦੇਸ਼ਕ ਪੁਸਤਕ ਸੂਚੀ ਦੀ ਤਿਆਰੀ
6. ਡਾਰਮਿਟਰੀ ਲਾਇਬ੍ਰੇਰੀ

5.3 ਲਾਇਬ੍ਰੇਰੀ ਵਿੱਤ: ਇਸ ਕਾਨੂੰਨ ਵਿਚ ਲਾਇਬ੍ਰੇਰੀ ਵਿੱਤ ਦੇ ਹੇਠ ਲਿਖੇ ਤਿੰਨ ਮੁੱਖ ਸ੍ਰੋਤ ਹਨ;

5.3.1. ਉਪ ਕਰ: ਇਸ ਸੰਬੰਧੀ ਨਗਰ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਤਿੰਨ ਪੈਸੇ ਪ੍ਰਤੀ ਰੁਪਏ ਦੇ ਹਿਸਾਬ ਨਾਲ ਹੇਠ ਲਿਖੇ ਕਰਾਂ ਤੇ ਉਪ ਕਰ ਲਗਾਉਣ ਦਾ ਅਧਿਕਾਰ ਹੈ :

(ੳ) ਮਕਾਨ ਅਤੇ ਜ਼ਮੀਨ ਟੈਕਸ;

(ਅ) ਚੁੰਗੀ ਟੈਕਸ;

(ੲ) ਵਾਹਨ ਟੈਕਸ; ਅਤੇ

(ਸ) ਪੇਸ਼ਾ, ਵਿਉਪਾਰ, ਆਦਿ ਟੈਕਸ।

ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਆਪਣੇ ਅਧਿਕਾਰ ਖੇਤਰ ਵਿਚ ਆਉਂਦੇ ਇਲਾਕੇ ਵਿਚੋਂ ਕੇਵਲ (ੳ) ਮਕਾਨ ਅਤੇ ਜ਼ਮੀਨ ਟੈਕਸ ਉਪਰ ਤਿੰਨ ਪੈਸੇ ਪ੍ਰਤੀ ਰੁਪਏ ਦੇ ਹਿਸਾਬ ਨਾਲ ਉਪ ਕਰ ਲਗਾਉਂਦੀ ਹੈ।

ਪੇਂਡੂ ਇਲਾਕਿਆਂ ਵਿਚ ਲਾਇਬ੍ਰੇਰੀ ਸੇਵਾ ਵਾਸਤੇ ਵਿੱਤ ਰਾਸ਼ੀ ਸ਼ਹਿਰੀ ਇਲਾਕਿਆਂ

ਨਾਲ ਘੱਟ ਰਹਿ ਜਾਂਦੀ ਹੈ।

ਕਾਨੂੰਨ ਵਿਚ ਤਾਂ ਉਪ ਕਰ ਦੀ ਦਰ 6 ਪੈਸੇ ਪ੍ਰਤੀ ਰੁਪਿਆ ਤਕ ਵਧਾਉਣ ਦੀ ਵਿਵਸ ਹੈ, ਪਰ ਇਸ ਲਈ ਪਹਿਲਾਂ ਸਰਕਾਰ ਦੀ ਮਨਜ਼ੂਰੀ ਜ਼ਰੂਰੀ ਹੈ।

ਪਰ ਭਿੰਨ ਪ੍ਰਤੀਸ਼ਤ ਲਾਇਬ੍ਰੇਰੀ ਉਪ ਕਰ ਦੇ ਹਿਸਾਬ ਨਾਲ ਵੀ ਜਿਵੇਂ ਹੇਠ ਦਿੱਤੀ ਸਾਰ ਤੋਂ ਸਪਸ਼ਟ ਹੁੰਦਾ ਹੈ ਲਾਇਬ੍ਰੇਰੀ ਵਿੱਤ ਦੀ ਰਾਸ਼ੀ ਕੋਈ ਏਨੀ ਘੱਟ ਵੀ ਨਹੀਂ ਕਹੀ ਜਾ ਸਕਦੀ

ਸਾਰਣੀ

| ਸਾਲ | ਉਪ ਕਰ (ਲੱਖਾਂ ਵਿਚ) ਸ਼ਹਿਰੀ ਲਾਇਬ੍ਰੇਰੀ | ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ | ਕੁੱਲ (ਲੱਖਾਂ ਵਿੱਚ |
|---|---|---|---|
| 1973-74 | 25 (ਲਗਭਗ) | 20 (ਲਗਭਗ) | 45(ਲਗਭਗ) |
| 1974-75 | 25 (") | 20 (") | 45 (") |
| 1976-77 | 43 (") | 20 (") | 63 (") |
| 1977-78 | 45 (") | 25 (") | 70 (") |
| 1978-79 | 50 (") | 36 (") | 86 (") |

ਲਾਇਬ੍ਰੇਰੀ ਉਪ ਕਰ ਦੀ ਇਹ ਦਰ 1964 ਵਿਚ ਨਿਸ਼ਚਿਤ ਕੀਤੀ ਗਈ ਸੀ ਜ ਕੀਮਤਾਂ ਬਹੁਤ ਘੱਟ ਸਨ। ਪਰ 1966 ਵਿਚ ਰੁਪਏ ਦੀ ਮੁੱਲ ਘਟਾਈ (devaluation) ਕੀ ਗਈ, ਅਤੇ ਦੂਸਰੇ ਪਾਸੇ ਕੀਮਤਾਂ ਦਿਨ-ਬ-ਦਿਨ ਵਧ ਰਹੀਆਂ ਹਨ। ਹੁਣ ਇਕ ਵਾਰ ਫੇਰ ਰੁ ਦੀ ਮੁੱਲ-ਘਟਾਈ ਕੀਤੀ ਗਈ ਹੈ। ਇਸ ਲਈ ਕਾਨੂੰਨ ਵਿਚ ਸੋਧ ਕਰਕੇਲਾਇਬ੍ਰੇਰੀ ਉਪ ਕਰ ਦਰ ਘੱਟ ਤੋਂ ਘੱਟ 10 ਪੈਸੇ ਪ੍ਰਤੀ ਰੁਪਿਆ ਕਰ ਦਿੱਤੀ ਜਾਵੇ।

5.3.2. ਅਨੁਦਾਨ: ਕਾਨੂੰਨ ਅਧੀਨ ਇਕ 'ਸਟੇਟ ਲਾਇਬ੍ਰੇਰੀ ਫੰਡ' ਸਥਾਪਤ ਕਰਨ ਵਿਵਸਥਾ ਹੈ ਜਿਸ ਨੂੰ ਰਾਜ ਪੱਧਰ ਦੀ ਲਾਇਬ੍ਰੇਰੀ ਅਧਿਕ੍ਰਿਤਤਾ ਚਲਾਉਂਦੀ। ਇਸ 'ਫੰਡ' ਿ ਹੇਠ ਲਿਖੇ ਸ੍ਰੋਤਾਂ ਤੋਂ ਧਨ ਰਾਸ਼ੀ ਆਉਂਦੀ ਹੈ:

(ੳ) ਰਾਜ ਸਰਕਾਰ ਤੋਂ ਅਨੁਦਾਨ;

(ਅ) ਕੇਂਦਰੀ ਸਰਕਾਰ ਤੋਂ ਅਨੁਦਾਨ;

(ੲ) ਦਾਨ ਜਾਂ ਉਪਹਾਰ; ਅਤੇ

(ਸ) ਹੋਰ ਕੋਈ ਵੀ ਧਨ ਰਾਸ਼ੀ ਜੋ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਨਿਯਮਾਂ ਅਨੁ ਇਕੱਤਰ ਕਰੇ।

5.3.3. ਦਾਨ ਜਾਂ ਉਪਹਾਰ: ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਕੋਈ ਵੀ ਦਾਨ ਉਪਹਾਰ, ਨਕਦ ਜਾਂ ਵਸਤਾਂ ਦੇ ਰੂਪ ਵਿਚ, ਸਵੀਕਾਰ ਕਰ ਸਕਦੀ ਹੈ।

5.3.4. ਲੇਖਾ ਜੋਖਾ: ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਲੋਕਲ ਲਾਇ ਅਧਿਕ੍ਰਿਤਤਾ ਆਪਣੇ ਵਿੱਤੀ ਸਾਧਨਾਂ ਦਾਅਤੇ ਆਮਦਨ ਤੇ ਖਰਚ ਦਾ ਹਿਸਾਬ ਰੱਖਦੀਆਂ ਇਸ ਦਾ ਨਿਰੀਖਣ ਅਤੇ ਪੜਤਾਲ ਕੀਤੀ ਜਾਂਦੀ ਹੈ।

5.4. ਲਾਇਬ੍ਰੇਰੀ ਕਰਮਚਾਰੀ: ਪਹਿਲੀ ਵਾਰ ਇਸ ਕਾਨੂੰਨ ਵਿਚ ਰਾਜ

ਲਾਇਬ੍ਰੇਰੀਆਂ ਦੇ ਲਾਇਬ੍ਰੇਰੀਅਨਾਂ ਦਾ ਇਕ ਅਲੱਗ 'ਕਾਡਰ' ਬਣਾਇਆ ਗਿਆ ਹੈ, ਜਿਸ ਨੂੰ "ਮੈਸੂਰ ਸਟੇਟ ਲਾਇਬ੍ਰੇਰੀ ਸਰਵਿਸ" ਕਿਹਾ ਜਾਂਦਾ ਹੈ। ਰਾਜ ਭਰ ਵਿਚ ਕੰਮ ਕਰਦੇ ਲਾਇਬ੍ਰੇਰੀਅਨ ਸਰਕਾਰੀ ਕਰਮਚਾਰੀ ਹਨ ਅਤੇ ਉਨ੍ਹਾਂ ਨੂੰ ਬਾਕੀ ਸਰਕਾਰੀ ਕਰਮਚਾਰੀਆਂ ਵਾਲੀਆਂ ਸਾਰੀਆਂ ਸਹੂਲਤਾਂ ਮਿਲਦੀਆਂ ਹਨ।

ਇਸ ਨਾਲ ਲਾਇਬ੍ਰੇਰੀ ਪੇਸ਼ੇ ਨੂੰ ਇਕ ਵੱਖਰਾ ਰੁਤਬਾ ਦਿੱਤਾ ਗਿਆ ਹੈ। ਜਿਸ ਕਰਕੇ ਪ੍ਰਸ਼ਾਸਨਿਕ ਤੌਰ ਤੇ ਕਾਰਜਕੁਸ਼ਲਤਾ ਵਿਚ ਵਾਧਾ ਹੁੰਦਾ ਹੈ।

5.5. ਲਾਇਬ੍ਰੇਰੀ ਸੰਸਥਾ: ਕਰਨਾਟਕ ਲਾਇਬ੍ਰੇਰੀ ਕਾਨੂੰਨ ਵੀ ਲਾਇਬ੍ਰੇਰੀ ਸੰਸਥਾ ਦੀ ਭੂਮਿਕਾ ਬਾਰੇ ਚੁੱਪ ਹੈ।

5.6. ਨਿਯਮ ਅਤੇ ਉਪਨਿਯਮ: ਰਾਜ ਸਰਕਾਰ ਲੋੜ ਪੈਣ ਤੇ ਨਿਯਮ ਬਣਾ ਸਕਦੀ ਹੈ, ਜਿਸ ਦੀ ਮਨਜ਼ੂਰੀ ਵਿਧਾਨ ਸਭਾ ਤੋਂ ਲੈਣੀ ਹੁੰਦੀ ਹੈ।

ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਰਾਜ ਸਰਕਾਰ ਦੀ ਮਨਜ਼ੂਰੀ ਨਾਲ ਉਪਨਿਯਮ ਬਣਾ ਸਕਦੀਆਂ ਹਨ।

ਕਿਸੇ ਵੀ ਨਿਯਮ ਜਾਂ ਉਪਨਿਯਮ ਨੂੰ ਰਾਜ ਸਰਕਾਰ ਨਾ-ਮਨਜ਼ੂਰ ਕਰ ਸਕਦੀ ਹੈ।

5.7. ਮੌਜੂਦਾ ਹਾਲਾਤ: ਪਿਛਲੇ ਕੁਝ ਸਮੇਂ ਵਿਚ ਨਿਮਨਲਿਖਤ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ ਹੈ:

| | | |
|---|---|---|
| 1. | ਰਾਜ ਕੇਂਦਰੀ ਸੰਦਰਭ ਲਾਇਬ੍ਰੇਰੀਆਂ | 01 |
| 2. | ਨਗਰ ਕੇਂਦਰੀ ਲਾਇਬ੍ਰੇਰੀਆਂ | 11 |
| 3. | ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀਆਂ | 28 |
| 4. | ਬ੍ਰਾਂਚ ਲਾਇਬ੍ਰੇਰੀਆਂ | 408 |
| 5. | ਪੇਂਡੂ ਲਾਇਬ੍ਰੇਰੀਆਂ | 2,101 |
| 6. | ਪੁਸਤਕ-ਵਿਤਰਣ ਕੇਂਦਰ | 5,250 |
| 7. | ਚਲਦੀਆਂ ਫਿਰਦੀਆਂ ਲਾਇਬ੍ਰੇਰੀ (ਸ਼ਹਿਰੀ ਖੇਤਰਾਂ ਲਈ) | 08 |
| | ਕੁੱਲ | 7,807 |

ਇਸ ਤੋਂ ਇਲਾਵਾ ਨੇਤਰਹੀਣਾਂ ਵਾਸਤੇ ਲਾਇਬ੍ਰੇਰੀ ਸੇਵਾ ਦਾ ਉਚੇਚਾ ਪ੍ਰਬੰਧ ਹੈ। ਰਾਜ ਕੇਂਦਰੀ ਲਾਇਬ੍ਰੇਰੀ ਨਗਰ ਅਤੇ ਜ਼ਿਲ੍ਹਾ ਲਾਇਬ੍ਰੇਰੀਆਂ ਵਾਸਤੇ ਜ਼ਿੰਮੇਵਾਰ ਹੈ, ਪਰ ਦੋਵੇਂ ਬ੍ਰਾਂਚ (ਸ਼ਾਖਾ) ਲਾਇਬ੍ਰੇਰੀ ਸੇਵਾ ਦੀ ਦੇਖ-ਰੇਖ ਕਰਦੀਆਂ ਹਨ।

5.8. ਮੁਲਾਂਕਣ: ਇਹ ਲਾਇਬ੍ਰੇਰੀ ਕਾਨੂੰਨ ਬਾਕੀ ਦੇ ਕਾਨੂੰਨਾਂ ਨਾਲੋਂ ਅੱਛਾ ਸਮਝਿਆ ਜਾਂਦਾ ਹੈ, ਕਿਉਂਕਿ ਇਸ ਵਿਚ ਵਿੱਤ ਦੀ ਢੁੱਕਵੀਂ ਵਿਵਸਥਾ ਹੈ, ਕਰਮਚਾਰੀਆਂ ਵਾਸਤੇ ਅਲੱਗ ਸ਼੍ਰੇਣੀ ਬਣਾਈ ਹੈ, ਰਾਜ ਲਾਇਬ੍ਰੇਰੀਅਨ ਦਾ ਰੋਲ ਵਧੇਰੇ ਅਸਰਦਾਇਕ ਬਣਾਇਆ ਗਿਆ ਹੈ। ਇਸ ਪ੍ਰਕਾਰ ਇਸ ਦੀਆਂ ਧਾਰਾਵਾਂ 'ਮਾਡਲ ਪਬਲਿਕ ਲਾਇਬ੍ਰੇਰੀ ਬਿਲ' ਦੇ ਨੇੜੇ ਜਾਪਦੀਆਂ ਹਨ। ਵਿੱਤ ਦੀ ਵਿਵਸਥਾ ਜੇ ਹੋਰ ਚੰਗੇਰੀ ਬਣਾਈ ਜਾ ਸਕੇ, ਜਿਵੇਂ ਕਿ ਉਪਰ ਸੁਝਾਅ ਦਿੱਤਾ ਗਿਆ ਹੈ

ਤਾਂ ਅੱਛਾ ਹੋਵੇਗਾ। ਇਸ ਕਾਨੂੰਨ ਵਿਚ ਲਾਇਬ੍ਰੇਰੀ ਸੰਸਥਾ ਦੇ ਰੋਲ ਨੂੰ ਯੋਗ ਸਥਾਨ ਦੇਣਾ ਚਾਹੀ ਸੀ।

**6. ਮਹਾਰਾਸ਼ਟਰ ਪਬਲਿਕ ਲਾਈਬ੍ਰੇਰੀਜ਼ ਐਕਟ (1967)**

6.0 ਮਹਾਂਰਾਸ਼ਟਰ ਭਾਰਤ ਦਾ ਚੌਥਾ ਰਾਜ ਸੀ ਜਿਸ ਨੇ 1967 ਵਿਚ ਲੋਕ ਲਾਇਬ੍ਰੇ ਕਾਨੂੰਨ ਪਾਸ ਕੀਤਾ। ਇਸ ਕਾਨੂੰਨ ਤੋਂ ਪਹਿਲਾਂ ਇਹ ਰਾਜ ਕਈ ਖੇਤਰਾਂ ਵਿਚ ਵੰਡਿਆ ਹੋਇ ਸੀ ਅਤੇ ਬੰਬਈ ਪ੍ਰਾਂਤ ਕਹਿਲਾਉਂਦਾ ਸੀ, ਕੁਝ ਹਿੱਸੇ ਮੱਧ ਪ੍ਰਦੇਸ਼ ਵਿਚ, ਕੁਝ ਹੈਦਰਾਬਾਦ, ਗੁਜਰਾਤ, ਕੁਝ ਬੰਬਈ ਰਾਜ ਵਿਚ ਵੰਡੇ ਹੋਏ ਸਨ।

ਇਹ ਕਾਨੂੰਨ ਬਣਨ ਤੋਂ ਪਹਿਲਾਂ ਇਥੇ ਅਨੇਕ ਲਾਇਬ੍ਰੇਰੀ ਪੱਧਤੀਆਂ ਇਕੋ ਸਮੇਂ ਅ ਵਿਚ ਸਨ, ਪਰ ਨਵੇਂ ਕਾਨੂੰਨ ਅਧੀਨ ਇਨ੍ਹਾਂ ਦਾ ਏਕੀਕਰਣ ਕਰਕੇ ਨਵਾਂ ਰੂਪ ਦਿੱਤਾ ਗਿਆ

ਇਸ ਕਾਨੂੰਨ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਹੇਠ ਲਿਖੇ ਅਨੁਸਾਰ ਹਨ:

**6.1. ਉੱਚਤਰ ਪ੍ਰਬੰਧ**

**6.1. ਰਾਜ ਲਾਇਬ੍ਰੇਰੀ ਕਮੇਟੀ:** ਮਹਾਂਰਾਸ਼ਟਰ ਲੋਕ ਲਾਇਬ੍ਰੇਰੀ ਕਾਨੂੰਨ ਵਿ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਕੋਈ ਵਿਵਸਥਾ ਨਹੀਂ। ਰਾਜ ਸਰਕਾਰ ਨੂੰ ਸਲਾਹ ਮਸ਼ਵਰਾ ਵਾਸਤੇ ਇਕ ਰਾਜ ਲਾਇਬ੍ਰੇਰੀ ਕਮੇਟੀ ਬਣਾਉਣ ਦੀ ਵਿਵਸਥਾ ਕੀਤੀ ਗਈ ਹੈ ਜਿਸ ਦੇ ਮੈਂਬਰ ਹਨ। ਇਨ੍ਹਾਂ ਵਿਚੋਂ 16 ਮੈਂਬਰ ਮਨੋਨੀਤ ਕੀਤੇ ਜਾਂਦੇ ਹਨ ਅਤੇ ਕੇਵਲ ਤਿੰਨ ਮੈਂਬਰ ਹੀ ਹੋਏ ਹੁੰਦੇ ਹਨ। ਇਸ ਕਮੇਟੀ ਵਿਚ ਲੋਕ ਲਾਇਬ੍ਰੇਰੀਆਂ ਦੀ ਪ੍ਰਤੀਨਿਧਤਾ ਨਹੀਂ ਦੇ ਬਰਾਬਰ ਇਸ ਤਰ੍ਹਾਂ ਇਹ ਕਮੇਟੀ ਗ਼ੈਰ-ਜਮਹੂਰੀ ਲਗਦੀ ਹੈ।

ਇਸ ਕਮੇਟੀ ਦੇ ਚੇਅਰਮੈਨ ਰਾਜ ਦੇ ਸਿੱਖਿਆ ਮੰਤਰੀ ਹਨ ਅਤੇ ਲਾਇਬ੍ਰੇਰੀ ਡਾਇਰੈਕ ਇਸ ਦੇ ਸਕੱਤਰ। ਇਸ ਤਰ੍ਹਾਂ ਲਗਭਗ ਸਾਰੇ ਵਿਉਹਾਰਕ ਕੰਮਾਂ ਵਾਸਤੇ ਰਾਜ ਸਰਕਾਰ ਲਾਇਬ੍ਰੇਰੀ ਅਧਿਕ੍ਰਿਤਤਾ ਹੈ।

**6.1.2 ਲਾਇਬ੍ਰੇਰੀ ਵਿਭਾਗ:** ਰਾਜ ਵਿੱਚ ਲਾਇਬ੍ਰੇਰੀ ਪ੍ਰਬੰਧ ਵਾਸਤੇ ਇਕ ਲਾਇ ਵਿਭਾਗ (Department of Libraries) ਸਥਾਪਤ ਕਰਨ ਦੀ ਵਿਵਸਥਾ ਹੈ। ਇਸ ਵਿ ਦਾ ਮੁਖੀ ਇਕ ਡਾਇਰੈਕਟਰ ਜਿਸ ਦੀਆਂ ਯੋਗਤਾਵਾਂ ਸਰਕਾਰ ਨਿਰਧਾਰਿਤ ਕਰਦੀ ਹੈ। ਇਸ ਰਾਜ ਸਰਕਾਰ ਕਿਸੇ ਵੀ ਵਿਅਕਤੀ ਨੂੰ ਬਿਨਾਂ ਯੋਗ ਪੇਸ਼ਵਰ ਯੋਗਤਾਵਾਂ ਦੇ, ਨਿਯੁਕਤ ਸਕਦੀ ਹੈ। ਇਸ ਵਿਭਾਗ ਦੇ ਕੰਮ ਕਾਜ ਹੇਠ ਅਨੁਸਾਰ ਹਨ:

1. ਰਾਜ ਦੀਆਂ ਲੋਕ ਲਾਇਬ੍ਰੇਰੀਆਂ (ਰਾਜ ਕੇਂਦਰੀ ਲਾਇਬ੍ਰੇਰੀ ਤੋਂ ਇਲਾਵਾ) ਦੀ ਯੋਜਨਾ, ਭਾਲ, ਪ੍ਰਬੰਧ ਅਤੇ ਵਿਕਾਸ ਦੀ ਜ਼ਿੰਮੇਵਾਰੀ;
2. ਰਾਜ ਵਿਚ ਪ੍ਰਕਾਸ਼ਿਤ ਪੁਸਤਕਾਂ ਦੀ ਇਕ ਸਾਲਾਨਾ ਪੁਸਤਕ-ਸੂਚੀ ਪ੍ਰਕਾਸ਼ਿਤ ਕਰਨਾ
3. ਦੁਰਲੱਭ ਅਤੇ ਪੁਰਾਣੀਆਂ ਪੁਸਤਕਾਂ ਇਕੱਤ੍ਰ ਕਰਕੇ ਉਨ੍ਹਾਂ ਦੀ ਸੰਭਾਲ ਕਰਨਾ;
4. ਲਾਇਬ੍ਰੇਰੀ ਵਿਗਿਆਨ ਵਿਚ ਵਿਦਿਆਰਥੀਆਂ ਨੂੰ ਸਿਖਲਾਈ ਪ੍ਰਦਾਨ ਕਰਨਾ।

ਪਰ ਹੇਠਾਂ ਦਿਤੇ ਕੰਮ-ਕਾਰ ਬਾਰੇ ਕੋਈ ਢੁੱਕਵੀਂ ਵਿਵਸਥਾ ਨਹੀਂ ਕੀਤੀ ਗਈ:

1. ਕੇਂਦਰੀ ਸੂਚੀਕਰਣ ਅਤੇ ਵਰਗੀਕਰਣ;

2. ਪੁਸਤਕ ਚੋਣ ਵਿਚ ਸਮਾਨਤਾ;

3. ਡਾਰਮਿਟਰੀ ਲਾਇਬ੍ਰੇਰੀ, ਆਦਿ।

**6.1.3. ਰਾਜ ਕੇਂਦਰੀ ਲਾਇਬ੍ਰੇਰੀ:** ਰਾਜ ਸਰਕਾਰ ਇਕ 'ਰਾਜ ਕੇਂਦਰੀ ਲਾਇਬ੍ਰੇਰੀ' ਦੀ ਸਥਾਪਨਾ ਕਰ ਸਕਦੀ ਹੈ। ਬੰਬਈ ਸ਼ਹਿਰ ਵਿਚ ਸਥਿਤ 'ਰਾਇਲ ਏਸ਼ਿਆਟਿਕ ਲਾਇਬ੍ਰੇਰੀ' ਨੂੰ ਮਹਾਂਰਾਸ਼ਟਰ ਦੀ ਕੇਂਦਰੀ ਰਾਜ ਲਾਇਬ੍ਰੇਰੀ ਬਣਾਇਆ ਗਿਆ ਹੈ ਅਤੇ ਇਹ 'ਰਾਜ ਲਾਇਬ੍ਰੇਰੀ ਕਮੇਟੀ' ਦੀਆਂ ਸਿਫਾਰਸ਼ਾਂ ਅਨੁਸਾਰ ਕੰਮ ਕਰਦੀ ਹੈ। ਪ੍ਰੈਸ ਅਤੇ ਰਜਿਸਟਰੀ ਕਾਨੂੰਨ (1867) ਦੇ ਅਧੀਨ ਪ੍ਰਾਪਤ ਪੁਸਤਕਾਂ ਦੇ ਉਪਯੋਗ ਸੰਬੰਧੀ ਇਹ ਕਾਨੂੰਨ ਚੁੱਪ ਹੈ।

**6.1.4. ਮੰਡਲੀ ਲਾਇਬ੍ਰੇਰੀਆਂ (Divisional Libraries):** ਇਸ ਕਾਨੂੰਨ ਅਨੁਸਾਰ ਰਾਜ ਦੇ ਹਰ ਮੰਡਲ ਵਿਚ ਇਕ ਮੰਡਲੀ ਲਾਇਬ੍ਰੇਰੀ ਸਥਾਪਤ ਕੀਤੀ ਜਾ ਸਕਦੀ ਹੈ।

**6.1.5. ਜ਼ਿਲ੍ਹਾ ਲਾਇਬ੍ਰੇਰੀਆਂ:** ਮਹਾਂਰਾਸ਼ਟਰ ਐਕਟ ਅਨੁਸਾਰ ਜ਼ਿਲ੍ਹਾ ਲਾਇਬ੍ਰੇਰੀਆਂ, ਨਗਰ ਲਾਇਬ੍ਰੇਰੀਆਂ ਅਤੇ ਸ਼ਾਖਾ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਕੋਈ ਵਿਵਸਥਾ ਨਹੀਂ। ਲੋਕ ਲਾਇਬ੍ਰੇਰੀਆਂ ਦੇ ਡਾਇਰੈਕਟਰ ਨੂੰ ਅਧਿਕਾਰ ਹੈ ਕਿ ਉਹ ਜਿਸ ਇਲਾਕੇ ਵਿਚ ਕੋਈ ਰਜਿਸਟਰਡ ਸਭਾ, ਸੁਸਾਇਟੀ ਲਾਇਬ੍ਰੇਰੀ ਸੇਵਾ ਪ੍ਰਦਾਨ ਨਹੀਂ ਕਰ ਰਹੀ ਉਥੇ ਲਾਇਬ੍ਰੇਰੀ ਸਥਾਪਤ ਕਰੇ। ਅਜੇਹੀਆਂ ਲਾਇਬ੍ਰੇਰੀਆਂ ਦੇ ਪ੍ਰਬੰਧ, ਵਿਕਾਸ ਆਦਿ ਦੀ ਜ਼ਿੰਮੇਵਾਰੀ ਰਾਜ ਸਰਕਾਰ 'ਲਾਇਬ੍ਰੇਰੀ ਵਿਭਾਗ' ਦੇ ਰਹੀ ਨਿਭਾਉਂਦੀ ਹੈ।

ਪਰ ਇਸ ਕਾਨੂੰਨ ਵਿਚ ਬਹੁਤ ਵੱਡੀ ਘਾਟ ਹੈ ਕਿ ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿਚ ਸਰਕਾਰੀ ਤੌਰ ਤੇ ਜ਼ਿਲ੍ਹਾ ਅਤੇ ਬ੍ਰਾਂਚ ਲਾਇਬ੍ਰੇਰੀਆਂ ਸਥਾਪਤ ਨਹੀਂ ਕੀਤੀਆਂ ਜਾ ਸਕਦੀਆਂ। ਰਾਜ ਵਿਚ ਏਕੀਕ੍ਰਿਤ ਲੋਕ ਲਾਇਬ੍ਰੇਰੀ ਪ੍ਰਣਾਲੀ ਸਥਾਪਤ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਮਿਆਰੀ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਸਕਦੀ ਹੈ।

**6.1.6. ਜ਼ਿਲ੍ਹਾ ਲਾਇਬ੍ਰੇਰੀ ਕਮੇਟੀ:** ਇਹ ਹਰ ਜ਼ਿਲ੍ਹੇ ਵਾਸਤੇ ਅਤੇ ਗ੍ਰੇਟਰ ਬੰਬਈ ਵਾਸਤੇ ਇਕ ਜ਼ਿਲ੍ਹਾ ਲਾਇਬ੍ਰੇਰੀ ਕਮੇਟੀ ਨਿਯੁਕਤ ਕਰਦੀ ਹੈ। ਇਸ ਕਮੇਟੀ ਦਾ ਕੰਮ ਕਿਸੇ ਇਕ ਜ਼ਿਲ੍ਹੇ ਵਿਚ ਉਪਲਬਧ ਲਾਇਬ੍ਰੇਰੀ ਸੇਵਾ ਬਾਰੇ ਸਰਕਾਰ ਨੂੰ ਸਲਾਹ-ਮਸ਼ਵਰਾ ਦੇਣਾ ਅਤੇ ਦੇਖਣਾ ਕਿ ਲੋਕ ਲਾਇਬ੍ਰੇਰੀਆਂ ਦੇ ਨਿਰਧਾਰਿਤ ਕੰਮ ਕੀਤੇ ਜਾ ਰਹੇ ਹਨ ਜਾਂ ਨਹੀਂ। ਇਸ ਕਮੇਟੀ ਦੇ ਮੈਂਬਰ ਮਨੋਨੀਤ ਕੀਤੇ ਹੋਏ ਜਾਂ ਪਦ ਦੇ ਨਾਤੇ ਹੁੰਦੇ ਹਨ। ਇਸ ਕਮੇਟੀ ਵਿਚ ਸਭ ਤੋਂ ਵੱਡਾ ਦੋਸ਼ ਇਹ ਹੈ ਕਿ ਜਨਤਾ ਦੇ ਚੁਣੇ ਹੋਏ ਪ੍ਰਤੀਨਿਧੀਆਂ ਨੂੰ ਕੋਈ ਥਾਂ ਨਹੀਂ ਦਿੱਤੀ ਗਈ।

**6.2. ਜ਼ਿੰਮੇਵਾਰੀ ਅਤੇ ਸੰਗਠਨ:** ਇਸ ਕਾਨੂੰਨ ਵਿਚ ਸ਼ਾਮਲ ਤੱਤਾਂ ਨੂੰ ਅਮਲੀ ਜਾਮਾ ਪਹਿਨਾਉਣ ਦੀ ਜ਼ਿੰਮੇਵਾਰੀ ਕਿਸ ਦੀ ਹੈ ਅਤੇ ਇਸ ਵਾਸਤੇ ਕੀ ਸੰਗਠਨ ਹੋਵੇਗਾ, ਅਜਿਹਾ ਕੁਝ ਵੀ ਸਪਸ਼ਟ ਨਹੀਂ। ਇਸ ਲਈ ਇਹ ਜ਼ਿੰਮੇਵਾਰੀ ਕਿਸੇ ਹੋਰ ਏਜੰਸੀ ਦੀ ਨਾ ਹੋ ਕੇ ਸਿੱਧੀ ਸਰਕਾਰ ਦੀ ਹੀ ਬਣਦੀ ਹੈ।

**6.3. ਲਾਇਬ੍ਰੇਰੀ ਵਿੱਤ:** ਇਸ ਕਾਨੂੰਨ ਅਧੀਨ ਲਾਇਬ੍ਰੇਰੀ ਵਿੱਤ ਇਕੱਤਰ ਕਰਨ ਵਾਸਤੇ ਕੋਈ ਉਪ ਕਰ ਲਗਾਉਣ ਦੀ ਵਿਵਸਥਾ ਨਹੀਂ ਹੈ। ਇਸ ਲਈ ਰਾਜ ਸਰਕਾਰ ਲਈ ਲਾਇਬ੍ਰੇਰੀ ਵਿਕਾਸ ਵਾਸਤੇ ਆਪਣੇ ਖਜ਼ਾਨੇ ਵਿਚੋਂ ਅਨੁਦਾਨ ਦੇਣਾ ਜ਼ਰੂਰੀ ਹੈ। ਘੱਟ ਤੋਂ ਘੱਟ 25

ਲੱਖ ਸਾਲਾਨਾ ਹੋਵੇ। ਇਸ ਸੰਬੰਧੀ ਰਾਜ ਸਰਕਾਰ ਨੇ ਇਕ 'ਲਾਇਬ੍ਰੇਰੀ ਫੰਡ' ਸਥਾਪਤ ਕ ਜਿਸ ਵਿਚ ਹੇਠ ਲਿਖੇ ਸ੍ਰੋਤਾਂ ਤੋਂ ਧਨ ਆਉਂਦਾ ਹੈ:

(ੳ) ਰਾਜ ਸਰਕਾਰ ਦਾ ਯੋਗਦਾਨ;

(ਅ) ਰਾਜ ਸਰਕਾਰ ਵੱਲੋਂ ਦਿੱਤੀਆਂ ਵਿਸ਼ੇਸ਼ ਅਨੁਦਾਨ ਰਾਸ਼ੀਆਂ;

(ੲ) ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਕੇਂਦਰ ਸਰਕਾਰ ਵੱਲੋਂ ਦਿੱਤੀ ਗਈ ਅ ਰਾਸ਼ੀ; ਅਤੇ

(ਸ) ਜਨਤਾ ਵੱਲੋਂ ਦਿੱਤੀ ਕੋਈ ਰਾਸ਼ੀ ਜਾਂ ਦਾਨ।

ਉਪਰੋਕਤ ਤੋਂ ਇਲਾਵਾ ਲਾਇਬ੍ਰੇਰੀ ਵਿੱਤ ਦਾ ਕੋਈ ਹੋਰ ਸ੍ਰੋਤ ਨਹੀਂ। ਇਸ ਧ ਵਿਚ ਹੋਰ ਪ੍ਰਸ਼ਾਸਨੀ ਖਰਚੇ ਅਤੇ ਕਰਮਚਾਰੀਆਂ ਦੀਆਂ ਤਨਖਾਹਾਂ, ਆਦਿ ਸ਼ਾਮਲ ਨਹ

ਰਾਜ ਸਰਕਾਰ ਕੇਂਦਰੀ ਰਾਜ ਲਾਇਬ੍ਰੇਰੀ ਅਤੇ ਮੰਡਲੀ ਲਾਇਬ੍ਰੇਰੀਆਂ ਵਾਸਤੇ ਪ ਦਿੰਦੀ ਹੈ। ਪਰ ਹੇਠਲੇ ਪੱਧਰ ਦੀਆਂ ਲਾਇਬ੍ਰੇਰੀਆਂ ਨੂੰ ਸਰਕਾਰ ਮਾਇਕ ਸਹਾਇਤਾ ਤਾਂ ਜੇ ਉਹ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਦੀਆਂ ਹਨ।

ਲਾਇਬ੍ਰੇਰੀ ਇਮਾਰਤ ਵਾਸਤੇ ਅਤੇ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਵਾ ਸਰਕਾਰ ਸਮੇਂ ਸਮੇਂ ਅਨੁਦਾਨ ਦਿੰਦੀ ਹੈ।

ਜੇਕਰ ਦੂਸਰੇ ਰਾਜਾਂ ਵਾਂਗ ਇਥੇ ਵੀ ਉਪ ਕਰ ਲਗਾਉਣ ਦੀ ਵਿਵਸਥਾ ਕੀਤ ਤਾਂ ਕਈ ਸ੍ਰੋਤਾਂ ਤੇ ਲਾਇਬ੍ਰੇਰੀ ਉਪ ਕਰ ਲਗਾ ਕੇ ਕਾਫ਼ੀ ਧਨ ਇਕੱਤਰ ਕਰ ਲਿਆਂ ਜ ਲਾਇਬ੍ਰੇਰੀ ਪ੍ਰਣਾਲੀ ਦੇ ਵਿਸਤਾਰ ਵਾਸਤੇ ਜ਼ਰੂਰੀ ਹੈ।

**6.4. ਲਾਇਬ੍ਰੇਰੀ ਕਰਮਚਾਰੀ:** ਕਾਨੂੰਨ ਅਧੀਨ ਰਾਜ ਸਰਕਾਰ ਨੇ ਲ ਕਰਮਚਾਰੀਆਂ ਵਾਸਤੇ 'ਰਾਜ ਲਾਇਬ੍ਰੇਰੀ ਸੇਵਾ' ਦੀ ਵਿਵਸਥਾ ਕੀਤੀ ਹੈ। ਇਸ ਅਨੁਸ ਲਾਇਬ੍ਰੇਰੀਆਂ ਵਿਚ ਕੰਮ ਕਰਦੇ ਸਾਰੇ ਕਰਮਚਾਰੀ ਸਰਕਾਰੀ ਕਰਮਚਾਰੀ ਹਨ; ਅਤੇ ਉਹ ਤਨਖਾਹ ਬਾਕੀ ਸਰਕਾਰੀ ਮੁਲਾਜ਼ਮਾਂ ਦੀ ਤਰ੍ਹਾਂ ਸਰਕਾਰ ਤੋਂ ਪ੍ਰਾਪਤ ਕਰਦੇ ਹਨ।

ਦੇਖਣ ਦੀ ਲੋੜ ਇਹ ਹੈ ਕਿ ਲੋਕ ਲਾਇਬ੍ਰੇਰੀਆਂ ਵਿਚ ਕੰਮ ਕਰਦੇ ਸਾਰੇ ਕਰਮਚ 'ਲਾਇਬ੍ਰੇਰੀ ਸੇਵਾ' ਦੇ ਅਧੀਨ ਆ ਜਾਣ ਤਾਂ ਜੋ ਕਿਸੇ ਨਾਲ ਵਿਤਕਰਾ ਨਾ ਹੋਵੇ।

**6.5. ਲਾਇਬ੍ਰੇਰੀ ਸੰਸਥਾ:** ਇਸ ਕਾਨੂੰਨ ਅਨੁਸਾਰ ਮਹਾਂਰਾਸ਼ਟਰ ਰਾਜ ਦੀਆਂ ਪ੍ਰਾਪਤ ਲਾਇਬ੍ਰੇਰੀ ਸੰਸਥਾਵਾਂ ਨੂੰ ਸਰਕਾਰੀ ਅਨੁਦਾਨ ਮਿਲਦਾ ਹੈ।

**6.6 ਨਿਯਮ ਅਤੇ ਉਪਨਿਯਮ:** ਲਾਇਬ੍ਰੇਰੀਆਂ ਸੰਬੰਧੀ ਲੋੜੀਂਦੇ ਕੰਮ ਕਾਜ ਕਰ ਰਾਜ ਸਰਕਾਰ ਸਮੇਂ ਸਮੇਂ ਜ਼ਰੂਰੀ ਨਿਯਮ ਅਤੇ ਉਪਨਿਯਮ ਬਣਾ ਸਕਦੀ ਹੈ। ਪਰ ਇਨ੍ਹਾਂ ਨਿ ਅਮਲੀ ਰੂਪ ਦੇਣ ਤੋਂ ਪਹਿਲਾਂ ਵਿਧਾਨ ਸਭਾ ਦੀ ਪ੍ਰਵਾਨਗੀ ਜ਼ਰੂਰੀ ਹੈ।

**6.7 ਮੌਜੂਦਾ ਹਾਲਾਤ:** ਇਸ ਲਾਇਬ੍ਰੇਰੀ ਕਾਨੂੰਨ ਅਨੁਸਾਰ ਹੇਠ ਲਿਖੀਆਂ ਲਾਇ ਸਥਾਪਤ ਕੀਤੀਆਂ ਗਈਆਂ ਹਨ:

| | | |
|---|---|---|
| 1. | ਰਾਜ ਕੇਂਦਰੀ ਲਾਇਬ੍ਰੇਰੀਆਂ | 01 |
| 2. | ਮੰਡਲੀ ਲਾਇਬ੍ਰੇਰੀਆਂ | 05 |

| | | |
|---|---|---|
| 3. | ਜ਼ਿਲ੍ਹਾ ਲਾਇਬ੍ਰੇਰੀਆਂ | 34 |
| 4. | ਤਾਲੁਕਾ ਲਾਇਬ੍ਰੇਰੀਆਂ | 275 |
| 5. | ਪੇਂਡੂ ਲਾਇਬ੍ਰੇਰੀਆਂ, ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ, ਆਦਿ | 2,454 |
| | ਕੁਲ | 2,769 |

ਇਕ ਹੋਰ ਅੰਦਾਜ਼ੇ ਅਨੁਸਾਰ 1987-88 ਤਕ ਰਾਜ ਵਿਚ ਕੁਲ 4227 ਲਾਇਬ੍ਰੇਰੀਆਂ ਸਨ।

6.68 ਮੁਲਾਂਕਣ: ਮਹਾਂਰਾਸ਼ਟਰ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਜਿਵੇਂ ਉਪਰੋਕਤ ਚਰਚਾ ਤੋਂ ਸਪਸ਼ਟ ਹੈ, ਅਨੇਕ ਤਰ੍ਹਾਂ ਦੇ ਦੋਸ਼ ਵੀ ਹਨ ਜਿਨ੍ਹਾਂ ਨੂੰ ਜਲਦੀ ਦੂਰ ਕਰਨ ਦੀ ਲੋੜ ਹੈ। ਪਰ ਇਹ ਗੱਲ ਵੀ ਧਿਆਨ ਰੱਖਣ ਯੋਗ ਹੈ ਕਿ ਭਾਰਤੀ ਗਣਤੰਤਰ ਦਾ ਇਹ ਚੌਥਾ ਰਾਜ ਸੀ ਜਿਸ ਨੇ 1967 ਵਿਚ ਲੋਕਾਂ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਾਸਤੇ ਇਕ ਕਾਨੂੰਨ ਪਾਸ ਕੀਤਾ।

ਚੰਗਾ ਹੁੰਦਾ ਜੇਕਰ ਕਾਨੂੰਨ ਬਣਾਉਣ ਸਮੇਂ ਦੂਸਰੇ ਰਾਜਾਂ ਦੇ ਬਣੇ ਕਾਨੂੰਨਾਂ ਦਾ ਇਕ ਪੜਚੋਲਾਤਮਕ ਅਧਿਐਨ ਕੀਤਾ ਜਾਂਦਾ ਅਤੇ ਉਨ੍ਹਾਂ ਦੀਆਂ ਚੰਗੀਆਂ ਗੱਲਾਂ ਇਸ ਵਿਚ ਸ਼ਾਮਲ ਕੀਤੀਆਂ ਜਾਂਦੀਆਂ।

7. ਪੱਛਮੀ ਬੰਗਾਲ ਪਬਲਿਕ ਲਾਇਬ੍ਰੇਰੀਜ਼ ਐਕਟ (1979)

7.0 ਪੱਛਮੀ ਬੰਗਾਲ ਭਾਰਤ ਪੰਜਵਾਂ ਰਾਜ ਹੈ ਜਿਸ ਨੇ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਾਸਤੇ ਰਾਜ ਵਿਚ ਇਕ ਲੋਕ ਲਾਇਬ੍ਰੇਰੀ ਕਾਨੂੰਨ 12 ਸਤੰਬਰ,1979 ਨੂੰ ਪਾਸ ਕੀਤਾ। ਪਰ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਦੀ ਰਫ਼ਤਾਰ ਕਾਫ਼ੀ ਧੀਮੀ ਰਹੀ ਜਿਸ ਕਰਕੇ 1948 ਤੋਂ 1979 ਦੇ ਵਿਚਕਾਰ ਸਿਰਫ ਪੰਜ ਰਾਜ ਹੀ ਜਨ ਭਲਾਈ ਦਾਂ ਇਹ ਕਾਰਜ ਕਰ ਸਕੇ।

ਆਜ਼ਾਦੀ ਤੋਂ ਪਹਿਲਾਂ ਦੇ ਅਣਵੰਡੇ ਬੰਗਾਲ ਵਿਚ ਕੁਮਾਰ ਮਨਿੰਦਰ ਦੇਵ ਰਾਇ ਮਹਾਸ਼ਯ ਨੇ 1930 ਵਾਲੇ 'ਮਾਡਲ ਲਾਇਬ੍ਰੇਰੀ' ਐਕਟ' ਤੋਂ ਪ੍ਰਭਾਵਿਤ ਹੋ ਕੇ ਸਭ ਤੋਂ ਪਹਿਲਾਂ ਬੰਗਾਲ ਲਾਇਬ੍ਰੇਰੀ ਸੰਸਥਾ ਵੱਲੋਂ 1931 ਵਿਚ ਰਾਜ ਵਿਧਾਨ ਸਭਾ ਵਿਚ ਬਿਲ ਪੇਸ਼ ਕੀਤਾ, ਜੋ ਪਾਸ ਨਾ ਹੋ ਸਕਿਆ। ਉਸ ਮਹਾਨ ਲਾਇਬ੍ਰੇਰੀ ਉਤਸ਼ਾਹੀ ਦਾ ਉਹ ਸੁੰਦਰ ਸੁਪਨਾ 48 ਸਾਲ ਬਾਅਦ 1979 ਵਿਚ ਉਦੋਂ ਪੂਰਾ ਹੋਇਆ ਜਦੋਂ ਬੰਗਾਲ ਵਿਧਾਨ ਸਭਾ ਨੇ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰ ਦਿੱਤਾ।

ਇਸ ਲਾਇਬ੍ਰੇਰੀ ਕਾਨੂੰਨ ਦੀਆਂ ਕੁਝ ਮੁੱਖ ਵਿਸ਼ੇਸ਼ਤਾਈਆਂ ਦਾ ਵਿਵਰਣ ਹੇਠਾਂ ਦਿੱਤਾ ਗਿਆ ਹੈ:

7.1. ਉੱਚਤਰ ਪ੍ਰਬੰਧ :

7.1.1 ਰਾਜ ਲਾਇਬ੍ਰੇਰੀ ਕੌਂਸਿਲ: ਰਾਜ ਸਰਕਾਰ ਨੇ ਇਸ ਕਾਨੂੰਨ ਦੇ ਅਧੀਨ ਇਕ ਰਾਜ ਲਾਇਬ੍ਰੇਰੀ ਕੌਂਸਿਲ ਦੀ ਸਥਾਪਨਾ ਕੀਤੀ, ਜੋ ਲਾਇਬ੍ਰੇਰੀ ਅਧਿਕ੍ਰਿਤਤਾ ਹੈ। ਇਹ ਲੋਕ ਲਾਇਬ੍ਰੇਰੀਆਂ ਬਾਰੇ ਸਲਾਹਕਾਰ ਕਮੇਟੀ ਵੀ ਹੈ ਜੋ ਰਾਜ ਸਰਕਾਰ ਨੂੰ ਸਮੇਂ ਸਮੇਂ ਸਲਾਹ ਮਸ਼ਵਰਾ ਦਿੰਦੀ ਹੈ। ਇਸ ਕੌਂਸਿਲ ਦੇ ਕੁਲ 27 ਮੈਂਬਰ ਹਨ। ਇਸ ਦਾ ਪ੍ਰਧਾਨ ਰਾਜ ਦਾ ਲਾਇਬ੍ਰੇਰੀ ਮੰਤਰੀ

ਅਤੇ ਲਾਇਬ੍ਰੇਰੀ ਡਾਇਰੈਕਟਰ ਇਸ ਦਾ ਸਕੱਤਰ ਹੈ।

ਇਸ ਕੌਂਸਿਲ ਦੇ ਚਾਰ ਵਿਧਾਇਕ ਵੀ ਮੈਂਬਰ ਹਨ। ਪੱਛਮੀ ਬੰਗਾਲ ਲਾਇਬ੍ਰੇਰੀ ਸੰਸਥਾ ਕਾਰਜਕਾਰਨੀ ਕਮੇਟੀ ਵਲੋਂ ਨਾਮਜ਼ਦ ਕੀਤੇ ਦੋ ਵਿਅਕਤੀ ਹਨ। ਰਾਜ ਦੀ ਲਾਇਬ੍ਰੇ ਕਰਮਚਾਰੀਆਂ ਦਾ ਇਕ ਨੁਮਾਇੰਦਾ ਹੈ। ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਵੱਲੋਂ ਚੁਣੇ ਹੋ ਮੈਂਬਰ ਹਨ। ਸਰਕਾਰ ਦੇ ਨਾਮਜ਼ਦ ਕੀਤੇ ਇਕ ਰਾਜ ਲਾਇਬ੍ਰੇਰੀ ਅਧਿਕਾਰੀ ਅਤੇ ਇਕ ਜ਼ਿਲ੍ਹ ਲਾਇਬ੍ਰੇਰੀਅਨ ਵੀ ਮੈਂਬਰ ਹਨ। ਕੌਮੀ ਲਾਇਬ੍ਰੇਰੀ ਕਲਕੱਤਾ ਦਾ ਲਾਇਬ੍ਰੇਰੀਅਨ ਵੀ ਇਸ ਕੌਂਸਿ ਦਾ ਮੈਂਬਰ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵਿਅਕਤੀ ਵੀ ਇਸ ਦੇ ਮੈਂਬਰ ਹਨ।

ਕੁੱਲ ਮਿਲਾ ਕੇ ਇਸ ਕੌਂਸਿਲ ਵਿਚ ਪੇਸ਼ਾਵਰ ਲਾਇਬ੍ਰੇਰੀਅਨਾਂ ਦੀ ਪ੍ਰਤੀਨਿਧਤਾ ਕਾਫ਼ੀ ਜਾਂਦੀ ਹੈ।

ਇਸ ਦੇ ਗੈਰ-ਸਰਕਾਰੀ ਮੈਂਬਰਾਂ ਦਾ ਕਾਰਜ-ਕਾਲ ਤਿੰਨ ਸਾਲ ਦਾ ਹੈ।

7.1.2. ਲਾਇਬ੍ਰੇਰੀ ਨਿਰਦੇਸ਼ਾਲਾ: ਕਾਨੂੰਨ ਅਨੁਸਾਰ ਲਾਇਬ੍ਰੇਰੀਆਂ ਦਾ ਇ ਨਿਰਦੇਸ਼ਾਲਾ ਸਥਾਪਤ ਕਰਨ ਦੀ ਵਿਵਸਥਾ ਹੈ ਤਾਂ ਜੋ ਲਾਇਬ੍ਰੇਰੀਆਂ ਦੇ ਕੰਮ ਕਾਜ ਨੂੰ ਨਿਯੰਤ੍ ਕਰਕੇ ਚਲਾਇਆ ਜਾ ਸਕੇ। ਇਸ ਵਾਸਤੇ ਉਚਿਤ ਪੇਸ਼ਾਵਰ ਯੋਗਤਾਵਾਂ ਵਾਲੇ ਇਕ ਡਾਇਰੈਕਟ ਦੀ ਨਿਯੁਕਤੀ ਕੀਤੀ ਜਿਸ ਦੇ ਮਹੱਤਵਪੂਰਨ ਕਾਰਜ ਹੇਠ ਲਿਖੇ ਅਨੁਸਾਰ ਹਨ:

(ੳ) ਰਾਜ ਦੀ ਕੇਂਦਰੀ ਲਾਇਬ੍ਰੇਰੀ ਅਤੇ ਇਸ ਦੀਆਂ ਬ੍ਰਾਂਚ ਲਾਇਬ੍ਰੇਰੀਆਂ ਦਾ ਪ੍ਰਬੰ ਕਰਨਾ;

(ਅ) ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਦੇ ਲਾਇਬ੍ਰੇਰੀ ਸੰਬੰਧੀ ਮਸਲਿਆਂ ਦੀ ਨਿਗਰਾ ਅਤੇ ਨਿਰੀਖਣ ਕਰਨਾ;

(ੲ) ਰਾਜ ਦੀਆਂ ਲਾਇਬ੍ਰੇਰੀਆਂ ਦੇ ਕੰਮ ਕਾਜ ਵਿਚ ਅਗਵਾਈ, ਨਿਯੰਤ੍ਰਣ ਅ ਦੇਖ-ਰੇਖ ਕਰਨਾ;

(ਸ) ਰਾਜ ਦੀਆਂ ਸਾਰੀਆਂ ਪ੍ਰਵਾਨਿਤ ਲਾਇਬ੍ਰੇਰੀਆਂ ਦੇ ਪਤੇ ਰੱਖਣਾ;

(ਦ) ਲਾਇਬ੍ਰੇਰੀ ਵਿਚ ਜੇ ਅਵਿਵਸਥਾ ਹੋਵੇ ਤਾਂ ਰਾਜ ਸਰਕਾਰ ਨੂੰ ਦੱਸਣਾ ਅਤੇ ਦੋ ਲਾਇਬ੍ਰੇਰੀ ਨੂੰ ਮਾਲੀ ਸਹਾਇਤਾ ਬੰਦ ਕਰਨ ਦੀ ਸਿਫ਼ਾਰਿਸ਼ ਕਰਨਾ;

(ਕ) ਲੋਕ ਲਾਇਬ੍ਰੇਰੀਆਂ ਦੀ ਪੜਤਾਲ ਕਰਨੀ ਜਾਂ ਕਰਵਾਉਣੀ;

(ਖ) ਲਾਇਬ੍ਰੇਰੀਆਂ ਵਿਚ ਹੋਈ ਹਾਨੀ ਲਈ ਜ਼ਿੰਮੇਵਾਰ ਕਰਮਚਾਰੀ ਨੂੰ ਸ਼ ਦੇਣਾ;

(ਗ) ਲਾਇਬ੍ਰੇਰੀਆਂ ਸੰਬੰਧੀ ਹਰ ਸਾਲ ਸਰਕਾਰ ਨੂੰ ਰਿਪੋਰਟ ਦੇਣਾ; ਅਤੇ

(ਘ) ਹੋਰ ਅਜਿਹੇ ਕੰਮ ਕਰਨੇ ਜੋ ਕਾਨੂੰਨ ਅਨੁਸਾਰ ਸੌਂਪੇ ਜਾਣ।

7.1.3. ਰਾਜ ਕੇਂਦਰੀ ਲਾਇਬ੍ਰੇਰੀ: ਇਸ ਕਾਨੂੰਨ ਅਨੁਸਾਰ ਰਾਜ ਦੀ ਰਾਜਧਾਨੀ ਵਿ ਇਕ ਕੇਂਦਰੀ ਲਾਇਬ੍ਰੇਰੀ ਸਥਾਪਤ ਕੀਤੀ ਗਈ ਹੈ ਜਿਸ ਦੀ ਦੇਖ-ਰੇਖ ਅਤੇ ਪ੍ਰਬੰਧ ਇਸ ਦਾ ਮੁ ਕਰਦਾ ਹੈ। ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਲਈ ਉਹ ਆਪਣੇ ਉੱਚ ਅਧਿਕਾਰੀ ਦੇ ਨਿਰਦੇ ਅਨੁਸਾਰ ਸਾਰੇ ਕਾਰਜ ਕਰਦਾ ਹੈ।

ਰਾਜ ਕੇਂਦਰੀ ਲਾਇਬ੍ਰੇਰੀ ਦੀਆਂ ਸ਼ਕਤੀਆਂ, ਕਾਰਜ ਅਤੇ ਬਣਤਰ ਬਾਰੇ ਇਸ ਲਾਇਬ੍ਰੇਰੀ ਕਾਨੂੰਨ ਵਿਚੋਂ ਹੋਰ ਜਾਣਕਾਰੀ ਨਹੀਂ ਮਿਲਦੀ। ਇਸ ਲਈ ਕਿਹਾ ਜਾ ਸਕਦਾ ਹੈ ਕਿ ਹੇਠ ਲਿਖੇ ਤੱਤਾਂ ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ:

1. ਰਾਜ ਪੁਸਤਕ-ਸੂਚੀ ਦੀ ਤਿਆਰੀ;
2. ਅੰਤਰ-ਲਾਇਬ੍ਰੇਰੀ ਆਦਾਨ-ਪ੍ਰਦਾਨ;
3. ਹੋਰ ਲੋੜੀਂਦੇ ਕੰਮ ਅਤੇ ਉਨ੍ਹਾਂ ਦੇ ਅਨੁਭਾਗ।

7.1.4. **ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ:** ਕਾਨੂੰਨ ਅਨੁਸਾਰ ਹਰ ਮਾਲੀਆ ਜ਼ਿਲ੍ਹੇ ਵਿਚ ਇੱਕ 'ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ' ਦੀ ਵਿਵਸਥਾ ਹੈ। ਇਸ ਅਧਿਕ੍ਰਿਤਤਾ ਵਿਚ ਚੇਅਰਮੈਨ ਸਮੇਤ 21 ਮੈਂਬਰ ਹਨ। ਚੇਅਰਮੈਨ ਜ਼ਿਲ੍ਹੇ ਦਾ ਮੈਜਿਸਟ੍ਰੇਟ ਹੁੰਦਾ ਹੈ ਅਤੇ ਜ਼ਿਲ੍ਹਾ ਲਾਇਬ੍ਰੇਰੀ ਅਧਿਕਾਰੀ ਇਸ ਦਾ ਸਕੱਤਰ ਹੁੰਦਾ ਹੈ। ਜ਼ਿਲ੍ਹਾ ਲਾਇਬ੍ਰੇਰੀ ਸੰਸਥਾ ਦਾ ਪ੍ਰਧਾਨ ਵੀ ਇਸ ਦਾ ਮੈਂਬਰ ਹੈ। ਜ਼ਿਲ੍ਹੇ ਦੇ ਦੋ ਵਿਧਾਇਕ ਸਰਕਾਰ ਬਤੌਰ ਮੈਂਬਰ ਨਾਮਜ਼ਦ ਕਰਦੀ ਹੈ। ਬੰਗਾਲ ਲਾਇਬ੍ਰੇਰੀ ਸੰਸਥਾ ਦੀ ਜ਼ਿਲ੍ਹਾ ਬ੍ਰਾਂਚ ਦੇ ਦੋ ਪ੍ਰਤੀਨਿਧੀ ਇਸ ਦੇ ਮੈਂਬਰ ਹਨ। ਇਨ੍ਹਾਂ ਤੋਂ ਇਲਾਵਾ ਹੋਰ ਕਈ ਮੈਂਬਰ ਸਰਕਾਰ ਮਨੋਨੀਤ ਕਰਦੀ ਹੈ। ਇਹ ਮੈਂਬਰ ਤਿੰਨ ਸਾਲ ਲਈ ਕੰਮ ਕਰਦੇ ਹਨ।

ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਇਕ ਸੰਸਥਾ ਦੇ ਰੂਪ ਵਿਚ ਕੰਮ ਕਰਦੀ ਹੈ। ਇਸ ਨੂੰ ਅਚੱਲ ਸੰਪਤੀ ਨੂੰ ਰੱਖਣ, ਖਰੀਦਣ, ਵੇਚਣ, ਆਦਿ ਦਾ ਅਧਿਕਾਰ ਹੈ। ਇਸ ਦੇ ਹੋਰ ਅਧਿਕਾਰ ਨਿਮਨ ਅਨੁਸਾਰ ਹਨ:

1. ਲੋਕ ਲਾਇਬ੍ਰੇਰੀਆਂ ਲਈ ਜ਼ਮੀਨ, ਇਮਾਰਤ, ਉਪਕਰਣ, ਸਾਮੱਗਰੀ ਅਤੇ ਸੁਵਿਧਾਵਾਂ ਉਪਲਬਧ ਕਰਨਾ ਜਿਨ੍ਹਾਂ ਉੱਪਰ ਇਸ ਦਾ ਅਧਿਕਾਰ ਹੈ।
2. ਇਨ੍ਹਾਂ ਲਾਇਬ੍ਰੇਰੀਆਂ ਲਈ ਲੋੜੀਦੀ ਪਾਠਸ਼ਸਾਮੱਗਰੀ ਇਕੱਤਰ ਕਰਨਾ।
3. ਲੋੜ ਅਨੁਸਾਰ ਅਧਿਕਾਰੀ, ਪੇਸ਼ਾਵਰ ਅਤੇ ਗ਼ੈਰਸ਼ਪੇਸ਼ਾਵਰ ਕਰਮਚਾਰੀਆਂ ਦੀ ਨਿਯੁਕਤੀ ਕਰਨਾ।
4. ਉੱਚ ਪ੍ਰਸ਼ਾਸਨ ਦੇ ਆਦੇਸ਼ ਅਨੁਸਾਰ ਕਿਸੇ ਵੀ ਲਾਇਬ੍ਰੇਰੀ ਨੂੰ ਬੰਦ ਕਰ ਜਾਂ ਉਸ ਦਾ ਸਥਾਨ ਤਬਦੀਲ ਕਰਨਾ ਹੈ।
5. ਕਿਸੇ ਕਿਸਮ ਦੀ ਘਾਟ ਸਦਕਾ ਕਿਸੇ ਲੋਕ ਲਾਇਬ੍ਰੇਰੀ ਦੀ ਮਾਨਤਾ ਸਮਾਪਤ ਕਰਨ ਵਾਸਤੇ ਉੱਚ ਅਧਿਕਾਰੀਆਂ ਨੂੰ ਸਿਫ਼ਾਰਿਸ਼ ਕਰਨਾ।
6. ਪ੍ਰਸ਼ਾਸਨ ਤੋਂ ਪਹਿਲਾਂ ਪ੍ਰਾਪਤ ਕੀਤੀ ਹੋਈ ਮਨਜ਼ੂਰੀ ਨਾਲ ਇਹ ਲੋੜੀਂਦੇ ਨਿਯਮ ਅਤੇ ਉਪ-ਨਿਯਮ ਬਣਾ ਸਕਦੀ ਹੈ, ਪਰ ਪ੍ਰਸ਼ਾਸਨ ਨੂੰ ਇਹ ਅਧਿਕਾਰ ਹੋਵੇਗਾ ਕਿ ਇਸ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਬਣਾਈ ਕੋਈ ਨਿਯਮ ਰੱਦ ਕਰੇ ਜਾਂ ਉਨ੍ਹਾਂ ਵਿਚ ਲੋੜੀਂਦਾ ਸੰਸ਼ੋਧਨ ਕਰੇ।
7. ਐਕਟ ਵਿਚ ਦਿੱਤੇ ਅਧਿਕਾਰਾਂ ਅਤੇ ਕੰਮਸ਼ਕਾਜ ਨੂੰ ਅਮਲੀ ਰੂਪ ਦੇਣ ਵਾਸਤੇ ਇਕ ਕਾਰਜਕਾਰਨੀ ਕਮੇਟੀ ਬਣਾ ਸਕਦੀ ਹੈ।
8. ਸਥਾਨਕ ਲਾਇਬ੍ਰੇਰੀਆਂ ਦੇ ਵਿਕਾਸ ਵਾਸਤੇ ਸਮੇਂ ਸਮੇਂ ਵਿਕਾਸ ਯੋਜਨਾ ਅਮਲ ਵਿਚ

ਲਿਆ ਸਕਦੀ ਹੈ।

9. ਹਰ ਸਾਲ ਆਪਣੀ ਸਾਲਾਨਾ ਰਿਪੋਰਟ ਪੇਸ਼ ਕਰਨਾ।

10. ਇਨ੍ਹਾਂ ਤੋਂ ਇਲਾਵਾ ਕਾਨੂੰਨ ਅਨੁਸਾਰ ਸਮੇਂ ਸਮੇਂ ਸਿਰ ਹੋਰ ਕੰਮ ਵੀ ਕਰਨਾ।

**7.1.5. ਜ਼ਿਲ੍ਹਾ ਲਾਇਬ੍ਰੇਰੀ ਅਧਿਕਾਰੀ ਅਤੇ ਜ਼ਿਲ੍ਹਾ ਲਾਇਬ੍ਰੇਰੀਅਨ:** ਸ ਲੋਕ ਲਾਇਬ੍ਰੇਰੀਆਂ ਦੇ ਕੰਮ ਨੂੰ ਚਲਾਉਣ ਵਾਸਤੇ ਕਾਨੂੰਨ ਅਧੀਨ ਸਰਕਾਰ ਇਕ ਲਾਇਬ੍ਰੇਰੀ ਅਧਿਕਾਰੀ ਅਤੇ ਜ਼ਿਲ੍ਹਾ ਲਾਇਬ੍ਰੇਰੀਅਨ ਦੀ ਨਿਯੁਕਤੀ ਕਰਦੀ ਹੈ। ਲਾਇਬ੍ਰੇਰੀਅਨ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਅਧੀਨ ਕੰਮ ਕਰਦਾ ਹੈ, ਜਦ ਕਿ ਅਫ਼ਸਰ ਡਾਇਰੈਕਟਰ ਅਧੀਨ ਹੈ।

**7.2. ਜ਼ਿੰਮੇਵਾਰੀ ਅਤੇ ਸੰਗਠਨ:** ਰਾਜ ਵਿਚ ਦਿਹਾਤੀ ਅਤੇ ਸ਼ਹਿਰੀ ਇਲਾ ਵਿਚ ਵਿਆਪਕ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਾਸਤੇ ਰਾਜ ਸਰਕਾਰ ਆਪਣੀ ਜ਼ਿੰਮੇ ਰਾਜ ਲਾਇਬ੍ਰੇਰੀ ਕੌਂਸਿਲ ਅਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਰਾਹੀਂ ਨਿਭਾਉਂਦੀ ਹੈ ਲਾਇਬ੍ਰੇਰੀਆਂ ਦਾ ਬਹੁਤਾ ਕੰਮ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਕਰਦੀ ਹੈ।

ਲੋਕ ਲਾਇਬ੍ਰੇਰੀਆਂ ਦੇ ਸੰਗਠਨ ਦੇ ਢਾਂਚੇ ਬਾਰੇ ਕਾਨੂੰਨ ਚੁੱਪ ਹੈ ਪਰ ਲਾਇਬ੍ਰੇਰੀ ਵਾਸਤੇ ਇਕ 'ਮਨਿਸਟਰ ਆਫ਼ ਇਨਫ਼ਾਰਮੇਸ਼ਨ' ਨਿਯੁਕਤ ਕੀਤਾ ਗਿਆ ਹੈ।

**7.3. ਲਾਇਬ੍ਰੇਰੀ ਵਿੱਤ**

7.3.1. ਹਰ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਅਧੀਨ ਇਕ 'ਲਾਇਬ੍ਰੇਰੀ ਸਥਾਪਤ ਕਰਕੇ ਇਸ ਖ਼ਜ਼ਾਨੇ ਵਿਚ ਹੇਠ ਲਿਖੇ ਸ੍ਰੋਤਾਂ ਤੋਂ ਧਨ ਰਾਸ਼ੀ ਜਮ੍ਹਾਂ ਕੀਤੀ ਜਾਂਦੀ ਹੈ

(ੳ) ਉਪਹਾਰ, ਦਾਨ ਅਤੇ ਹੋਰ ਧਰਮਸ਼ਦਾਨ ਤੋਂ ਆਮਦਨ;

(ਅ) ਰਾਜ ਸਰਕਾਰ ਵੱਲੋਂ ਅਨੁਦਾਨ;

(ੲ) ਨਿਯਮਾਂ ਅਨੁਸਾਰ ਲਾਇਬ੍ਰੇਰੀ ਜੁਰਮਾਨੇ ਦੀ ਰਕਮ, ਸੰਪਤੀ ਅਤੇ ਪ੍ਰਕਾਸ਼ਨਾਵਾਂ ਦੀ ਤੋਂ ਪ੍ਰਾਪਤ ਧਨ ਰਾਸ਼ੀ।

ਇਸ ਪ੍ਰਕਾਰ ਪੱਛਮੀ ਬੰਗਾਲ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਵੀ ਮਹਾਂਰਾਸ਼ਟ ਲਾਇਬ੍ਰੇਰੀ ਕਾਨੂੰਨ ਵਾਂਗ ਲਾਇਬ੍ਰੇਰੀ ਉਪਕਰ ਲਗਾਉਣ ਦੀ ਕੋਈ ਵਿਵਸਥਾ ਨਹੀਂ ਕੀਤੀ ਸਰਕਾਰੀ ਲਾਇਬ੍ਰੇਰੀਆਂ ਦੇ ਪ੍ਰਬੰਧ ਵਾਸਤੇ ਰਾਜ ਸਰਕਾਰ ਪੂਰੀ ਮਾਇਕ ਸਹਾਇਤਾ ਦਿੰ ਸਰਪਰਸਤ ਅਤੇ ਸਹਾਇਤਾ ਪ੍ਰਾਪਤ ਲਾਇਬ੍ਰੇਰੀਆਂ ਨੂੰ ਸਰਕਾਰ ਅਨੁਦਾਨ ਦਿੰਦੀ ਹੈ। ਕੁਲ ਕੇ ਰਾਜ ਸਰਕਾਰ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਹਰ ਸਾਲ ਲਗਭਗ 4 ਕਰੋੜ ਰੁਪਏ ਕਰਦੀ ਹੈ।

**7.3.2. ਲੇਖਾ ਪੜਤਾਲ:** ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਮਿਲਦੀ ਧਨ ਰਾ ਲੇਖਾ ਜੋਖਾ ਰਖਦੀ ਹੈ ਅਤੇ ਹਰ ਸਾਲ ਲੇਖਾ-ਪੜਤਾਲ ਕਰਕੇ ਉਸ ਦੀ ਇਕ ਪ੍ਰਤੀ ਸਰ ਭੇਜਦੀ ਹੈ।

**7.4. ਲਾਇਬ੍ਰੇਰੀ ਕਰਮਚਾਰੀ:** ਇਸ ਕਾਨੂੰਨ ਵਿਚ ਪੇਸ਼ਾਵਰ ਕਰਮਚਾਰੀ ਨਿਯੁਕਤੀ, ਉਨ੍ਹਾਂ ਦਾ ਕਾਡਰ, ਨੌਕਰੀ ਦੌਰਾਨ ਸਿਖਲਾਈ, ਆਦਿ ਵਾਸਤੇ ਕੋਈ ਵਿਵਸਥ

ਕੀਤੀ ਗਈ। ਜੇਕਰ ਕਾਨੂੰਨ ਵਿਚ ਅਜਿਹੀ ਵਿਵਸਥਾ ਕਰ ਲਈ ਜਾਂਦੀ ਤਾਂ ਲਾਇਬ੍ਰੇਰੀ ਕਰਮਚਾਰੀਆਂ ਵਾਸਤੇ ਇਕ 'ਸਟੇਟ ਲਾਇਬ੍ਰੇਰੀ ਸਰਵਿਸ' ਦਾ ਵਰਗ ਬਣਾ ਲਿਆ ਜਾਂਦਾ।

7.5. ਲਾਇਬ੍ਰੇਰੀ ਸੰਸਥਾ: ਇਸ ਕਾਨੂੰਨ ਵਿਚ ਸਪਸ਼ਟ ਤਾਂ ਨਹੀਂ ਪਰ ਲਾਇਬ੍ਰੇਰੀ ਸੰਸਥਾ ਦੀ ਭੂਮਿਕਾ ਨੂੰ ਪਛਾਣ ਕੇ ਕਈ ਕਮੇਟੀਆਂ ਵਿਚ ਉਨ੍ਹਾਂ ਦੀ ਪ੍ਰਤੀਨਿਧਤਾ ਕੀਤੀ ਗਈ ਹੈ।

**7.6. ਫੁਟਕਲ**

7.6.1. ਇਸ ਕਾਨੂੰਨ ਰਾਹੀਂ 1867 ਦੇ ਪ੍ਰੈੱਸ ਅਤੇ ਰਜਿਸਟਰੀ ਐਕਟ ਵਿਚ ਸੰਸ਼ੋਧਨ ਕਰਕੇ ਇਹ ਯਕੀਨੀ ਬਣਾ ਲਿਆ ਕਿ ਪ੍ਰਕਾਸ਼ਕ ਹਰ ਪ੍ਰਕਾਸ਼ਨਾਂ ਦੀਆਂ ਤਿੰਨ ਪ੍ਰਤੀਆਂ ਮੁਫ਼ਤ ਰਾਜ ਸਰਕਾਰ ਨੂੰ ਦੇਣ, ਜਿਨ੍ਹਾਂ ਵਿਚੋਂ ਇਕ ਪ੍ਰਤੀ ਕੇਂਦਰੀ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾਈ ਜਾਂਦੀ ਹੈ।

7.6.2. ਇਸ ਕਾਨੂੰਨ ਵਿਚ ਕੀਤੀ ਵਿਵਸਥਾ ਦਾ ਉਲੰਘਣ ਕਰਨ ਵਾਲੇ ਵਿਅਕਤੀ, ਸੰਸਥਾ ਜਾਂ ਅਧਿਕਾਰੀ ਨੂੰ 250/-ਰੁਪਏ ਜੁਰਮਾਨਾ ਕੀਤਾ ਜਾਂਦਾ ਹੈ। ਜੇ ਇਸ ਤਰ੍ਹਾਂ ਦਾ ਉਲੰਘਣ ਉਹ ਵਿਅਕਤੀ, ਅਧਿਕਾਰੀ ਜਾਂ ਸੰਸਥਾ ਦੁਬਾਰਾ ਕਰਦੇ ਹਨ ਤਾਂ ਜੁਰਮਾਨੇ ਦੀ ਰਕਮ 500/-ਰੁਪਏ ਹੈ।

7.6.3. ਰਾਜ ਲਾਇਬ੍ਰੇਰੀ ਕੌਂਸਿਲ ਜਾਂ ਸਥਾਨਕ ਲਾਇਬ੍ਰੇਰੀਅਧਿਕ੍ਰਿਤਤਾ ਦੇ ਮੈਂਬਰਾਂ ਵਿਚੋਂ ਜੇ ਕੋਈ ਸਥਾਨ ਖਾਲੀ ਰਹਿ ਜਾਂਦਾ ਹੈ ਜਾਂ ਇਸ ਦੀ ਬਣਤਰ ਵਿਚ ਕੋਈ ਕਮੀ ਰਹਿ ਜਾਂਦੀ ਹੈ ਤਾਂ ਕੌਂਸਿਲ ਜਾਂ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕਿਸੇ ਕਾਰਜ ਨੂੰ ਇਨ੍ਹਾਂ ਕਾਰਨਾਂ ਕਰਕੇ ਗ਼ੈਰ-ਕਾਨੂੰਨੀ ਨਹੀਂ ਮੰਨਿਆ ਜਾਵੇਗਾ।

7.6.4. ਡਾਇਰੈਕਟਰ ਵੱਲੋਂ ਲਿਖਤੀ ਸੂਚਨਾ ਦਿੱਤੇ ਬਿਨਾਂ ਇਸ ਕਾਨੂੰਨ ਦੀ ਕਿਸੇ ਰੂਪ ਵਿਚ ਵੀ ਉਲੰਘਣਾ ਕਰਨ ਵਾਲੇ ਅਧਿਕਾਰੀ, ਸੰਸਥਾ ਜਾਂ ਵਿਅਕਤੀ ਉਪਰ ਕਚਹਿਰੀ ਕੋਈ ਕਾਰਵਾਈ ਨਹੀਂ ਕਰ ਸਕਦਾ ਹੈ।

7.6.5. ਪ੍ਰਸ਼ਾਸਨ ਕੋਈ ਅਧਿਆਦੇਸ਼ ਜਾਰੀ ਕਰਕੇ ਕਾਨੂੰਨ ਦੇ ਉਦੇਸ਼ਾਂ ਦੀ ਪੂਰਤੀ ਲਈ ਲੋੜੀਂਦੇ ਨਿਯਮ ਬਣਾ ਸਕੇਗਾ।

7.7. ਮੌਜੂਦਾ ਹਾਲਾਤ: ਪੱਛਮੀ ਬੰਗਾਲ ਵਿਚ ਜਿੰਨਾ ਲੋਕਲ ਲਾਇਬ੍ਰੇਰੀ ਵਿਕਾਸ 1947-1977 ਦੇ ਦੌਰਾਨ ਹੋਇਆ ਹੈ, ਉਸ ਤੋਂ ਵਧੇਰੇ 1977-1986 ਦੇ ਦਹਾਕੇ ਵਿਚ ਹੋਇਆ ਹੈ। ਫਲਸਰੂਪ ਪਹਿਲੇ ਦਸ ਸਾਲਾਂ ਵਿਚ ਲੋਕ ਲਾਇਬ੍ਰੇਰੀ ਵਿਕਾਸ ਕਾਫ਼ੀ ਤਸੱਲੀਬਖਸ਼ ਹੈ, ਅਤੇ ਕੁਲ ਮਿਲਾ ਕੇ ਇਨ੍ਹਾਂ ਲਾਇਬ੍ਰੇਰੀਆਂ ਦੀ ਸਥਿਤੀ ਇਸ ਪ੍ਰਕਾਰ ਹੈ:

| | | |
|---|---|---|
| 1. | ਰਾਜ ਕੇਂਦਰੀ ਲਾਇਬ੍ਰੇਰੀਆਂ | 01 |
| 2. | ਜ਼ਿਲ੍ਹਾ ਲਾਇਬ੍ਰੇਰੀਆਂ | 21 |
| 3. | ਕੇਂਦਰੀ ਲਾਇਬ੍ਰੇਰੀਆਂ | 03 |
| 4. | ਸ਼ਹਿਰੀ ਲਾਇਬ੍ਰੇਰੀਆਂ | 120 |
| 5. | ਪੇਂਡੂ ਲਾਇਬ੍ਰੇਰੀਆਂ | 2276 |
| | ਕੁੱਲ | 2421 |

ਇਨ੍ਹਾਂ ਵਿਚ ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਸ਼ਾਮਿਲ ਨਹੀਂ ਹਨ।

7.8. ਮੁਲਾਂਕਣ:ਪੱਛਮੀ ਬੰਗਾਲ ਲੋਕ ਲਾਇਬ੍ਰੇਰੀ ਕਾਨੂੰਨ ਮੁਲਾਂਕਣ ਇਸ ਤਰ੍ਹਾਂ ਕੀ ਜਾ ਸਕਦਾ ਹੈ।

7.8.1. ਕਾਨੂੰਨ ਵਿਚ ਰਾਜ ਦੇ ਲਾਇਬ੍ਰੇਰੀ ਡਾਇਰੈਕਟਰ ਦੀਆਂ ਪੇਸ਼ਾਵਰ ਯੋਗਤਾਵਾਂ ਬ ਕੋਈ ਵਿਵਸਥਾ ਨਹੀਂ। ਰਾਜ ਦਾ ਸਿੱਖਿਆ ਡਾਇਰੈਕਟਰ ਹੀ ਲਾਇਬ੍ਰੇਰੀਆਂ ਦੇਖ-ਰੇਖ ਅਤੇ ਸੰਚਾਲਨ ਕਰਦਾ ਹੈ। ਫਲਸਰੂਪ ਉਸ ਦੇ ਕਈ ਸੁਚੱਜੇ ਢੰਗ ਨ ਨਾਲ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ।

7.8.2. ਰਾਜ ਕੇਂਦਰੀ ਲਾਇਬ੍ਰੇਰੀ ਦੇ ਕੰਮ ਕਾਜ ਬਾਰੇ ਇਹ ਕਾਨੂੰਨ ਚੁੱਪ ਹੈ।

7.8.3. ਸ਼ਹਿਰੀ ਲਾਇਬ੍ਰੇਰੀਆਂ ਬਾਰੇ ਵੀ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ।

7.8.4. ਕਾਨੂੰਨ ਵਿਚ ਨਾ ਲਾਇਬ੍ਰੇਰੀ ਉਪਕਰ ਦੀ ਅਤੇ ਨਾ ਸਰਕਾਰੀ ਅਨੁਦਾਨ ਦੀ ਕੋਈ ਰ ਨਿਸ਼ਚਤ ਕੀਤੀ ਗਈ ਹੈ। ਇਸ ਤਰ੍ਹਾਂ ਸ੍ਰੋਤ ਬਹੁਤ ਸੀਮਤ ਹੋਣ ਕਰਕੇ ਲਾਇਬ੍ਰੇਰੀ ਪੂਰੀਆਂ ਨਹੀਂ ਕਰ ਸਕਦੇ।

7.8.5. ਲੋਕ ਲਾਇਬ੍ਰੇਰੀਆਂ ਦੀਆਂ ਕੁਝ ਹੋਰ ਜ਼ਿੰਮੇਵਾਰੀਆਂ ਸੰਬੰਧੀ ਕਾਨੂੰਨ ਵਿਚ ਕੋਈ ਜ਼ਿ ਨਹੀਂ ਆਉਂਦਾ, ਜਿਵੇਂ:

(ੳ) ਮੁਫ਼ਤ ਲਾਇਬ੍ਰੇਰੀ ਸੇਵਾ;

(ਅ) ਸਹਿਕਾਰੀ ਵਰਗੀਕਰਣ ਅਤੇ ਸੂਚੀਕਰਣ;

(ੲ) ਰਾਜ ਪੁਸਤਕ-ਸੂਚੀ;

(ਸ) ਪੇਸ਼ਾਵਰ ਕਰਮਚਾਰੀਆਂ ਦੇ ਅਧਿਕਾਰ; ਅਤੇ

(ਹ) ਲਾਇਬ੍ਰੇਰੀ ਸੰਸਥਾ।

ਇਨ੍ਹਾਂ ਕਮੀਆਂ ਦੇ ਬਾਵਜੂਦ ਇਸ ਕਾਨੂੰਨ ਰਾਹੀਂ ਰਾਜ ਵਿਚ ਲੋਕ ਲਾਇਬ੍ਰੇਰੀਆ ਸਥਾਪਨਾ ਅਤੇ ਉਨ੍ਹਾਂ ਦੇ ਵਿਕਾਸ ਸੰਬੰਧੀ ਮਹੱਤਵਪੂਰਨ ਕੰਮ ਹੋਇਆ ਹੈ।

**8. ਮਨੀਪੁਰ ਪਬਲਿਕ ਲਾਇਬ੍ਰੇਰੀਜ਼ ਐਕਟ (1988)**

8.0. ਮਨੀਪੁਰ ਭਾਰਤ ਦੇ ਪੂਰਬੀ ਰਾਜਾਂ ਵਿਚੋਂ ਇਕ ਹੈ ਜਿਸ ਨੂੰ 13 ਅਗਸਤ, 19 ਰਾਜ ਦੀ ਪਦਵੀ ਮਿਲੀ। ਇਸ ਦੇ ਪੂਰਬ ਵਿਚ ਬਰਮਾ ਦੇਸ਼ ਹੈ। ਇਸ ਰਾਜ ਦੇ ਕੁਲ 8 ਜ਼ਿਲ੍ਹੇ ਉਪ-ਡਿਵੀਜ਼ਨਾਂ ਅਤੇ 29 ਕਮਿਊਨਿਟੀ ਵਿਕਾਸ ਬਲਾਕ ਹਨ।

ਮਨੀਪੁਰ ਲਾਇਬ੍ਰੇਰੀ ਸੰਸਥਾ ਨੇ ਰਾਜ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਲਈ ਉਪਰਾਲੇ ਕੀਤੇ ਤਾਂ ਜੋ ਰਾਜ ਦੇ ਲੋਕਾਂ ਨੂੰ ਮੁਫ਼ਤ ਲਾਇਬ੍ਰੇਰੀ ਸੇਵਾ ਪ੍ਰਦਾਨ ਕੀਤੀ ਜਾ ਸਕੇ। ਯਤਨਾਂ ਦੇ ਸਿੱਟੇ ਵਜੋਂ ਜੁਲਾਈ 1988 ਵਿਚ ਰਾਜ ਦੇ ਸਿੱਖਿਆ ਮੰਤਰੀ ਨੇ ਵਿਧਾਨ ਸਭ ਮਨੀਪੁਰ ਲੋਕ ਲਾਇਬ੍ਰੇਰੀ ਬਿਲ ਪੇਸ਼ ਕੀਤਾ ਜੋ ਚਰਚਾ ਦੇ ਬਾਅਦ ਪਹਿਲੀ ਅਗਸਤ 19 ਵਿਧਾਨ ਸਭਾ ਨੇ ਪਾਸ ਕਰਕੇ ਕਾਨੂੰਨ ਬਣਾ ਦਿੱਤਾ। ਇਹ ਕਾਨੂੰਨ 1 ਅਕਤੂਬਰ 19 ਅਮਲ ਵਿਚ ਆ ਗਿਆ। ਇਸ ਪ੍ਰਕਾਰ ਮਨੀਪੁਰ ਭਾਰਤ ਦਾ ਛੇਵਾਂ ਰਾਜ ਹੈ ਜਿਥੇ ਮਦਰਾ ਲਾਇਬ੍ਰੇਰੀ ਕਾਨੂੰਨ ਦੇ 40 ਸਾਲਾਂ ਬਾਅਦ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਹੋਇਆ। ਮ

ਲਾਇਬ੍ਰੇਰੀ ਸੰਸਥਾ ਵਾਸਤੇ ਇਹ ਇਕ ਮਹੱਤਵਪੂਰਨ ਪ੍ਰਾਪਤੀ ਹੈ ਕਿ ਇਸ ਛੋਟੀ ਉਮਰ ਦੇ ਰਾਜ ਵਿਚ ਲਾਇਬ੍ਰੇਰੀ ਕਾਨੂੰਨ ਬਣਾ ਲਿਆ ਗਿਆ।

ਇਸ ਕਾਨੂੰਨ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

**8.1. ਉਚਤਰ ਪ੍ਰਸ਼ਾਸਨ**

**8.11. ਰਾਜ ਲਾਇਬ੍ਰੇਰੀ ਕਮੇਟੀ:** ਮਨੀਪੁਰ ਲੋਕ ਲਾਇਬ੍ਰੇਰੀ ਕਾਨੂੰਨ ਨੂੰ ਅਮਲੀ ਰੂਪ ਦੇਣ ਵਾਸਤੇ ਇਕ ਰਾਜ ਲਾਇਬ੍ਰੇਰੀ ਕਮੇਟੀ ਯੁਕਤ ਕੀਤੀ ਜਾਵੇਗੀ। ਇਸ ਕਮੇਟੀ ਦੇ 9 ਮੈਂਬਰ ਹੇਠ ਲਿਖੇ ਅਨੁਸਾਰ ਹੋਣਗੇ।

(ੳ) ਰਾਜ ਦਾ ਸਿੱਖਿਆ ਮੰਤਰੀ ਇਸ ਕਮੇਟੀ ਦਾ ਚੇਅਰਮੈਨ ਹੋਵੇਗਾ,

(ਅ) ਸਿੱਖਿਆ ਵਿਭਾਗ ਦਾ ਸਕੱਤਰ ਜਾਂ ਕਮਿਸ਼ਨਰ;

(ੲ) ਡੀ.ਪੀ.ਆਈ;

(ਸ) ਰਾਜ ਕੇਂਦਰੀ ਲਾਇਬ੍ਰੇਰੀ ਦਾ ਮੁੱਖ ਲਾਇਬ੍ਰੇਰੀਅਨ;

(ਹ) ਮਨੀਪੁਰ ਯੂਨੀਵਰਸਿਟੀ ਵਿਚੋਂ ਚੁਣਿਆ ਇਕ ਵਿਅਕਤੀ;

(ਕ) ਮਨੀਪੁਰ ਲਾਇਬ੍ਰੇਰੀ ਸੰਸਥਾ ਵੱਲੋਂ ਨਾਮਜ਼ਦ ਕੀਤਾ ਇਕ ਵਿਅਕਤੀ;

(ਖ) ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਮੈਂਬਰਾਂ ਵਿਚੋਂ ਰਾਜ ਸਰਕਾਰ ਵੱਲੋਂ ਦੋ ਮੈਂਬਰਾਂ ਦੀ ਨਾਮਜ਼ਦਗੀ; ਅਤੇ

(ਗ) ਇਕ ਮੈਂਬਰ ਕਮੇਟੀ ਕੋ-ਆਪਟ ਕਰੇਗੀ।

ਇਸ ਕਮੇਟੀ ਦੇ ਗ਼ੈਰ-ਸਰਕਾਰੀ ਮੈਂਬਰਾਂ ਦਾ ਕਾਰਜ-ਕਾਲ ਤਿੰਨ ਸਾਲ ਹੋਵੇਗਾ। ਇਹ ਕਮੇਟੀ ਕਾਨੂੰਨ ਅਧੀਨ ਆਉਂਦੇ ਲਾਇਬ੍ਰੇਰੀ ਸੰਬੰਧੀ ਕੰਮ ਕਾਜਾਂ ਬਾਰੇ ਰਾਜ ਸਰਕਾਰ ਨੂੰ ਸਲਾਹ ਮਸ਼ਵਰਾ ਦੇਵੇਗੀ। ਕਮੇਟੀ ਦੀਆਂ ਸਮੇਂ ਸਮੇਂ ਬੈਠਕਾਂ ਹੋਇਆ ਕਰਨਗੀਆਂ ਪਰ ਇਸ ਸੰਬੰਧੀ ਕਾਨੂੰਨ ਵਿਚ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਗਿਆ।

ਜੇਕਰ ਰਾਜ ਸਰਕਾਰ ਮਹਿਸੂਸ ਕਰੇ ਕਿ ਲਾਇਬ੍ਰੇਰੀ ਕਮੇਟੀ ਕੋਈ ਕੰਮ ਨਹੀਂ ਕਰ ਸਕੀ ਤਾਂ ਇਸ ਨੇ ਆਪਣੀਆਂ ਸ਼ਕਤੀਆਂ ਦੀ ਦੁਰਵਰਤੋਂ ਕੀਤੀ ਹੈ ਤਾਂ ਸਰਕਾਰ ਇਸ ਸੰਬੰਧੀ ਕਮੇਟੀ ਨੂੰ ਸੂਚਿਤ ਕਰ ਸਕਦੀ ਹੈ। ਜੇਕਰ ਇਹ ਕਮੇਟੀ ਨਿਸ਼ਚਿਤ ਸਮੇਂ ਵਿਚ ਉਸ ਦੀ ਦਰੁਸਤੀ ਨਹੀਂ ਕਰਦੀ ਤਾਂ ਸਰਕਾਰ ਕਮੇਟੀ ਭੰਗ ਕਰ ਸਕਦੀ ਹੈ।

**8.1.2. ਲੋਕ ਲਾਇਬ੍ਰੇਰੀ ਵਿਭਾਗ:** ਰਾਜ ਸਰਕਾਰ ਲੋਕ ਲਾਇਬ੍ਰੇਰੀ ਕਾਨੂੰਨ ਅਨੁਸਾਰ ਇਕ ਲੋਕ ਲਾਇਬ੍ਰੇਰੀ ਵਿਭਾਗ ਦੀ ਸਥਾਪਨਾ ਕਰੇਗੀ। ਵਾਸਤੇ ਸਰਕਾਰ ਇਕ ਡਾਇਰੈਕਟਰ ਦੀ ਨਿਯੁਕਤੀ ਕਰੇਗੀ। ਇਹ ਡਾਇਰੈਕਟਰ ਰਾਜ ਲਾਇਬ੍ਰੇਰੀ ਕਮੇਟੀ ਦੇ ਏਜੰਟ ਦੇ ਤੌਰ ਤੇ ਕੰਮ ਕਰੇਗਾ, ਅਤੇ ਕਮੇਟੀ ਵੱਲੋਂ ਸੌਂਪੇ ਕੰਮ ਕਰੇਗਾ। ਇਸ ਦੇ ਕਾਰਜ ਹੇਠ ਲਿਖੇ ਅਨੁਸਾਰ ਹੋਣਗੇ:

(ੳ) ਰਾਜ ਕੇਂਦਰੀ ਲਾਇਬ੍ਰੇਰੀਅਤੇ ਇਸ ਦੀਆਂ ਸ਼ਾਖ਼ਾ ਲਾਇਬ੍ਰੇਰੀਆਂ ਦੀ ਦੇਖ-ਰੇਖ ਕਰਨਾ;

(ਅ) ਲੋਕ ਲਾਇਬ੍ਰੇਰੀਆਂ ਸੰਬੰਧੀ ਸਾਰੀਆਂ ਗੱਲਾਂ ਦੀ ਦੇਖ-ਰੇਖ ਕਰਨਾ;

(ੲ) ਉਨ੍ਹਾਂ ਲਾਇਬ੍ਰੇਰੀਆਂ ਦੀ ਪਛਾਣ ਕਰਨਾ ਜਿਨ੍ਹਾਂ ਨੂੰ ਰਾਜ ਸਰਕਾਰ ਦੀ ਸਹਾਇਤਾ ਮਿਲ ਸਕਦੀ ਹੈ ਅਤੇ ਉਨ੍ਹਾਂ ਦਾ ਪ੍ਰਬੰਧ ਕਰਨਾ;

(ਸ) ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕੰਮ ਦਾ ਨਿਯੰਤ੍ਰਣ ਕਰਨਾ;

(ਹ) ਇਸ ਕਾਨੂੰਨ ਹੇਠ ਕੰਮ ਕਰ ਰਹੀਆਂ ਲਾਇਬ੍ਰੇਰੀਆਂ ਬਾਰੇ ਰਾਜ ਲਾਇਬ੍ਰੇਰੀ ਕਮੇਟੀ ਗ ਰਿਪੋਰਟ ਪੇਸ਼ ਕਰਨਾ;

(ਕ) ਲੋੜ ਅਨੁਸਾਰ ਰਾਜ ਲਾਇਬ੍ਰੇਰੀ ਕਮੇਟੀ ਨੂੰ ਲਾਇਬ੍ਰੇਰੀਆਂ ਬਾਰੇ ਰਿਪੋਰਟ ਕਰਦੇ ਰਹਿ ਅਤੇ

(ਖ) ਹੋਰ ਅਜਿਹੇ ਕੰਮ ਕਰਨੇ ਜੋ ਸਮੇਂ ਸਮੇਂ ਕਾਨੂੰਨ ਅਧੀਨ ਸੌਂਪੇ ਜਾਣ।

**8.1.3. ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ**

**8.1.3.1.** ਸਥਾਨਕ ਪੱਧਰ ਤੇ ਹਰ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਸਥਾਪ ਕੀਤੀ ਜਾਵੇਗੀ। ਇਹ ਲਾਇਬ੍ਰੇਰੀ ਅਧਿਕ੍ਰਿਤਤਾ ਆਪਣੇ ਇਲਾਕੇ ਵਿਚ ਲਾਇਬ੍ਰੇਰੀ ਸੇਵਾ ਪ੍ਰਦ ਕਰਨ ਵਾਸਤੇ ਜ਼ਿੰਮੇਵਾਰ ਹੋਵੇਗੀ। ਇਸ ਦੇ ਹੇਠ ਲਿਖੇ ਮੈਂਬਰ ਹੋਣਗੇ:

(ੳ) ਜ਼ਿਲ੍ਹੇ ਦੇ ਵਸਨੀਕਾਂ ਵਿਚੋਂ ਜਿਨ੍ਹਾਂ ਨਾਗਰਿਕਾਂ ਨੇ ਵਿਦਿਆ ਜਾਂ ਲੋਕ ਲਾਇਬ੍ਰੇਰੀਆਂ ਖੇਤਰ ਵਿਚ ਕੁਝ ਯੋਗਦਾਨ ਪਾਇਆ ਹੋਵੇ, ਉਨ੍ਹਾਂ ਵਿਚੋਂ ਰਾਜ ਸਰਕਾਰ ਚਾਰ ਮੈਂ ਨਾਮਜ਼ਦ ਕਰੇਗੀ।

(ਅ) ਲੋਕ ਲਾਇਬ੍ਰੇਰੀ ਦੇ ਪ੍ਰਬੰਧਕਾਂ ਵਿਚੋਂ ਦੋ ਮੈਂਬਰ ਚੁਣੇ ਜਾਣਗੇ।

(ੲ) ਮਿਉਂਨਿਸਪਲ ਬੋਰਡ ਜਾਂ ਕਮੇਟੀਆਂ ਦੋ ਮੈਂਬਰ ਚੁਣ ਕੇ ਭੇਜਣਗੀਆਂ

(ਸ) ਮਨੀਪੁਰ ਲਾਇਬ੍ਰੇਰੀ ਸੰਸਥਾ ਦੀ ਜ਼ਿਲ੍ਹਾ ਬ੍ਰਾਂਚ ਦੋ ਮੈਂਬਰ ਨਾਮਜ਼ਦ ਕਰੇਗੀ।

(ਹ) ਜ਼ਿਲ੍ਹੇ ਦਾ ਸਿੱਖਿਆ ਅਫ਼ਸਰ ਵੀ ਮੈਂਬਰ ਹੋਵੇਗਾ।

(ਕ) ਜ਼ਿਲ੍ਹਾ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਇਸ ਅਧਿਕ੍ਰਿਤਤਾ ਦਾ ਸਕੱਤਰ ਹੋਵੇਗਾ।

ਇਸ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਪ੍ਰਧਾਨ ਆਪਣੇ ਮੈਂਬਰਾਂ ਵਿਚੋਂ ਚੁਣੇਗੀ। ਇਸ ਗੈਰ-ਸਰਕਾਰੀ ਮੈਂਬਰਾਂ ਦਾ ਕਾਰਜ-ਕਾਲ ਤਿੰਨ ਸਾਲ ਹੋਵੇਗਾ।

**8.1.3.2 ਕਾਰਜ ਅਤੇ ਸ਼ਕਤੀਆਂ:** ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਹੇਠ ਕਿ ਕਾਰਜ ਹੋਣਗੇ:

(ੳ) ਲੋਕ ਲਾਇਬ੍ਰੇਰੀਆਂ ਵਾਸਤੇ ਉਚਿਤ ਜ਼ਮੀਨ, ਇਮਾਰਤਾਂ, ਅਤੇ ਫਰਨੀਚਰ ਆ ਮੁਹੱਈਆ ਕਰਨਾ;

(ਅ) ਇਨ੍ਹਾਂ ਲਾਇਬ੍ਰੇਰੀਆਂ ਵਿਚ ਪੁਸਤਕਾਂ, ਰਸਾਲੇ, ਅਖ਼ਬਾਰਾਂ, ਹਥ-ਲਿਖਤਾਂ, ਨਕ ਸਲਾਈਡਾਂ, ਫ਼ਿਲਮਾਂ, ਪ੍ਰੋਜੈਕਟਰ, ਰਿਕਾਰਡਰ, ਇਤਿਆਦਿ ਸਾਮੱਗਰੀ ਪ੍ਰਦਾਨ ਕਰ

(ੲ) ਸਮੇਂ ਸਮੇਂ ਸਿਰ ਯੋਗ ਸਟਾਫ਼ ਦੀ ਨਿਯੁਕਤੀ ਕਰਨਾ;

(ਸ) ਸਰਕਾਰੀ ਮਨਜ਼ੂਰੀ ਉਪਰੰਤ ਕਿਸੇ ਲੋਕ ਲਾਇਬ੍ਰੇਰੀ ਦੀ ਥਾਂ ਬਦਲੀ ਕਰਨਾ ਜਾਂ ਬ ਕਰਨਾ ਜਾਂ ਕਿਸੇ ਨੂੰ ਮਾਇਕ ਸਹਾਇਤਾ ਬੰਦ ਕਰਨਾ;

(ਹ) ਕੋਈ ਦਾਨ ਜਾਂ ਉਪਹਾਰ ਸਵੀਕਾਰ ਕਰਨਾ;

(ਕ) ਲੋਕ ਲਾਇਬ੍ਰੇਰੀਆਂ ਨਾਲ ਸੰਬੰਧਿਤ ਗਤੀਵਿਧੀਆਂ ਅਤੇ ਲੈਕਚਰ ਆਦਿ ਕਰਵਾਉਂ

(ਖ) ਲੋਕ ਲਾਇਬ੍ਰੇਰੀਆਂ ਨੂੰ ਸਮਾਜਕ ਵਿਦਿਆਕ ਮਨੋਰਥਾਂ ਲਈ ਅਨੁਦਾਨ ਦੀ ਵੰਡ ਕਰ

(ਗ) ਕਾਨੂੰਨ ਦੇ ਅਧੀਨ ਹੋਰ ਸੌਂਪੇ ਗਏ ਕੰਮ ਕਰਨਾ।

ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਆਪਣੇ ਇਲਾਕੇ ਵਿੱਚ ਲਾਇਬ੍ਰੇਰੀ ਵਿਕਾਸ ਵਾਸਤੇ ਯੋਜਨਾ ਤਿਆਰ ਕਰਕੇ ਡਾਇਰੈਕਟਰ ਨੂੰ ਮਨਜ਼ੂਰੀ ਵਾਸਤੇ ਭੇਜ ਸਕਦੀ ਹੈ। ਇਹ ਲਾਇਬ੍ਰੇਰੀ ਵਾਸਤੇ ਲੋੜੀਂਦੇ ਉਪਨਿਯਮ ਬਣਾ ਸਕਦੀ ਹੈ। ਸਰਕਾਰ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਤਤਾ ਨੂੰ ਲੋੜ ਪੈਣ ਤੇ ਭੰਗ ਵੀ ਕਰ ਸਕਦੀ ਹੈ।

8.2. **ਜ਼ਿੰਮੇਵਾਰੀ ਅਤੇ ਸੰਗਠਨ:** ਲੋਕ ਲਾਇਬ੍ਰੇਰੀਆਂ ਦੇ ਪ੍ਰਬੰਧ ਅਤੇ ਲੋੜੀਂਦੀ ਵਿਵਸਥਾ ਕਰਨ ਲਈ ਸਰਕਾਰ ਦੀ ਜ਼ਿੰਮੇਵਾਰ ਬਣਦੀ ਹੈ। ਰਾਜ ਸਰਕਾਰ ਨੇ ਆਪਣੀ ਜ਼ਿੰਮੇਵਾਰੀ ਰਾਜ ਲਾਇਬ੍ਰੇਰੀ ਕਮੇਟੀ ਅਤੇ ਲੋਕਲ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਸੌਂਪੀ ਹੈ।

**8.3. ਲਾਇਬ੍ਰੇਰੀ ਵਿੱਤ**

8.3.1. ਰਾਜ ਦੀ ਸਮਾਜਕ ਅਤੇ ਆਰਥਕ ਹਾਲਤ ਨੂੰ ਮੁੱਖ ਰਖਦਿਆਂ ਹੋਇਆਂ ਕਾਨੂੰਨ ਵਿਚ ਕਿਸੇ ਕਿਸਮ ਦੇ ਲਾਇਬ੍ਰੇਰੀ ਉਪਕਰ ਦੀ ਵਿਵਸਥਾ ਨਹੀਂ ਕੀਤੀ ਗਈ, ਸਗੋਂ ਹਰ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਵਾਸਤੇ ਇਕ 'ਲਾਇਬ੍ਰੇਰੀ ਫੰਡ' ਸਥਾਪਤ ਕਰਨ ਦੀ ਵਿਵਸਥਾ ਕੀਤੀ ਗਈ ਹੈ, ਜਿਸ ਵਿਚ ਹੇਠ ਲਿਖੇ ਸ੍ਰੋਤਾਂ ਤੋਂ ਰਕਮ ਇਕੱਤਰ ਕੀਤੀ ਜਾਵੇਗੀ:

(ੳ) ਦਾਨ, ਉਪਹਾਰ ਅਤੇ ਧਰਮ-ਦਾਨ ਤੋਂ ਹੋਈ ਆਮਦਨ;

(ਅ) ਰਾਜ ਸਰਕਾਰ ਵੱਲੋਂ ਮਿਲੇ ਵਿਸ਼ੇਸ਼ ਅਨੁਦਾਨ;

(ੲ) ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਜੋ ਵੀ ਕੋਈ ਹੋਰ ਧਨ ਰਾਸ਼ੀ ਇਕੱਤਰ ਕਰੇ।

ਇਹ ਸਪਸ਼ਟ ਕੀਤਾ ਗਿਆ ਹੈ ਕਿ ਰਾਜ ਸਰਕਾਰ ਹਰ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਵਲੋਂ ਸਥਾਪਤ ਕੀਤੇ ਗਏ 'ਲਾਇਬ੍ਰੇਰੀ ਫ਼ੰਡ' ਵਿਚ ਹਰ ਸਾਲ ਆਪਣਾ ਯੋਗਦਾਨ ਪਾਵੇਗੀ।

8.3.2 ਹਰ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਆਪਣੀ ਆਮਦਨ ਅਤੇ ਖ਼ਰਚ ਦਾ ਪੂਰਾ ਬਿਉਰਾ ਰਖੇਗੀ। ਇਸ ਹਿਸਾਬ-ਕਿਤਾਬ ਦਾ ਲੇਖਾ-ਜੋਖਾ ਅਤੇ ਜਾਂਚ ਪੜਤਾਲ ਹੋ ਸਕਦੀ ਹੈ।

8.4. **ਲਾਇਬ੍ਰੇਰੀ ਕਰਮਚਾਰੀ:** ਇਸ ਕਾਨੂੰਨ ਅਧੀਨ ਲਾਇਬ੍ਰੇਰੀ ਕਰਮਚਾਰੀਆਂ ਦੀ ਨਿਯੁਕਤੀ, ਯੋਗਤਾ, ਤਨਖਾਹਾਂ, ਹੋਰ ਸਹੂਲਤਾਂ ਅਤੇ ਜ਼ਿੰਮੇਵਾਰੀਆਂ ਸੰਬੰਧੀ ਕੋਈ ਵਿਵਸਥਾ ਨਹੀਂ ਕੀਤੀ ਗਈ। ਇਹ ਸਥਿਤੀ ਬਹੁਤ ਦੁਖਦਾਈ ਹੈ ਕਿ ਲਾਇਬ੍ਰੇਰੀ ਕਰਮਚਾਰੀ, ਜਿਨ੍ਹਾਂ ਉੱਪਰ ਲਾਇਬ੍ਰੇਰੀ ਸੇਵਾ ਦਾ ਸਾਰਾ ਭਾਰ ਹੁੰਦਾ ਹੈ, ਜਿਨ੍ਹਾਂ ਨੇ ਲਾਇਬ੍ਰੇਰੀ ਨੂੰ ਵਿਦਵਤਾ ਅਤੇ ਸਮਾਜਕ ਭਾਈਚਾਰੇ ਦਾ ਕੇਂਦਰ ਬਣਾਉਣਾ ਹੁੰਦਾ ਹੈ, ਬਾਰੇ ਕਾਨੂੰਨ ਵਿਚ ਕੋਈ ਵਿਵਸਥਾ ਨਾ ਕੀਤੀ ਹੋਵੇ।

8.5. **ਲਾਇਬ੍ਰੇਰੀ ਸੰਸਥਾ:** ਬੇਸ਼ਕ ਇਹ ਕਾਨੂੰਨ ਪਾਸ ਕਰਨ ਵਿਚ ਮਨੀਪੁਰ ਲਾਇਬ੍ਰੇਰੀ ਸੰਸਥਾ ਦੀ ਮਹੱਤਵਪੂਰਨ ਭੂਮਿਕਾ ਨਹੀਂ ਹੈ, ਪਰ ਇਸ ਸੰਸਥਾ ਜਾਂ ਕਿਸੇ ਹੋਰ ਲਾਇਬ੍ਰੇਰੀ ਸੰਸਥਾ ਦੀ ਮਾਨਤਾ ਬਾਰੇ ਜਾਂ ਮਾਇਕ ਸਹਾਇਤਾ ਬਾਰੇ ਜਾਂ ਉਨ੍ਹਾਂ ਦੇ ਰੋਲ ਬਾਰੇ ਇਹ ਕਾਨੂੰਨ ਚੁੱਪ ਹੈ।

**8.6. ਰਿਪੋਰਟ ਅਤੇ ਜਾਂਚ ਪੜਤਾਲ**

8.6.1. ਹਰ ਜ਼ਿਲ੍ਹਾ ਲਾਈਬ੍ਰੇਰੀ ਅਧਿਕ੍ਰਿਤਤਾ ਅਤੇ ਹਰ ਉਹ ਵਿਅਕਤੀ, ਜੋ ਲੋਕ ਲਾਇਬ੍ਰੇਰੀ ਦਾ ਇੰਚਾਰਜ ਹੈ, ਲਾਇਬ੍ਰੇਰੀ ਦੀ ਕਾਰਗੁਜ਼ਾਰੀ ਸੰਬੰਧੀ ਡਾਇਰੈਕਟਰ ਨੂੰ ਰਿਪੋਰਟ ਭੇਜੇਗਾ।

8.6.2. ਲਾਇਬ੍ਰੇਰੀ ਡਾਇਰੈਕਟਰ ਜਾਂ ਉਸ ਵੱਲੋਂ ਕੋਈ ਹੋਰ ਵਿਅਕਤੀ ਲੋਕ ਲਾਇਬ੍ਰੇਰੀਆਂ ਦੀ ਜਾਂਚ ਪੜਤਾਲ ਕਰ ਸਕਦਾ ਹੈ।

**8.7. ਫੁਟਕਲ**

8.7.1. ਪ੍ਰੈਸ ਅਤੇ ਪੁਸਤਕ ਰਜਿਸਟਰੀ ਕਾਨੂੰਨ (1867) ਵਿਚ ਲੋੜੀਂਦਾ ਸੰਸ਼ੋਧਨ ਕਰਕੇ ਯਕੀਨੀ ਬਣਾਇਆ ਹੈ ਕਿ ਪੁਸਤਕ ਛਪਣ ਦੇ ਇਕ ਮਹੀਨੇ ਦੇ ਅੰਦਰ ਉਸ ਦੀਆਂ ਦੋ ਪ੍ਰਤੀਆਂ ਦਿੱਤੀਆਂ ਜਾਣਗੀਆਂ। ਇਨ੍ਹਾਂ ਵਿਚੋਂ ਇਕ ਪ੍ਰਤੀ ਰਾਜ ਕੇਂਦਰੀ ਲਾਇਬ੍ਰੇਰੀ ਵਿਚ ਰਖੀ ਜਾਵੇਗੀ ਅਤੇ ਦੂਸਰੀ, ਜਿਥੇ ਰਾਜ ਸਰਕਾਰ ਚਾਹੇ ਭੇਜੀ ਜਾਵੇਗੀ।

8.7.2. ਸਰਕਾਰ ਲੋੜ ਅਨੁਸਾਰ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਵਾਸਤੇ ਮੈਂਬਰ ਨਿਯੁਕਤ ਕਰਨ ਲਈ ਨਿਯਮ ਬਣਾ ਸਕਦੀ ਹੈ।

8.7.3. ਕਾਨੂੰਨ ਦੀ ਵਿਵਸਥਾ ਅਧੀਨ ਕੰਮ ਕਰਦੇ ਹੋਏ ਜੇਕਰ ਕੋਈ ਮੁਸ਼ਕਿਲ ਆਵੇ ਤਾਂ ਰਾਜ ਸਰਕਾਰ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਯੋਗ ਉਪਾਅ ਕਰ ਸਕਦੀ ਹੈ।

**9. ਕੇਰਲਾ ਪਬਲਿਕ ਲਾਇਬ੍ਰੇਰੀਜ਼ ਐਕਟ (1989)**

9.0. ਕੇਰਲਾ ਭਾਰਤ ਦੇ ਦੱਖਣੀ ਰਾਜਾਂ ਵਿਚੋਂ ਸਭ ਤੋਂ ਦੱਖਣ-ਪੱਛਮ ਵਿਚ ਹੈ। ਜਿਸ ਦੇ ਪੱਛਮ ਵਲ ਅਰਬ ਸਾਗਰ ਅਤੇ ਪੂਰਬ ਵਲ ਤਾਮਿਲਨਾਡੂ ਹੈ। ਇਹ ਰਾਜ 1956 ਵਿਚ ਟਰਾਵਨਕੋਰ ਅਤੇ ਕੋਚੀਨ ਨੂੰ ਮਿਲਾ ਕੇ ਬਣਾਇਆ ਗਿਆ ਸੀ। ਇਸ ਸਮੇਂ ਇਸ ਰਾਜ ਵਿਚ ਅੱਖਰ ਗਿਆਨ ਦੀ ਦਰ 90 ਤੋਂ ਉਪਰ ਹੈ, ਜੋ ਦੇਸ਼ ਭਰ ਵਿਚ ਸਭ ਤੋਂ ਵੱਧ ਹੈ।

ਕੇਰਲਾ ਵਿਚ ਕਾਫ਼ੀ ਗਿਣਤੀ ਵਿਚ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾ ਚੁੱਕੀਆਂ ਹਨ। ਮੰਨਿਆ ਜਾਂਦਾ ਹੈ ਕਿ 1988 ਤਕ ਇਥੇ ਲੋਕ ਲਾਇਬ੍ਰੇਰੀਆਂ ਦੀ ਗਿਣਤੀ ਲਗਭਗ 5,000 ਸੀ। ਇਸ ਪ੍ਰਕਾਰ ਕੇਰਲਾ ਵਿਚ ਹਰ ਅੱਠ ਵਰਗ ਕਿਲੋਮੀਟਰ ਪਿੱਛੇ ਇਕ ਲਾਇਬ੍ਰੇਰੀ ਸਥਾਪਤ ਹੋਈ ਹੈ। ਇਸ ਲਈ ਰਾਜ ਵਿਚ ਲਾਇਬ੍ਰੇਰੀ ਕਾਨੂੰਨ ਦੀ ਲੋੜ ਦੇਰ ਤੋਂ ਮਹਿਸੂਸ ਕੀਤੀ ਜਾ ਰਹੀ ਸੀ। ਇਸ ਸੰਬੰਧੀ ਅਨੇਕ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ, ਪਰ ਅਸਫਲ ਰਹੀਆਂ। ਆਖਿਰਕਾਰ ਖੱਬੇ-ਪੱਖੀ ਸਰਕਾਰ ਨੇ ਕੇਰਲਾ ਲੋਕ ਲਾਇਬ੍ਰੇਰੀ ਬਿਲ ਬਾਰੇ ਵਿਚਾਰ ਕਰਨ ਦੀ ਸੋਚੀ ਅਤੇ ਇਹ ਬਿਲ ਫਰਵਰੀ, 1989 ਨੂੰ ਰਾਜ ਵਿਧਾਨ ਸਭਾ ਵਿਚ ਪੇਸ਼ ਕੀਤਾ ਗਿਆ। ਕਾਫ਼ੀ ਬਹਿਸ ਦੇ ਬਾਅਦ ਇਹ ਬਿਲ ਪਾਸ ਕਰਕੇ ਕਾਨੂੰਨ ਬਣਾ ਦਿੱਤਾ ਗਿਆ ਕੇਰਲਾ ਭਾਰਤ ਦਾ ਸੱਤਵਾਂ ਰਾਜ ਹੈ, ਜਿਥੇ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਗਿਆ। ਇਸ ਦੇ ਨਾਲ ਹੀ ਦੱਖਣ ਭਾਰਤ ਦੇ ਚਾਰੇ ਰਾਜਾਂ ਵਿਚ ਲਾਇਬ੍ਰੇਰੀ ਕਾਨੂੰਨ ਅਮਲ ਵਿਚ ਆ ਗਏ।

ਇਸ ਕਾਨੂੰਨ ਦੀਆਂ ਕੁਝ ਪ੍ਰਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

**9.1. ਉੱਚਤਰ ਪ੍ਰਬਾਸ਼ਨ**

9.1.1. **ਰਾਜ ਲਾਇਬ੍ਰੇਰੀ ਕੌਂਸਿਲ:** ਇਸ ਕਾਨੂੰਨ ਅਧੀਨ ਕੇਰਲਾ ਸਰਕਾਰ ਇਕ ਰਾਜ ਲਾਇਬ੍ਰੇਰੀ ਕੌਂਸਿਲ ਸਥਾਪਤ ਕਰੇਗੀ। ਇਸ ਦੇ ਮੈਂਬਰਾਂ ਵਿਚ ਇਕ ਔਰਤ ਅਤੇ ਇਕ ਅਨੁਸੂਚਿਤ ਜਾਤੀਆਂ ਜਾਂ ਕਬੀਲਿਆਂ ਤੋਂ ਹੋਣਾ ਜ਼ਰੂਰੀ ਹੈ। ਇਸ ਦੇ ਹੇਠ ਲਿਖੇ ਮੈਂਬਰ ਹੋਣਗੇ:

1. ਪ੍ਰਧਾਨ

2. ਮੀਤ-ਪ੍ਰਧਾਨ
3. ਸਕੱਤਰ
4. ਜਾਇੰਟ ਸਕੱਤਰ
5. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਵਿਚੋਂ ਚੁਣਿਆ ਹੋਇਆ ਪ੍ਰਤੀਨਿਧੀ
6. ਤਾਲੁਕਾ ਲਾਇਬ੍ਰੇਰੀ ਕੌਂਸਿਲ ਵਿਚੋਂ ਚੁਣਿਆ ਹੋਇਆ ਪ੍ਰਤੀਨਿਧੀ
7. ਹੋਰ ਨਾਮਜ਼ਦ ਕੀਤੇ ਮੈਂਬਰ।

9.1.1.1. ਰਾਜ ਲਾਇਬ੍ਰੇਰੀ ਕੌਂਸਿਲ ਦੀ ਕਾਰਜਕਾਰਨੀ ਕਮੇਟੀ ਹੋਵੇਗੀ ਜਿਸ ਦੇ 25 ਮੈਂਬਰ ਹੋਣਗੇ। ਇਨ੍ਹਾਂ ਵਿਚੋਂ 15 ਮੈਂਬਰ ਰਾਜ ਲਾਇਬ੍ਰੇਰੀ ਕੌਂਸਿਲ ਵਿਚੋਂ ਚੁਣ ਕੇਆਉਣਗੇ। ਬਾਕੀ 10 ਮੈਂਬਰਾਂ ਵਿਚੋਂ 5 ਮੈਂਬਰ ਸਰਕਾਰ ਨਾਮਜ਼ਦ ਕਰੇਗੀ ਅਤੇ 5 ਹੋਰ ਜਿਵੇਂ ਸਕੱਤਰ ਉੱਚ ਵਿਦਿਆ, ਸਕੱਤਰ ਸਾਧਾਰਣ ਵਿਦਿਆ, ਸਕੱਤਰ ਵਿੱਤ, ਸਕੱਤਰ ਸਭਿਆਚਾਰਕ ਮਾਮਲੇ, ਅਤੇ ਸਕੱਤਰ ਸਥਾਨਕ ਪ੍ਰਸ਼ਾਸਕੀ ਵਿਭਾਗ।

ਇਸ ਕਾਨੂੰਨ ਵਿਚ ਵਿਵਸਥਾ ਹੈ ਕਿ ਅਮਲ ਵਿਚ ਆਉਣ ਉਪਰੰਤ 'ਕੇਰਲਾ ਗ੍ਰੰਥਸ਼ਾਲਾ ਸੰਗਮ' ਨੂੰ ਰਾਜ ਲਾਇਬ੍ਰੇਰੀ ਕੌਂਸਿਲ ਵਿਚ ਮਿਲਾ ਦਿੱਤਾ ਜਾਵੇ।

9.1.1.2. ਸ਼ਕਤੀਆਂ ਅਤੇ ਕਾਰਜ: ਰਾਜ ਲਾਇਬ੍ਰੇਰੀ ਕੌਂਸਿਲ ਦੀਆਂ ਸ਼ਕਤੀਆਂ ਅਤੇ ਕਾਰਜ ਹੇਠ ਲਿਖੇ ਅਨੁਸਾਰ ਹਨ:

1. ਇਸ ਕਾਨੂੰਨ ਦੇ ਪ੍ਰਬੰਧ ਸੰਬੰਧੀ ਰਾਜ ਸਰਕਾਰ ਨੂੰ ਸਲਾਹ ਮਸ਼ਵਰਾ ਦੇਣਾ।
2. ਰਾਜ ਦੀ ਸਮੁੱਚੀ ਲਾਇਬ੍ਰੇਰੀ ਨੀਤੀ ਸੰਬੰਧੀ ਰਾਜ ਸਰਕਾਰ ਨੂੰ ਸਲਾਹ ਦੇਣਾ।
3. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲਾਂ ਅਤੇ ਤਾਲੁਕਾ ਲਾਇਬ੍ਰੇਰੀ ਯੂਨੀਅਨਾਂ ਦੇ ਕੰਮ ਕਾਜ ਵਿਚ ਤਾਲਮੇਲ ਪੈਦਾ ਕਰਨਾ।
4. ਰਾਜ ਵਿਚ ਲਾਇਬ੍ਰੇਰੀ ਸੇਵਾ ਸੰਬੰਧੀ ਮਸਲਿਆਂ ਦੀ ਨਿਗਰਾਨੀ ਕਰਨਾ ਅਤੇ ਨਿਰਦੇਸ਼ ਦੇਣਾ।
5. ਰਾਜ ਵਿਚ ਲਾਇਬ੍ਰੇਰੀ ਸੇਵਾ ਨੂੰ, ਪੜਾਵਾਂ ਵਿਚ ਮੁੜ-ਸੰਗਠਿਤ ਕਰਕੇ ਇਕ ਸਮੁੱਚੀ, ਏਕੀਕ੍ਰਿਤ ਲਾਇਬ੍ਰੇਰੀ ਪ੍ਰਣਾਲੀ ਦਾ ਰੂਪ ਦੇਣਾ।
6. ਰਾਜ ਸਰਕਾਰ ਦੀ ਮਨਜ਼ੂਰੀ ਨਾਲ ਬੱਚਿਆਂ ਲਈ ਇਕ ਜਾਂ ਵੱਧ ਰਾਜ ਲਾਇਬ੍ਰੇਰੀਆਂ ਢੁਕਵੇਂ ਥਾਂ ਤੇ ਸਥਾਪਤ ਕਰਨਾ।
7. ਲਾਇਬ੍ਰੇਰੀਆਂ ਵਿਚ ਬੱਚਿਆਂ ਦੇ ਅਨੁਭਾਗ ਜਿੱਥੇ ਨਾ ਹੋਣ, ਸਥਾਪਤ ਕਰਨੇ।
8. ਅਜਿਹੇ ਅਫ਼ਸਰ ਅਤੇ ਕਰਮਚਾਰੀ ਨਿਯੁਕਤ ਕਰਨੇ ਜੋ ਕਾਨੂੰਨ ਵਿਚ ਦਿੱਤੇ ਗਏ ਫ਼ਰਜ਼ਾਂ ਨੂੰ ਠੀਕ ਢੰਗ ਨਾਲ ਨਿਭਾ ਸਕਣ।
9. ਸਰਕਾਰ ਦੀ ਮਨਜ਼ੂਰੀ ਨਾਲ ਹੋਰ ਕੋਈ ਵੀ ਅਜਿਹਾ ਕਾਰਜ ਜਿਸ ਨਾਲ ਕਾਨੂੰਨ ਦਾ ਉਦੇਸ਼ ਪੂਰਾ ਹੁੰਦਾ ਹੋਵੇ।
10. ਹੋਰ ਅਜਿਹੀਆਂ ਸ਼ਕਤੀਆਂ ਦਾ ਪ੍ਰਯੋਗ ਕਰਨਾ ਅਤੇ ਕਾਨੂੰਨ ਅਧੀਨ ਬਣਦੇ ਕੰਮ ਕਰਨੇ।
11. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਅਤੇ ਤਾਲੁਕਾ ਲਾਇਬ੍ਰੇਰੀ ਯੂਨੀਅਨ ਨੂੰ ਕੰਮ ਕਰਨ ਵਾਸਤੇ ਨਿਰਦੇਸ਼ ਦੇਣਾ।

9.1.2: **ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ:** ਰਾਜ ਦੇ ਹਰ ਜ਼ਿਲ੍ਹੇ ਵਾਸਤੇ ਸਰਕਾਰ ਜ਼ਿਲ੍ਹ ਲਾਇਬ੍ਰੇਰੀ ਕੌਂਸਿਲ ਸਥਾਪਤ ਕਰੇਗੀ ਜਿਸ ਵਿਚ ਤਾਲੁਕਾ ਲਾਇਬ੍ਰੇਰੀ ਯੂਨੀਅਨ ਦੇ ਪ੍ਰਧਾਨ ਅ: ਸਕੱਤਰ ਮੈਂਬਰ ਹੋਣਗੇ। ਜ਼ਿਲ੍ਹੇ ਦੇ ਮੁੱਖ ਦਫ਼ਤਰ ਵਿਚ ਕਿਸੇ ਵੀ ਲਾਇਬ੍ਰੇਰੀ ਦਾ ਪ੍ਰਧਾਨ ਜਾਂ ਕੋਈ ਹੋਰ ਅਹੁਦੇਦਾਰ ਸਰਕਾਰ ਵਲੋਂ ਮਨੋਨੀਤ ਕੀਤਾ ਜਾਵੇਗਾ। ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਦੇ ਚੁਣ ਹੋਏ ਮੈਂਬਰ ਆਪਣੀ ਇਕ ਕਾਰਜਕਾਰਨੀ ਕਮੇਟੀ ਦੀ ਚੋਣ ਕਰਨਗੇ ਜਿਸ ਦੇ ਕੁੱਲ 11 ਮੈਂਬ ਹੋਣਗੇ।

9.1.2.1. **ਕਾਰਜ ਅਤੇ ਸ਼ਕਤੀਆਂ:** ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਨੂੰ ਹੇਠ ਲਿਖੀਅ ਸ਼ਕਤੀਆਂ ਅਤੇ ਕੰਮ ਸੌਂਪੇ ਗਏ:

1. ਰਾਜ ਲਾਇਬ੍ਰੇਰੀ ਕੌਂਸਿਲ ਵਾਸਤੇ ਮੈਂਬਰਾਂ ਦੀ ਚੋਣ ਕਰਨਾ।
2. ਆਪਣੇ ਇਲਾਕੇ ਵਿਚ ਰਾਜ ਲਾਇਬ੍ਰੇਰੀ ਕੌਂਸਿਲ ਦੀ ਮਨਜ਼ੂਰੀ ਨਾਲ ਲਾਇਬ੍ਰੇਰੀਆਂ ਸਥਾਪ: ਕਰਨਾ।
3. ਜ਼ਿਲ੍ਹੇ ਵਿਚ ਲਾਇਬ੍ਰੇਰੀ ਸੇਵਾ ਦੀ ਨਿਗਰਾਨੀ ਕਰਨੀ, ਤਾਲਮੇਲ ਪੈਦਾ ਕਰਨਾ, ਨਿਯੰਤ੍ਰ ਕਰਨਾ ਅਤੇ ਇਸ ਤਰ੍ਹਾਂ ਲਾਇਬ੍ਰੇਰੀਆਂ, ਸਭਿਆਚਾਰਕ ਤੇ ਵਿਦਿਅਕ ਅਦਾਰਿਆਂ ਵਿ ਸਹਿਯੋਗ ਸਥਾਪਤ ਕਰਨਾ।
4. ਜ਼ਿਲ੍ਹੇ ਦੇ ਵਸਨੀਕਾਂ ਵਾਸਤੇ ਲਾਇਬ੍ਰੇਰੀ ਸੇਵਾ ਅਤੇ ਚਲੰਤ ਲਾਇਬ੍ਰੇਰੀ ਸੇਵਾ ਮੁਹੱਈਅ ਕਰਨਾ।
5. ਲੋਕ ਲਾਇਬ੍ਰੇਰੀਆਂ ਵਾਸਤੇ ਢੁਕਵੀਂ ਜ਼ਮੀਨ ਇਮਾਰਤਾਂ, ਫ਼ਰਨੀਚਰ, ਸਾਜ਼ੋ-ਸਾਮਾਨ, ਅ: ਹੋਰ ਸਹੂਲਤਾਂ ਉਪਲਬਧ ਕਰਾਉਣਾ।
6. ਲਾਇਬ੍ਰੇਰੀਆਂ ਵਿਚ ਪੁਸਤਕਾਂ, ਰਸਾਲੇ, ਅਖ਼ਬਾਰਾਂ, ਨਕਸ਼ੇ, ਚਾਰਟ, ਹੱਥ-ਲਿਖਤਾਂ, ਕਲ ਅਤੇ ਵਿਗਿਆਨ ਦੀਆਂ ਕ੍ਰਿਤੀਆਂ, ਫ਼ਿਲਮਾਂ, ਵੀਡੀਓ ਫ਼ਿਲਮਾਂ, ਸਿਨੇਮਾ ਪ੍ਰੋਜੈਕਟਰ ਕੈਸੇਟਾਂ, ਰੇਡੀਓ, ਟੈਲੀਵਿਜ਼ਨ, ਟੇਪ-ਰਿਕਾਰਡਰ, ਵੀ.ਸੀ.ਪੀ., ਵੀ.ਸੀ.ਆਰ., ਆਦਿ ਉਪਲਬਧ ਕਰਨਾ।
7. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਵਲੋਂ ਕਿਸੇ ਵੀ ਲਾਇਬ੍ਰੇਰੀ ਦੀ ਸਥਾਨ-ਬਦਲੀ ਕਰਨਾ ਜਾਂ ਕਿ ਹੋਰ ਲਾਇਬ੍ਰੇਰੀ ਵਿਚ ਵਿਲੀਨ ਕਰਨਾ ਜਾਂ ਬੰਦ ਕਰਨਾ।
8. ਲਾਇਬ੍ਰੇਰੀਆਂ ਨੂੰ ਕੁਸ਼ਲਤਾ ਨਾਲ ਚਲਾਉਣ ਖ਼ਾਤਰ ਨਿਯਮਾਂ ਅਨੁਸਾਰ ਕਿਸੇ ਵੀ ਅਫ਼ਸ ਜਾਂ ਕਰਮਚਾਰੀਆਂ ਦੀ ਨਿਯੁਕਤੀ ਅਤੇ ਨਿਯੰਤ੍ਰਣ ਕਰਨਾ।
9. ਲਾਇਬ੍ਰੇਰੀਆਂ ਦੇ ਕੰਮ ਕਾਜ ਨਾਲ ਸੰਬੰਧਿਤ ਮਨੋਰਥਾਂ ਲਈ ਦਾਨ ਅਤੇ ਧਰਮਸ਼ਦਾਨ ਸਵੀਕਾ ਕਰਨਾ।
10. ਲਾਇਬ੍ਰੇਰੀਆਂ ਦੇ ਕੰਮ ਕਾਜ ਨੂੰ ਮਜ਼ਬੂਤ ਕਰਨ ਵਾਸਤੇ ਲੈਕਚਰ, ਸੈਮੀਨਾਰ, ਗੋਸ਼ਟ ਕਾਨਫ਼ਰੰਸ ਅਤੇ ਸਟੱਡੀ ਕਲਾਸਾਂ ਦਾ ਪ੍ਰਬੰਧ ਕਰਨਾ।
11. ਰਾਜ ਲਾਇਬ੍ਰੇਰੀ ਕੌਂਸਿਲ ਦੀ ਮਨਜ਼ੂਰੀ ਨਾਲ ਹੋਰ ਅਜਿਹੇ ਕੰਮ ਜਿਨ੍ਹਾਂ ਦੀ ਕਾਨੂੰਨ ਵਿ ਵਿਵਸਥਾ ਹੋਵੇ ਕਰਨੇ।

9.1.3. ਤਾਲੁਕਾ ਲਾਇਬ੍ਰੇਰੀ ਯੂਨੀਅਨ: ਰਾਜ ਸਰਕਾਰ ਹਰ ਤਾਲੁਕਾ ਵਾਸਤੇ ਇਕ ਤਾਲੁਕਾ ਲਾਇਬ੍ਰੇਰੀ ਯੂਨੀਅਨ ਸਥਾਪਤ ਕਰੇਗੀ। ਇਸ ਵਿਚ ਤਾਲੁਕਾ ਦੀ ਹਰ ਸੰਬੰਧਿਤ ਲਾਇਬ੍ਰੇਰੀ ਦੇ ਦੋ ਪ੍ਰਤੀਨਿਧੀ ਹੋਣਗੇ। ਹਰ ਤਾਲੁਕਾ ਯੂਨੀਅਨ ਆਪਣੀ ਇਕ 9 ਮੈਂਬਰੀ ਕਾਰਜਕਾਰਣੀ ਕਮੇਟੀ ਦੀ ਚੋਣ ਕਰੇਗੀ।

9.1.3.1. ਕਾਰਜ ਅਤੇ ਸ਼ਕਤੀਆਂ

1. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਵਾਸਤੇ ਮੈਂਬਰਾਂ ਦੀ ਚੋਣ ਕਰਨਾ।
2. ਤਾਲੁਕਾ ਵਿਚ ਲਾਇਬ੍ਰੇਰੀ ਸੇਵਾ ਦੀ ਨਿਗਰਾਨੀ ਕਰਨਾ, ਤਾਲਮੇਲ ਬਣਾਉਣਾ, ਨਿਯੰਤਰਣ ਕਰਨਾ ਅਤੇ ਸੰਬੰਧਿਤ ਲਾਇਬ੍ਰੇਰੀਆਂ ਨੂੰ ਉਨ੍ਹਾਂ ਦੇ ਰੋਜ਼ਾਨਾ ਕੰਮ ਕਾਜ ਅਤੇ ਪ੍ਰਬੰਧ ਲਈ ਨਿਰਦੇਸ਼ ਦੇਣਾ।
3. ਤਾਲੁਕਾ ਵਸਨੀਕਾਂ ਨੂੰ ਲਾਇਬ੍ਰੇਰੀ ਸੇਵਾ ਅਤੇ ਚਲੰਤ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨਾ ਅਤੇ ਇਥੇ ਨਵੀਆਂ ਲਾਇਬ੍ਰੇਰੀਆਂ ਸਥਾਪਤ ਕਰਨਾ।
4. ਸੰਬੰਧਤ ਲਾਇਬ੍ਰੇਰੀਆਂ ਨੂੰ ਢੁਕਵੀਂ ਜ਼ਮੀਨ, ਇਮਾਰਤਾਂ, ਫ਼ਰਨੀਚਰ, ਸਾਜ਼-ਸਾਮਾਨ ਅਤੇ ਹੋਰ ਸਹੂਲਤਾਂ ਦੇਣਾ।
5. ਲਾਇਬ੍ਰੇਰੀਆਂ ਨੂੰ ਪੁਸਤਕਾਂ, ਰਸਾਲੇ, ਅਖ਼ਬਾਰਾਂ, ਨਕਸ਼ੇ, ਰੇਡਿਓ, ਹੱਥ-ਲਿਖਤਾਂ, ਕਲਾ ਅਤੇ ਵਿਗਿਆਨ ਦੀਆਂ ਕ੍ਰਿਤੀਆਂ, ਫ਼ਿਲਮਾਂ, ਚਾਰਟ, ਫ਼ਿਲਮਾਂ, ਸਿਨੇਮਾ ਪ੍ਰੋਜੈਕਟਰ, ਕੈਸੇਟਾਂ, ਟੈਲੀਵਿਜ਼ਨ, ਵੀਡੀਓ ਟੇਪ-ਰਿਕਾਰਡਰ, ਵੀ.ਸੀ.ਪੀ., ਵੀ.ਸੀ.ਆਰ. ਆਦਿ ਉਪਲਬਧ ਕਰਨਾ।
6. ਕਾਨੂੰਨ ਅਨੁਸਾਰ ਲਾਇਬ੍ਰੇਰੀ ਦੇ ਕੰਮ ਕਾਜ ਲਈ ਲੈਕਚਰ, ਸੈਮੀਨਾਰ, ਗੋਸ਼ਟੀ, ਕਾਨਫ਼ਰੰਸ ਆਦਿ ਦਾ ਆਯੋਜਨ ਕਰਨਾ।
7. ਇਨ੍ਹਾਂ ਦੇ ਕੰਮ ਕਾਜ ਨਾਲ ਸੰਬੰਧਤ ਮਨੋਰਥਾਂ ਲਈ ਦਾਨ ਅਤੇ ਧਰਮਬਦਾਨ ਸਵੀਕਾਰ ਕਰਨਾ।
8. ਲਾਇਬ੍ਰੇਰੀਆਂ ਨੂੰ ਕੁਸ਼ਲਤਾ ਨਾਲ ਚਲਾਉਣ ਲਈ ਨਿਯਮਾਂ ਅਨੁਸਾਰ ਕਿਸੇ ਵੀ ਅਫ਼ਸਰ ਜਾਂ ਕਰਮਚਾਰੀਆਂ ਦੀ ਨਿਯੁਕਤੀ ਕਰਨਾ ਅਤੇ ਨਿਯੰਤਰਣ ਕਰਨਾ।
9. ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ ਦੀ ਮਨਜ਼ੂਰੀ ਨਾਲ ਕੋਈ ਵੀ ਹੋਰ ਕੰਮ ਜਿਸ ਨਾਲ ਕਾਨੂੰਨ ਵਿਚਲੀ ਵਿਵਸਥਾ ਵਿਚ ਸੁਧਾਰ ਕੀਤਾ ਜਾ ਸਕੇ ਕਰਨਾ।
10. ਕਾਨੂੰਨ ਦੇ ਅਧੀਨ ਜੋ ਕੋਈ ਹੋਰ ਕਾਰਜ ਇਸ ਨੂੰ ਸੌਂਪਿਆ ਜਾਵੇ, ਕਰਨਾ।

9.2. ਜ਼ਿੰਮੇਵਾਰੀ ਅਤੇ ਸੰਗਠਨ: ਉਪਰੋਕਤ ਤੋਂ ਸਪਸ਼ਟ ਹੈ ਕਿ ਲਾਇਬ੍ਰੇਰੀਆਂ ਸਥਾਪਤ ਕਰਨ, ਉਨ੍ਹਾਂ ਦੇ ਵਿਕਾਸ, ਦੇਖ-ਰੇਖ, ਨਿਯੰਤਰਣ ਆਦਿ ਦੀ ਜ਼ਿੰਮੇਵਾਰੀ ਰਾਜ ਸਰਕਾਰ ਦੇ ਰਾਹੀਂ ਵੱਖ ਵੱਖ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਦੀ ਬਣਦੀ ਹੈ।

9.3. ਲਾਇਬ੍ਰੇਰੀ ਵਿੱਤ: ਰਾਜ ਲਾਇਬ੍ਰੇਰੀ ਕੌਂਸਿਲ ਇਕ 'ਰਾਜ ਲਾਇਬ੍ਰੇਰੀ ਫੰਡ' ਸਥਾਪਤ ਕਰੇਗੀ। ਇਸ ਫੰਡ ਵਿਚੋਂ ਰਾਜ ਲਾਇਬ੍ਰੇਰੀ ਕੌਂਸਿਲ, ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲ, ਤਾਲੁਕਾ ਲਾਇਬ੍ਰੇਰੀ ਯੂਨੀਅਨ ਦੇ ਅਧੀਨ ਆਉਂਦੀਆਂ ਲਾਇਬ੍ਰੇਰੀਆਂ ਦੇ ਖ਼ਰਚੇ ਪੂਰੇ ਕੀਤੇ ਜਾਣਗੇ। 'ਰਾਜ

ਲਾਇਬ੍ਰੇਰੀ ਫੰਡ ਵਿਚ ਹੇਠ ਲਿਖੇ ਸ੍ਰੋਤਾਂ ਵਿਚੋਂ ਧਨ ਰਾਸ਼ੀ ਆਵੇਗੀ:

1. ਰਾਜ ਸਰਕਾਰ ਅਤੇ ਕੇਂਦਰੀ ਸਰਕਾਰ ਵੱਲੋਂ ਅਨੁਦਾਨ ਰਾਸ਼ੀਆਂ।
2. ਕਿਸੇ ਵਿਅਕਤੀ ਜਾਂ ਏਜੰਸੀ ਜਾਂ ਅਧਿਕ੍ਰਿਤਤਾ ਵੱਲੋਂ ਰਾਜ ਲਾਇਬ੍ਰੇਰੀ ਕੌਂਸਿਲ ਨੂੰ ਦਿੱਤੇ ਗਏ ਦਾਨ ਦੀ ਰਾਸ਼ੀ।
3. ਕੇਰਲਾ ਗ੍ਰੰਥਸ਼ਾਲਾ ਸੰਗਮ ਦੀ ਜਾਇਦਾਦ।
4. ਲਾਇਬ੍ਰੇਰੀ ਉਪਕਰ ਜੋ ਸਥਾਨਕ ਸਰਕਾਰ ਪੰਜ ਪੈਸੇ ਪ੍ਰਤੀ ਰੁਪਏ ਦੀ ਦਰ ਨਾਲ ਇਮਾਰਤ ਕਰ, ਜਾਇਦਾਦ ਕਰ ਉਪਰ ਵਸੂਲ ਕਰੇਗੀ।

9.4. **ਸਹਾਇਤਾ-ਪ੍ਰਾਪਤ ਲਾਇਬ੍ਰੇਰੀਆਂ:** ਇਹ ਕਾਨੂੰਨ ਸਥਾਨਕ ਏਜੰਸੀਆਂ ਜਾਂ ਸਵੈ-ਸੇਵਕ ਅਦਾਰਿਆਂ ਰਾਹੀਂ ਸਥਾਪਤ ਕੀਤੀਆਂ ਜਾਂਦਆਂ ਲਾਇਬ੍ਰੇਰੀਆਂ ਨੂੰ ਉਤਸ਼ਾਹ ਦਿੰਦਾ ਹੈ। ਜੋ ਲਾਇਬ੍ਰੇਰੀ ਮਾਨਤਾ ਚਾਹੁੰਦੀ ਹੈ ਉਹ ਤਾਲੁਕਾ ਲਾਇਬ੍ਰੇਰੀ ਯੂਨੀਅਨ ਦੀਆਂ ਸ਼ਰਤਾਂ ਪੂਰੀਆਂ ਕਰਦੀ ਹੋਵੇਗੀ ਤਾਂ ਤਾਲੁਕਾ ਲਾਇਬ੍ਰੇਰੀ ਯੂਨੀਅਨ ਜ਼ਿਲ੍ਹਾ ਲਾਇਬ੍ਰੇਰੀ ਕੌਂਸਿਲਾਂ ਰਾਹੀਂ ਰਾਜ ਲਾਇਬ੍ਰੇਰੀ ਕੌਂਸਿਲ ਨੂੰ ਸਿਫਾਰਿਸ਼ ਕਰੇਗੀ। ਇਸ ਪ੍ਰਕਾਰ ਮਾਨਤਾ ਪ੍ਰਾਪਤ ਜਾਂ ਸੰਬੰਧਤ ਲਾਇਬ੍ਰੇਰੀਆਂ ਨੂੰ ਸਰਕਾਰ ਵੱਲੋਂ ਸਹਾਇਤਾ ਅਨੁਦਾਨ ਮਿਲੇਗਾ। ਅਜੇਹੀ ਮਾਨਤਾ ਪ੍ਰਾਪਤ ਲਾਇਬ੍ਰੇਰੀ ਚੋਣਾਂ ਵਿਚ ਹਿੱਸਾ ਲੈ ਸਕਦੀ ਹੈ।

ਇਸ ਲਾਇਬ੍ਰੇਰੀ ਕਾਨੂੰਨ ਨੂੰ ਪਾਸ ਹੋਇਆ ਅਜੇ ਥੋੜ੍ਹਾ ਸਮਾਂ ਹੋਇਆ ਪਰ ਕ੍ਰਿਆਸ਼ੀਲ ਹੈ

**10. ਹਰਿਆਣਾ ਪਬਲਿਕ ਲਾਇਬ੍ਰੇਰੀਜ਼ ਐਕਟ (1989)**

10.0. ਹਰਿਆਣਾ ਭਾਰਤ ਗਣਰਾਜ ਦਾ ਅਠਵਾਂ ਅਜਿਹਾ ਰਾਜ ਹੈ ਜਿਸ ਨੇ ਸਤੰਬਰ 1989 ਵਿਚ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਹੈ। ਹਰਿਆਣਾ ਉੱਤਰੀ ਭਾਰਤ ਦਾ ਪਹਿਲਾ ਰਾਜ ਹੈ ਜਿਸ ਨੇ ਲੋਕ ਲਾਇਬ੍ਰੇਰੀਆਂ ਸੰਬੰਧੀ ਕਾਨੂੰਨ ਪਾਸ ਕੀਤਾ ਹੈ।

ਇਸ ਕਾਨੂੰਨ ਰਾਹੀਂ ਰਾਜ ਭਰ ਵਿਚ ਨਵੀਆਂ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਣਗੀਆਂ ਅਤੇ ਪੁਰਾਣੀਆਂ ਦੀ ਦੇਖ-ਰੇਖ ਕੀਤੀ ਜਾਵੇਗੀ। ਇਸ ਪ੍ਰਕਾਰ ਰਾਜ ਵਿਚ ਦਿਹਾਤੀ ਅਤੇ ਸ਼ਹਿਰੀ ਲਾਇਬ੍ਰੇਰੀ ਸੇਵਾ ਵਿਆਪਕ ਪੱਧਰ ਤੇ ਪ੍ਰਦਾਨ ਕੀਤੀ ਜਾਵੇਗੀ।

ਇਸ ਕਾਨੂੰਨ ਦੇ ਪਹਿਲੇ ਅਨੁਭਾਗ ਵਿਚ ਕਾਨੂੰਨ ਦਾ ਛੋਟਾ ਨਾਮ ਦਿੱਤਾ ਗਿਆ ਹੈ ਦੂਸਰੇ ਅਨੁਭਾਗ ਵਿਚ ਕੁਝ ਮਹੱਤਵਪੂਰਨ ਪਰਿਭਾਸ਼ਾਵਾਂ ਦਿੱਤੀਆਂ ਗਈਆਂ ਹਨ।

ਹੇਠਾਂ ਇਸ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਬਾਰੇ ਚਰਚਾ ਕੀਤੀ ਗਈ ਹੈ।

10.1. **ਰਾਜ ਲਾਇਬ੍ਰੇਰੀ ਅਧਿਕ੍ਰਿਤਤਾ:** ਰਾਜ ਸਰਕਾਰ ਇਸ ਕਾਨੂੰਨ ਅਨੁਸਾਰ ਇਕ 18 ਮੈਂਬਰੀ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਸਥਾਪਤ ਕਰੇਗੀ ਜਿਸ ਦਾ ਪ੍ਰਧਾਨ ਰਾਜ ਦਾ ਵਿਦਿਆ ਮੰਤਰੀ ਜਾਂ ਲਾਇਬ੍ਰੇਰੀ ਮੰਤਰੀ ਹੋਵੇਗਾ। ਇਸ ਤੋਂ ਇਲਾਵਾ ਹਰਿਆਣਾ ਵਿਧਾਨ ਸਭਾ ਦੇ ਚਾਰ ਮੈਂਬਰ ਹੋਣਗੇ। ਇਕ ਮੈਂਬਰ ਹਰਿਆਣਾ ਲਾਇਬ੍ਰੇਰੀ ਸੰਸਥਾ ਦੀ ਕਾਰਜਕਾਰਣੀ ਵਿਚੋਂ ਹੋਵੇਗਾ ਇਕ ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਮੈਂਬਰ ਹੋਵੇਗਾ। ਇਨ੍ਹਾਂ ਤੋਂ ਇਲਾਵਾ ਸਿੱਖਿਆ ਸਕੱਤਰ ਡੀ.ਪੀ.ਆਈ. ਰਾਜ ਦੀਆਂ ਯੂਨੀਵਰਸਿਟੀਆਂ ਦੇ ਲਾਇਬ੍ਰੇਰੀਅਨ ਅਤੇ ਤਿੰਨ ਮੈਂਬਰ ਰਾਜ ਸਰਕਾਰ ਨਾਮਜ਼ਦ ਕਰੇਗੀ। ਇਸ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਸਕੱਤਰ ਸਟੇਟ ਲਾਇਬ੍ਰੇਰੀਅਨ ਹੋਵੇਗਾ

ਇਨ੍ਹਾਂ ਮੈਂਬਰਾਂ ਦੀ ਨਿਯੁਕਤੀ ਬਾਕੀ ਰਾਜਾਂ ਵਾਂਗ ਹੀ ਤਿੰਨ ਸਾਲ ਵਾਸਤੇ ਹੋਵੇਗੀ।

10.1.1.1. **ਕਾਰਜ ਅਤੇ ਸ਼ਕਤੀਆਂ:** ਇਸ ਦੇ ਹੇਠ ਲਿਖੇ ਕਾਰਜ ਹੋਣਗੇ:

1. ਇਹ ਅਧਿਕ੍ਰਿਤਤਾ ਰਾਜ ਸਰਕਾਰ ਨੂੰ ਲਾਇਬ੍ਰੇਰੀ ਕਾਨੂੰਨ ਨਾਲ ਸੰਬੰਧਤ ਸਾਰੀਆਂ ਗੱਲਾਂ ਸੰਬੰਧੀ ਸਲਾਹ ਮਸ਼ਵਰਾ ਦੇਵੇਗੀ।
2. ਇਹ ਰਾਜ ਕੇਂਦਰੀ ਲਾਇਬ੍ਰੇਰੀ ਦੀ ਪ੍ਰਬੰਧਕ ਹੋਵੇਗੀ।
3. ਇਸ ਕਾਨੂੰਨ ਅਧੀਨ ਜੋ ਵੀ ਹੋਰ ਸ਼ਕਤੀਆਂ ਅਤੇ ਕਾਰਜ ਕਰਨ ਵਾਸਤੇ ਹੋਣਗੇ, ਕਰੇਗੀ।

10.1.1.2. **ਬੈਠਕਾਂ:** ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਦੀ ਸਾਲ ਵਿਚ ਦੋ ਵਾਰ ਬੈਠਕ ਹੋਵੇਗੀ ਅਤੇ ਇਨ੍ਹਾਂ ਵਿਚੋਂ ਇਕ ਬੈਠਕ ਇਸ ਦੀ ਸਾਲਾਨਾ ਬੈਠਕ ਹੋਵੇਗੀ। ਇਸ ਤੋਂ ਇਲਾਵਾ ਇਸ ਦਾ ਪ੍ਰਧਾਨ ਜਦੋਂ ਚਾਹੇ ਬੈਠਕ ਬੁਲਾ ਸਕਦਾ ਹੈ। ਜੇਕਰ ਕੋਈ ਜ਼ਰੂਰੀ ਵਿਸ਼ਾ ਵਿਚਾਰਨਾ ਹੋਵੇ ਤਾਂ ਇਸ ਦੇ ਸੱਤ ਮੈਂਬਰ ਬੈਠਕ ਦੀ ਮੰਗ ਵੀ ਕਰ ਸਕਦੇ ਹਨ। ਬੈਠਕ ਵਾਸਤੇ ਤੀਸਰਾ ਹਿੱਸਾ ਮੈਂਬਰਾਂ ਦੀ ਹਾਜ਼ਰੀ ਲੋੜੀਂਦੀ ਹੈ।

### 10.1.2. ਲੋਕ ਲਾਇਬ੍ਰੇਰੀਆਂ ਦਾ ਵਿਭਾਗ

ਇਸ ਕਾਨੂੰਨ ਦੇ ਉਦੇਸ਼ਾਂ ਦੀ ਪੂਰਤੀ ਵਾਸਤੇ ਇਕ ਲੋਕ ਲਾਇਬ੍ਰੇਰੀਆਂ ਦਾ ਵਿਭਾਗ ਸਥਾਪਤ ਕੀਤਾ ਜਾਵੇਗਾ, ਜਿਸ ਦਾ ਮੁੱਖੀ ਰਾਜ ਲਾਇਬ੍ਰੇਰੀਅਨ ਹੋਵੇਗਾ। ਇਸ ਦੇ ਹੋਰ ਮੈਂਬਰਾਂ ਵਿਚ ਕੁਝ ਅਫ਼ਸਰ ਅਤੇ ਹੋਰ ਸਟਾਫ਼ ਹੋਵੇਗਾ, ਜੋ ਸਰਕਾਰ ਨਿਯੁਕਤ ਕਰੇਗੀ।

10.1.2.1 **ਕੰਮ-ਕਾਜ:** ਇਸ ਦੇ ਕੁਝ ਮਹੱਤਵਪੂਰਨ ਕੰਮ-ਕਾਜ ਹੇਠ ਲਿਖੇ ਅਨੁਸਾਰ ਹੋਣਗੇ:

(ੳ) ਲੋਕ ਲਾਇਬ੍ਰੇਰੀਆਂ ਦਾ ਇਹ ਵਿਭਾਗ ਇਸ ਕਾਨੂੰਨ ਦੇ ਅਮਲ ਵਾਸਤੇ ਜ਼ਿੰਮੇਵਾਰ ਹੋਵੇਗਾ।
(ਅ) ਲੋਕ ਲਾਇਬ੍ਰੇਰੀਆਂ ਸੰਬੰਧੀ ਸਾਰੇ ਕੰਮ-ਕਾਜ ਦੀ ਜ਼ਿੰਮੇਵਾਰੀ ਇਸ ਵਿਭਾਗ ਦੀ ਹੋਵੇਗੀ।
(ੲ) ਇਸ ਕਾਨੂੰਨ ਦੇ ਉਦੇਸ਼ਾਂ ਦੀ ਪੂਰਤੀ ਵਾਸਤੇ ਲੋਕ ਲਾਇਬ੍ਰੇਰੀ ਸੇਵਾ ਨੂੰ ਪ੍ਰੋਤਸਾਹਨ ਹੋਵੇਗਾ।
(ਸ) ਰਾਜ ਸਰਕਾਰ ਤੋਂ ਸਹਾਇਤਾ-ਪ੍ਰਾਪਤ ਲਾਇਬ੍ਰੇਰੀਆਂ ਦੇ ਸਾਰੇ ਕੰਮ-ਕਾਜ ਦੀ ਦੇਖ-ਰੇਖ ਕਰੇਗਾ।
(ਹ) ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀਅਨਾਂ ਦੇ ਰਾਜ ਪੱਧਰ ਉਪਰ ਰਜਿਸਟਰ ਤਿਆਰ ਕਰਨਾ।
(ਕ) ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਕੀਤੇ ਕੰਮ-ਕਾਜ ਤੇ ਗੌਰ ਕਰਨਾ।
(ਖ) ਰਾਜ ਵਿਚ ਲਾਇਬ੍ਰੇਰੀ ਫ਼ੰਡ ਅਤੇ ਲਾਇਬ੍ਰੇਰੀ ਮਾਨਵੀ-ਸ਼ਕਤੀ ਦੀ ਸਹੀ ਵਰਤੋਂ ਨੂੰ ਯਕੀਨੀ ਬਣਾਉਣਾ।
(ਗ) ਹੋਰ ਅਜਿਹੇ ਕੰਮ, ਜੋ ਕਾਨੂੰਨ ਅਨੁਸਾਰ ਇਸ ਨੂੰ ਕਰਨ ਵਾਸਤੇ ਦਿੱਤੇ ਜਾਣ, ਕਰਨਾ।

10.1.3. **ਰਾਜ ਲਾਇਬ੍ਰੇਰੀਅਨ:** ਰਾਜ ਸਰਕਾਰ ਪੇਸ਼ਾਵਰ ਯੋਗਤਾ ਵਾਲੇ ਇਕ ਅਫ਼ਸਰ ਨੂੰ ਜਾਇੰਟ ਸਕੱਤਰ ਦੇ ਕਾਡਰ ਵਿਚ ਰਾਜ ਲਾਇਬ੍ਰੇਰੀਅਨ ਨਿਯੁਕਤ ਕਰੇਗੀ। ਇਸ ਦੇ ਹੇਠ ਲਿਖੇ ਕਾਰਜ ਹੋਣਗੇ:

(ੳ) ਰਾਜ ਕੇਂਦਰ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਦੇ ਤੌਰ ਤੇ ਕੰਮ ਕਰਨਾ।
(ਅ) ਪ੍ਰੈਸ ਅਤੇ ਪੁਸਤਕ ਰਜਿਸਟਰੀ ਕਾਨੂੰਨ (1867) ਦੇ ਅਧੀਨ ਪ੍ਰਾਪਤ ਹੋਈ ਸਮੱਗਰੀ ਦੀ

ਦੇਖ-ਭਾਲ ਕਰਨਾ ਅਤੇ ਉਸ ਦੀ ਪਾਠਕਾਂ ਵਾਸਤੇ ਤਿਆਰੀ ਕਰਨਾ।

(ੲ) ਰਾਜ ਲਾਇਬ੍ਰੇਰੀ ਸੇਵਾ ਦੇ ਅਧੀਨ ਨਿਯੁਕਤੀਆਂ, ਤਬਾਦਲੇ ਆਦਿ ਲਈ ਜ਼ਿੰਮੇਵਾਰ ਹੋਣਾ

(ਸ) ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਉਸ ਦੇ ਕੰਮ-ਕਾਜ ਵਿਚ ਸਹਾਇਤਾ ਕਰਨਾ।

(ਹ) ਹੋਰ ਅਜਿਹੇ ਕੰਮ, ਜੋ ਉਸ ਨੂੰ ਸੌਂਪੇ ਜਾਣਗੇ। ਕਰਨਾ।

**10.1.4. ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ:** ਕਾਨੂੰਨ ਅਧੀਨ ਹਰ ਜ਼ਿਲ੍ਹੇ ਵਿਚ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਸਥਾਪਤ ਕੀਤੀ ਜਾਵੇਗੀ। ਇਸ ਦੇ ਨਾਲ ਹੀ ਸ਼ਹਿਰੀ ਲਾਇਬ੍ਰੇਰੀ ਅਧਿਕ੍ਰਿਤਤਾਂ ਸਥਾਪਤ ਕਰਨ ਦੀ ਵਿਵਸਥਾ ਵੀ ਹੈ।

**10.1.4.1. ਸ਼ਹਿਰੀ ਲਾਇਬ੍ਰੇਰੀ ਅਧਿਕ੍ਰਿਤਤਾ:** ਸ਼ਹਿਰੀ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਮੈਂਬਰਾਂ ਵਿਚ ਨਗਰ ਨਿਗਮ ਦੇ ਮੇਅਰ ਜਾਂ ਨਗਰ ਪਾਲਿਕਾ ਦੇ ਪ੍ਰਧਾਨ ਇਸ ਦੇ ਮੁੱਖੀ ਹੋਣਗੇ ਸ਼ਹਿਰ ਦੇ ਇਕ ਕਾਲਜ ਦਾ ਪ੍ਰਿੰਸੀਪਲ ਵੀ ਇਸ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਮੈਂਬਰ ਹੋਵੇਗਾ ਇਸ ਤੋਂ ਇਲਾਵਾ ਨਗਰ ਨਿਗਮ/ਨਗਰਪਾਲਿਕਾ ਦੇ ਦੋ ਚੁਣੇ ਹੋਏ ਮੈਂਬਰ; ਸ਼ਹਿਰ ਦੀਆਂ ਸਹਾਇਤਾ ਪ੍ਰਾਪਤ ਲਾਇਬ੍ਰੇਰੀਆਂ ਦੀਆਂ ਪ੍ਰਬੰਧਕੀ ਕਮੇਟੀਆਂ ਵਿਚੋਂ ਰਾਜ ਸਰਕਾਰ ਵੱਲੋਂ ਮਨੋਨੀਤ ਕੀਤਾ ਇਕ ਮੈਂਬਰ; ਹਾਈ ਸਕੂਲ ਦਾ ਪ੍ਰਿੰਸੀਪਲ; ਹਰਿਆਣਾ ਲਾਇਬ੍ਰੇਰੀ ਸੰਸਥਾ ਦਾ ਇਕ ਮੈਂਬਰ ਅਤੇ ਸ਼ਹਿਰੀ ਲਾਇਬ੍ਰੇਰੀ ਦਾ ਮੁੱਖ ਲਾਇਬ੍ਰੇਰੀਅਨ, ਜੋ ਇਸ ਦਾ ਸਕੱਤਰ ਹੋਵੇਗਾ।

**10.1.4.2. ਜ਼ਿਲ੍ਹਾ ਲਾਇਬ੍ਰੇਰੀ ਅਧਿਕ੍ਰਿਤਤਾ:** ਇਸ ਵਿਚ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਇਸ ਦਾ ਚੇਅਰਮੈਨ ਹੋਵੇਗਾ। ਹੋਰ ਮੈਂਬਰਾਂ ਵਿਚ ਜ਼ਿਲ੍ਹੇ ਦਾ ਸਿੱਖਿਆ ਅਫ਼ਸਰ; ਜ਼ਿਲ੍ਹਾ ਕੌਂਸਿਲ ਦੇ ਦੋ ਮੈਂਬਰ; ਮਿਊਨਿਸਿਪਲ ਕਮੇਟੀ ਦਾ ਇਕ ਮੈਂਬਰ; ਰਾਜ ਸਰਕਾਰ ਵੱਲੋਂ ਮਨੋਨੀਤ ਕੀਤੇ ਗਏ ਦੋ ਮੈਂਬਰ; ਹਰਿਆਣਾ ਲਾਇਬ੍ਰੇਰੀ ਸੰਸਥਾ ਦੀ ਜ਼ਿਲ੍ਹਾ ਬ੍ਰਾਂਚ ਦਾ ਇਕ ਮੈਂਬਰ; ਪੰਚਾਇਤਾਂ ਵਲੋਂ ਦੋ ਮੈਂਬਰ, ਜੋ ਰਾਜ ਸਰਕਾਰ ਮਨੋਨੀਤ ਕਰੇਗੀ; ਇਕ ਮੈਂਬਰ ਰਾਜ ਵਿਧਾਨ ਸਭਾ ਵੱਲੋਂ ਅਤੇ ਜ਼ਿਲ੍ਹੇ ਦਾ ਮੁੱਖ ਲਾਇਬ੍ਰੇਰੀਅਨ ਇਸ ਦਾ ਸਕੱਤਰ ਹੋਵੇਗਾ। ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਮੈਂਬਰਾਂ ਦਾ ਕਾਰਜਕਾਲ ਤਿੰਨ ਸਾਲ ਹੋਵੇਗਾ।

**10.1.4.3. ਕਾਰਜ:** ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਹੇਠ ਲਿਖੇ ਕਾਰਜ ਕਰੇਗੀ:

(ੳ) ਲੋਕ ਲਾਇਬ੍ਰੇਰੀਆਂ ਵਾਸਤੇ ਲੋੜੀਂਦੀ ਜ਼ਮੀਨ, ਇਮਾਰਤ, ਫ਼ਰਨੀਚਰ ਅਤੇ ਸਾਜ਼-ਸਾਮਾਨ ਦੀ ਵਿਵਸਥਾ ਕਰਨਾ।

(ਅ) ਲੋਕ ਲਾਇਬ੍ਰੇਰੀਆਂ ਵਿਚ ਪੁਸਤਕਾਂ, ਰਸਾਲੇ, ਅਖ਼ਬਾਰਾਂ, ਨਕਸ਼ੇ, ਗ੍ਰਾਮੋਫੋਨ ਰਿਕਾਰਡ, ਹੱਥ-ਲਿਖਤਾਂ ਅਤੇ ਹੋਰ ਸਾਮੱਗਰੀ ਮੁਹੱਈਆ ਕਰਨਾ।

(ੲ) ਕਿਸੇ ਵੀ ਲੋਕ ਲਾਇਬ੍ਰੇਰੀ ਨੂੰ ਸਰਕਾਰੀ ਮਨਜ਼ੂਰੀ ਦੇ ਬਾਅਦ ਬੰਦ ਕਰਨ ਜਾਂ ਥਾਂ ਬਦਲੀ ਕਰਨਾ।

ਹਰ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਆਪਣੇ ਮੈਂਬਰਾਂ ਵਿਚੋਂ ਇਕ ਕਾਰਜਕਾਰਣੀ ਅਤੇ ਇਕ ਵਿੱਤ ਕਮੇਟੀ ਬਣਾਵੇਗੀ। ਸਲਾਹ ਮਸ਼ਵਰਾ ਵਾਸਤੇ ਇਕ ਸਲਾਹਕਾਰ ਕਮੇਟੀ ਵੀ ਹੋਵੇਗੀ।

ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਲਾਇਬ੍ਰੇਰੀ ਵਿਕਾਸ ਵਾਸਤੇ ਇਕ 'ਲਾਇਬ੍ਰੇਰੀ ਵਿਕਾਸ ਯੋਜਨਾ' ਤਿਆਰ ਕਰੇਗੀ ਅਤੇ ਸਟੇਟ ਲਾਇਬ੍ਰੇਰੀਅਨ ਨੂੰ ਭੇਜੇਗੀ। ਫਿਰ ਰਾਜ ਸਰਕਾਰ ਇਸ ਨੂੰ

ਮਨਜ਼ੂਰੀ ਦੇਵੇਗੀ।

10.1.5. ਰਾਜ ਕੇਂਦਰੀ ਲਾਇਬ੍ਰੇਰੀ: ਇਸ ਸਮੇਂ ਰਾਜ ਕੇਂਦਰ ਲਾਇਬ੍ਰੇਰੀ ਅੰਬਾਲਾ ਵਿਖੇ ਹੈ, ਰਾਜ ਦੀ ਰਾਜਧਾਨੀ ਵਿਖੇ ਸਥਾਪਤ ਕੇਂਦਰੀ ਲਾਇਬ੍ਰੇਰੀ ਹਰਿਆਣਾ ਦੀ ਰਾਜ ਕੇਂਦਰੀ ਲਾਇਬ੍ਰੇਰੀ ਹੋਵੇਗੀ। ਰਾਜ ਕੇਂਦਰੀ ਲਾਇਬ੍ਰੇਰੀ ਸਾਮੱਗਰੀ ਦਾ ਭੰਡਾਰ ਹੋਵੇਗੀ। ਇਸ ਦੇ ਹੇਠ ਲਿਖੇ ਅਨੁਭਾਗ ਹੋਣਗੇ:

(ੳ) ਆਮ ਸੰਗ੍ਰਹਿ
(ਅ) ਕਾਪੀਰਾਈਟ ਸੰਗ੍ਰਹਿ ਦਾ ਰਾਜ ਬਿਊਰੋ
(ੲ) ਨੇਤਰਹੀਣਾਂ ਵਾਸਤੇ ਰਾਜ ਲਾਇਬ੍ਰੇਰੀ
(ਸ) ਅੰਤਰ-ਲਾਇਬ੍ਰੇਰੀ ਸਹਿਯੋਗ ਅਤੇ ਸ੍ਰੋਤ ਸਾਂਝ ਦੀ ਰਾਜ ਬਿਊਰੋ
(ਹ) ਤਕਨੀਕੀ ਸੇਵਾਵਾਂ ਅਤੇ ਲਾਇਬ੍ਰੇਰੀ ਪ੍ਰਮਾਣੀਕਰਨ ਦੀ ਰਾਜ ਬਿਊਰੋ
(ਕ) ਪ੍ਰਲੇਖਨ ਸੇਵਾਵਾਂ ਦੀ ਰਾਜ ਬਿਊਰੋ।

ਇਸ ਪ੍ਰਕਾਰ ਇਸ ਕੇਂਦਰੀ ਲਾਇਬ੍ਰੇਰੀ ਵਿਚ 1867 ਦੇ ਪ੍ਰੈਸ ਅਤੇ ਪੁਸਤਕ ਰਜਿਸਟਰੀ ਕਾਨੂੰਨ ਅਨੁਸਾਰ ਹਰ ਪ੍ਰਕਾਸ਼ਨਾ ਦੀ ਇਕ ਪ੍ਰਤੀ ਰਖੀ ਜਾਵੇਗੀ, ਜੋ ਹਵਾਲੇ ਵਾਸਤੇ ਪ੍ਰਯੋਗ ਕੀਤੀ ਜਾ ਸਕਦੀ ਹੈ।

10.2. ਜ਼ਿੰਮੇਵਾਰੀ ਅਤੇ ਸੰਗਠਨ: ਕਾਨੂੰਨ ਅਨੁਸਾਰ ਹਰਿਆਣਾ ਰਾਜ ਦੇ ਦਿਹਾਤੀ ਅਤੇ ਸ਼ਹਿਰੀ ਖੇਤਰਾਂ ਵਿਚ ਵਿਆਪਕ ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਰਾਜ ਸਰਕਾਰ ਦੀ ਹੈ, ਪਰ ਲੋਕ ਲਾਇਬ੍ਰੇਰੀਆਂ ਦੇ ਸੰਗਠਨ ਬਾਰੇ ਕੋਈ ਜ਼ਿਕਰ ਨਹੀਂ ਹੈ।

**10.3. ਲਾਇਬ੍ਰੇਰੀ ਵਿੱਤ**

10.3.1. ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਇਕ 'ਸਟੇਟ ਲਾਇਬ੍ਰੇਰੀ ਫ਼ੰਡ' ਸਥਾਪਤ ਕਰੇਗੀ, ਜਿਸ ਵਿਚੋਂ ਲਾਇਬ੍ਰੇਰੀਆਂ ਵਾਸਤੇ ਧਨ ਖਰਚ ਕੀਤਾ ਜਾਵੇਗਾ। ਇਸ 'ਸਟੇਟ ਲਾਇਬ੍ਰੇਰੀ ਫ਼ੰਡ' ਵਿਚ ਹੇਠ ਲਿਖੇ ਸ੍ਰੋਤਾਂ ਤੋਂ ਰਕਮ ਇਕੱਤਰ ਹੋਵੇਗੀ:

(ੳ) ਰਾਜ ਸਰਕਾਰ ਤੋਂ ਅਨੁਦਾਨ,
(ਅ) ਕੇਂਦਰੀ ਸਰਕਾਰ ਦੀਆਂ ਏਜੰਸੀਆਂ ਤੋਂ ਅਨੁਦਾਨ,
(ੲ) ਦਾਨ ਅਤੇ ਉਪਹਾਰ,
(ਸ) ਨਿਯਮਾਂ ਅਨੁਸਾਰ ਹੋਰ ਧਨ, ਜੋ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਇਕੱਤਰ ਕਰੇ।

ਇਸ ਤਰ੍ਹਾਂ ਹਰਿਆਣਾ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਹੋਰ ਰਾਜਾਂ ਵਾਂਗ ਲਾਇਬ੍ਰੇਰੀ ਉਪਕਰ ਲਗਾਉਣ ਦੀ ਕੋਈ ਵਿਵਸਥਾ ਨਹੀਂ ਕੀਤੀ ਗਈ। ਇਥੇ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਉਨ੍ਹਾਂ ਨੂੰ ਠੀਕ ਢੰਗ ਨਾਲ ਚਲਾਉਣ ਦੀ ਸਾਰੀ ਜ਼ਿੰਮੇਵਾਰੀ ਰਾਜ ਸਰਕਾਰ ਦੀ ਹੈ।

10.3.2. ਲੇਖਾ-ਜੋਖਾ: ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਲੋਕ ਲਾਇਬ੍ਰੇਰੀ ਅਧਿਕ੍ਰਿਤਤਾ ਰਾਹੀਂ ਕੀਤੇ ਖਰਚ ਦਾ ਲੇਖਾ-ਜੋਖਾ ਰਖਿਆ ਜਾਵੇਗਾ। ਇਸ ਖਰਚ ਦਾ ਆਡਿਟ ਰਾਹੀਂ ਲੇਖਾ-ਪੜਤਾਲ ਕਰਨ ਦੀ ਵਿਵਸਥਾ ਕੀਤੀ ਗਈ ਹੈ, ਜਿਸ ਦੇ ਬਾਅਦ ਇਸ ਦੀ ਇਕ ਪ੍ਰਤੀ ਪ੍ਰਸ਼ਾਸਨ ਨੂੰ ਭੇਜੀ ਜਾਵੇਗੀ।

**10.4. ਲਾਇਬ੍ਰੇਰੀ ਕਰਮਚਾਰੀ ਵਰਗ:** ਹਰਿਆਣਾ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਕਰਨਾਟਕ ਅਤੇ ਮਹਾਂਰਾਸ਼ਟਰ ਦੇ ਲਾਇਬ੍ਰੇਰੀ ਕਾਨੂੰਨਾਂ ਵਾਂਗ ਹੀ ਰਾਜ ਦੀਆਂ ਲੋਕ ਲਾਇਬ੍ਰੇਰੀਆਂ ਦੇ ਵਿਭਾਗ, ਰਾਜ ਕੇਂਦਰੀ ਲਾਇਬ੍ਰੇਰੀ ਅਤੇ ਸਾਰੀਆਂ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਕੋਲ ਖਾਲੀ ਹੁੰਦੀਆਂ ਆਸਾਮੀਆਂ ਤੇ 'ਹਰਿਆਣਾ ਰਾਜ ਲਾਇਬ੍ਰੇਰੀ ਸੇਵਾ' ਵਿਚੋਂ ਹੀ ਨਿਯੁਕਤੀ ਕੀਤੀ ਜਾਵੇਗੀ। ਇਸ ਤਰ੍ਹਾਂ ਲਾਇਬ੍ਰੇਰੀ ਕਰਮਚਾਰੀਆਂ ਦੇ ਇਕ ਵੱਖਰੇ ਪ੍ਰਯੋਗ ਦੀ ਵਿਵਸਥਾ ਕੀਤੀ ਗਈ ਹੈ।

ਇਸ 'ਰਾਜ ਲਾਇਬ੍ਰੇਰੀ ਸੇਵਾ' ਵਿਚ ਰਾਜ ਦਾ ਲਾਇਬ੍ਰੇਰੀਅਨ, ਸ਼ਹਿਰਾਂ ਅਤੇ ਜ਼ਿਲ੍ਹਿਆਂ ਦੇ ਮੁੱਖ ਲਾਇਬ੍ਰੇਰੀਅਨ ਅਤੇ ਹੋਰ ਸਾਰੇ ਵਰਗ ਅਤੇ ਸ਼੍ਰੇਣੀਆਂ, ਜੋ ਸਰਕਾਰ ਸਮੇਂ ਸਮੇਂ ਬਣਾਵੇਗੀ, ਸ਼ਾਮਲ ਹੁੰਦੇ ਹਨ। ਇਸ ਪ੍ਰਕਾਰ ਸਾਰੇ ਲਾਇਬ੍ਰੇਰੀ ਕਰਮਚਾਰੀ ਸਰਕਾਰੀ ਕਰਮਚਾਰੀ ਸਮਝੇ ਗਏ ਹਨ ਅਤੇ ਉਨ੍ਹਾਂ ਦੀ ਨਿਯੁਕਤੀ ਅਤੇ ਹੋਰ ਸੇਵਾ ਸ਼ਰਤਾਂ ਸਰਕਾਰੀ ਕਰਮਚਾਰੀਆਂ ਵਾਲੀਆਂ ਹੋਣਗੀਆਂ। ਇਨ੍ਹਾਂ ਲਾਇਬ੍ਰੇਰੀ ਕਰਮਚਾਰੀਆਂ ਦੀ ਤਨਖ਼ਾਹ, ਪੈਨਸ਼ਨ ਅਤੇ ਹੋਰ ਲਾਭ ਆਦਿ ਦੀ ਅਦਾਇਗੀ ਰਾਜ ਦੇ 'ਕਨਸੋਲੀਡੇਟਡ ਫੰਡ' ਵਿਚੋਂ ਕੀਤੀ ਜਾਵੇਗੀ।

**10.5. ਲਾਇਬ੍ਰੇਰੀ ਸੰਸਥਾ:** ਹਰਿਆਣਾ ਲਾਇਬ੍ਰੇਰੀ ਸੰਸਥਾ ਦੇ ਮੈਂਬਰ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਮੈਂਬਰ ਹੋਣਗੇ। ਇਸ ਤੋਂ ਇਲਾਵਾ ਲਾਇਬ੍ਰੇਰੀ ਸੰਸਥਾ ਦੀ ਭੂਮਿਕਾ ਬਾਰੇ ਇਸ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਕੋਈ ਵਿਵਸਥਾ ਨਹੀਂ ਕੀਤੀ ਗਈ।

**10.6 ਫੁਟਕਲ**

10.6.1. ਪ੍ਰੈਸ ਅਤੇ ਪੁਸਤਕ ਰਜਿਸਟਰੀ ਕਾਨੂੰਨ (1867) ਵਿਚ ਸੰਸ਼ੋਧਨ ਕਰਕੇ ਰਾਜ ਵਿਚ ਪ੍ਰਕਾਸ਼ਿਤ ਪੁਸਤਕਾਂ ਵਿਚੋਂ ਇਕ ਇਕ ਪ੍ਰਤੀ ਕੇਂਦਰੀ ਲਾਇਬ੍ਰੇਰੀ ਵਿਚ ਭੇਜੀ ਜਾਵੇਗੀ।

10.6.2. ਇਸ ਕਾਨੂੰਨ ਨੂੰ ਅਮਲੀ ਜਾਮਾ ਪਹਿਨਾਉਣ ਵਾਸਤੇ ਰਾਜ ਸਰਕਾਰ ਸਮੇਂ ਸਮੇਂ ਸਿਰ ਨਿਯਮ ਬਣਾ ਸਕਦੀ ਹੈ।

10.6.3. ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਅਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਨੂੰ ਲੋੜੀਂਦੇ ਉਪ-ਨਿਯਮ ਬਣਾਉਣ ਦਾ ਅਧਿਕਾਰ ਦਿੱਤਾ ਗਿਆ ਹੈ।

10.6.4. ਜੋ ਕੋਈ ਵਿਅਕਤੀ ਲਾਇਬ੍ਰੇਰੀ ਦੇ ਨਿਯਮਾਂ ਦੀ ਉਲੰਘਣਾ ਕਰਦਾ ਹੈ ਤਾਂ ਉਸ ਨੂੰ ਰੁ: 100/- ਤਕ ਦਾ ਜੁਰਮਾਨਾ ਕੀਤਾ ਜਾ ਸਕਦਾ ਹੈ; ਅਤੇ ਜੇ ਉਹ ਅਜਿਹੀ ਉਲੰਘਣਾ ਦੁਬਾਰਾ ਕਰਦਾ ਹੈ ਤਾਂ ਜੁਰਮਾਨਾ 500/- ਰੁ: ਤਕ ਕੀਤਾ ਜਾ ਸਕਦਾ ਹੈ।

10.6.5. ਪੈਸੇ ਦੇ ਗੁੰਮ ਹੋਣ ਜਾਂ ਉਸ ਦੇ ਗਲਤ ਪ੍ਰਯੋਗ ਹੋਣ ਦੀ ਸਥਿਤੀ ਵਿਚ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦੇ ਮੈਂਬਰ ਜ਼ਿੰਮੇਵਾਰ ਹੋਣਗੇ।

**10.7. ਮੌਜੂਦਾ ਹਾਲਾਤ:** ਹਰਿਆਣਾ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਹੋਣ ਤੇ ਇਸ ਰਾਜ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਿਤੀ ਕੁਝ ਇਸ ਪ੍ਰਕਾਰ ਹੈ:

| | | |
|---|---|---|
| 1. | ਰਾਜ ਕੇਂਦਰੀ ਲਾਇਬ੍ਰੇਰੀਆਂ | 01 |
| 2. | ਜ਼ਿਲ੍ਹਾ ਲਾਇਬ੍ਰੇਰੀਆਂ | 12 |

3. ਉਪ-ਮੰਡਲ ਲਾਇਬ੍ਰੇਰੀਆਂ 11
4. ਮਿਊਂਨਿਸਿਪਲ ਲਾਇਬ੍ਰੇਰੀਆਂ 11
5. ਟਰੱਸਟ ਲਾਇਬ੍ਰੇਰੀਆਂ 06
6. ਪੇਂਡੂ ਲਾਇਬ੍ਰੇਰੀਆਂ (ਟਾਵੀਂ ਟਾਵੀਂ)

ਇਸ ਪ੍ਰਕਾਰ ਕੁਲ ਮਿਲਾ ਕੇ ਲੋਕ ਲਾਇਬ੍ਰੇਰੀਆਂ ਦੀ ਹਾਲਤ ਮਾੜੀ ਅਤੇ ਚਿੰਤਾਜਨਕ ਹੈ। ਪਰ ਇਸ ਕਾਨੂੰਨ ਦੇ ਪਾਸ ਹੋਣ ਨਾਲ ਕੁਝ ਉਮੀਦ ਬੱਝੀ ਹੈ। ਇਸ ਲਈ ਆਉਣ ਵਾਲੇ ਸਾਲਾਂ ਵਿਚ ਇਥੇ ਲਾਇਬ੍ਰੇਰੀਆਂ ਦਾ ਜਾਲ ਵਿਛ ਜਾਣ ਦੀ ਪੂਰੀ ਸੰਭਾਵਨਾ ਹੈ।

## 11. ਮੀਜ਼ੋਰਮ ਪਬਲਿਕ ਲਾਇਬ੍ਰੇਰੀਜ਼ ਐਕਟ (1993)

11.0. ਭਾਰਤ ਦੇ ਪੂਰਬ ਵਲ ਮੀਜ਼ੋਰਮ ਇਕ ਛੋਟਾ ਜਿਹਾ ਪ੍ਰਦੇਸ਼ ਹੈ ਜਿਸ ਨੂੰ ਰਾਜ ਦਾ ਦਰਜਾ ਮਿਲੇ ਜ਼ਿਆਦਾ ਦੇਰ ਨਹੀਂ ਹੋਈ। ਇਥੋਂ ਦੀ ਵਿਧਾਨ ਸਭਾ ਨੇ 6 ਜਨਵਰੀ 1993 ਨੂੰ "ਮੀਜ਼ੋਰਮ ਪਬਲਿਕ ਲਾਇਬ੍ਰੇਰੀਜ਼ ਬਿਲ" ਪਾਸ ਕਰਕੇ ਕਾਨੂੰਨ ਬਣਾ ਦਿੱਤਾ ਹੈ। ਇਸ ਤਰ੍ਹਾਂ ਮੀਜ਼ੋਰਮ ਨੂੰ ਭਾਰਤੀ ਗਣਤੰਤਰ ਦਾ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਵਾਲਾ ਨੌਵਾਂ ਰਾਜ ਬਣਨ ਦਾ ਮਾਣ ਹਾਸਲ ਹੋਇਆ ਹੈ।

ਇਸ ਕਾਨੂੰਨ ਰਾਹੀਂ ਰਾਜ ਭਰ ਵਿਚ ਨਵੀਆਂ ਲੋਕ ਲਾਇਬ੍ਰੇਰੀਆਂ ਸਥਾਪਤ ਕੀਤੀਆਂ ਜਾਣਗੀਆਂ ਅਤੇ ਪੁਰਾਣੀਆਂ ਦਾ ਰਖ-ਰਖਾਉ ਕੀਤਾ ਜਾਵੇਗਾ।

11.1 ਵਿਸ਼ੇਸ਼ਤਾਵਾਂ: ਇਸ ਦੀਆਂ ਕੁਝ ਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

### 11.1.1. ਉਚੱਤਰ ਪ੍ਰਸ਼ਾਸਨ

11.1.1.1. **ਰਾਜ ਲਾਇਬ੍ਰੇਰੀ ਅਧਿਕ੍ਰਿਤਤਾ:** ਇਸ ਕਾਨੂੰਨ ਅਧੀਨ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ 'ਸਟੇਟ ਲਾਇਬ੍ਰੇਰੀ ਕੌਂਸਿਲ' ਨੂੰ ਮੰਨਿਆ ਹੈ। ਰਾਜ ਦੇ ਸਿੱਖਿਆ ਅਤੇ ਮਾਨਵ ਸੰਸਾਧਨ ਮੰਤਰੀ ਇਸ ਦੇ ਚੇਅਰਮੈਨ ਹੋਣਗੇ। ਵਜੋਂ ਸਿੱਖਿਆ ਅਤੇ ਮਾਨਵ ਸੰਸਾਧਨ ਵਜ਼ਾਰਤ ਦੇ ਸਕੱਤਰ ਨੂੰ ਇਸ ਦਾ ਸਕੱਤਰ ਨਿਯੁਕਤ ਕਰਨ ਦੀ ਵਿਵਸਥਾ ਹੈ।

11.1.1.2. **ਲੋਕ ਲਾਇਬ੍ਰੇਰੀਆਂ ਦਾ ਵਿਭਾਗ:** ਇਸ ਕਾਨੂੰਨ ਦੇ ਉਦੇਸ਼ਾਂ ਦੀ ਪੂਰਤੀ ਹਿਤ ਇਕ ਵੱਖਰਾ ਲੋਕ ਲਾਇਬ੍ਰੇਰੀਆਂ ਦਾ ਵਿਭਾਗ ਸਥਾਪਤ ਕਰਨ ਦੀ ਵਿਵਸਥਾ ਕੀਤੀ ਗਈ ਹੈ ਇਸ ਦਾ ਮੁੱਖੀ ਡਾਇਰੈਕਟਰ ਹੋਵੇਗਾ। ਇਸ ਦੇ ਨਾਲ ਹੀ ਜਾਇੰਟ ਡਾਇਰੈਕਟਰ, ਡਿਪਟੀ ਡਾਇਰੈਕਟਰ ਆਦਿ ਦੀ ਨਿਯੁਕਤੀ ਦੀ ਵਿਵਸਥਾ ਵੀ ਕੀਤੀ ਗਈ ਹੈ।

11.2. **ਲੋਕ ਲਾਇਬ੍ਰੇਰੀ ਸ਼੍ਰੇਣੀ:** ਰਾਜ ਵਿਚ ਲੋਕ ਲਾਇਬ੍ਰੇਰੀਆਂ ਦੀਆਂ ਚਾਰ ਸ਼੍ਰੇਣੀਆਂ ਹੋਣਗੀਆਂ: (1) ਰਾਜ ਲਾਇਬ੍ਰੇਰੀ, (2) ਜ਼ਿਲ੍ਹਾ ਲਾਇਬ੍ਰੇਰੀਆਂ, (3) ਉਪ ਮੰਡਲੀ ਲਾਇਬ੍ਰੇਰੀਆਂ ਅਤੇ (4) ਦਿਹਾਤੀ ਲਾਇਬ੍ਰੇਰੀਆਂ।

11.3. **ਰਾਜ ਲਾਇਬ੍ਰੇਰੀ:** ਇਸ ਦੇ ਹੇਠ ਲਿਖੇ ਅਨੁਭਾਗ ਹੋਣਗੇ:

(i) ਕਾਪੀ ਰਾਈਟ ਦਾ ਬਿਊਰੋ, (ii) ਸੂਰਦਾਸ ਲਈ ਰਾਜ ਲਾਇਬ੍ਰੇਰੀ, (iii) ਅੰਤਰ ਲਾਇਬ੍ਰੇਰੀ ਉਧਾਰ, (iv) ਰਾਜ ਗ੍ਰੰਥਾਤਮਕ ਬਿਊਰੋ, (v) ਚਲਦੀ ਫਿਰਦੀ ਲਾਇਬ੍ਰੇਰੀ ਸੇਵਾ।

11.4. **ਲਾਇਬ੍ਰੇਰੀ ਵਿੱਤ** : ਰਾਜ ਵਿਚ ਲੋਕ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ,

ਲਾਇਬ੍ਰੇਰੀਆਂ ਦੇ ਕੰਮ ਕਾਜ਼ ਅਤੇ ਸਾਂਭ-ਸੰਭਾਲ ਵਾਸਤੇ ਸਾਰਾ ਖਰਚਾ ਰਾਜ ਦੇ ਬਜਟ ਵਿਚੋਂ ਕੀਤਾ ਜਾਵੇਗਾ।

**11.5. ਲੇਖਾ-ਜੋਖਾ :** ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਉਪਰ ਕੀਤੇ ਖਰਚ ਦਾ ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਰਾਹੀਂ ਲੇਖਾ-ਜੋਖਾ ਰਖਿਆ ਜਾਵੇਗਾ।

**12. ਗੋਆ ਪਬਲਿਕ ਲਾਇਬ੍ਰੇਰੀਜ਼ ਐਕਟ (1993)**

12.0. ਗੋਆ, ਦਮਨ, ਅਤੇ ਦਿਉ ਇਕ ਕੇਂਦਰ-ਸ਼ਾਸਿਤ ਪ੍ਰਦੇਸ਼ ਸੀ ਜਿਸ ਨੂੰ ਪਿੱਛੋਂ ਜਿਹੇ ਰਾਜ ਦਾ ਦਰਜਾ ਦਿੱਤਾ ਗਿਆ ਹੈ। ਇਹ ਮਹਾਂਰਾਸ਼ਟਰ ਅਤੇ ਕਰਨਾਟਕ ਦੀ ਸੀਮਾ ਕੋਲ ਪੱਛਮੀ ਸਮੁੰਦਰੀ ਤਟ ਤੇ ਸਥਿਤ ਹੈ। ਗੋਆ ਵਿਧਾਨ ਸਭਾ ਨੇ 26 ਨਵੰਬਰ 1993 ਨੂੰ "ਗੋਆ ਪਬਲਿਕ ਲਾਇਬ੍ਰੇਰੀਜ਼ ਐਕਟ" ਪਾਸ ਕਰ ਦਿੱਤਾ ਹੈ। ਭਾਰਤ ਵਿਚ ਲਾਇਬ੍ਰੇਰੀ ਕਾਨੂੰਨ ਪਾਸ ਕਰਨ ਵਾਲੇ ਰਾਜਾਂ ਵਿਚ ਗੋਆ ਦਾ ਦਸਵਾਂ ਸਥਾਨ ਹੈ।

ਇਸ ਕਾਨੂੰਨ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

**12.1. ਉੱਚਤਰ ਪ੍ਰਸ਼ਾਸਨ**

12.1.1. **ਰਾਜ ਲਾਇਬ੍ਰੇਰੀ ਅਧਿਕ੍ਰਿਤਤਾ:** ਰਾਜ ਸਰਕਾਰ ਨੂੰ ਲਾਇਬ੍ਰੇਰੀ ਸੰਬੰਧੀ ਸਲਾਹ ਦੇਣ ਲਈ ਰਾਜ ਲਾਇਬ੍ਰੇਰੀ ਮੰਤਰੀ ਨੂੰ ਇਸ ਦਾ ਸਲਾਹਕਾਰ ਨਿਯੁਕਤ ਕੀਤਾ ਗਿਆ ਹੈ।

12.2. **ਲਾਇਬ੍ਰੇਰੀ ਨਿਰਦੇਸ਼ਾਲਾ:** ਇਸ ਕਾਨੂੰਨ ਅਨੁਸਾਰ ਰਾਜ ਵਿਚ ਲੋਕ ਲਾਇਬ੍ਰੇਰੀ ਪ੍ਰਣਾਲੀ ਨੂੰ ਚਲਾਉਣ, ਨਿਯੰਤਰਣ ਕਰਨ ਅਤੇ ਸਲਾਹ ਦੇਣ ਲਈ ਇਕ ਲਾਇਬ੍ਰੇਰੀ ਨਿਰਦੇਸ਼ਾਲਾ ਸਥਾਪਤ ਕਰਨ ਦੀ ਵਿਵਸਥਾ ਕੀਤੀ ਗਈ ਹੈ।

**12.2.1. ਕਾਰਜ :** ਹੇਠ ਲਿਖੇ ਕੰਮ-ਕਾਜ ਕਰੇਗਾ:

(ੳ) ਲੋਕ ਲਾਇਬ੍ਰੇਰੀਆਂ ਲਈ ਜ਼ਮੀਨ, ਇਮਾਰਤ, ਫਰਨੀਚਰ ਆਦਿ ਦਾ ਪ੍ਰਬੰਧ ਕਰਨਾ;

(ਅ) ਰਾਜ ਭਰ ਦੀਆਂ ਲੋਕ ਲਾਇਬ੍ਰੇਰੀਆਂ ਵਿਚ ਪੁਸਤਕਾਂ ਅਤੇ ਹੋਰ ਸਾਮੱਗਰੀ ਉਪਲਬਧ ਕਰਨਾ; ਆਦਿ।

12.3. **ਲਾਇਬ੍ਰੇਰੀ ਵਿੱਤ:** ਲਾਇਬ੍ਰੇਰੀ ਵਿਕਾਸ ਸੰਬੰਧੀ ਖਰਚੇ ਲਈ ਕੋਈ ਉਪਕਰ ਲਗਾਉਣ ਦੀ ਵਿਵਸਥਾ ਨਹੀਂ ਹੈ। ਸਰਕਾਰੀ ਖਜ਼ਾਨੇ ਵਿਚੋਂ ਹੀ ਵਿੱਤੀ ਸਹਾਇਤਾ ਦਿੱਤੀ ਜਾਵੇਗੀ। ਗੈਰ-ਸਰਕਾਰੀ ਲਾਇਬ੍ਰੇਰੀਆਂ ਨੂੰ ਮਾਲੀ ਸਹਾਇਤਾ ਦਾ ਪ੍ਰਬੰਧ ਹੈ।

12.4. **ਲਾਇਬ੍ਰੇਰੀ ਕਰਮਚਾਰੀ:** ਇਸ ਕਾਨੂੰਨ ਅਨੁਸਾਰ ਸਾਰੇ ਲਾਇਬ੍ਰੇਰੀ ਕਰਮਚਾਰੀਆਂ ਨੂੰ ਸਰਕਾਰੀ ਕਰਮਚਾਰੀਆਂ ਦੇ ਬਰਾਬਰ ਵਾਲੀਆਂ ਸੇਵਾਵਾਂ, ਤਨਖਾਹਾਂ, ਆਦਿ ਹੋਣਗੀਆਂ।

12.5. **ਲਾਇਬ੍ਰੇਰੀ ਸੰਸਥਾ:** ਕਾਨੂੰਨ ਵਿਚ ਰਾਜ ਦੀਆਂ ਲਾਇਬ੍ਰੇਰੀ ਸੰਸਥਾਵਾਂ ਨੂੰ ਮਾਨਤਾ ਦਿੱਤੀ ਗਈ ਹੈ।

**13. ਗੁਜਰਾਤ ਪਬਲਿਕ ਲਾਇਬ੍ਰੇਰੀਜ਼ ਐਕਟ (2001)**

13.0 ਗੁਜਰਾਤ ਵਿਚ ਲਾਇਬ੍ਰੇਰੀ ਕਾਨੂੰਨ ਸੰਬੰਧੀ ਉਪਰਾਲੇ ਬਹੁਤ ਪੁਰਾਣੇ ਹੋ ਰਹੇ ਸਨ। ਫਿਰ 1964 ਵਿਚ ਇਕ ਹੋਰ ਜ਼ੋਰਦਾਰ ਹੰਭਲਾ ਮਾਰਿਆ ਗਿਆ, ਅਤੇ ਸਮੇਂ ਦੇ ਮੁੱਖ ਮੰਤਰੀ ਸਹਿਮਤ ਹੋ ਗਏ। ਡਾ. ਰੰਗਾਨਾਥਨ ਨੇ ਬਿੱਲ ਦਾ ਮਸੌਦਾ ਤਿਆਰ ਕੀਤਾ ਸੀ। ਪਰ ਕੋਈ ਸਿੱਟਾ ਨਾ

ਨਿਕਲਿਆ। ਪਰ ਰਾਜ ਦੀ ਲਾਇਬ੍ਰੇਰੀ ਸੰਸਥਾ ਇਸ ਸੰਬੰਧੀ ਆਪਣੀਆਂ ਕੋਸ਼ਿਸ਼ਾਂ ਕਰਦੀ ਰਹੀ। ਆਖੀਰ ਇਹ ਕੋਸ਼ਿਸ਼ਾਂ ਰੰਗ ਲਿਆਈਆਂ ਅਤੇ ਵਿਧਾਨ ਸਭਾ ਦੇ ਗੁਜਰਾਤ ਲੋਕ ਲਾਇਬ੍ਰੇਰੀ ਐਕਟ 2001 ਵਿਚ ਪਾਸ ਕਰ ਦਿੱਤਾ। ਗਵਰਨਰ ਦੀ ਸਹਿਮਤੀ ਮਿਲ ਜਾਣ ਉਪਰਾਂਤ ਇਸ ਨੂੰ 1 ਸਤੰਬਰ, 2001 ਨੂੰ ਸਰਕਾਰੀ ਗਜ਼ਟ ਵਿਚ ਛਾਪ ਦਿੱਤਾ ਗਿਆ।

13.1. ਉੱਚ ਪ੍ਰਸ਼ਾਸਨ

13.1.1. ਰਾਜ ਲਾਇਬ੍ਰੇਰੀ ਅਧਿਕ੍ਰਿਤਤਾ: ਇਸ ਕਾਨੂੰਨ ਦੇ ਅਧੀਨ ਰਾਜ ਲਾਇਬ੍ਰੇਰੀ ਵਿਕਾਸ ਕੌਂਸਿਲ ਦੀ ਸਥਾਪਨਾ ਕੀਤੀ ਗਈ ਹੈ। ਰਾਜ ਦੇ ਲਾਇਬ੍ਰੇਰੀ ਮੰਤਰੀ ਇਸ ਕੌਂਸਿਲ ਦੇ ਪ੍ਰਧਾਨ ਹੋਣਗੇ।

13.2. ਲੋਕ ਲਾਇਬ੍ਰੇਰੀ ਵਿਭਾਗ: ਰਾਜ ਦੇ ਲਾਇਬ੍ਰੇਰੀ ਨਿਰਦੇਸ਼ਕ ਨੂੰ ਲੋਕ ਲਾਇਬ੍ਰੇਰੀ ਨਿਰਦੇਸ਼ਕ ਦਾ ਕੰਮ ਸੌਂਪਿਆ ਗਿਆ ਹੈ। ਜ਼ਿਲ੍ਹਾ ਪੱਧਰ ਅਤੇ ਤਾਲੁੱਕਾ ਪੱਧਰ ਤੇ ਲਾਇਬ੍ਰੇਰੀ ਸਲਾਹਕਾਰ ਕਮੇਟੀਆਂ ਬਣਾਉਣ ਦੀ ਵਿਵਸਥਾ ਕੀਤੀ ਗਈ ਹੈ।

ਰਾਜ ਵਿਚ ਰਾਜ ਕੇਂਦਰੀ ਲਾਇਬ੍ਰੇਰੀ, ਜ਼ਿਲ੍ਹਾ ਲਾਇਬ੍ਰੇਰੀਆਂ ਅਤੇ ਤਾਲੁਕਾ ਲਾਇਬ੍ਰੇਰੀਆਂ ਸਥਾਪਤ ਕਰਨ ਦੀ ਵਿਵਸਥਾ ਕੀਤੀ ਗਈ ਹੈ। ਇਸ ਲਈ ਜ਼ਿਲ੍ਹਾ ਅਤੇ ਤਾਲੁਕਾ ਲਾਇਬ੍ਰੇਰੀ ਸਲਾਹਕਾਰ ਕਮੇਟੀਆਂ ਬਣਾਈਆਂ ਗਈਆਂ ਹਨ।

13.3. ਲਾਇਬ੍ਰੇਰੀ ਵਿੱਤ: ਕਾਨੂੰਨ ਅਧੀਨ ਇਕ "ਸਟੇਟ ਲਾਇਬ੍ਰੇਰੀ ਡਿਵੈਲਪਮੈਂਟ ਫੰਡ" ਸਥਾਪਤ ਕਰਨ ਦੀ ਵਿਵਸਥਾ ਹੈ। ਇਸ ਵਿਚ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵੱਲੋਂ ਵਿਸ਼ੇਸ਼ ਅਨੁਦਾਨ ਪ੍ਰਾਪਤ ਹੋਵੇਗਾ। ਜਨਤਾ ਤੋਂ ਦਾਨ, ਅਨੁਦਾਨ ਦੇ ਰੂਪ ਵਿਚ ਵਿੱਤੀ ਸਹਾਇਤਾ ਦੀ ਆਸ ਕੀਤੀ ਗਈ ਹੈ। ਰਾਜ ਦੀਆਂ ਲਾਇਬ੍ਰੇਰੀਆਂ ਦੇ ਖਰਚ ਲਈ ਬਜਟ ਬਣਾਉਣ ਦੀ ਜ਼ਿੰਮੇਵਾਰੀ ਲਾਇਬ੍ਰੇਰੀ ਡਾਇਰੈਕਟਰ ਜਾਂ ਉਸ ਦੇ ਪ੍ਰਤੀਨਿਧੀ ਦੀ ਬਣਾਈ ਗਈ ਹੈ।

13.4. ਮੁਲਾਂਕਣ: ਇਹ ਕਾਨੂੰਨ ਅਜੇ ਹੁਣੇ ਜਿਹੇ ਹੀ ਪਾਸ ਹੋ ਕੇ ਲਾਗੂ ਹੋਇਆ ਹੈ। ਉਮੀਦ ਹੈ ਇਸ ਨਾਲ ਰਾਜ ਵਿਚ ਲਾਇਬ੍ਰੇਰੀ ਵਿਕਾਸ ਦੀ ਗਤੀ ਨੂੰ ਲੋੜੀਂਦਾ ਉਤਸ਼ਾਹ ਮਿਲੇਗਾ ਅਤੇ ਪੁਸਤਕਾਂ ਹਰ ਨਾਗਰਿਕ ਦੀ ਪਹੁੰਚ ਵਿਚ ਹੋਣਗੀਆਂ।

14. ਲਾਇਬ੍ਰੇਰੀ ਕਾਨੂੰਨ : ਤੁਲਨਾਤਮਕ ਅਧਿਅਨ

ਉਪਰੋਕਤ ਦਿੱਤੇ ਲੋਕ ਲਾਇਬ੍ਰੇਰੀ ਕਾਨੂੰਨਾਂ ਦੇ ਅਧਿਅਨ ਤੋਂ ਉਨ੍ਹਾਂ ਵਿਚ ਕੁਝ ਸਮਰੂਪਤਾ ਅਤੇ ਕੁਝ ਅੰਤਰ ਨਜ਼ਰ ਆਉਂਦੇ ਹਨ। ਇਨ੍ਹਾਂ ਦਾ ਤੁਲਨਾਤਮਕ ਅਧਿਅਨ ਹੇਠ ਲਿਖੀਆਂ ਕਮੇਟੀਆਂ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ।

1. ਜਨਤਾ ਦੀ ਲਾਇਬ੍ਰੇਰੀ ਪਹੁੰਚ
2. ਵਿੱਤੀ ਪ੍ਰਬੰਧ
3. ਮਾਨਵ ਸੰਸਾਧਨ
4. ਪ੍ਰਬੰਧ

14.1. ਜਨਤਾ ਦੀ ਪਹੁੰਚ

ਵਿਸ਼ਵ ਦੇ ਕਾਮਨਵੈਲਥ ਦੇਸ਼ਾਂ ਵਿਚ ਭਾਰਤ ਸਭ ਤੋਂ ਵੱਡਾ ਗਣਤੰਤਰ ਹੈ। ਸੌ ਕਰੋੜ

ਆਬਾਦੀ ਵਾਲੇ ਦੇਸ਼ ਦੀ ਲਗਭਗ 70% ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਸਾਰਾ ਦੇਸ਼ ਪ੍ਰਦੇਸ਼ਾਂ ਅਤੇ ਸੰਘੀ ਖੇਤਰਾਂ ਵਿਚ ਵੰਡਿਆ ਹੋਇਆ ਹੈ। ਭਾਰਤ ਵਿਚ ਲਗਭਗ 1650 ਛੋਟੀਆਂ-ਵੱਡੀਆਂ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਅੰਗ੍ਰੇਜ਼ੀ ਤੋਂ ਇਲਾਵਾ 15 ਭਾਰਤੀ ਭਾਸ਼ਾਵਾਂ ਵਿਚ ਵੱਡੀ ਸੰਖਿਆ ਵਿਚ ਪ੍ਰਲੇਖ ਅਤੇ ਪਾਠ-ਸਾਮੱਗਰੀ ਛਪਦੀ ਹੈ। ਰਸਮੀ ਪੁਸਤਕਾਂ ਤੋਂ ਇਲਾਵਾ ਗੈਰ-ਰਸਮੀ ਅਤੇ ਸੂਖਮ ਸਾਹਿਤ ਵੀ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਦੇਸ਼ ਵਿਚ ਭਿੰਨ-ਭਿੰਨ ਪ੍ਰਕਾਰ ਦੇ ਪ੍ਰਲੇਖਾਂ ਦਾ ਹੜ੍ਹ ਆਇਆ ਹੋਇਆ ਹੈ।

### 14.1.1. ਲੋਕ ਲਾਇਬ੍ਰੇਰੀ ਪ੍ਰਣਾਲੀ

ਡਾ: ਰੰਗਾਨਾਥਨ ਅਨੁਸਾਰ ਇਸ ਪ੍ਰਣਾਲੀ ਦਾ ਭਾਵ ਭਾਰਤ ਦੇ ਹਰ ਨਾਗਰਿਕ (ਸਅੱਖ਼ਰ ਜਾਂ ਨਿਰਅੱਖ਼ਰ) ਨੂੰ ਲੋਕ ਲਾਇਬ੍ਰੇਰੀ ਦੇ ਦੇਸ਼ ਵਿਆਪੀ ਜਾਲ ਰਾਹੀਂ ਮੁਫ਼ਤ ਪੁਸਤਕ ਸੇਵਾ ਦੇਣ ਤੋਂ ਹੈ। ਇਸ ਟੀਚੇ ਦੀ ਪ੍ਰਾਪਤੀ ਲਈ ਲੋਕ ਲਾਇਬ੍ਰੇਰੀ ਪ੍ਰਣਾਲੀ ਦੇ ਹੇਠ ਲਿਖੇ ਗੁਣ ਹੋਣੇ ਚਾਹੀਦੇ ਹਨ:

1. ਵਿਤਕਰੇ ਬਿਨਾ ਲਾਇਬ੍ਰੇਰੀ ਵਿਚ ਜਾਣ ਦੀ ਖੁੱਲ੍ਹ;
2. ਇਕ ਹੀ ਸੋਮੇ ਤੋਂ ਰਾਜ ਤੋਂ ਪਿੰਡ ਤਕ ਪਾਠ-ਸਮੱਗਰੀ ਤਕ ਖੁੱਲੀ ਪਹੁੰਚ;
3. ਵਰਤੋਂ ਕਰਨ ਵਾਲੇ ਨੂੰ ਉਸ ਦੀ ਲੋੜੀਂਦੀ ਸੂਚਨਾ ਤਕ ਪਹੁੰਚ;
4. ਸਭਿਆਚਾਰਕ ਵਿਰਸੇ, ਕਲਾ ਅਤੇ ਵਿਗਿਆਨੀ ਪ੍ਰਾਪਤੀਆਂ ਤੋਂ ਲਾਭ ਉਠਾਉਣ ਦੀ ਖੁੱਲ;
5. ਸਵੈ-ਵਿਕਾਸ ਲਈ ਸੁਵਿਧਾਵਾਂ;
6. ਸਮੇਂ-ਸਮੇਂ ਸਿਰ ਵਰਤੋਂ ਕਰਨ ਵਾਲੀਆਂ ਨੂੰ ਮਿਲਣ ਵਾਲੀਆਂ ਸੇਵਾਵਾਂ ਦਾ ਮੁਲਾਂਕਣ ਅਤੇ ਉਸ ਦਾ ਪ੍ਰਬੰਧਕੀ ਢਾਂਚੇ 'ਤੇ ਪ੍ਰਭਾਵ; ਅਤੇ
7. ਵਿੱਤੀ ਪ੍ਰਾਪਤੀਆਂ ਅਤੇ ਖ਼ਰਚੇ ਦਾ ਸਮਾਜ ਦੀ ਭਲਾਈ ਲਈ ਸਹੀ ਇਸਤੇਮਾਲ।

#### i. ਤਾਮਿਲਨਾਡੂ

ਮਦਰਾਸ ਐਕਟ (1948) ਦੇ ਅਨੁਸਾਰ ਸਰਕਾਰ ਨੇ ਇਸ ਸਮੇਂ 4500 ਲੋਕ ਲਾਇਬ੍ਰੇਰੀਆਂ, 20 ਜ਼ਿਲ੍ਹਾ ਲਾਇਬ੍ਰੇਰੀਆਂ, 7 ਚਲਦੀ ਫਿਰਦੀਆਂ ਲਾਇਬ੍ਰੇਰੀਆਂ, 1538 ਭਾਸ਼ਾ ਲਾਇਬ੍ਰੇਰੀਆਂ ਅਤੇ 2500 ਪਿੰਡਾਂ ਵਿਚ ਲਾਇਬ੍ਰੇਰੀ ਸਥਾਪਤ ਕੀਤੀਆਂ ਹਨ। ਉਨ੍ਹਾਂ ਵਿਚ ਲਗਭਗ 24 ਲੱਖ ਪ੍ਰਲੇਖ ਹਨ। ਇਨ੍ਹਾਂ ਲਾਇਬ੍ਰੇਰੀਆਂ ਵਿਚ 2 ਕਰੋੜ ਪੰਜੀਕ੍ਰਿਤ ਪਾਠਕ ਅਤੇ ਪੰਜ ਕਰੋੜ ਪਾਠਕ ਲਾਇਬ੍ਰੇਰੀਆਂ ਵਿਚ ਪ੍ਰਤੀ ਸਾਲ ਆਉਂਦੇ ਹਨ। ਪੜ੍ਹਨ ਵਾਲੇ ਗ੍ਰੰਥਾਂ ਦੀ ਸੰਖਿਆ 2 ਕਰੋੜ ਅਤੇ ਉਧਾਰ ਦੇਣ ਵਾਲੇ ਗ੍ਰੰਥਾਂ ਦੀ ਸੰਖਿਆ 3 ਕਰੋੜ ਹੈ। ਉਧਾਰ ਲੈਣ ਦੀ ਦਰ ਇਕ ਜਿਲਦ ਪ੍ਰਤੀ ਸਅੱਖ਼ਰ ਹੈ।

#### ii. ਆਂਧਰਾ ਪ੍ਰਦੇਸ਼

ਰਾਜ ਵਿਚ 4000 ਲੋਕ ਲਾਇਬ੍ਰੇਰੀਆਂ ਹਨ ਜਿਨ੍ਹਾਂ ਵਿਚ ਕੇਂਦਰੀ ਰਾਜ ਲਾਇਬ੍ਰੇਰੀ, 6 ਖੇਤਰੀ ਲਾਇਬ੍ਰੇਰੀਆਂ, 1426 ਸ਼ਾਖਾ ਲਾਇਬ੍ਰੇਰੀਆਂ, 344 ਪਿੰਡਾਂ ਦੀਆਂ ਲਾਇਬ੍ਰੇਰੀਆਂ ਅਤੇ 3 ਚਲਦੀਆਂ ਫਿਰਦੀਆਂ ਲਾਇਬ੍ਰੇਰੀਆਂ ਜ਼ਿਲ੍ਹਾ ਗ੍ਰੰਥਾਲਾ ਸੰਸਥਾ ਦੇ ਅਧੀਨ ਅਤੇ 2400 ਸਹਾਇਤਾ ਪ੍ਰਾਪਤ ਲਾਇਬ੍ਰੇਰੀਆਂ ਹਨ। ਇਨ੍ਹਾਂ ਵਿਚ ਇਕ ਕਰੋੜ ਦੇ ਲਗਭਗ ਜਿਲਦਾਂ ਹਨ ਅਤੇ ਇਨ੍ਹਾਂ ਵਿਚ ਦੋ ਲੱਖ ਪਾਠਕ ਹਨ। ਸਾਲ ਵਿਚ ਦੋ ਕਰੋੜ ਦੇ ਲਗਭਗ ਲੋਕ ਲਾਇਬ੍ਰੇਰੀ ਵਿਚ ਆਉਂਦੇ

ਹਨ। ਉਧਾਰ ਲੈਣ ਦੀ ਦਰ 1.5 ਜਿਲਦ ਪ੍ਰਤੀ ਅੱਖ਼ਰ ਹੈ।

iii. ਕਰਨਾਟਕ

ਕਰਨਾਟਕ ਪ੍ਰਦੇਸ਼ ਦੀ ਪ੍ਰਣਾਲੀ ਵਿਚ ਇਕ ਸਟੇਟ ਸੈਂਟਰਲ ਲਾਇਬ੍ਰੇਰੀ, 20 ਜ਼ਿਲ੍ਹਾ ਲਾਇਬ੍ਰੇਰੀਆਂ (10 ਵਿਚ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀਆਂ ਅਤੇ 10 ਵਿਚ ਕੇਵਲ ਦਫ਼ਤਰ ਹੀ ਹਨ), 15 ਨਗਰ ਕੇਂਦਰੀ ਲਾਇਬ੍ਰੇਰੀਆਂ, 392 ਸ਼ਾਖਾ ਲਾਇਬ੍ਰੇਰੀਆਂ, 1151 ਮੰਡਲ ਲਾਇਬ੍ਰੇਰੀਆਂ, 11 ਚਲਦੀ ਫਿਰਦੀਆਂ ਲਾਇਬ੍ਰੇਰੀਆਂ ਹਨ। ਇਨ੍ਹਾਂ ਵਿਚ 6.54 ਲੱਖ ਉਧਾਰ ਲੈਣ ਵਾਲੇ ਹਨ ਅਤੇ ਪੁਸਤਕਾਂ ਦੀ ਸੰਖਿਆ 37 ਲੱਖ ਦੇ ਬਰਾਬਰ ਹੈ। ਪ੍ਰਤੀ ਸਾਲ 8 ਲੱਖ ਦੇ ਲਗਭਗ ਲੋਕ ਲਾਇਬ੍ਰੇਰੀਆਂ ਵਿਚ ਆਉਂਦੇ ਹਨ।

iv. ਮਹਾਰਾਸ਼ਟਰ

ਮਹਾਰਾਸ਼ਟਰ ਵਿਚ 5900 ਲੋਕ ਲਾਇਬ੍ਰੇਰੀ ਸੰਪਰਕ ਕੇਂਦਰ ਹਨ। ਇਨ੍ਹਾਂ ਵਿਚ ਇਕ ਰਾਜ ਕੇਂਦਰੀ ਲਾਇਬ੍ਰੇਰੀ, 5 ਡਵੀਜ਼ਨ ਲਾਇਬ੍ਰੇਰੀ, 8 ਜ਼ਿਲ੍ਹਾ ਲਾਇਬ੍ਰੇਰੀਆਂ, 31 ਜ਼ਿਲ੍ਹਾ ਲੋਕ ਲਾਇਬ੍ਰੇਰੀਆਂ, 259 ਤਾਲੁਕਾ ਲਾਇਬ੍ਰੇਰੀਆਂ, 5589 ਦੂਜੀਆਂ ਲਾਇਬ੍ਰੇਰੀ ਹਨ। ਇਨ੍ਹਾਂ ਵਿਚ 50 ਲੱਖ ਪੁਸਤਕਾਂ ਅਤੇ 60 ਹਜ਼ਾਰ ਪਾਠਕ ਹਨ ਜਿਹੜੇ ਪ੍ਰਤੀ ਸਾਲ 60 ਲੱਖ ਪੁਸਤਕਾਂ ਪੜ੍ਹਦੇ ਹਨ।

v. ਪੱਛਮੀ ਬੰਗਾਲ

ਪੱਛਮੀ ਬੰਗਾਲ ਵਿਚ 3500 ਲੋਕ ਲਾਇਬ੍ਰੇਰੀਆਂ ਹਨ ਜਿਨ੍ਹਾਂ ਵਿਚ ਰਾਜ ਲਾਇਬ੍ਰੇਰੀ, 21 ਜ਼ਿਲ੍ਹਾ ਲਾਇਬ੍ਰੇਰੀਆਂ, 234 ਨਗਰ ਲਾਇਬ੍ਰੇਰੀਆਂ, 2300 ਸਰਕਾਰ ਦੁਆਰਾ ਸਹਾਇਤਾ ਪ੍ਰਾਪਤ ਅਤੇ 200 ਅਲੱਗ ਪ੍ਰਕਾਰ ਦੀਆਂ ਲਾਇਬ੍ਰੇਰੀਆਂ ਹਨ। ਇਨ੍ਹਾਂ ਤੋਂ ਇਲਾਵਾ ਸਿਲੀਗੁੜੀ ਵਿਚ ਇਕ ਵਾਧੂ ਜ਼ਿਲ੍ਹਾ ਲਾਇਬ੍ਰੇਰੀ ਅਤੇ ਦੁਰਗਾਪੁਰ ਵਿਚ ਨਗਰ ਕੇਂਦਰੀ ਲਾਇਬ੍ਰੇਰੀ ਵੀ ਹੈ।

vi. ਮਨੀਪੁਰ

ਰਾਜ ਵਿਚ ਕੇਂਦਰੀ ਰਾਜ ਲਾਇਬ੍ਰੇਰੀ, 5 ਜ਼ਿਲ੍ਹਾ ਲਾਇਬ੍ਰੇਰੀ ਅਤੇ 100 ਦੇ ਲਗਭਗ ਲੋਕ ਲਾਇਬ੍ਰੇਰੀਆਂ ਹਨ। ਇਨ੍ਹਾਂ ਵਿਚ ਕੁਝ ਦਾ ਪ੍ਰਬੰਧ ਸੇਵਾ ਸੰਸਥਾਵਾਂ ਕਰ ਰਹੀਆਂ ਹਨ।

vii. ਕੇਰਲ

ਕੇਰਲ ਵਿਚ ਸਮੁੱਚੀ ਸਾਖ਼ਰ ਲਹਿਰ (Total Literacy Campaign) ਦੇ ਕਾਰਣ ਜਨਤਾ ਦੀ ਪਹੁੰਚ ਬਹੁਤ ਜ਼ਿਆਦਾ ਹੈ ਜੋ ਲਗਭਗ ਸ਼ਤ ਪ੍ਰਤੀਸ਼ਤ ਹੋ ਗਈ ਹੈ। ਟਰੇਵੇਨਡਰਮ ਲੋਕ ਲਾਇਬ੍ਰੇਰੀ ਨੂੰ ਉਨੱਤ ਕਰ ਰਾਜ ਕੇਂਦਰੀ ਲਾਇਬ੍ਰੇਰੀ ਬਣਾ ਦਿੱਤਾ ਗਿਆ ਹੈ। ਰਾਜ ਵਿਚ 3030 ਦੇ ਲਗਭਗ ਲਾਇਬ੍ਰੇਰੀਆਂ ਜ਼ਿਲ੍ਹਾ ਤਾਲੁਕ ਅਤੇ ਪਿੰਡ ਪੱਧਰ 'ਤੇ ਸਥਾਪਤ ਕੀਤੀਆਂ ਗਈਆਂ ਹਨ।

viii. ਹਰਿਆਣਾ

ਅੰਬਾਲੇ ਦੀ ਜ਼ਿਲ੍ਹਾ ਲਾਇਬ੍ਰੇਰੀ ਨੂੰ ਉੱਨਤ ਕਰ ਰਾਜ ਕੇਂਦਰੀ ਲਾਇਬ੍ਰੇਰੀ ਬਣਾ ਦਿੱਤਾ ਗਿਆ। 12 ਜ਼ਿਲ੍ਹਾ ਲਾਇਬ੍ਰੇਰੀਆਂ, 11 ਲਾਇਬ੍ਰੇਰੀਆਂ ਮਿਊਨਸੀਪਲ ਖੇਤਰਾਂ ਵਿਚ ਹਨ। ਇਸ ਤੋਂ ਇਲਾਵਾ 11 ਉਪ ਮੰਡਲ ਲਾਇਬ੍ਰੇਰੀਆਂ ਵੀ ਹਨ।

**ix. ਮਿਜ਼ੋਰਮ**

ਰਾਜ ਦਾ ਦਰਜਾ ਪ੍ਰਾਪਤ ਕਰਨ ਤੋਂ ਬਾਅਦ ਆਇਜ਼ਵੇਲ ਵਿਚ ਰਾਜ ਲਾਇਬ੍ਰੇਰੀ ਅਤੇ ਦੋ ਜ਼ਿਲ੍ਹਾ ਲਾਇਬ੍ਰੇਰੀਆਂ ਕੰਮ ਕਰ ਰਹੀਆਂ ਹਨ। ਉਪ ਮੰਡਲ ਲਾਇਬ੍ਰੇਰੀਆਂ, 80 ਦੇ ਲਗਭਗ ਪਿੰਡ ਲਾਇਬ੍ਰੇਰੀਆਂ ਕੰਮ ਕਰ ਰਹੀਆਂ ਹਨ।

**x. ਗੋਆ**

ਇਸ ਛੋਟੇ ਰਾਜ ਵਿਚ ਕੇਂਦਰੀ ਲਾਇਬ੍ਰੇਰੀ, 5 ਤਾਲੁਕ ਲਾਇਬ੍ਰੇਰੀਆਂ ਅਤੇ 56 ਪਿੰਡ ਲਾਇਬ੍ਰੇਰੀਆਂ ਹਨ।

**14.2. ਵਿੱਤੀ ਪ੍ਰਬੰਧ**

ਲਾਇਬ੍ਰੇਰੀਆਂ ਦਾ ਵਿਕਾਸ, ਲਾਇਬ੍ਰੇਰੀ ਦੀ ਵੱਧਦੀ ਵਰਤੋਂ ਅਤੇ ਲੋੜੀਂਦੇ ਉਪਲਬਧ ਵਿੱਤ ਨਾਲ ਹੁੰਦਾ ਹੈ। ਅੱਜ ਦੇ ਸਮੇਂ ਜਦੋਂ ਇਕ ਪਾਸੇ ਪ੍ਰਲੇਖਾਂ ਦੀ ਸੰਖਿਆ, ਪ੍ਰਕਾਰਾਂ ਅਤੇ ਪਾਠਕਾਂ ਦੀਆਂ ਲੋੜਾਂ ਵਿਚ ਵਾਧਾ ਹੋ ਰਿਹਾ ਹੈ। ਉੱਥੇ ਦੂਜੇ ਪਾਸੇ ਕੀਮਤਾਂ ਵੱਧ ਰਹੀਆਂ ਹਨ ਅਤੇ ਵਿੱਤ ਦਾ ਪ੍ਰਵਧਾਨ ਜੇ ਘੱਟ ਨਹੀਂ ਰਿਹਾ ਤਾਂ ਉੱਥੇ ਹੀ ਹੈ। ਲਾਇਬ੍ਰੇਰੀ ਇਕ ਵਿਕਾਸਸ਼ੀਲ ਸੰਸਥਾ ਹੈ ਅਤੇ ਇਸ ਦੇ ਵਿਕਾਸ ਲਈ ਲੋੜ ਅਨੁਸਾਰ ਵਿੱਤ ਦਾ ਹੋਣਾ ਜ਼ਰੂਰੀ ਹੈ।

**i. ਤਾਮਿਲਨਾਡੂ**

ਤਾਮਿਲਨਾਡੂ ਵਿਚ ਤਿੰਨ ਪ੍ਰਕਾਰ ਦੀਆਂ ਲੋਕ ਲਾਇਬ੍ਰੇਰੀਆਂ ਹਨ। ਰਾਜ ਕੇਂਦਰੀ ਲਾਇਬ੍ਰੇਰੀ, ਕੋਨੇਮਾਰਾ ਪਬਲਿਕ ਲਾਇਬ੍ਰੇਰੀ ਅਤੇ ਕੌਂਰਮਾਨੀ ਨਿਲਾਅਨ ਲਾਇਬ੍ਰੇਰੀ, ਸਰਕਾਰੀ ਔਰਿਜਟੰਲ ਹੱਥ-ਲਿਖਤ ਲਾਇਬ੍ਰੇਰੀ ਆਦਿ ਨੂੰ ਚਲਾਣ ਲਈ ਸਰਕਾਰੀ ਖ਼ਜ਼ਾਨੇ ਤੋਂ ਵਿੱਤ ਉਪਲਬਧ ਹੈ। ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ ਅਤੇ ਸ਼ਾਖਾ ਲਾਇਬ੍ਰੇਰੀਆਂ, ਜਿਹੜੀਆਂ ਕਾਨੂੰਨ ਦੇ ਅਧੀਨ ਸਥਾਪਤ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਚਲਾਉਣ ਲਈ ਲਾਇਬ੍ਰੇਰੀ ਫ਼ੰਡ (ਲਾਇਬ੍ਰੇਰੀ ਉਪਕਰ ਅਤੇ ਉਸ ਦੇ ਬਰਾਬਰ ਸਰਕਾਰ ਵੱਲੋਂ ਅਨੁਦਾਨ) ਦੀ ਵਿਵਸਥਾ ਹੈ। ਥਨਜਾਉਰ ਸਰਸਵਤੀ ਮਹਿਲ ਲਾਇਬ੍ਰੇਰੀ ਸਰਕਾਰੀ ਅਨੁਦਾਨ ਅਤੇ ਸਥਾਨਕ ਸੰਸਥਾਵਾਂ ਆਦਿ ਦੀ ਮਦਦ ਨਾਲ ਚੱਲ ਰਹੀਆਂ ਹਨ।

**ii. ਆਂਧਰਾ ਪ੍ਰਦੇਸ਼**

ਸਰਕਾਰ ਦੁਆਰਾ ਸਾਰੀਆਂ ਸਰਕਾਰੀ ਲਾਇਬ੍ਰੇਰੀਆਂ ਦਾ ਖ਼ਰਚ ਉਠਾਇਆ ਜਾਂਦਾ ਹੈ। ਜ਼ਿਲ੍ਹਾ ਗ੍ਰੰਥਾਲਾ ਸੰਸਥਾ ਦੇ ਕਰਮਚਾਰੀਆਂ ਦਾ ਖ਼ਰਚ ਵੀ ਸਰਕਾਰ ਕਰਦੀ ਹੈ। ਪੁਸਤਕਾਂ, ਰਸਾਲੇ, ਇਮਾਰਤ ਆਦਿ ਦੇ ਖ਼ਰਚ ਨਗਰ/ਜ਼ਿਲ੍ਹਾ ਗ੍ਰੰਥਾਲਾ ਸੰਸਥਾ ਦੇ ਫ਼ੰਡਾਂ ਤੋਂ ਚੱਲਦਾ ਹੈ ਅਤੇ ਕੁੱਟ ਨਿਜੀ ਲਾਇਬ੍ਰੇਰੀਆਂ ਨੂੰ ਅਨੁਦਾਨ ਵੀ ਦਿੱਤਾ ਜਾਂਦਾ ਹੈ।

**iii. ਕਰਨਾਟਕ**

ਰਾਜ ਕੇਂਦਰੀ ਲਾਇਬ੍ਰੇਰੀ ਦਾ ਸਾਰਾ ਖ਼ਰਚ ਸਰਕਾਰ ਕਰਦੀ ਹੈ। ਜ਼ਿਲ੍ਹਾ ਅਤੇ ਨਗਰ ਲਾਇਬ੍ਰੇਰੀਆਂ (ਸ਼ਾਖਾ ਸਹਿਤ) ਦਾ ਖ਼ਰਚ ਲਾਇਬ੍ਰੇਰੀ ਫ਼ੰਡ ਨਾਲ ਕੀਤਾ ਜਾਂਦਾ ਹੈ। ਇਸ ਕਾਨੂੰਨ ਦੇ ਅਧੀਨ ਪਰਾਪਰਟੀ, ਮੋਟਰ ਵਹੀਕਲ, ਮਨੋਰੰਜਨ ਆਦਿ ਕਰਾਂ ਤੇ ਉਪਕਰ ਲਗਾਉਣ ਦੀ ਵਿਵਸਥਾ ਕੀਤੀ ਗਈ ਹੈ। ਇਹ ਉਪਕਰ ਸਥਾਨਕ ਅਦਾਰੇ-ਨਗਰ ਨਿਗਮ, ਮਿਉਂਨਿਸੀਪਲਟੀਜ਼

ਡਿਸਟਰਿਕਟ ਬੋਰਡ ਅਤੇ ਗ੍ਰਾਮ ਪੰਚਾਇਤ-ਇਕੱਤਰ ਕਰਦੇ ਹਨ। ਸਰਕਾਰ ਵੱਲੋਂ ਹਰ ਪੱਧਰ ਦੀ ਲੋਕ ਲਾਇਬ੍ਰੇਰੀਆਂ ਦੇ ਕਰਮਚਾਰੀਆਂ ਨੂੰ ਖਜ਼ਾਨੇ 'ਚੋਂ ਤਨਖ਼ਾਹ ਦਿੱਤੀ ਜਾਂਦੀ ਹੈ।

**iv. ਮਹਾਰਾਸ਼ਟਰ**

ਰਾਜ ਸਰਕਾਰ ਕੋਈ ਉਪਕਰ ਨਹੀਂ ਲਾਉਂਦੀ। ਸਰਕਾਰ ਨੂੰ ਲਾਇਬ੍ਰੇਰੀ ਦੇ ਵਿਕਾਸ ਲਈ ਘੱਟੋ-ਘੱਟ 25 ਲੱਖ ਰੁਪਏ ਦਾ ਅਨੁਦਾਨ ਦੇਣਾ ਪੈਂਦਾ ਹੈ। ਇਸ ਲਈ ਪ੍ਰਬੰਧਕੀ ਅਤੇ ਕਰਮਚਾਰੀਆਂ ਉੱਤੇ ਖ਼ਰਚ ਸ਼ਾਮਿਲ ਨਹੀਂ ਕੀਤਾ ਜਾਂਦਾ। ਵਿਦਰਭ ਵਿਚ ਪੰਜ ਮੰਡਲ ਲਾਇਬ੍ਰੇਰੀਆਂ ਅਤੇ 8 ਜ਼ਿਲ੍ਹਾ ਲਾਇਬ੍ਰੇਰੀਆਂ ਦਾ ਪੂਰਾ ਖ਼ਰਚ ਸਰਕਾਰ ਦੁਆਰਾ ਕੀਤਾ ਜਾਂਦਾ ਹੈ।

**v. ਪੱਛਮੀ ਬੰਗਾਲ**

ਪੱਛਮੀ ਬੰਗਾਲ ਵਿਚ ਕੋਈ ਉਪਕਰ ਨਹੀਂ ਲਗਾਇਆ ਜਾਂਦਾ। ਕਾਨੂੰਨ ਅਧੀਨ ਸਥਾਪਤ ਸਾਰੀਆਂ ਲਾਇਬ੍ਰੇਰੀਆਂ ਦਾ ਖ਼ਰਚ ਸਰਕਾਰ ਦੇ ਖ਼ਜ਼ਾਨੇ 'ਚੋਂ ਆਉਂਦਾ ਹੈ। ਹਰੇਕ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ, ਸਰਕਾਰ ਅਨੁਦਾਨ, ਦਾਨ ਅਤੇ ਸੰਪਤੀ ਦੀ ਆਮਦਨੀ ਨੂੰ ਮਿਲਾ ਕੇ ਇਕ ਲਾਇਬ੍ਰੇਰੀ ਫ਼ੰਡ ਖ਼ਰਚ ਲਈ ਤਿਆਰ ਕਰਦੀ ਹੈ। ਕੁਝ ਨਿਜੀ ਖੇਤਰ ਦੀਆਂ ਲਾਇਬ੍ਰੇਰੀਆਂ ਨੂੰ ਸਰਕਾਰ ਦੁਆਰਾ ਅਨੁਦਾਨ ਦਿੱਤਾ ਜਾਂਦਾ ਹੈ।

**vi. ਮਨੀਪੁਰ**

ਲਾਇਬ੍ਰੇਰੀ ਉਪਕਰ ਲਗਾਉਣ ਦੀ ਵਿਵਸਥਾ ਨਹੀਂ ਹੈ। ਇਸ ਲਈ ਸਰਕਾਰ ਨੂੰ ਆਪਣੇ ਖ਼ਜ਼ਾਨੇ ਵਿਚੋਂ ਹੀ ਖ਼ਰਚ ਕਰਨਾ ਪੈਂਦਾ ਹੈ। ਨਿਜੀ ਲਾਇਬ੍ਰੇਰੀਆਂ ਨੂੰ ਸਰਕਾਰੀ ਵਿੱਤੀ ਸਹਾਇਤਾ ਵੀ ਮਿਲਦੀ ਹੈ।

**vii. ਕੇਰਲ**

ਕੇਰਲ ਦੇ ਕਾਨੂੰਨ ਵਿਚ ਉਪਕਰ ਲਗਾਇਆ ਗਿਆ ਹੈ। ਹੁਣ ਤਕ ਕਾਨੂੰਨ ਅਮਲ ਵਿਚ ਨਹੀਂ ਲਿਆਇਆ ਗਿਆ। ਇਸ ਲਈ ਸਰਕਾਰ ਆਪਣੇ ਖ਼ਜ਼ਾਨੇ ਵਿਚੋਂ ਮਾਲੀ ਸਹਾਇਤਾ ਦੇ ਰਹੀ ਹੈ।

**viii. ਹਰਿਆਣਾ, ਮਿਜ਼ੋਰਮ, ਗੋਆ**

ਤਿੰਨਾਂ ਰਾਜਾਂ ਵਿਚ ਵੀ ਕਾਨੂੰਨ ਅਮਲ ਵਿਚ ਨਹੀਂ ਲਿਆਇਆ ਗਿਆ।

**14.1.2. ਸਮੀਖਿਆ**

ਮਦਰਾਸ, ਆਂਧਰਾ ਪ੍ਰਦੇਸ਼, ਕਰਨਾਟਕ, ਕੇਰਲ ਅਤੇ ਹਰਿਆਣਾ ਰਾਜਾਂ ਦੇ ਕਾਨੂੰਨਾਂ ਵਿਚ ਉਪਕਰ ਲਗਾਉਣ ਦੀ ਵਿਵਸਥਾ ਹੈ।

ਉਪਕਰ ਲਗਾਉਣ ਦੀ ਵਿਵਸਥਾ ਦਾ ਗਣਤੰਤਰੀ ਹੱਕ ਤੇ ਅਸਰ ਪੈਂਦਾ ਹੈ। ਇਸ ਵਿਚ ਜਿੱਥੇ ਲਾਇਬ੍ਰੇਰੀਆਂ ਦੇ ਵਿਕਾਸ ਲਈ ਯੋਗਦਾਨ ਦੇਣ ਦਾ ਫ਼ਰਜ਼ ਹੈ, ਉੱਥੇ ਹੀ ਪੁਸਤਕਾਂ ਤਕ ਖੁੱਲ੍ਹੀ ਪਹੁੰਚ ਉਪਲਬਧ ਹੋਣ ਦੇ ਹੱਕ ਵੱਲ ਵੀ ਇਸ਼ਾਰਾ ਹੈ। ਉਪਕਰ ਲੈਣ ਤੇ ਸਰਕਾਰ ਨੂੰ ਲਾਇਬ੍ਰੇਰੀਆਂ ਨੂੰ ਚਲਾਉਣ ਵਿਚ ਆਪਣੀ ਚੇਤਨਤਾ ਦਿਖਾਉਣੀ ਪੈਂਦੀ ਹੈ। ਪਰ ਉਪਕਰ ਨੂੰ ਇਕੱਠਾ ਕਰਨ, ਵੱਖ ਵੱਖ ਦਰਾਂ ਆਦਿ ਦੀਆਂ ਔਕੜਾਂ ਵੀ ਹਨ।

ਸਾਰਿਆਂ ਰਾਜਾਂ ਵਿਚ ਸਰਕਾਰ ਨਿਜੀ ਅਤੇ ਇਖ਼ਤਿਆਰੀ ਸੰਸਥਾਵਾਂ ਨੂੰ ਗ੍ਰਾਂਟ ਦਿੰਦੀ ਹੈ।

**14.3. ਮਾਨਵੀ ਸੰਸਾਧਨ**

ਭਾਰਤ ਦੇ ਰਾਜਾਂ ਵਿਚ ਕਰਮਚਾਰੀਆਂ ਲਈ ਕੋਈ ਇਕ ਮਾਪਦੰਡ ਨਹੀਂ ਹੈ। ਵੱਖ ਵੱ ਰਾਜਾਂ ਵਿਚ ਵੱਖ ਵੱਖ ਵਿਵਸਥਾ ਹੈ।

**i. ਤਾਮਿਲਨਾਡੂ**

ਰਾਜ ਵਿਚ ਲੋਕ ਲਾਇਬ੍ਰੇਰੀ ਨਿਰਦੇਸ਼ਾਲਾ (Directorate of Public Librarie ਹੈ ਜਿਹੜਾ ਲੋਕ ਲਾਇਬ੍ਰੇਰੀ ਸੇਵਾਵਾਂ ਦਾ ਨਿਰੀਖਣ, ਨਿਰਦੇਸ਼ਨ ਅਤੇ ਪ੍ਰਬੰਧ ਕਰਦਾ ਹੈ। ਕੇਂਦ ਰਾਜ ਲਾਇਬ੍ਰੇਰੀ ਨੂੰ ਚਲਾਉਣ ਲਈ ਵੱਖਰਾ ਲਾਇਬ੍ਰੇਰੀਅਨ ਹੈ। ਜ਼ਿਲ੍ਹਾ ਲਾਇਬ੍ਰੇਰੀਆਂ ਨੂੰ ਚਲਾਉ ਲਈ ਲਾਇਬ੍ਰੇਰੀ ਵਿਗਿਆਨ ਵਿਚ ਡਿਗਰੀ ਅਤੇ ਬ੍ਰਾਂਚ ਲਾਇਬ੍ਰੇਰੀਆਂ ਵਿਚ ਲਾਇਬ੍ਰੇਰੀ ਵਿਗਿਆ ਵਿਚ ਸਰਟੀਫਿਕੇਟ ਵਾਲੇ ਕਰਮਚਾਰੀ ਲਗਾਏ ਜਾਂਦੇ ਹਨ। ਪੁਸਤਕਾਂ ਦੇਣ ਦੇ ਕੇਂਦਰ (Bool Delivery Station) ਤੇ ਆਮ ਕਰਕੇ ਪ੍ਰਾਇਮਰੀ ਸਕੂਲ ਦੇ ਮਾਸਟਰਾਂ ਨੂੰ ਪਾਰਟ ਟਾਈਮ ਆਧਾਰ ਤੇ ਲਗਾਇਆ ਗਿਆ ਹੈ।

ਜ਼ਿਲ੍ਹਾ ਕੇਂਦਰੀ ਲਾਈਬ੍ਰੇਰੀਆਂ ਦਾ ਨਿਰੀਖਣ ਲੋਕ ਲਾਇਬ੍ਰੇਰੀ ਨਿਰਦੇਸ਼ਾਲਾ ਅਤੇ ਸ਼ਾ ਲਾਇਬ੍ਰੇਰੀਆਂ ਦਾ ਨਿਰੀਖਣ ਜ਼ਿਲ੍ਹਾ ਲਾਇਬ੍ਰੇਰੀ ਅਧਿਕਾਰੀ ਕਰਦਾ ਹੈ।

**ii. ਆਂਧਰਾ ਪ੍ਰਦੇਸ਼**

ਰਾਜ ਵਿਚ ਲੋਕ ਲਾਇਬ੍ਰੇਰੀ ਪ੍ਰਣਾਲੀ ਦਾ ਨਿਯੰਤਰਣ ਲੋਕ ਲਾਇਬ੍ਰੇਰੀ ਨਿਰਦੇਸ਼ਕ ਕਰ ਹੈ। ਰਾਜ ਦੀਆਂ ਸਾਰੀਆਂ ਲਾਇਬ੍ਰੇਰੀਆਂ ਪੇਸ਼ੇਵਰ ਕਰਮਚਾਰੀਆਂ ਦੁਆਰਾ ਚਲਾਈਆਂ ਜਾਂਦੀ ਹਨ। ਨਗਰ/ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ, ਨਗਰ/ਜ਼ਿਲ੍ਹਾ ਗ੍ਰੰਥਾਲਾ ਪਦ-ਅਨੁਸਾਰ ਸਕੱਤਰ ਹੁੰਦਾ ਹੈ। ਰਾਜ ਵਿਚ ਲਗਭਗ 250 ਪੇਸ਼ੇਵਰ ਕਰਮਚਾਰੀ ਅਤੇ 10( ਅਰਧ-ਪੇਸ਼ੇਵਰ ਕਰਮਚਾਰੀ ਕੰਮ ਕਰ ਰਹੇ ਹਨ।

**iii. ਕਰਨਾਟਕ**

ਰਾਜ ਵਿਚ ਲੋਕ ਲਾਇਬ੍ਰੇਰੀਆਂ ਦੇ ਨਿਯੰਤਰਣ ਅਤੇ ਨਿਰਦੇਸ਼ ਲਈ ਲੋਕ ਲਾਇਬ੍ਰੇ ਨਿਰਦੇਸ਼ਕ ਹੈ। ਰਾਜ, ਜ਼ਿਲ੍ਹਾ, ਨਗਰ ਅਤੇ ਸ਼ਾਖਾ ਲਾਇਬ੍ਰੇਰੀਆਂ ਪੇਸ਼ੇਵਰ ਲਾਇਬ੍ਰੇਰੀਅਨਾਂ ਦੁਆ ਚਲਾਈਆਂ ਜਾਂਦੀਆਂ ਹਨ। ਲੋਕ ਲਾਇਬ੍ਰੇਰੀਆਂ ਵਿਚ ਕਰਮਚਾਰੀਆਂ ਦੀ ਸੰਖਿਆ 500 ਜਿਸ ਵਿਚ ਲਾਇਬ੍ਰੇਰੀ ਵਿਗਿਆਨ ਵਿਚ ਡਿਗਰੀ/ਮਾਸਟਰ ਡਿਗਰੀ ਵਾਲੇ 150 ਪੇਸ਼ੇ ਲਾਇਬ੍ਰੇਰੀਅਨ ਹਨ। ਇਸ ਤੋਂ ਇਲਾਵਾ 300 ਗੈਰ-ਪੇਸ਼ੇਵਰ ਅਤੇ 150 ਦੂਜੇ ਸਹਾਇਕ ਕਰਮਚਾ ਹਨ। ਸਾਰੇ ਤਕਨੀਕੀ ਕਰਮਚਾਰੀ ਕਰਨਾਟਕ ਲਾਇਬ੍ਰੇਰੀ ਸੇਵਾ ਅਧੀਨ ਹਨ।

**iv. ਮਹਾਰਾਸ਼ਟਰ**

ਮਹਾਰਾਸ਼ਟਰ ਕਾਨੂੰਨ ਵਿਚ 'ਲਾਇਬ੍ਰੇਰੀ ਨਿਰਦੇਸ਼ਕ' ਲੋਕ ਲਾਇਬ੍ਰੇਰੀ ਸੇਵਾਵਾਂ ਵਿਭਾ ਦੇ ਮੁੱਖੀ ਦਾ ਕੰਮ ਕਰਦਾ ਹੈ। ਰਾਜ ਵਿਚ ਲੋਕ ਲਾਇਬ੍ਰੇਰੀਆਂ ਦੀ ਯੋਜਨਾ, ਰਖ-ਰਖਾਵ ਅ ਸੰਗਠਨ ਦਾ ਜ਼ਿੰਮੇਵਾਰ ਨਿਰਦੇਸ਼ਕ ਹੁੰਦਾ ਹੈ। 5 ਮੰਡਲਾਂ ਵਿਚ ਨਿਰਦੇਸ਼ਕ ਦੀ ਸਹਾਇ ਲਈ ਸਹਾਇਕ ਨਿਰਦੇਸ਼ਕ ਹਨ। ਜ਼ਿਲ੍ਹਾ ਅਤੇ ਨਗਰ ਪੱਧਰ ਦੀ ਲਾਇਬ੍ਰੇਰੀਆਂ ਦੇ ਮੁਖੀ ਪੇਸ਼ੇ ਲਾਇਬ੍ਰੇਰੀਅਨ ਹਨ।

**v. ਪੱਛਮੀ ਬੰਗਾਲ**

ਲੋਕ ਲਾਇਬ੍ਰੇਰੀ ਪ੍ਰਣਾਲੀ ਦੇ ਮੁੱਖੀ ਦੇ ਰੂਪ ਵਿਚ ਕਾਨੂੰਨ, ਲਾਇਬ੍ਰੇਰੀ ਨਿਰਦੇਸ਼ਕ ਦੀ ਅਸਾਮੀ ਦੀ ਵਿਵਸਥਾ ਕਰਦਾ ਹੈ। ਰਾਜ ਕੇਂਦਰੀ ਲਾਇਬ੍ਰੇਰੀ, ਕਲਕੱਤਾ ਮੈਟ੍ਰੋਪੋਲਿਟਨ ਲਾਇਬ੍ਰੇਰੀ, ਜ਼ਿਲ੍ਹਾ ਲਾਇਬ੍ਰੇਰੀਆਂ ਅਤੇ ਨਗਰ ਲਾਇਬ੍ਰੇਰੀਆਂ ਨੂੰ ਪੇਸ਼ੇਵਰ ਲਾਇਬ੍ਰੇਰੀਅਨ ਚਲਾਉਂਦੇ ਹਨ।

**vi. ਮਨੀਪੁਰ**

ਕਾਨੂੰਨ ਵਿਚ ਇਕ ਲੋਕ ਲਾਇਬ੍ਰੇਰੀ ਨਿਰਦੇਸ਼ਕ ਨਿਯੁਕਤ ਕਰਨ ਦੀ ਵਿਵਸਥਾ ਹੈ। ਅਜਿਹਾ ਜਾਪਦਾ ਹੈ ਕਿ ਐਕਟ ਨੂੰ ਅਜੇ ਅਮਲ ਵਿਚ ਨਹੀਂ ਲਿਆਂਦਾ ਗਿਆ। ਇਸ ਸਮੇਂ ਇੰਫਾਲ ਦੀ ਰਾਜ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਹੀ, ਲੋਕ ਲਾਇਬ੍ਰੇਰੀਆਂ ਦੇ ਕੰਮ ਕਾਜ ਦੇਖ ਰਿਹਾ ਹੈ। ਪੂਰੇ ਰਾਜ ਵਿਚ ਕੰਮ ਕਰ ਰਹੇ ਪੇਸ਼ੇਵਰ ਲਾਇਬ੍ਰੇਰੀਅਨਾਂ ਦੀ ਗਿਣਤੀ 20 ਤੋਂ ਵੱਧ ਨਹੀਂ ਹੈ।

**vii. ਕੇਰਲ**

ਕੇਰਲ ਰਾਜ ਦੇ ਕਾਨੂੰਨ ਵਿਚ ਲਾਇਬ੍ਰੇਰੀ ਨਿਰਦੇਸ਼ਕ ਦੀ ਕੋਈ ਅਸਾਮੀ ਦੀ ਵਿਵਸਥਾ ਨਹੀਂ ਹੈ। ਹੁਣ ਤੱਕ ਐਕਟ ਨੂੰ ਅਮਲ ਵਿਚ ਵੀ ਨਹੀਂ ਲਿਆਂਦਾ ਗਿਆ। ਇਸ ਕਰਕੇ ਕਰਮਚਾਰੀਆਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

**viii. ਹਰਿਆਣਾ**

ਹੁਣ ਤੱਕ ਐਕਟ ਨੂੰ ਅਮਲੀ ਜਾਮਾ ਨਹੀਂ ਦਿੱਤਾ ਗਿਆ। ਇਸ ਲਈ ਲਾਇਬ੍ਰੇਰੀ ਦਾ ਸਾਰਾ ਸਟਾਫ਼ ਉੱਚ ਸਿੱਖਿਆ ਨਿਰਦੇਸ਼ਕ ਦੇ ਅਧੀਨ ਕੰਮ ਕਰ ਰਹੇ ਕਰਮਚਾਰੀ ਹਰਿਆਣਾ ਸਰਕਾਰ ਦੇ ਹੀ ਕਰਮਚਾਰੀ ਹਨ।

**ix. ਮਿਜ਼ੋਰਮ**

ਮਿਜ਼ੋਰਮ ਸਰਕਾਰ ਦਾ ਉਪ ਸਿੱਖਿਆ ਲਾਇਬ੍ਰੇਰੀਆਂ ਦਾ ਨਿਯੰਤਰਣ ਅਧਿਕਾਰੀ ਹੈ। ਜ਼ਿਲ੍ਹਾ ਲਾਇਬ੍ਰੇਰੀਆਂ ਅਤੇ ਉਪ-ਮੰਡਲ ਲਾਇਬ੍ਰੇਰੀਆਂ ਲਗਭਗ 2 ਪੇਸ਼ੇਵਰ ਲਾਇਬ੍ਰੇਰੀਅਨਾਂ ਦੁਆਰਾ ਚਲਾਈਆਂ ਜਾ ਰਹੀਆਂ ਹਨ।

**x. ਗੋਆ**

ਗੋਆ ਸਰਕਾਰ ਦੀ ਪੰਜੀ ਵਿਚ ਸਥਿਤ ਕੇਂਦਰੀ ਲਾਇਬ੍ਰੇਰੀ ਦਾ ਲਾਇਬ੍ਰੇਰੀਅਨ ਗੋਆ ਵਿਚ ਲਾਇਬ੍ਰੇਰੀਅਨਾਂ ਦਾ ਨਿਗਰਾਨੀ ਅਧਿਕਾਰੀ ਹੈ। ਗੋਆ ਵਿਚ ਇਸ ਸਮੇਂ ਲਗਭਗ 25 ਪੇਸ਼ੇਵਰ ਲਾਇਬ੍ਰੇਰੀਅਨ ਰਾਜ ਕੇਂਦਰੀ ਲਾਇਬ੍ਰੇਰੀ ਵਿਚ ਕੰਮ ਕਰ ਰਹੇ ਹਨ। ਪਿੰਡਾਂ ਵਿਚ ਸਰਕਾਰੀ ਲਾਇਬ੍ਰੇਰੀਆਂ ਦੇ ਨਿਗਰਾਨ ਸਕੂਲਾਂ ਦੇ ਮਾਸਟਰ ਹੀ ਹਨ।

**14.3.1. ਸਮੀਖਿਆ**

ਇਸ ਸਮੇਂ ਕੇਵਲ ਕਰਨਾਟਕ ਲੋਕ ਲਾਇਬ੍ਰੇਰੀ ਕਾਨੂੰਨ ਵਿਚ ਹੀ ਲਾਇਬ੍ਰੇਰੀ ਸਟਾਫ਼ ਲਈ ਉੱਤਮ ਵਿਵਸਥਾਵਾਂ ਹਨ। ਦੂਜੇ ਰਾਜਾਂ ਵਿਚ ਲੋਕ ਲਾਇਬ੍ਰੇਰੀਅਨ ਦਾ ਰੁਤਬਾ ਅਤੇ ਤਨਖ਼ਾਹ ਆਦਿ ਠੀਕ ਨਹੀਂ ਹਨ।

**14.4. ਪ੍ਰਬੰਧ**

ਲਾਇਬ੍ਰੇਰੀਆਂ ਦੀ ਪ੍ਰਭਾਵਸ਼ਾਲੀ ਸੇਵਾਵਾਂ ਅਤੇ ਉਨ੍ਹਾਂ ਦੇ ਵਿਕਾਸ ਲਈ ਉਚਿਤ ਪ੍ਰਬੰਧ ਦੀ ਲੋੜ ਹੈ। ਕਈ ਵਾਰੀ ਸਾਰੇ ਵਸੀਲੇ ਹੁੰਦੇ ਹੋਏ ਵੀ ਲਾਇਬ੍ਰੇਰੀਆਂ ਕੰਮ ਨਹੀਂ ਕਰ ਰਹੀਆਂ ਹੁੰਦੀਆਂ ਕਿਉਂਕਿ ਉਨ੍ਹਾਂ ਨੂੰ ਚਲਾਉਣ ਦਾ ਪ੍ਰਬੰਧ ਠੀਕ ਨਹੀਂ ਹੁੰਦਾ।

**i. ਤਾਮਿਲਨਾਡੂ**

ਤਾਮਿਲਨਾਡੂ ਰਾਜ ਵਿਚ ਮਦਰਾਸ ਸ਼ਹਿਰ ਤੋਂ ਇਲਾਵਾ 23 ਜ਼ਿਲ੍ਹੇ ਹਨ। ਹਰੇਕ ਮਾਲੀ ਜ਼ਿਲ੍ਹੇ ਲਈ ਇਕ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਹੈ ਅਤੇ ਲਾਇਬ੍ਰੇਰੀ ਵਿਭਾਗ ਸਰਕਾਰ ਦਾ ਪੂਰਾ ਵਿਭਾਗ ਹੈ, ਜਿਸ ਦਾ ਨਿਰਦੇਸ਼ਕ ਕਾਨੂੰਨ ਦੇ ਅਧੀਨ ਸਥਾਪਤ ਲਾਇਬ੍ਰੇਰੀਆਂ ਦੇ ਸਾਰੇ ਕੰਮਾਂ ਦਾ ਜ਼ਿੰਮੇਵਾਰ ਹੈ। ਜ਼ਿਲ੍ਹੇ ਦਾ ਸਿੱਖਿਆ ਅਫ਼ਸਰ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਦਾ ਪਦ ਅਨੁਸਾਰ ਸਕੱਤਰ ਹੈ ਅਤੇ ਉਹ ਜ਼ਿਲ੍ਹਾ ਮੁੱਖ ਦਫ਼ਤਰ ਵਿਚ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ, ਹਰੇਕ ਨਗਰ ਵਿਚ ਸ਼ਾਖਾ ਲਾਇਬ੍ਰੇਰੀ ਅਤੇ ਇਕ ਚਲਦੀ ਫਿਰਦੀ ਲਾਇਬ੍ਰੇਰੀ ਸਥਾਪਤ ਕਰਕੇ, ਉਨ੍ਹਾਂ ਨੂੰ ਚਲਾਉਣ ਦਾ ਜ਼ਿੰਮੇਵਾਰ ਹੈ।

**ii. ਆਂਧਰਾ ਪ੍ਰਦੇਸ਼**

ਪ੍ਰਦੇਸ਼ ਵਿਚ ਲਾਇਬ੍ਰੇਰੀ ਸੇਵਾਵਾਂ ਵਧਾਉਣ ਵਾਸਤੇ ਆਂਧਰਾ ਪ੍ਰਦੇਸ਼ ਸਰਕਾਰ ਨੇ 1989 ਨੂੰ ਕਾਨੂੰਨ ਵਿਚ ਸੋਧ ਕੀਤੀ ਅਤੇ ਆਂਧਰਾ ਪ੍ਰਦੇਸ਼ ਗ੍ਰੰਥਾਲਿਆ ਪਰੀਸ਼ਦ ਦੀ ਸਥਾਪਨਾ ਕੀਤੀ।

ਇਹ ਪਰੀਸ਼ਦ ਨੀਤੀ ਬਣਾਉਣ ਅਤੇ ਸਰਕਾਰ ਦੇ ਨਿਰਦੇਸ਼ਾਂ ਅਨੁਸਾਰ ਕੰਮ ਕਰਦੀ ਹੈ। ਲਾਇਬ੍ਰੇਰੀ ਪ੍ਰਣਾਲੀ ਦੇ ਪ੍ਰਬੰਧ ਲਈ ਰਾਜ ਨੂੰ 23 ਮਾਲੀ ਜ਼ਿਲ੍ਹਿਆਂ ਵਿਚ ਵੰਡਿਆ ਗਿਆ ਹੈ। ਹਰੇਕ ਜ਼ਿਲ੍ਹੇ ਲਈ ਜ਼ਿਲ੍ਹਾ ਗ੍ਰੰਥਾਲਾ ਸੰਸਥਾ ਹੈ ਅਤੇ ਹੈਦਰਾਬਾਦ ਲਈ ਨਗਰ ਗ੍ਰੰਥਾਲਾ ਸੰਸਥਾ ਹੈ।

ਪਿਰਾਮਿਡ ਵਰਗੇ ਸੰਗਠਨਾਤਮਕ ਢਾਂਚੇ ਵਿਚ ਰਾਜ ਕੇਂਦਰੀ ਲਾਇਬ੍ਰੇਰੀ ਸ਼ਿਖ਼ਰ 'ਤੇ ਹੈ ਅਤੇ ਪਿੰਡ ਲਾਇਬ੍ਰੇਰੀ ਤਲ 'ਤੇ, ਅਤੇ ਇਨ੍ਹਾਂ ਦੇ ਵਿਚਕਾਰ ਸ਼ਾਖਾ ਲਾਇਬ੍ਰੇਰੀਆਂ, ਜ਼ਿਲ੍ਹਾ ਲਾਇਬ੍ਰੇਰੀਆਂ ਅਤੇ ਖ਼ੇਤਰੀ ਲਾਇਬ੍ਰੇਰੀਆਂ ਹਨ।

**iii. ਕਰਨਾਟਕ**

ਪ੍ਰਬੰਧ ਲਈ ਰਾਜ ਨੂੰ 20 ਮਾਲੀ ਜ਼ਿਲ੍ਹਿਆਂ ਵਿਚ ਵੰਡਿਆ ਗਿਆ ਹੈ ਕਰਨਾਟਕ ਲੋਕ ਲਾਇਬ੍ਰੇਰੀ ਐਕਟ (1965) ਦੀ ਵਿਵਸਥਾ ਅਨੁਸਾਰ ਇਕ ਵੱਖਰਾ ਵਿਭਾਗ, ਲੋਕ ਲਾਇਬ੍ਰੇਰੀ ਵਿਭਾਗ ਸ਼ੁਰੂ ਕੀਤਾ ਗਿਆ। ਇਸ ਵਿਭਾਗ ਦੀ ਸਾਰੇ ਪੇਂਡੂ ਅਤੇ ਸ਼ਹਿਰੀ ਇਲਾਕੇ ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਕਰਨ ਅਤੇ ਉਨ੍ਹਾਂ ਨੂੰ ਚਲਾਉਣ ਦੀ ਜ਼ਿੰਮੇਵਾਰੀ ਬਣਦੀ ਹੈ। ਕਾਨੂੰਨ ਵਿਚ ਨਿਮਨਲਿਖਿਤ ਲਾਇਬ੍ਰੇਰੀਆਂ (ਸ਼ਾਖਾ ਲਾਇਬ੍ਰੇਰੀਆਂ ਅਤੇ ਪੁਸਤਕ ਦੇਣ ਦੇ ਸਥਾਨ) ਆਉਂਦੀਆਂ ਹਨ:

1. ਬੈਂਗਲੋਰ ਵਿਚ ਇਕ ਰਾਜ ਕੇਂਦਰੀ ਲਾਇਬ੍ਰੇਰੀ, ਜੋ ਪੂਰੇ ਰਾਜ ਲਈ ਪੁਸਤਕ ਭੰਡਾਰ ਦਾ ਕੰਮ ਕਰੇਗੀ;
2. ਰਾਜ ਦੀਆਂ ਸਾਰੀਆਂ 15 ਮੁੱਖ ਨਗਰਾਂ ਵਿਚ ਨਗਰ ਕੇਂਦਰੀ ਲਾਇਬ੍ਰੇਰੀ; ਅਤੇ
3. ਰਾਜ ਦੇ ਹਰੇਕ 20 ਮਾਲੀ ਜ਼ਿਲ੍ਹਿਆਂ ਵਿਚ ਜ਼ਿਲ੍ਹਾ ਕੇਂਦਰੀ ਲਾਇਬ੍ਰੇਰੀ।

ਰਾਜ ਵਿਚ ਤਿੰਨ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਰਚੀਆਂ ਗਈਆਂ। ਕਰਨਾਟਕ ਰਾਜ

ਲਾਇਬ੍ਰੇਰੀ ਅਧਿਕ੍ਰਿਤਤਾ ਰਾਜ ਸਰਕਾਰ ਨੂੰ ਰਾਜ ਵਿਚ ਲਾਇਬ੍ਰੇਰੀ ਵਿਕਾਸ ਸੰਬੰਧ ਵਿਚ ਸਲਾਹ ਦਿੰਦੀ ਹੈ ਅਤੇ ਰਾਜ ਕੇਂਦਰੀ ਲਾਇਬ੍ਰੇਰੀ ਦੀ ਪ੍ਰਬੰਧਕ ਅਧਿਕ੍ਰਿਤਤਾ ਦਾ ਕੰਮ ਕਰਦੀ ਹੈ। ਨਗਰਾਂ ਅਤੇ ਮਾਲੀ ਜ਼ਿਲ੍ਹਿਆਂ ਦੀਆਂ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾਵਾਂ ਆਪਣੇ-ਆਪਣੇ ਖ਼ੇਤਰਾਂ ਵਿਚ ਲਾਇਬ੍ਰੇਰੀ ਦੇ ਕਾਰਜਾਂ ਲਈ ਜ਼ਿੰਮੇਵਾਰ ਹਨ।

ਰਾਜ ਲਾਇਬ੍ਰੇਰੀ ਅਧਿਕ੍ਰਿਤਤਾ ਵਿਚ ਲੋਕਤੰਤਰਿਕ ਨੁਮਾਇੰਦਗੀ ਨਾਲ ਤਕਨੀਕੀ ਮਾਹਿਰਾਂ ਨੂੰ ਪੂਰੀ-ਪੂਰੀ ਜਗ੍ਹਾ ਦਿੱਤੀ ਗਈ ਹੈ।

**iv. ਮਹਾਰਾਸ਼ਟਰ**

ਰਾਜ ਵਿਚ ਲਾਇਬ੍ਰੇਰੀ ਸੰਬੰਧੀ ਕਾਰਜਾਂ ਨੂੰ ਕਰਨ ਲਈ ਅਤੇ ਸਲਾਹ ਦੇਣ ਲਈ ਇਕ ਰਾਜ ਲਾਇਬ੍ਰੇਰੀ ਪਰੀਸ਼ਦ ਦੀ ਸਥਾਪਨਾ ਕੀਤੀ ਗਈ ਹੈ। ਇਸ ਵਿਚ 28 ਮੈਂਬਰ ਹਨ ਅਤੇ ਪਦ ਅਨੁਸਾਰ ਸਿੱਖਿਆ ਮੰਤਰੀ, ਸਭਾਪਤੀ ਅਤੇ ਲਾਇਬ੍ਰੇਰੀ ਨਿਰਦੇਸ਼ਕ ਸਕੱਤਰ ਦਾ ਕੰਮ ਕਰਦੇ ਹਨ। ਆਪਣੇ ਆਪਣੇ ਜ਼ਿਲ੍ਹੇ ਵਿਚ ਸਰਕਾਰ ਨੂੰ ਲਾਇਬ੍ਰੇਰੀਆਂ ਬਾਰੇ ਸਲਾਹ ਦੇਣ ਲਈ ਹਰ ਜ਼ਿਲ੍ਹੇ ਵਿਚ ਜ਼ਿਲ੍ਹਾ ਲਾਇਬ੍ਰੇਰੀ ਸੰਮਤੀ ਦੀ ਸਥਾਪਨਾ ਕੀਤੀ ਗਈ ਹੈ। ਰਾਜ ਵਿਚ ਲਾਇਬ੍ਰੇਰੀ ਨਿਰਦੇਸ਼ਾਲਾ, ਲਾਇਬ੍ਰੇਰੀ ਨਿਰਦੇਸ਼ ਦੇ ਰਾਹੀਂ ਰਾਜ ਵਿਚ ਲਾਇਬ੍ਰੇਰੀ ਪ੍ਰਣਾਲੀ ਅਤੇ ਲਾਇਬ੍ਰੇਰੀਆਂ ਦੀਆਂ ਯੋਜਨਾਵਾਂ, ਪ੍ਰਬੰਧ, ਸੰਗਠਨ ਅਤੇ ਵਿਕਾਸ ਦੇ ਕੰਮ ਕਰਦਾ ਹੈ। ਇਸ ਰਾਜ ਵਿਚ 35 ਮਾਲੀ ਜ਼ਿਲ੍ਹੇ ਹਨ।

**v. ਪੱਛਮੀ ਬੰਗਾਲ**

ਰਾਜ ਵਿਚ 17 ਮਾਲੀ ਜ਼ਿਲ੍ਹੇ ਹਨ। 1979 ਵਿਚ ਪੱਛਮੀ ਬੰਗਾਲ ਲੋਕ ਲਾਇਬ੍ਰੇਰੀ ਕਾਨੂੰਨ ਅਮਲ ਵਿਚ ਲਿਆਇਆ ਗਿਆ ਸੀ। ਐਕਟ ਵਿਚ ਰਾਜ ਲਾਇਬ੍ਰੇਰੀ ਪਰੀਸ਼ਦ ਅਤੇ ਸਥਾਨਕ ਲਾਇਬ੍ਰੇਰੀ ਅਧਿਕ੍ਰਿਤਤਾ ਬਣਾਉਣ ਦੀ ਵਿਵਸਥਾ ਹੈ। ਲਾਇਬ੍ਰੇਰੀ ਨਿਰਦੇਸ਼ਕ ਦੀ ਅਗਵਾਈ ਹੇਠ, ਰਾਜ ਦੀ ਲੋਕ ਲਾਇਬ੍ਰੇਰੀ ਪ੍ਰਣਾਲੀ-ਰਾਜ ਕੇਂਦਰੀ ਲਾਇਬ੍ਰੇਰੀ, ਕਲਕੱਤਾ ਮੈਟ੍ਰੋਪੋਲਿਟਿਨ ਲਾਇਬ੍ਰੇਰੀ, ਜ਼ਿਲ੍ਹਾ ਲਾਇਬ੍ਰੇਰੀਆਂ, ਸ਼ਹਿਰ ਲਾਇਬ੍ਰੇਰੀਆਂ ਅਤੇ ਪੇਂਡੂ ਲਾਇਬ੍ਰੇਰੀਆਂ ਰਾਹੀਂ -ਕੰਮ ਕਰ ਰਹੀ ਹੈ।

**vi. ਮਨੀਪੁਰ**

ਮਨੀਪੁਰ ਦੇ 8 ਮਾਲੀ ਜ਼ਿਲ੍ਹੇ ਹਨ। ਰਾਜ ਕੇਂਦਰੀ ਲਾਇਬ੍ਰੇਰੀ ਇੰਫਾਲ ਦੀ ਦੇਖ-ਰੇਖ ਸਿੱਖਿਆ ਵਿਭਾਗ ਅਤੇ ਜ਼ਿਲ੍ਹਾ ਲਾਇਬ੍ਰੇਰੀਆਂ ਦੀ ਦੇਖਭਾਲ ਜ਼ਿਲ੍ਹਾ ਸਿੱਖਿਆ ਅਧਿਕਾਰੀ ਕਰਦੇ ਹਨ।

**vii. ਕੇਰਲ**

ਰਾਜ ਨੂੰ 14 ਜ਼ਿਲ੍ਹਿਆਂ ਵਿਚ ਵੰਡਿਆ ਗਿਆ ਹੈ। ਤਰਿਵੇਂਦਰਮ ਲੋਕ ਲਾਇਬ੍ਰੇਰੀ ਹੀ ਇਕ ਲੋਕ ਲਾਇਬ੍ਰੇਰੀ ਹੈ ਜੋ ਸਿੱਧੇ ਤੌਰ 'ਤੇ ਸਰਕਾਰ ਦੀ ਨਿਗਰਾਨੀ ਹੇਠ ਹੈ। ਮਿਊਂਨਸੀਪਲ ਲਾਇਬ੍ਰੇਰੀਆਂ ਅਤੇ ਪੰਚਾਇਤ ਲਾਇਬ੍ਰੇਰੀਆਂ ਦਾ ਪ੍ਰਬੰਧ ਸਥਾਨਕ ਸੰਸਥਾਵਾਂ ਕਰਦੀਆਂ ਹਨ।

**viii. ਹਰਿਆਣਾ**

1966 ਵਿਚ ਬਣੇ ਇਸ ਰਾਜ ਵਿਚ 17 ਮਾਲੀ ਜ਼ਿਲ੍ਹੇ ਹਨ। ਇਸ ਰਾਜ ਦਾ ਲਾਇਬ੍ਰੇਰੀ ਪ੍ਰਬੰਧ ਹੁਣ ਤਕ ਸਿੱਖਿਆ ਵਿਭਾਗ ਦੇ ਅਧੀਨ ਹੈ।

**ix. ਮਿਜ਼ੋਰਮ**

ਮਿਜ਼ੋਰਮ 3 ਮਾਲੀ ਜ਼ਿਲਿਆਂ ਵਾਲਾ ਛੋਟਾ ਰਾਜ ਹੈ। ਰਾਜ ਵਿਚ ਇਕ ਉਪ-ਸਿੱਖਿਆ ਨਿਰਦੇਸ਼ਕ ਲਾਇਬ੍ਰੇਰੀ ਸੇਵਾਵਾਂ ਦੀ ਦੇਖ-ਭਾਲ ਕਰਦਾ ਹੈ।

**x. ਗੋਆ**

ਗੋਆ 2 ਜ਼ਿਲਿਆਂ ਵਾਲਾ ਛੋਟਾ ਰਾਜ ਹੈ ਅਤੇ ਲੋਕ ਲਾਇਬ੍ਰੇਰੀ ਸੇਵਾਵਾਂ ਦੀ ਦੇਖ-ਭਾਲ ਕੇਂਦਰੀ ਲਾਇਬ੍ਰੇਰੀ ਦਾ ਪ੍ਰਬੰਧਕ ਕਰਦਾ ਹੈ।

## ਹਵਾਲੇ


1. S. DasGupta, "Library Development of India", *Library Herald,* 3, April, 1960, p. 7-8.
2. UNESCO Regional Seminar on Library Development in South Asia, 3-4, October, 1960, Delhi.
3. India Ministry of Education, Advisory Committee for Libraries, *Report* Delhi : Manager of Publication, revised 1961, p. 118.
4. S.R.Ranganathan, A Neelameghan, and A.K.Gupta, eds., *Free Book Service for All : An International Survey,* Bombay : Asia Publishing House, 1968, p. 31.
5. India, Planning Commission, Working Group on Libraries, *Report* (Memorandum on the Model Public Libraries Bill) Annexure IV, Sept. 1965, p. 24.
6. *ILA Newsletter,* 6 (4) Jan-Mar., 1990, p. 3.
7. UNESCO Regional Seminar, op.cit..
8. India, Advisory Committee for Libraries, op. cit.
9. S.R.Ranganathan, *Library Development Plan,* Delhi: University of Delhi, 1950, pp. 256-57.
10. S.R.Ranganathan, "Library Legislation and its Factors", *Library Herald,* 4, March 1959, pp. 181-185.

ਅਧਿਆਇ 17

# ਲਾਇਬ੍ਰੇਰੀ ਸਬੰਧਤ ਨਿਯਮ

**1. ਭੂਮਿਕਾ**

ਬੌਧਿਕ ਸਿਰਜਨਾ ਦੀ ਇਸ ਦੁਨੀਆਂ ਵਿਚ ਲੇਖਕ ਦੇ ਹੱਕਾਂ ਨੂੰ ਸਮਝਣ ਵਿਚ ਬਹੁਤ ਸਮਾਂ ਲੱਗ ਗਿਆ। ਬਹੁਤੀ ਪੁਰਾਣੀ ਗੱਲ ਨਹੀਂ ਜਦੋਂ ਕਿਸੇ ਲੇਖਕ ਦੀਆਂ ਲਿਖਤਾਂ, ਸੰਗੀਤਕਾਰ ਦੀਆਂ ਧੁਨਾਂ ਜਾਂ ਚਿੱਤਰਕਾਰ ਦੀਆਂ ਕਲਾ ਕਿਰਤਾਂ ਨੂੰ ਆਪਣੀ ਮਨਮਰਜ਼ੀ ਨਾਲ ਵਰਤ ਲੈਣਾ ਹਰੇਕ ਆਪਣਾ ਹੱਕ ਸਮਝਦਾ ਸੀ। ਆਧੁਨਿਕ ਯੁਗ ਵਿਚ ਜਿੱਥੇ ਵਸਤੂ ਖਰੀਦੀ ਜਾਂਦੀ ਹੈ, ਉਥੇ ਉਪਰੋਕਤ ਕਿਰਤਾਂ ਸੰਬੰਧੀ ਹੱਕਾਂ ਦੀ ਰਾਖੀ ਜ਼ਰੂਰੀ ਹੋ ਜਾਂਦੀ ਹੈ। ਇਸ ਸੰਬੰਧੀ ਕੁਝ ਕਾਨੂੰਨ ਬਣਾਏ ਗਏ ਹਨ, ਜਿਨ੍ਹਾਂ ਦੀ ਚਰਚਾ ਇਥੇ ਕੀਤੀ ਜਾਂਦੀ ਹੈ।

**2. ਕਾਪੀਰਾਈਟ**

ਬੌਧਿਕ ਉੱਤਮਤਾ ਅਤੇ ਕਲਾਤਮਕ ਸਿਰਜਨਾ, ਸਭਿਆਚਾਰ ਦੀ ਗੁਣਵੱਤਾ ਨੂੰ ਉਜਾਗਰ ਕਰਦੀਆਂ ਹਨ। ਇਨ੍ਹਾਂ ਸਿਰਜਨਾਵਾਂ ਦੀ ਗੁਣਵੱਤਾ ਵਿਚ ਨਿਰੰਤਰ ਵਾਧੇ ਲਈ ਜ਼ਰੂਰੀ ਹੈ ਕਿ ਸਿਰਜਨਹਾਰ ਨੂੰ ਉਸ ਦੇ ਕਾਰਜ ਲਈ ਪ੍ਰਸੰਸਾ, ਸੁਰੱਖਿਆ ਪ੍ਰਦਾਨ ਕਰ ਉਤਸ਼ਾਹਿਤ ਕੀਤਾ ਜਾਵੇ। ਇਹ ਸੁਰੱਖਿਆ ਸਾਹਿਤ ਸਿਰਜਨਾ ਅਤੇ ਕਲਾਤਮਕ ਕਾਰਜਾਂ ਲਈ ਜ਼ਰੂਰੀ ਹੈ। ਸਾਹਿਤ ਵਿਚ ਵਿਗਿਆਨਕ, ਸਾਹਿਤਕ ਅਤੇ ਕਲਾਤਮਕ ਵਿਚ ਸੰਗੀਤ, ਚਿਤ੍ਰਕਲਾ, ਮੂਰਤੀਕਲਾ ਅਤੇ ਦੂਜੀਆਂ ਕਲਾਤਮਕ ਰਚਨਾਵਾਂ ਆਉਂਦੀਆਂ ਹਨ।

ਕਾਪੀਰਾਈਟ ਦਾ ਅਰਥ ਸੁਰੱਖਿਆ ਦਾ ਕਾਨੂੰਨੀ ਅਧਿਕਾਰੀ ਹੈ ਜਿਸ ਦੇ ਹੇਠਾਂ ਸਿਰਜਨਕਾਰ ਜਾਂ ਲੇਖਕ ਆਪਣੀ ਰਚਨਾ ਦੇ ਪ੍ਰਕਾਸ਼ਨ ਅਤੇ ਵੇਚਣ ਦਾ ਅਧਿਕਾਰੀ ਹੁੰਦਾ ਹੈ। ਕੋਈ ਦੂਜਾ ਵਿਅਕਤੀ ਬਿਨਾ ਇਜਾਜ਼ਤ ਤੋਂ ਉਸ ਦੇ ਇਹ ਕਾਰਜ ਨਹੀਂ ਕਰ ਸਕਦਾ ਅਤੇ ਕਰਨ ਤੇ ਇਹ ਕਾਨੂੰਨੀ ਉਲੰਘਣਾ ਮੰਨੀ ਜਾਂਦੀ ਹੈ। ਇਸ ਕਾਨੂੰਨੀ ਸੁਰੱਖਿਆ ਦੇ ਹੇਠਾਂ ਸਿਰਜਨਹਾਰ ਆਪਣੀ ਮਿਹਨਤ ਦਾ ਫਾਇਦਾ ਆਪ ਹੀ ਲੈ ਸਕਦਾ ਹੈ ਅਤੇ ਇਸ ਮਿਹਨਤ ਦਾ ਨਾਜਾਇਜ਼ ਫ਼ਾਇਦਾ ਉਠਾਉਣ ਵਾਲਾ ਸਜ਼ਾ ਦਾ ਭਾਗੀ ਹੁੰਦਾ ਹੈ। ਲੇਖਕ ਦੇ ਇਸ ਹੱਕ ਨੂੰ ਕਾਪੀਰਾਈਟ ਕਹਿੰਦੇ ਹਨ। ਇਹ ਹੱਕ ਪੁਸਤਕਾਂ, ਰਸਾਲਿਆਂ, ਸੰਗੀਤ ਟੇਪਾਂ, ਫਿਲਮਾਂ ਆਦਿ ਸਾਰੇ ਪ੍ਰਕਾਸ਼ਤ ਅਤੇ ਅਪ੍ਰਕਾਸ਼ਤ ਪ੍ਰਲੇਖਾਂ ਤੇ ਲਾਗੂ ਹੁੰਦਾ ਹੈ।

ਲੇਖਕ ਤੋਂ ਇਲਾਵਾ ਇਹ ਅਧਿਕਾਰ ਲੇਖਕ ਦੀ ਰਚਨਾ ਨੂੰ ਆਮ ਜਨਤਾ ਤਕ ਪਹੁੰਚਾਉਣ ਲਈ ਪ੍ਰਕਾਸ਼ਕ ਨੂੰ ਵੀ ਪ੍ਰਦਾਨ ਕੀਤਾ ਜਾਂਦਾ ਹੈ। ਇਸ ਕਾਰਣ ਉਹ ਪ੍ਰਕਾਸ਼ਨ ਤੇ ਲਗਾਇਆ ਗਿਆ ਸਰਮਾਇਆ ਪ੍ਰਾਪਤ ਕਰਨ ਦੇ ਅਧਿਕਾਰੀ ਹੋ ਜਾਂਦੇ ਹਨ ਅਤੇ ਉਹ ਆਪਣੇ ਕਾਰਜਾਂ ਦਾ

ਨਿਪਟਾਰਾ ਉੱਤਮਤਾ ਨਾਲ ਕਰ ਸਕਦੇ ਹਨ।

ਕਾਪੀਰਾਈਟ ਦੁਆਰਾ ਲੇਖਕਾਂ ਨੂੰ ਆਰਥਕ ਉਪਹਾਰ ਦਾ ਕਾਨੂੰਨੀ ਹੱਕ ਪ੍ਰਾਪਤ ਹੋ ਜਾਂ ਹੈ, ਜਿਸ ਕਰਕੇ ਉਹ ਆਪਣਾ ਸਮਾਂ ਸਾਹਿਤ ਜਾਂ ਕਲਾ ਦੀਆਂ ਚੰਗੀਆਂ ਰਚਨਾਵਾਂ ਵਿਚ ਵ ਲਗਾ ਸਕਦੇ ਹਨ ਅਤੇ ਉਨ੍ਹਾਂ ਨੂੰ ਆਪਣੀ ਮਿਹਨਤ ਦਾ ਭਰਪੂਰ ਫ਼ਲ ਵੀ ਪ੍ਰਾਪਤ ਹੋ ਜਾਂਦਾ ਪ੍ਰਕਾਸ਼ਕ ਵੀ ਇਨ੍ਹਾਂ ਰਚਨਾਵਾਂ ਨੂੰ ਪਾਠਕਾਂ ਤਕ ਪਹੁੰਚਾਉਣ ਵਿਚ ਸਫ਼ਲ ਹੋ ਜਾਂਦੇ ਹਨ ਅਤੇ ਉ ਲੇਖਕਾਂ ਨੂੰ ਵਾਜਿਬ ਕੀਮਤ ਅਦਾ ਕਰਕੇ ਕਾਪੀਰਾਈਟ ਦੇ ਹੱਕ ਪ੍ਰਾਪਤ ਕਰ ਲੈਂਦੇ ਹਨ। ਇ ਕਾਰਣਾਂ ਕਰਕੇ ਸੰਸਾਰ ਦੇ ਸਾਰੇ ਦੇਸ਼ਾਂ ਵਿਚ ਕਾਪੀਰਾਈਟ ਨੂੰ ਅਪਣਾਇਆ ਗਿਆ ਹੈ।

**3. ਇੰਡੀਅਨ ਕਾਪੀਰਾਈਟ ਐਕਟ, 1957**

ਇਸ ਐਕਟ ਦੇ ਪਾਸ ਹੋਣ ਤੋਂ ਪਹਿਲਾਂ ਭਾਰਤ ਨੇ 'ਬਰਨ ਕਨਵੈਨਸ਼ਨ' ਅਤੇ 'ਯੂਨੀਵਰਸ ਕਾਪੀਰਾਈਟ ਕਨਵੈਨਸ਼ਨ' 'ਤੇ ਦਸਤਖਤ ਕਰਕੇ ਆਪਣੀਆਂ ਬੌਧਿਕ ਕਲਾ ਕਿਰਤਾਂ ਸੁਰੱਖਿਆ ਲਈ ਪਹਿਲ ਕਦਮੀ ਕੀਤੀ। ਦੇਸ਼ ਵਿੱਚ 1958 ਤੱਕ ਬ੍ਰਿਟਿਸ਼ ਕਾਪੀਰਾਈਟ ਐਕ ਲਾਗੂ ਰਿਹਾ, ਜਦੋਂ ਇਹ ਕਾਨੂੰਨ ਪਾਸ ਹੋ ਕੇ ਉਸ ਦੇ ਸਥਾਨ ਤੇ ਲਾਗੂ ਕੀਤਾ ਗਿਆ। ਇ ਵਰਨਣ ਇਸ ਪ੍ਰਕਾਰ ਹੈ:

**3.1. ਅਰਥ:**

ਇਸ ਐਕਟ ਦੇ ਸੰਦਰਭ ਵਿਚ 'ਕਾਪੀਰਾਈਟ' ਦਾ ਅਰਥ ਇਕ ਵਿਸ਼ੇਸ਼ ਅਧਿਕਾਰ, ਇਸ ਐਕਟ ਦੀਆਂ ਧਾਰਾਵਾਂ ਅਨੁਸਾਰ ਦਿੱਤਾ ਗਿਆ ਹੈ।

**(A) ਸਾਹਿਤਕ, ਡਰਾਮਾਂ ਜਾਂ ਸੰਗੀਤ ਰਚਨਾ ਦੇ ਸੰਬੰਧ ਵਿਚ ਨਿਮਨਲਿਖਿਤ ਕੋਈ ਕਾਰਜ ਕਰਨ ਦਾ ਅਧਿਕਾਰ; ਜਿਵੇਂ:**

1. ਰਚਨਾ ਦਾ ਪ੍ਰਕਾਸ਼ਨ:
2. ਆਮ ਜਨਤਾ ਵਿਚ ਡਰਾਮੇ ਦਾ ਮੰਚਨ;
3. ਰਚਨਾ ਦਾ ਪ੍ਰਕਾਸ਼ਨ, ਪੁਨਰ ਪ੍ਰਕਾਸ਼ਨ ਜਾਂ ਮੰਚਨ ਜਾਂ ਉਸ ਦੇ ਅਨੁਵਾਦ ਦਾ ਪ੍ਰਕਾਸ਼ਨ;
4. ਰਚਨਾ ਤੇ ਅਧਾਰਤ ਫਿਲਮ ਜਾਂ ਰਿਕਾਰਡ ਤਿਆਰ ਕਰਨਾ;
5. ਰੇਡਿਉ ਦੇ ਮਾਧਿਅਮ ਨਾਲ ਰਚਨਾ ਦਾ ਪ੍ਰਸਾਰ ਜਾਂ ਲਾਊਡ ਸਪੀਕਰਾਂ ਆਦਿ ਦੁਆ ਪ੍ਰਸਾਰਣ;
6. ਰਚਨਾ ਦੇ ਆਧਾਰ ਤੇ ਕੋਈ ਹੋਰ ਰਚਨਾ ਕਰਨ; ਅਤੇ
7. ਉੱਪਰ (1) ਤੋਂ (4) ਤਕ ਦਿੱਤੇ ਗਏ ਕਾਰਜਾਂ ਦੇ ਆਧਾਰ ਤੇ ਦੂਜੀਆਂ ਰਚਨਾਵਾਂ।

**(B) ਕਲਾਤਮਕ ਕ੍ਰਿਤੀ ਜਾਂ ਰਚਨਾ ਦੇ ਸੰਬੰਧ ਵਿਚ ਕੋਈ ਵੀ ਹੇਠ ਲਿਖੇ ਕਾਰਜਾਂ ਅਧਿਕਾਰ:**

1. ਰਚਨਾ ਦਾ ਕਿਸੇ ਵੀ ਪਦਾਰਥਕ ਰੂਪ ਵਿਚ ਪੁਨਰ ਰਚਨਾ ਦਾ ਅਧਿਕਾਰ;
2. ਰਚਨਾ ਦੇ ਪ੍ਰਕਾਸ਼ਨ ਦਾ ਅਧਿਕਾਰ;
3. ਕਿਸੇ ਵੀ ਫ਼ਿਲਮ ਆਦਿ ਵਿਚ ਰਚਨਾ ਨੂੰ ਸ਼ਾਮਿਲ ਕਰਨ ਦਾ ਅਧਿਕਾਰ;
4. ਰਚਨਾ ਦੇ ਕਿਸੇ ਵੀ ਰੂਪਾਂਤਰ ਦਾ ਅਧਿਕਾਰ; ਅਤੇ

5. ਉਪਰੋਕਤ (1) ਤੋਂ (3) ਤੱਕ ਦਿੱਤੇ ਅਧਿਕਾਰਾਂ ਦੇ ਹੇਠਾਂ ਰੂਪਾਂਤਰ ਦਾ ਅਧਿਕਾਰ

**(C) ਚਲ ਚਿੱਤਰ ਦੇ ਸੰਬੰਧ ਵਿਚ ਕਾਪੀਰਾਈਟ ਦੇ ਕੋਈ ਵੀ ਨਿਮਨਲਿਖਿਤ ਅਧਿਕਾਰ:**

1. ਫ਼ਿਲਮ ਦੀ ਕਾਪੀ ਕਰਨ ਦਾ ਅਧਿਕਾਰ;
2. ਦਰਸ਼ੀ ਚਿੱਤਰਾਂ ਦੇ ਨਾਲ ਆਵਾਜ਼ ਵਾਲੇ ਚਲਚਿੱਤਰ ਦੇ ਨਿਰਮਾਣ ਦਾ ਅਧਿਕਾਰ ਜਿਸ ਨੂੰ ਆਮ ਜਨਤਾ ਵਿਚ ਪ੍ਰਦਰਸ਼ਿਤ ਕਰਨਾ ਹੋਵੇ; ਅਤੇ
3. ਰੇਡਿਉ ਦੁਆਰਾ ਫ਼ਿਲਮ ਦੇ ਪ੍ਰਸਾਰਣ ਦਾ ਅਧਿਕਾਰ।

**(D) ਰਿਕਾਰਡਿੰਗ ਨਾਲ ਸੰਬੰਧਿਤ ਨਿਮਨਲਿਖਿਤ ਰਿਕਾਰਡਿੰਗ ਦਾ ਅਧਿਕਾਰ :**

1. ਉਸੇ ਰਿਕਾਰਡਿੰਗ ਨੂੰ ਲੈ ਕੇ ਦੂਜੀ ਰਿਕਾਰਡਿੰਗ ਕਰਨ ਦਾ ਅਧਿਕਾਰ;
2. ਆਮ ਜਨਤਾ ਵਿਚ ਪ੍ਰਸਾਰਤ ਹੋਣ ਵਾਲੇ ਰਿਕਾਰਡ ਵਿਚ ਰਿਕਾਰਡਿੰਗ ਦਾ ਅਧਿਕਾਰ; ਅਤੇ
3. ਰੇਡਿਉ ਤੇ ਰਿਕਾਰਡਾਂ ਦਾ ਪ੍ਰਸਾਰਣ।

ਇੰਡੀਅਨ ਕਾਪੀਰਾਈਟ ਐਕਟ 1957 ਇਕ ਨਵਾਂ ਨਿਯਮ ਹੈ ਜਿਹੜਾ ਆਧੁਨਿਕ ਯੁੱਗ ਦੀਆਂ ਸਥਿਤੀਆਂ ਨੂੰ ਧਿਆਨ ਵਿਚ ਰਖ ਕੇ ਬਣਾਇਆ ਗਿਆ ਹੈ। ਇਸ ਨਿਯਮ ਵਿਚ ਕਾਪੀਰਾਈਟ ਐਕਟ ਵਿਚ ਜ਼ਰੂਰੀ ਬਦਲਾਅ ਕੀਤੇ ਗਏ ਹਨ ਅਤੇ ਰਚਨਹਾਰ ਦੇ ਅਧਿਕਾਰਾਂ ਦੀ ਰੱਖਿਆ ਕਰਨ ਵਿਚ ਸਮਰਥ ਹੈ। ਇਸ ਦਾ ਆਧਾਰ 1914 ਦਾ ਨਿਯਮ ਹੀ ਹੈ ਪਰ ਸ਼ਬਦਾਵਲੀ ਦੇ ਪ੍ਰਯੋਗ ਵਿਚ ਪੂਰੀ ਸਾਵਧਾਨੀ ਵਰਤੀ ਗਈ ਹੈ ਅਤੇ ਫ਼ਜ਼ੂਲ ਦੇ ਅਧਿਨਿਯਮਾਂ ਨੂੰ ਕੱਢ ਦਿੱਤਾ ਗਿਆ ਹੈ। ਇਸ ਲਈ ਨਵੇਂ ਐਕਟ ਵਿਚ ਇਤਿਹਾਸਕ ਬਦਲਾਅ ਕੀਤੇ ਗਏ ਹਨ।

ਸਾਹਿਤਿਕ, ਨਾਟਕਾਤਮਕ, ਸੰਗੀਤਾਮਕ ਅਤੇ ਕਲਾਤਮਕ ਰਚਨਾਵਾਂ ਤੋਂ ਇਲਾਵਾ ਐਕਟ ਵਿਚ ਚਲ-ਚਿੱਤਰਾਂ, ਪ੍ਰਸਾਰਣ, ਰੇਡਿਉ ਪ੍ਰਸਾਰਣ ਅਤੇ ਕਾਪੀਰਾਈਟ ਦੇ ਸਵੈ-ਅਧਿਕਾਰ ਦਿੱਤੇ ਹਨ। ਇਹ ਅਧਿਕਾਰ ਪਹਿਲੇ ਐਕਟ (1914) ਵਿਚ ਨਹੀਂ ਸਨ।

ਇਸ ਕਾਪੀਰਾਈਟ ਐਕਟ ਦੇ ਹੇਠਾਂ ਇਕ ਕਾਪੀਰਾਈਟ ਆਫ਼ਿਸ ਦੀ ਸਥਾਪਨਾ, ਰਜਿਸਟਰਾਰ ਆਫ਼ ਕਾਪੀਰਾਈਟ ਦੀ ਨਿਯੁਕਤੀ ਅਤੇ ਕਾਪੀਰਾਈਟ ਬੋਰਡ ਦਾ ਸੰਗਠਨ ਸ਼ਾਮਿਲ ਹੈ, ਜਿਹੜਾ ਝਗੜਿਆਂ ਦਾ ਨਿਪਟਾਰਾ ਕਰਦਾ ਹੈ।

ਕਾਪੀਰਾਈਟ ਦੇ ਮਾਮਲੇ ਵਿਚ ਭਾਰਤ ਦੋ ਅੰਤਰ-ਰਾਸ਼ਟਰੀ ਕਨਵੇਨਸ਼ਨਾਂ (1948 ਅਤੇ 1952) ਦਾ ਮੈਂਬਰ ਹੈ।

ਇੰਡੀਅਨ ਕਾਪੀਰਾਈਟ ਐਕਟ 1957, ਜਨਵਰੀ 21, 1958 ਨੂੰ ਲਾਗੂ ਕੀਤਾ ਗਿਆ ਅਤੇ 1983 ਵਿਚ ਇਸ ਨੂੰ ਅੰਤਰਰਾਸ਼ਟਰੀ ਕਨਵੇਨਸ਼ਨਾਂ ਦੀਆਂ ਸਿਫ਼ਾਰਸ਼ਾਂ ਨੂੰ ਧਿਆਨ ਵਿਚ ਰੱਖ ਕੇ ਸੋਧਿਆ ਗਿਆ। ਇਸ ਸੋਧੇ ਐਕਟ ਨੂੰ 9 ਅਗਸਤ, 1984 ਵਿਚ ਲਾਗੂ ਕੀਤਾ ਗਿਆ।

ਇਸ ਐਕਟ ਨੂੰ 1984 ਵਿਚ ਦੁਬਾਰਾ ਸੋਧਿਆ ਗਿਆ ਅਤੇ ਸਾਹਿਤਿਕ ਚੋਰੀ ਨੂੰ ਰੋਕਣ ਦੇ ਉਪਰਾਲੇ ਕੀਤੇ ਗਏ। ਕਾਪੀਰਾਈਟ ਐਕਟ ਦੀ ਉਲੰਘਣਾ ਨੂੰ ਸੁਣਵਾਈਯੋਗ ਅਪਰਾਧ ਮੰਨਿਆ ਗਿਆ ਹੈ ਅਤੇ ਇਸ ਦੀ ਸਜ਼ਾ ਵਧਾ ਕੇ ਵੱਧ ਤੋਂ ਵੱਧ ਤਿੰਨ ਸਾਲ ਅਤੇ ਘੱਟੋ-ਘੱਟ 6 ਮਹੀਨੇ ਅਤੇ ਜ਼ੁਰਮਾਨਾ ਵੱਧ ਤੋਂ ਵੱਧ ਦੋ ਲੱਖ ਅਤੇ ਘੱਟ ਤੋਂ ਘੱਟ 50,000 ਰੁਪਏ ਕਰ ਦਿੱਤਾ ਗਿਆ ਹੈ। ਇਸ ਐਕਟ ਨੂੰ 8 ਅਕਤੂਬਰ, 1984 ਨੂੰ ਲਾਗੂ ਕੀਤਾ ਗਿਆ।

ਇਸ ਉਪਰਾਂਤ ਇਹ ਕਾਨੂੰਨ 1992 ਅਤੇ 1994 ਵਿਚ ਫਿਰ ਸੋਧਿਆ ਗਿਆ।

**4. ਪਰੈੱਸ ਐਂਡ ਰਜਿਸਟਰੇਸ਼ਨ ਐਕਟ**

ਇਹ ਨਿਯਮ ਛਾਪੇਖਾਨਿਆਂ ਅਤੇ ਅਖ਼ਬਾਰਾਂ ਨੂੰ ਵਿਵਸਥਿਤ ਕਰਨ, ਭਾਰਤ ਵਿਚ ਛਪੀਆਂ ਪੁਸਤਕਾਂ ਅਤੇ ਅਖ਼ਬਾਰਾਂ ਦੀਆਂ ਕਾਪੀਆਂ ਨੂੰ ਸੁਰੱਖਿਅਤ ਰੱਖਣ ਲਈ ਅਜਿਹੀਆਂ ਪੁਸਤਕਾਂ ਅਤੇ ਅਖ਼ਬਾਰਾਂ ਦੇ ਰਜਿਸਟਰੇਸ਼ਨ ਲਈ ਬਣਾਇਆ ਗਿਆ ਹੈ।

**4.1. ਉਦੇਸ਼ :** ਇਸ ਐਕਟ ਦਾ ਮੁੱਖ ਉਦੇਸ਼ ਭਾਰਤ ਦੇ ਅਖ਼ਬਾਰ ਉਦਯੋਗ ਦੇ ਬਾਰੇ ਹਰ ਪ੍ਰਕਾਰ ਦੀ ਸੂਚਨਾ ਦਾ ਸੰਕਲਨ ਕਰਕੇ ਆਮ ਜਨਤਾ ਨੂੰ ਉਪਲਬਧ ਕਰਨਾ ਹੈ। ਇਸ ਐਕਟ ਵਿਚ ਭਾਰਤ ਸਰਕਾਰ ਦੁਆਰਾ ਪ੍ਰੈਸ ਰਜਿਸਟਰਾਰ ਦੀ ਨਿਯੁਕਤੀ ਦਾ ਪ੍ਰਬੰਧ ਕੀਤਾ ਗਿਆ ਹੈ ਜਿਸ ਦਾ ਉਦੇਸ਼ ਭਾਰਤ ਵਿਚ ਪ੍ਰਕਾਸ਼ਿਤ ਹੋਣ ਵਾਲੇ ਸਾਰੇ ਅਖ਼ਬਾਰਾਂ ਦਾ ਇਕ ਰਜਿਸਟਰ ਖੇਤਰ ਅਤੇ ਰਜਿਸਟਰਾਰ ਦੁਆਰਾ ਲੋੜੀਂਦੀ ਸੂਚਨਾ ਪ੍ਰਦਾਨ ਕਰਨ ਲਈ ਸਾਰੇ ਪ੍ਰਕਾਸ਼ਕਾਂ ਨੂੰ ਨਿਯਮ ਦੇ ਅੰਦਰ ਜ਼ਰੂਰੀ ਬਣਾਇਆ ਗਿਆ ਹੈ। ਰਜਿਸਟਰਾਰ ਨੂੰ ਇਹ ਅਧਿਕਾਰ ਦਿੱਤੇ ਗਏ ਹਨ ਕਿ ਉਹ ਇਨ੍ਹਾਂ ਪ੍ਰਕਾਸ਼ਕਾਂ ਦੇ ਸਾਰੇ ਰਿਕਾਰਡਾਂ ਦੀ ਜਾਂਚ ਕਰ ਸਕਦਾ ਹੈ। ਇਨ੍ਹਾਂ ਸਾਰੀਆਂ ਸੂਚਨਾਵਾਂ ਦੀ ਸਲਾਨਾ ਰਿਪੋਰਟ ਬਣਾਉਣਾ ਰਜਿਸਟਰਾਰ ਦੇ ਕਾਰਜਾਂ ਵਿਚ ਹੈ।

**4.2. ਭਾਗ-I: ਆਰੰਭਿਕ ਸੂਚਨਾ**

ਇਸ ਵਿਚ ਇਸ ਕਾਨੂੰਨ ਸੰਬੰਧੀ ਆਰੰਭਿਕ ਸ਼ਬਦਾਵਲੀ ਦੀ ਪਰਿਭਾਸ਼ਾ ਦਿੱਤੀ ਗਈ ਹੈ। ਜਿਵੇਂ ਪੁਸਤਕ, ਸੰਪਾਦਕ, ਭਾਰਤ, ਅਖ਼ਬਾਰ, ਰਜਿਸਟਰਾਰ, ਆਦਿ।

**4.3. ਭਾਗ-II: ਛਾਪਾਖਾਨਾ ਅਤੇ ਅਖ਼ਬਾਰਾਂ**

3. ਭਾਰਤ ਵਿਚ ਛਪਣ ਵਾਲੀ ਹਰ ਪੁਸਤਕ ਅਤੇ ਅਖ਼ਬਾਰ ਤੇ ਉਸ ਦੇ ਛਾਪਕ ਦਾ ਨਾਂ, ਪਤਾ ਅਤੇ ਪ੍ਰਕਾਸ਼ਿਤ ਹੋਣ ਵਾਲੀ ਹਰ ਪੁਸਤਕ ਜਾਂ ਅਖ਼ਬਾਰ ਤੇ ਉਸ ਦੇ ਪ੍ਰਕਾਸ਼ਕ ਦਾ ਨਾਂ ਅਤੇ ਪਤਾ ਹੋਣਾ ਚਾਹੀਦਾ ਹੈ।
4. ਭਾਰਤ ਵਿੱਚ ਛਾਪੇਖ਼ਾਨੇ ਦੇ ਮਾਲਕ ਨੂੰ ਆਪਣੇ ਅਧੀਨ ਛਾਪੇਖ਼ਾਨੇ ਬਾਰੇ ਉਪਯੁਕਤ ਅਧਿਕਾਰੀਆਂ ਨੂੰ ਇਕ ਘੋਸ਼ਣਾ ਪੱਤਰ ਦੇ ਰੂਪ ਵਿਚ ਦੇਣਾ ਜ਼ਰੂਰੀ ਹੈ ਅਤੇ ਛਾਪੇਖ਼ਾਨੇ ਦਾ ਪਤਾ 60 ਦਿਨਾਂ ਦੀ ਅਵਧੀ ਤੋਂ ਵੱਧ ਬਦਲਣ ਦੀ ਸੂਰਤ ਵਿਚ ਨਵੀਂ ਘੋਸ਼ਣਾ 24 ਘੰਟੇ ਦੇ ਅੰਦਰ ਕਰਨੀ ਪਵੇਗੀ।

**5. ਅਖ਼ਬਾਰ ਦੇ ਪ੍ਰਕਾਸ਼ਨ ਦੇ ਨਿਯਮ:**

ਭਾਰਤ ਵਿੱਚ ਕੋਈ ਵੀ ਅਖ਼ਬਾਰ ਨਿਯਮਾਂ ਦੀ ਪਾਲਣਾ ਬਿਨਾ ਨਹੀਂ ਛਾਪਿਆ ਜਾਵੇਗਾ:

(i) ਹਰ ਅਖ਼ਬਾਰ ਤੇ ਉਸ ਦੇ ਸੰਪਾਦਕ ਦਾ ਨਾਂ ਹੋਣਾ ਚਾਹੀਦਾ ਹੈ।

(ii) ਉਪਯੁਕਤ ਅਧਿਕਾਰੀ ਦੇ ਸਾਹਮਣੇ ਛਾਪਕ ਅਤੇ ਪ੍ਰਕਾਸ਼ਕ ਖ਼ੁਦ ਜਾਂ ਕਾਨੂੰਨੀ ਨੁਮਾਇੰਦੇ ਦੇ ਮਾਧਿਅਮ ਤੇ ਨਿਯਮ ਅਨੁਸਾਰ (1-8) ਘੋਸ਼ਣਾ-ਪੱਤਰ ਪੇਸ਼ ਕਰਨ ਲਈ ਹਾਜ਼ਰ ਹੋਣਗੇ।

**6. ਘੋਸ਼ਣਾ ਪੱਤਰ ਦਾ ਪ੍ਰਮਾਣੀਕਰਨ:**

ਘੋਸ਼ਣਾ ਪੱਤਰ ਦੀਆਂ ਦੋ ਅਸਲੀ ਕਾਪੀਆਂ ਇਲਾਕੇ ਦੇ ਮੈਜਿਸਟਰੇਟ, ਜਿਸ ਦੇ ਸਾਹਮਣੇ

ਘੋਸ਼ਣਾ ਕੀਤੀ ਗਈ ਹੈ, ਦੁਆਰਾ ਪ੍ਰਮਾਣਿਤ ਕਰਾਉਣਾ ਜ਼ਰੂਰੀ ਹੈ, ਇਸ ਲਈ ਹਸਤਾਖ਼ਰ ਦੇ ਨਾਲ ਮੋਹਰ ਲਗਾਉਣਾ ਜ਼ਰੂਰੀ ਹੈ।

ਇਸ ਲਈ ਜ਼ਰੂਰੀ ਹੈ ਕਿ ਉਸ ਨਾਂ ਦੇ ਹੇਠ ਪਹਿਲਾਂ ਕੋਈ ਹੋਰ ਅਖ਼ਬਾਰ ਨਾ ਰਜਿਸਟਰ ਹੋਇਆ ਹੋਵੇ।

ਘੋਸ਼ਣਾ ਪੱਤਰ ਦੀਆਂ ਕਾਪੀਆਂ ਮੈਜਿਸਟਰੇਟ ਅਤੇ ਇਲਾਕੇ ਦੇ ਹਾਈਕੋਰਟ ਵਿਚ ਜਮ੍ਹਾਂ ਕਰਵਾ ਦਿੱਤੀਆਂ ਜਾਣ।

7. ਘੋਸ਼ਣਾ ਪੱਤਰ ਕਾਨੂੰਨੀ ਤੌਰ 'ਤੇ ਪ੍ਰਮਾਣ ਹੋਵੇਗਾ।

8. ਘੋਸ਼ਣਾ ਪੱਧਰ ਵਾਲੇ ਵਿਅਕਤੀ ਨੂੰ, ਛਾਪਕ ਜਾਂ ਪ੍ਰਕਾਸ਼ਕ ਦਾ ਅਹੁਦਾ ਛੱਡਣ ਦੀ ਸੂਰਤ ਵਿਚ, ਨਵਾਂ ਘੋਸ਼ਣਾ ਪੱਧਰ ਕ੍ਰਮ ਸੰਖਿਆ (6) ਦੇ ਅਨੁਸਾਰ, ਪ੍ਰਮਾਣਿਤ ਕਰਵਾ ਕੇ ਦੇਣਾ ਜ਼ਰੂਰੀ ਹੈ।

ਨਵੇਂ ਘੋਸ਼ਣਾ ਪੱਤਰ ਨੂੰ ਪਹਿਲੇ ਘੋਸ਼ਣਾ ਪੱਤਰ ਵਾਂਗ ਹੀ ਕਾਨੂੰਨੀ ਤੌਰ ਤੇ ਮੰਨਿਆ ਜਾਵੇਗਾ।

### 4.4. ਭਾਗ III– ਪੁਸਤਕਾਂ ਦੀ ਸਪੁਰਦਗੀ

ਐਕਟ ਦੇ ਲਾਗੂ ਹੋਣ ਤੋਂ ਬਾਅਦ ਪ੍ਰਕਾਸ਼ਿਤ ਸਾਰੀਆਂ ਪੁਸਤਕਾਂ ਦੀ ਇਕ ਕਾਪੀ ਸਾਰੇ ਨਕਸ਼ਿਆਂ ਜਾਂ ਪੁਸਤਕ ਵਿਚ ਦਿੱਤੇ ਦੂਜੇ ਚਿੱਤਰ ਆਦਿ ਸਾਹਿਤ (ਪੂਰੀ ਕਾਪੀ) ਛਾਪਕ ਜਾਂ ਪ੍ਰਕਾਸ਼ਕ ਸਰਕਾਰ ਦੇ ਨਿਸ਼ਚਿਤ ਕੀਤੇ ਸ੍ਰੋਤ ਕੋਲ ਮੁਫ਼ਤ, ਖ਼ੁਦ ਇਕ ਮਹੀਨੇ ਦੇ ਅੰਦਰ ਜਮ੍ਹਾਂ ਕਰਵਾਉਣਗੇ।

ਪੁਸਤਕ ਦੇ ਪ੍ਰਕਾਸ਼ਨ ਦੇ ਇਕ ਸਾਲ ਅੰਦਰ, ਸਰਕਾਰ ਦੀ ਮੰਗ ਆਉਣ ਤੇ ਹੋਰ ਕਾਪੀਆਂ (ਵੱਧ ਤੋਂ ਵੱਧ ਦੋ), ਸਰਕਾਰ ਦੇ ਨਿਰਦੇਸ਼ ਅਨੁਸਾਰ ਮੁਫ਼ਤ ਜਮ੍ਹਾ ਕਰਾਉਣਗੇ। ਜਮ੍ਹਾਂ ਕਰਾਉਣ ਵਾਲੀਆਂ ਕਾਪੀਆਂ ਚੰਗੀ ਹਾਲਤ ਵਿਚ, ਜਿਲਦ ਸਹਿਤ, ਚੰਗੇ ਕਾਗਜ਼ ਦੇ ਛਪੀਆਂ ਹੋਣੀਆਂ ਚਾਹੀਦੀਆਂ ਹਨ।

ਉਸੇ ਪੁਸਤਕ ਦੇ ਦੂਜੇ ਸੰਸਕਰਨ ਦੀ ਕਾਪੀ, ਜਿਸ ਵਿਚ ਕੋਈ ਪਾਠ, ਨਕਸ਼ੇ ਜਾਂ ਦੂਜੇ ਕਿਸਮ ਦਾ ਫੇਰ ਬਦਲ ਨਾ ਕੀਤਾ ਹੋਵੇ, ਅਤੇ ਉਸ ਦੀ ਪਹਿਲੀ ਕਾਪੀ ਜਮ੍ਹਾ ਕਰਵਾਈ ਜਾ ਚੁੱਕੀ ਹੋਵੇ, ਤਾਂ ਜਮ੍ਹਾਂ ਕਰਾਉਣ ਦੀ ਲੋੜ ਨਹੀਂ ਹੈ।

ਇਨ੍ਹਾਂ ਜਮ੍ਹਾਂ ਕਰਵਾਈਆਂ ਪੁਸਤਕ/ਪੁਸਤਕਾਂ ਦੀ ਸਰਕਾਰੀ ਰਸੀਦ ਦਿੱਤੀ ਜਾਵੇਗੀ।

ਭਾਰਤ ਵਿਚ ਛਪਣ ਵਾਲੇ ਸਾਰੇ ਅਖ਼ਬਾਰਾਂ ਦੀਆਂ ਦੋ ਕਾਪੀਆਂ ਸਰਕਾਰ ਦੁਆਰਾ ਨਿਸ਼ਚਿਤ ਸੰਸਥਾ ਅਤੇ ਇਕ ਕਾਪੀ ਪ੍ਰੈਸ ਰਜਿਸਟਰਾਰ ਨੂੰ ਮੁਫ਼ਤ ਜਮ੍ਹਾ ਕਰਵਾਉਣ ਦੇ ਆਦੇਸ਼ ਹਨ।

ਖ਼ੇਤਰੀ ਭਾਸ਼ਾਵਾਂ ਵਿਚ ਛਪਣ ਵਾਲੇ ਅਖ਼ਬਾਰਾਂ ਲਈ, ਭਾਰਤ ਸਰਕਾਰ ਦੇ ਖ਼ੇਤਰੀ ਪ੍ਰੈਸ ਸੂਚਨਾ ਬਿਊਰੋ ਨਿਸ਼ਚਿਤ ਸਥਾਨਾਂ ਤੇ ਜਮ੍ਹਾਂ ਕਰਵਾਉਣ ਦਾ ਪ੍ਰਬੰਧ ਹੈ।

ਪੰਜਾਬੀ: ਜਲੰਧਰ; ਬੰਗਾਲੀ, ਉੜੀਆ ਅਤੇ ਅਸਾਮੀ: ਕੋਲਕਾਤਾ, ਤਾਮਿਲ ਅਤੇ ਤੇਲਗੂ : ਚਿਨਾਈ; ਮਲਆਲਮ: ਏਰਨਾਕੁਲਮ; ਮਰਾਠੀ ਅਤੇ ਗੁਜਰਾਤੀ: ਬੰਬਈ; ਅਤੇ ਕਨੜਾ: ਬੈਂਗਲੋਰ।

ਦੂਜੀ ਭਾਸ਼ਾਵਾਂ ਵਿਚ ਛਪੇ ਅਖ਼ਬਾਰਾਂ ਦੀਆਂ ਕਾਪੀਆਂ ਪ੍ਰੈਸ ਰਜਿਸਟਰਾਰ ਨੂੰ ਭੇਜਣ ਦੇ ਆਦੇਸ਼ ਹਨ।

### 4.5. ਭਾਗ–IV: ਦੰਡ

1. ਨਿਯਮ (ਧਾਰਾ 3) ਵਿਰੁੱਧ ਛਪਾਈ ਜਾ ਪ੍ਰਕਾਸ਼ਨ ਦੀ ਸਜ਼ਾ ਵੱਧ ਤੋਂ ਵੱਧ ਦੋ ਹਜ਼ਾਰ ਰੁਪ ਜੁਰਮਾਨਾ ਜਾਂ ਵੱਧ ਤੋਂ ਵੱਧ 6 ਮਹੀਨੇ ਦੀ ਕੈਦ ਜਾਂ ਦੋਨੋਂ ਹਨ।
2. ਘੋਸ਼ਣਾ ਬਿਨਾ ਛਾਪੇਖ਼ਾਨਾ ਰਖਣ ਦੀ ਸ਼ਜਾ ਦੋ ਹਜ਼ਾਰ ਰੁਪਏ (ਵਧੋ ਵੱਧ) ਜਾਂ 6 ਤੋਂ ਮਹੀਨੇ ਕੈਦ (ਵੱਧ ਤੋਂ ਵੱਧ) ਜਾਂ ਦੋਨੋਂ ਹਨ।
3. ਗ਼ਲਤ ਬਿਆਨ ਕਰਨ ਦੀ ਸਜ਼ਾ ਦੋ ਹਜ਼ਾਰ ਰੁਪਏ (ਵੱਧ ਤੋਂ ਵੱਧ) ਜੁਰਮਾਨਾ ਅਤੇ 6 ਮਹੀ ਦੀ ਸਜ਼ਾ (ਵੱਧ ਤੋਂ ਵੱਧ) ਹੈ।
4. a. ਨਿਯਮਾਂ ਦੇ ਵਿਰੁੱਧ ਅਖ਼ਬਾਰ ਛਾਪਣ ਦੀ ਸਜ਼ਾ ਦੋ ਹਜ਼ਾਰ ਰੁਪਏ (ਵੱਧ ਤੋਂ ਵੱਧ) ਜੁਰਮਾ ਜਾਂ 6 ਮਹੀਨੇ (ਵੱਧ ਤੋਂ ਵੱਧ) ਕੈਦ ਜਾਂ ਦੋਨੋਂ ਹਨ।
4. b. ਛਾਪਕ ਜਾਂ ਪ੍ਰਕਾਸ਼ਕ ਦਾ ਅਹੁਦਾ ਛੱਡਣ ਦੀ ਘੋਸ਼ਣਾ ਨਾ ਕਰਨ ਤੇ ਦੋ ਸੌ ਰੁਪਏ ਜੁਰਮਾਨਾ ਕੀਤਾ ਜਾ ਸਕਦਾ ਹੈ।
5. ਐਕਟ ਦੀਆਂ ਧਾਰਾਵਾਂ ਅਨੁਸਾਰ ਮੁਫ਼ਤ ਪੁਸਤਕਾਂ ਜਾਂ ਅਖ਼ਬਾਰਾਂ ਦੀਆਂ ਕਾਪੀਆਂ ਨਾ ਜਮ੍ਹਾ ਕਰਾਉਣ ਤੇ ਵੀ ਉਚਿਤ ਸਜ਼ਾ ਦਾ ਉਪਰਾਲਾ ਕੀਤਾ ਗਿਆ ਹੈ।

### 4.6. ਭਾਗ–V: ਪੁਸਤਕ ਰਜਿਸਟਰੇਸ਼ਨ

ਸਰਕਾਰ ਦੁਆਰਾ ਨਿਸ਼ਚਿਤ ਕੇਂਦਰ/ਦਫ਼ਤਰ ਵਿਚ ਛਪਣ ਵਾਲੀਆਂ ਪੁਸਤਕਾਂ ਬਾ ਨਿਮਨਲਿਖਿਤ ਜਾਣਕਾਰੀ ਰਖੀ ਜਾਂਦੀ ਹੈ:

1. ਪੁਸਤਕ ਦਾ ਸਿਰਲੇਖ ਅਤੇ ਪੁਸਤਕ ਸੂਚੀ: ਪੁਸਤਕ ਦੇ ਅੰਗ੍ਰੇਜ਼ੀ ਦੇ ਇਲਾਵਾ ਹੋਰ ਭਾਸ਼ਾ ਵਿਚ ਹੋਣ ਤੇ ਅੰਗ੍ਰੇਜ਼ੀ ਵਿਚ ਅਨੁਵਾਦ ਸਹਿਤ;
2. ਪੁਸਤਕ ਦੀ ਭਾਸ਼ਾ;
3. ਲੇਖਕ, ਅਨੁਵਾਦਕ, ਸੰਪਾਦਕ ਦਾ ਨਾਂ;
4. ਵਿਸ਼ਾ;
5. ਛਪਣ ਸਥਾਨ ਅਤੇ ਪ੍ਰਕਾਸ਼ਨ ਸਥਾਨ;
6. ਛਾਪਕ ਅਤੇ ਪ੍ਰਕਾਸ਼ ਦਾ ਨਾਂ ਜਾਂ ਫ਼ਰਮ ਦਾ ਨਾਂ;
7. ਪ੍ਰਕਾਸ਼ਨ ਦੀ ਮਿਤੀ;
8. ਪੁਸਤਕ ਦੇ ਪੰਨੇ;
9. ਆਕਾਰ;
10. ਸੰਸਕਰਣ ਸੰਖਿਆ;
11. ਸੰਸਕਰਣ ਦੀਆਂ ਪ੍ਰਤੀਆਂ ਦੀ ਸੰਖਿਆ;
12. ਪੁਸਤਕ ਛਪੀ ਜਾਂ ਸਾਇਕਲੋ ਸਟਾਇਲ ਕੀਤੀ ਹੈ;
13. ਵੇਚਣ ਦੀ ਕੀਮਤ; ਅਤੇ
14. ਕਾਪੀਰਾਈਟ ਵਾਲੇ ਵਿਅਕਤੀ ਦਾ ਨਾਂ ਅਤੇ ਪਤਾ।

ਰਜਿਸਟਰ ਕੀਤੇ ਗਏ ਵਿਗਿਆਪਨਾਂ ਨੂੰ ਤਿਮਾਹੀ ਸਰਕਾਰੀ ਗਜ਼ਟ ਵਿਚ ਪ੍ਰਕਾਸ਼ਿ

ਕੀਤਾ ਜਾਂਦਾ ਹੈ।

**4.7. ਭਾਗ-V A-ਅਖ਼ਬਾਰਾਂ ਦੀ ਰਜਿਸਟਰੇਸ਼ਨ**

ਭਾਰਤ ਸਰਕਾਰ ਪ੍ਰੈਸ ਰਜਿਸਟਰਾਰ ਦੀ ਨਿਯੁਕਤੀ ਕਰੇਗੀ ਜੋ ਅਖ਼ਬਾਰਾਂ ਦਾ ਇਕ ਰਜਿਸਟਰ (ਨਿਯਮਾਂ ਅਨੁਸਾਰ) ਰਖੇਗਾ। ਰਜਿਸਟਰ ਵਿਚ ਨਿਮਨਲਿਖਤ ਸੂਚਨਾ ਹੋਣੀਆਂ ਚਾਹੀਦੀਆਂ ਹਨ:

1. ਅਖ਼ਬਾਰ ਦਾ ਨਾਂ;
2. ਅਖ਼ਬਾਰ ਦੀ ਭਾਸ਼ਾ;
3. ਅਖ਼ਬਾਰ ਛਪਣ ਦਾ ਕਾਲ-ਕ੍ਰਮ;
4. ਸੰਪਾਦਕ, ਛਾਪਕ, ਪ੍ਰਕਾਸ਼ਕ ਦਾ ਸਥਾਨ;
5. ਛਪਣ ਅਤੇ ਪ੍ਰਕਾਸ਼ਨ ਦਾ ਸਥਾਨ;
6. ਹਫ਼ਤੇ ਵਿਚ ਛਪਣ ਵਾਲੇ ਅਖ਼ਬਾਰ ਦੇ ਕੁਲ ਪੰਨੇ ;
7. ਛਪਣ ਵਾਲੀਆਂ ਪ੍ਰਤੀਆਂ ਦੀ ਸੰਖਿਆ-ਵੇਚਣ ਲਈ, ਮੁਫ਼ਤ ਵੰਡ ਲਈ;
8. ਪ੍ਰਤੀ ਕਾਪੀ ਕੀਮਤ;
9. ਅਖ਼ਬਾਰ ਦੇ ਮਾਲਕ ਦਾ ਨਾਂ ਪਤਾ; ਅਤੇ
10. ਹੋਰ ਸੂਚਨਾਵਾਂ।

ਪ੍ਰੈਸ ਰਜਿਸਟਰਾਰ, ਗਿਆਪਨ ਪ੍ਰਾਪਤ ਕਰ, ਉਸ ਦਾ ਇੰਦਰਾਜ ਰਜਿਸਟਰ ਵਿਚ ਕਰਨ ਤੋਂ ਬਾਅਦ ਇਕ 'ਰਜਿਸਟਰੇਸ਼ਨ ਪ੍ਰਮਾਣ ਪੱਤਰ' ਜਾਰੀ ਕਰੇਗਾ।

ਅਖ਼ਬਾਰ ਦਾ ਪ੍ਰਕਾਸ਼ਕ, ਰਜਿਸਟਰਾਰ ਨੂੰ ਸਲਾਨਾ ਰਿਪੋਰਟ/ਸਟੇਟਮੈਂਟ ਆਂਕੜੇ ਅਤੇ ਮੰਗ ਤੇ ਕੋਈ ਵੀ ਸੂਚਨਾ ਦੇਣ ਲਈ ਵਚਨਬੱਧ ਹੋਵੇਗਾ ਅਤੇ ਰਜਿਸਟਰਾਰ ਸਾਰੇ ਰਿਕਾਰਡਾਂ ਦਾ ਨਿਰੀਖਣ ਕਰਨ ਦਾ ਅਧਿਕਾਰੀ ਹੋਵੇਗਾ।

ਰਜਿਸਟਰਾਰ ਸਲਾਨਾ ਰਿਪੋਰਟ ਵਿਚ ਸਾਰੀ ਜਾਣਕਾਰੀ ਉਪਲਬਧ ਕਰਵਾਏਗਾ ਅਤੇ ਰਿਪੋਰਟ ਦੀ ਕਾਪੀ ਕੇਂਦਰੀ ਸਰਕਾਰ ਨੂੰ ਭੇਜੇਗਾ।

ਮੰਗ ਆਉਣ ਤੇ ਰਜਿਸਟਰ ਦੇ ਕਿਸੇ ਵੀ ਹਿੱਸੇ ਦੀ ਕਾਪੀ ਉਪਲਬਧ (ਫ਼ੀਸ ਭਰਨ ਤੋਂ ਬਾਅਦ) ਕਰਵਾਏਗਾ।

ਰਜਿਸਟਰਾਰ ਅਤੇ ਸਾਰੇ ਅਧਿਕਾਰੀ ਕਰਮਚਾਰੀ ਭਾਰਤ ਸਰਕਾਰ ਦੇ ਕਰਮਚਾਰੀ ਹੁੰਦੇ ਹਨ।

ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਲਈ ਸ਼ਜਾ ਦਾ ਪ੍ਰਵਧਾਨ ਹੈ।

**4.8. ਭਾਗ-VI: ਫੁਟਕਲ**

ਇਸ ਭਾਗ ਵਿੱਚ ਕੁਝ ਹੇਠ ਲਿਖੀਆਂ ਗੱਲਾਂ ਸ਼ਾਮਲ ਕੀਤੀਆਂ ਗਈਆਂ ਹਨ:

1. ਨਿਯਮ ਬਣਾਉਣ ਦੀ ਸ਼ਕਤੀ (ਰਾਜ ਸਰਕਾਰ ਅਤੇ ਕੇਂਦਰੀ ਸਰਕਾਰ ਕੋਲ);
2. ਕਿਸੇ ਕਿਸਮ ਦੀਆਂ ਪੁਸਤਕਾਂ ਨੂੰ ਕਾਨੂੰਨੀ ਕ੍ਰਿਆ-ਪ੍ਰਣਾਲੀ ਤੋਂ ਬਾਹਰ ਰੱਖਣ ਦੀ ਸ਼ਕਤੀ।

**5. ਡਿਲਵਰੀ ਆਫ਼ ਬੁਕਸ (ਪਬਲਿਕ ਲਾਇਬ੍ਰੇਰੀਜ਼)ਐਕਟ 1954**

ਰਾਸ਼ਟਰੀ ਸਾਹਿਤਕ ਰਚਨਾਵਾਂ ਨੂੰ ਸੁਰੱਖਿਅਤ ਰੱਖਣ ਲਈ ਵੱਖ ਵੱਖ ਦੇਸ਼ਾਂ ਵਿਚ 'ਲੀਗਲ ਡਿਪੋਜ਼ਿਟ', 'ਲੀਗਲ ਡਿਪੋਜਿਟ ਐਕਟ', 'ਕਾਪੀਰਾਈਟ ਡਿਪੋਜਿਟ', 'ਡਿਲਿਵਰੀ ਆਫ਼ ਪ੍ਰਿੰਟੇਡ

ਬੁਕਸ ਐਕਟ', ਆਦਿ ਪਾਸ ਕੀਤੇ ਗਏ ਹਨ।

5.1. ਡਿਲਿਵਰੀ ਆਫ਼ ਬੁਕਸ (ਪਬਲਿਕ ਲਾਇਬ੍ਰੇਰੀਜ਼) ਐਕਟ 1954 ਭਾਰਤ ਸਰਕਾ ਦੁਆਰਾ-"ਭਾਰਤ ਵਿਚ ਲਾਇਬ੍ਰੇਰੀਆਂ ਦੇ ਵਿਕਾਸ ਅਤੇ ਵਿਦਵਤਾ ਨੂੰ ਉਤਸਾਹਿ ਕਰਨ ਲਈ, ਇਹ ਜ਼ਰੂਰੀ ਹੈ ਕਿ ਚੰਗੀਆਂ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਜਾਵੇ ਇਸ ਲਈ ਭਾਰਤ ਵਿਚ ਛਪਣ ਵਾਲੀਆਂ ਪੁਸਤਕਾਂ ਦੀਆਂ ਵੱਧ ਤੋਂ ਵੱਧ ਚਾਰ ਕਾਪੀਅ ਪ੍ਰਾਪਤ ਕਰਨਾ ਜ਼ਰੂਰੀ ਹੈ। ਇਨ੍ਹਾਂ ਵਿਚੋਂ ਇਕ ਕਾਪੀ ਰਾਸ਼ਟਰੀ ਲਾਇਬ੍ਰੇਰੀ, ਕੋਲਕਾਤ ਵਿਚ ਰਖੀ (ਸੁਰੱਖਿਅਤ) ਜਾਵੇਗੀ ਅਤੇ ਤਿੰਨ ਕਾਪੀਆਂ ਦੂਜੀਆਂ ਪ੍ਰਮੁੱਖ ਲਾਇਬ੍ਰੇਰੀਅ ਵਿਚ ਪ੍ਰਯੋਗ ਲਈ ਭੇਜ ਦਿੱਤੀ ਜਾਣਗੀਆਂ"-ਪਾਸ ਕੀਤਾ ਗਿਆ।

5.2. ਇਸ ਐਕਟ ਦੇ ਸੰਦਰਭ ਵਿਚ 'ਪੁਸਤਕ' ਵਿਚ ਸਾਰੀਆਂ ਜਿਲਦਾਂ, ਵਿਸ਼ੇ ਅਤੇ ਕੋਈ ਵ ਭਾਸ਼ਾ, ਸੰਗੀਤ ਦੀ ਕੋਈ ਵੀ ਰਚਨਾ, ਨਕਸ਼ਾ, ਚਾਰਟ, ਪਲਾਨ, ਆਦਿ ਆਉਂਦੇ ਹਨ।

5.3. 1956 ਵਿਚ ਸੋਧ ਕਰਕੇ ਇਸ ਵਿਚ ਅਖ਼ਬਾਰ ਅਤੇ ਰਸਾਲਿਆਂ ਨੂੰ ਵੀ ਸ਼ਾਮਿਲ ਕ ਲਿਆ ਗਿਆ ਅਤੇ ਹੇਠ ਲਿਖੀਆਂ ਲਾਇਬ੍ਰੇਰੀਆਂ ਨੂੰ ਸਪੁਰਦਗੀ ਦੇ ਕਾਨੂੰਨੀ ਅਧਿਕਾ ਮਿਲ ਗਏ:

1. ਰਾਸ਼ਟਰੀ ਲਾਇਬ੍ਰੇਰੀ, ਕੋਲਕਾਤਾ-ਪੂਰਬੀ ਖੇਤਰ;
2. ਕੇਂਦਰੀ ਲਾਇਬ੍ਰੇਰੀ, ਬੰਬਈ-ਪੱਛਮੀ ਖੇਤਰ;
3. ਕੋਨਾਮੇਰਾ ਪਬਲਿਕ ਲਾਇਬ੍ਰੇਰੀ, ਚਿਨਾਈ-ਦੱਖਣੀ ਖੇਤਰ
4. ਨੈਸ਼ਨਲ ਸੈਂਟਰਲ ਲਾਇਬ੍ਰੇਰੀ, ਦਿੱਲੀ-ਉੱਤਰੀ ਖ਼ੇਤਰ

ਇਸ ਕਾਨੂੰਨ ਦੀ ਉਸਾਰੀ ਭਾਰਤ ਸਰਕਾਰ ਦੇ ਲਾਇਬ੍ਰੇਰੀਆਂ ਪ੍ਰਤੀ ਵਿਕਾਸ ਦੇ ਵਤੀਰ ਦਾ ਪ੍ਰਤੀਕ ਹੈ।

5.4. ਇਸ ਕਾਨੂੰਨੀ ਸਪੁਰਦਗੀ ਵਿਚ ਦੋ ਔਕੜਾਂ ਆਉਂਦੀਆਂ ਹਨ:

1. ਭੰਡਾਰਣ ਦੀ ਸਮੱਸਿਆ: ਸਪੁਰਦ ਕੀਤੀਆਂ ਪੁਸਤਕਾਂ ਨੂੰ ਨਿਯੋਜਿਤ ਕਰਕੇ ਸੰਭਾਲਣ ਦੀ ਸਮੱਸਿਆ; ਅਤੇ
2. ਉਦਯੋਗ ਅਤੇ ਸੁਰੱਖਿਆ ਦੀ ਸਮੱਸਿਆ, ਵਿਚ ਇਕ ਅੰਤਰਵਿਰੋਧ ਆਉਂਦਾ ਹੈ ਕਿ ਪ੍ਰਾਪਤ ਕੀਤੀ ਪਾਠ ਸਮੱਗਰੀ ਪ੍ਰਯੋਗ ਲਈ ਹੈ ਜਾਂ ਸੁਰੱਖਿਅਤ ਰੱਖਣ ਲਈ। ਪ੍ਰਯੋਗ ਅਤੇ ਸੁਰੱਖਿਆ ਵੱਖ-ਵੱਖ ਹਨ।

5.5. ਇਸ ਐਕਟ ਦੇ ਅਧੀਨ ਹਰ ਪ੍ਰਕਾਸ਼ਕ ਨੂੰ ਪੁਸਤਕ ਦੀਆਂ ਚਾਰ ਕਾਪੀਆਂ (ਮੁਫ਼ਤ) ਪ੍ਰਕਾਸ਼ਨ ਦੇ ਇਕ ਮਹੀਨੇ ਅੰਦਰ ਚਾਰ ਲਾਇਬ੍ਰੇਰੀਆਂ ਵਿਚ ਭੇਜਣੀਆਂ ਪੈਂਦੀਆਂ ਹਨ। ਕਾਨੂੰਨ ਦੀ ਉਲੰਘਣਾ ਕਰਨ ਤੇ ਸ਼ਜਾ ਦਾ ਵੀ ਪ੍ਰਬੰਧ ਕੀਤਾ ਗਿਆ ਹੈ। ਪਰ ਭਾਰਤ ਵਿਚ ਕੁਝ ਹੀ ਪ੍ਰਕਾਸ਼ਕ ਇਹ ਕਾਪੀਆਂ ਭੇਜਦੇ ਹਨ, ਖ਼ਾਸ ਕਰਕੇ ਕਲਾ ਦੀਆਂ ਮਹਿੰਗੀਆਂ ਪੁਸਤਕਾਂ ਅਤੇ ਇਸ ਲਈ ਕਾਨੂੰਨੀ ਲੜਾਈ ਲੰਬੀ ਚਲਦੀ ਹੈ ਅਤੇ ਐਕਟ ਵਿਚ ਕਠੋਰਤਾ ਲਈ ਸੋਧ ਦੀ ਲੋੜ ਹੈ।

5.6. ਇਸ ਕਾਨੂੰਨ ਨੂੰ ਠੀਕ ਤਰ੍ਹਾਂ ਲਾਗੂ ਕਰਨ ਵਾਸਤੇ ਕੇਂਦਰੀ ਸਰਕਾਰ ਨਿਯਮ ਬਣਾ ਸਕਦੀ ਹੈ

ਅਧਿਆਇ 18

# ਲਾਇਬ੍ਰੇਰੀ ਪੇਸ਼ਾ

1. ਭੂਮਿਕਾ

ਲਾਇਬ੍ਰੇਰੀਅਨ ਕੇਵਲ ਗਿਆਨ ਦੇ ਜਿਗਿਆਸੂਆਂ ਨਾਲ ਹੀ ਸੰਬੰਧ ਨਹੀਂ ਰਖਦੇ ਬਲਕਿ ਉਹ ਲੋੜਵੰਦ ਵਿਅਕਤੀ ਨੂੰ ਉਚਿਤ ਸਮੇਂ ਤੇ ਉਸ ਦੀ ਲੋੜੀਂਦੀ ਸੂਚਨਾ ਪ੍ਰਦਾਨ ਕਰਨ ਵਿਚ ਪ੍ਰਾਪਤ ਹੋਣ ਵਾਲੇ ਸੁੱਖ ਨੂੰ ਵੀ ਮਾਣਦੇ ਹਨ। ਇਸ ਲਈ ਲਾਇਬ੍ਰੇਰੀਅਸ਼ਿਪ ਉਨ੍ਹਾਂ ਵਾਸਤੇ ਇਕ ਵੱਡਾ ਪੇਸ਼ਾ ਹੈ ਜੋ ਉਦੇਸ਼ਾਂ ਦੀ ਪ੍ਰਾਪਤੀ ਲਈ ਇਸ ਨੂੰ ਗੰਭੀਰਤਾ ਨਾਲ ਅਪਨਾਉਂਦੇ ਹਨ।

ਡਾ. ਰੰਗਾਨਾਥਨ ਨੇ ਆਪਣੀ ਪੁਸਤਕ 'ਪਰੇਫੇਸ ਟੂ ਲਾਇਬ੍ਰੇਰੀ ਸਾਇੰਸ' ਵਿਚ ਲਾਇਬ੍ਰੇਰੀਅਨ ਦੇ ਕਿੱਤੇ ਨੂੰ ਅਪਣਾਉਣ ਦੇ ਚਾਰ ਕਾਰਣ ਦਿੱਤੇ ਹਨ :

1. ਨਿਜੀ ਲਾਭ : ਰੋਟੀ ਰੋਜ਼ੀ ਕਮਾਉਣ ਲਈ;
2. ਸਮਾਜ ਵਿਚ ਮਾਣ ਦਾ ਸਥਾਨ ਪ੍ਰਾਪਤ ਕਰਨ ਲਈ;
3. ਕੁਝ ਦੇਣ ਦੀ ਖ਼ੁਸ਼ੀ ਲਈ ਰਚਨਾ ਕਰਨ ਲਈ; ਅਤੇ
4. ਰਾਸ਼ਟਰ ਦਾ ਉਦੇਸ਼ ਪੂਰਾ ਕਰਨ ਲਈ।

ਡਾ. ਰੰਗਾਨਾਥਨ ਦੁਆਰਾ ਦਿੱਤੇ ਗਏ ਨੁਕਤੇ ਕਿਸੇ ਵੀ ਕਿੱਤੇ ਦੇ ਪੇਸ਼ੇ ਹੋਣ ਲਈ ਆਧਾਰ ਹਨ।

2. ਪਰਿਭਾਸ਼ਾ :

ਪੇਸ਼ਾ ਇਕ ਅਜਿਹਾ ਕਿੱਤਾ ਹੈ ਜਿਸ ਵਿਚ ਕੰਮ ਕਰਨ ਲਈ ਗਿਆਨ ਦੇ ਕਿਸੇ ਖ਼ੇਤਰ ਵਿਚ ਡੂੰਘੀ ਸਿੱਖਿਆ ਦੀ ਲੋੜ ਪੈਂਦੀ ਹੈ। ਆਕਸਫੋਰਡ ਇੰਗਲਿਸ਼ ਡਿਕਸ਼ਨਰੀ[1] ਦੇ ਅਨੁਸਾਰ ਪੇਸ਼ਾ "ਦੂਜਿਆਂ ਦੀ ਭਲਾਈ ਜਾਂ ਕਲਾ ਦੀ ਕਿਸੇ ਸ਼ਾਖਾ ਵਿਚ ਕੰਮ ਕਰਨ ਲਈ ਉਸ ਦੇ ਗਿਆਨ ਦੀ ਡੂੰਘੀ ਸਿਖਲਾਈ ਜ਼ਰੂਰੀ ਹੁੰਦੀ ਹੈ ਜਿਸ ਉੱਤੇ ਇਹ ਪੇਸ਼ਾ ਅਧਾਰਤ ਹੋਵੇ।" ਅਜਿਹਾ ਵਿਚਾਰ ਡਿਕਸ਼ਨਰੀ ਆਫ਼ ਸੋਸ਼ਲ ਸਾਇੰਸ ਵਿਚ ਪੇਸ਼ ਵੀ ਕੀਤਾ ਗਿਆ ਹੈ ਅਤੇ ਪੇਸ਼ੇ ਲਈ ਲੰਬੀ ਬੌਧਕ ਸਿਖਲਾਈ ਤੇ ਜ਼ੋਰ ਦਿੱਤਾ ਹੈ ਜੋ ਉਸ ਪੇਸ਼ੇ ਵਿਚ ਸੇਵਾ ਦੇਣ ਲਈ ਜ਼ਰੂਰੀ ਹੁੰਦੀ ਹੈ।

ਵੈਬਸਟਰ ਦੇ ਅੰਗਰੇਜ਼ੀ ਸ਼ਬਦ ਕੋਸ਼[2] ਵਿਚ ਪੇਸ਼ੇ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ ਗਈ ਹੈ, "ਉਸ ਉਦਯੋਗ ਨੂੰ ਪੇਸ਼ਾ ਕਹਿੰਦੇ ਹਨ ਜਿਸ ਵਾਸਤੇ ਵਿਸ਼ੇਸ਼ ਗਿਆਨ ਅਤੇ ਆਮ ਕਰਕੇ ਦੀਰਘਕਾਲੀ ਅਤੇ ਗੰਭੀਰ ਤਿਆਰੀ ਜ਼ਰੂਰੀ ਹੈ, ਜਿਸ ਦੇ ਕੰਮ ਅਤੇ ਪੱਧਤੀਆਂ ਦੇ ਵਿਗਿਆਨਕ, ਇਤਿਹਾਸਕ ਅਤੇ ਵਿਦਵਤਾ ਭਰਪੂਰ ਸਿਧਾਂਤਾਂ ਨੂੰ ਸਮਝਣ ਵਾਸਤੇ ਸਿਖਲਾਈ ਜ਼ਰੂਰੀ ਹੈ, ਜੋ ਇਕ ਸੰਗਠਨ, ਠੋਸ ਰਾਏ, ਉੱਚ ਪੱਧਰੀ ਉਪਲਬਧੀ ਅਤੇ ਪ੍ਰਬੰਧ ਤੇ ਬਣਿਆ ਰਹਿੰਦਾ ਹੈ ਅਤੇ

ਆਪਣੇ ਮੈਂਬਰਾਂ ਨੂੰ ਲਗਾਤਾਰ ਅਧਿਐਨ ਅਤੇ ਲੋਕ-ਸੇਵਾ ਦੇ ਵਿਸ਼ੇਸ਼ ਕੰਮਾਂ ਸੰਬੰਧੀ ਲਗਾਈ ਰਖਦਾ ਹੈ।" ਇਸ ਪਰਿਭਾਸ਼ਾ ਵਿਚ ਨਿਮਨਲਿਖਿਤ ਤੱਤ ਹਨ :

1. ਪੇਸ਼ੇ ਨਾਲ ਸੰਬੰਧਿਤ ਕੰਮਾਂ ਅਤੇ ਪੱਧਤੀਆਂ ਵਾਸਤੇ ਕੁਝ ਸਿਧਾਂਤ ਹੁੰਦੇ ਹਨ;
2. ਇਨ੍ਹਾਂ ਨੂੰ ਸਿਖਲਾਈ ਰਾਹੀਂ ਸਮਝਿਆ ਜਾਂਦਾ ਹੈ;
3. ਇਹ ਇਕ ਸੰਗਠਨ, ਠੋਸ ਵਿਚਾਰ ਅਤੇ ਪ੍ਰਬੰਧ ਉੱਪਰ ਸਥਿਰ ਹੈ; ਅਤੇ
4. ਇਸ ਦੇ ਮੈਂਬਰ ਲੋਕ ਸੇਵਾ ਵਾਸਤੇ ਆਪਣੇ ਵਿਸ਼ੇਸ਼ ਕੰਮਾਂ ਦਾ ਸਿਧਾਂਤਕ ਅਤੇ ਅਮਲੀ ਅਧਿਐਨ ਕਰਦੇ ਰਹਿੰਦੇ ਹਨ।

**3. ਲਾਇਬ੍ਰੇਰੀ ਪੇਸ਼ਾ**

ਲਾਇਬ੍ਰੇਰੀ ਪੇਸ਼ਾ ਇਕ ਅਜਿਹਾ ਪੇਸ਼ਾ ਹੈ ਜਿਸ ਵਿਚ ਉਪਰੋਕਤ ਸਾਰੇ ਗੁਣ ਮੌਜੂਦ ਹਨ। ਉਦਾਹਰਣ ਵਜੋਂ:

1. ਲਾਇਬ੍ਰੇਰੀ ਵਿਗਿਆਨ ਦੇ ਪੰਜ ਮੁਢਲੇ ਨਿਯਮ ਜੋ ਪਹਿਲੀ ਸ਼ਰਤ ਪੂਰੀ ਕਰਦੇ ਹਨ।
2. ਇਨ੍ਹਾਂ ਨਿਯਮਾਂ ਦੇ ਭਾਵ-ਅਰਥਾਂ ਨੂੰ ਸਮਝਣ ਵਾਸਤੇ ਲਾਇਬ੍ਰੇਰੀ ਪੇਸ਼ੇ ਸੰਬੰਧੀ ਸਿਖਲਾਈ ਦੀਆਂ ਸਹੂਲਤਾਂ ਉਪਲਬਧ ਹਨ।
3. ਗਿਆਨ ਪ੍ਰਾਪਤੀ ਦਾ ਸਭ ਤੋਂ ਸਰਲ ਤਰੀਕਾ ਸਵੈ-ਅਧਿਐਨ ਹੈ ਅਤੇ ਇਹ ਹੀ ਇਸ ਦਾ ਸੰਗਠਨ ਹੈ ਜੋ ਇਸ ਨੂੰ ਪ੍ਰਣਾਲੀਬੱਧ ਤਰੀਕੇ ਵਿਚ ਰਖਣ ਵਿਚ ਸਹਾਇਤਾ ਕਰਦਾ ਹੈ। ਲਾਇਬ੍ਰੇਰੀਅਨਾਂ ਦੀ ਜਮਾਤ ਦੇ ਇਸ ਉੱਦਮ ਨੂੰ ਹੀ ਲਾਇਬ੍ਰੇਰੀ ਪੇਸ਼ਾ ਕਿਹਾ ਜਾਂਦਾ ਹੈ।
4. ਇਹ ਲਾਇਬ੍ਰੇਰੀਅਨ, ਵਿਅਕਤੀਗਤ ਅਤੇ ਸਮੂਹਿਕ ਰੂਪ ਵਿਚ ਆਪਣੇ ਕਿੱਤੇ ਸੰਬੰਧੀ ਅਧਿਐਨ ਅਤੇ ਖੋਜ ਕਾਰਜ ਕਰਦੇ ਰਹਿੰਦੇ ਹਨ।

ਉਪਰੋਕਤ ਤੋਂ ਇਹ ਸਪਸ਼ਟ ਹੈ ਕਿ ਯੋਗ ਅਤੇ ਸੰਗਠਿਤ ਵਿਅਕਤੀਆਂ ਦੇ ਉਸ ਸਮੂਹ ਨੂੰ ਪੇਸ਼ਾ ਕਹਿੰਦੇ ਹਨ ਜੋ ਇਕ ਵਿਸ਼ੇਸ਼ ਖੇਤਰ ਦੀ, ਵਿਸ਼ੇ ਦੀ ਸੇਵਾ ਕਰਨ ਵਾਸਤੇ ਤਿਆਰ-ਬਰ-ਤਿਆਰ ਰਹਿੰਦਾ ਹੈ। ਲਾਇਬ੍ਰੇਰੀ ਸੇਵਾ ਵਿਚ ਰੁਝੇ ਹੋਏ ਸੰਗਠਿਤ ਅਤੇ ਯੋਗ ਵਿਅਕਤੀਆਂ ਦੇ ਸਮੂਹ ਨੂੰ ਲਾਇਬ੍ਰੇਰੀ ਪੇਸ਼ਾ ਕਹਿੰਦੇ ਹਨ। ਇਸ ਦੇ ਮੈਂਬਰਾਂ ਦੀ ਮੁੱਢਲੀ ਰੁਚੀ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਚ ਹੀ ਹੁੰਦੀ ਹੈ, ਬੇਸ਼ਕ ਉਹ ਹੋਰ ਵਿਸ਼ਿਆਂ ਵਿਚ ਵੀ ਲੋੜੀਂਦਾ ਗਿਆਨ ਰਖਦੇ ਹੋਣ, ਜਾਂ ਹਾਸਲ ਕਰਦੇ ਹੋਣ। ਇਹ ਇਸ ਲਈ ਵੀ ਜ਼ਰੂਰੀ ਹੈ ਤਾਂ ਕਿ ਲਾਇਬ੍ਰੇਰੀਅਨ ਭਿੰਨ ਭਿੰਨ ਵਿਸ਼ਿਆਂ ਨਾਲ ਸੰਬੰਧਿਤ ਪਾਠ-ਸਾਮੱਗਰੀ ਦਾ ਵਿਗਿਆਨਕ ਢੰਗਾਂ ਨਾਲ ਸੰਗਠਨ ਕਰਕੇ ਤਰਤੀਬ ਦੇ ਸਕਣ। ਇੰਨਾ ਹੀ ਨਹੀਂ, ਸਗੋਂ ਇਸ ਤੋਂ ਵੀ ਵੱਧ ਮਹੱਤਵਪੂਰਣ ਇਹ ਹੈ ਕਿ ਉਹ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਪਾਠਕਾਂ ਦੇ ਪ੍ਰਸ਼ਨਾਂ ਦੇ ਉੱਤਰ, ਸਮੱਸਿਆਵਾਂ ਨੂੰ ਠੀਕ ਤਰ੍ਹਾਂ ਸਮਝਣ ਉਪਰੰਤ ਦੇ ਸਕਣ ਵਿਚ ਸਮਰੱਥ ਹੋਣ ਅਤੇ ਉਨ੍ਹਾਂ ਨੂੰ ਲੋੜ ਪੈਣ ਤੇ ਸੋਧ ਵੀ ਦੇ ਸਕਣ। ਇਸ ਤਰ੍ਹਾਂ ਲਾਇਬ੍ਰੇਰੀ ਵਿਚ ਉਪਲਬਧ ਸਾਮੱਗਰੀ ਅਤੇ ਸੂਚਨਾ ਦਾ ਵਿਸ਼ਲੇਸ਼ਣ ਕਰਕੇ ਲਾਇਬ੍ਰੇਰੀ ਵਿਚ ਆਉਂਦੇ ਪਾਠਕਾਂ ਦੀ ਤਸੱਲੀਬਖਸ਼ ਢੰਗ ਨਾਲ ਸੇਵਾ ਕਰਨਾ ਹੀ ਇਸ ਪੇਸ਼ੇ ਦਾ ਮੁੱਖ ਮਨੋਰਥ ਹੈ।

ਇਸ ਪੱਖੋਂ ਲਾਇਬ੍ਰੇਰੀ ਪੇਸ਼ਾ ਬਹੁਤ ਹੀ ਮਹੱਤਵਪੂਰਣ ਪੇਸ਼ਾ ਹੈ ਕਿਉਂਕਿ ਇਹ ਸਮਾਜ

ਨਾਲ ਸਿੱਧੇ ਰੂਪ ਵਿਚ ਜੁੜਿਆ ਹੋਇਆ ਹੈ। ਇਹ ਹੋਰਨਾਂ ਪੇਸ਼ਿਆਂ ਨੂੰ ਵੀ ਗਤੀਮਾਨ ਰੱਖਦਾ ਹੈ। ਲਾਇਬ੍ਰੇਰੀ ਪੇਸ਼ੇ ਵਿਚ ਜਿਤਨਾ ਵਿਕਾਸ ਹੋਵੇਗਾ, ਤਰੱਕੀ ਹੋਵੇਗੀ, ਉਤਨਾ ਹੀ ਸਮਾਜ ਅੱਗੇ ਵਧਦਾ ਜਾਵੇਗਾ ਅਤੇ ਭਾਈਚਾਰੇ ਦਾ, ਸਭਿਆਚਾਰ ਦਾ ਕੇਂਦਰ ਬਣੇਗਾ। ਸਮਾਜ ਦੇ ਹੋਰ ਪੇਸ਼ੇਵਰ ਨਾਗਰਿਕਾਂ ਵਿਚ ਗਿਆਨ ਅਤੇ ਸੂਚਨਾ ਦੀ ਮਹੱਤਤਾ ਦੀ ਲਾਗ ਲਾਇਬ੍ਰੇਰੀ ਪੇਸ਼ਾ ਹੀ ਲਾਉਂਦਾ ਹੈ। ਅਜਿਹੀ ਲਾਗ ਨਾਲ ਸਮਾਜ ਸਮੁੱਚੇ ਤੌਰ ਤੇ ਵਿਕਾਸ ਦੇ ਮਾਰਗ ਤੇ ਬਿਨਾ ਰੋਕ ਟੋਕ ਚਲਦਾ ਹੈ ਅਤੇ ਉੱਨਤੀ ਦੀਆਂ ਸਿਖਰਾ ਛੂੰਹਦਾ ਹੈ। ਅਜਿਹੇ ਵਿਕਸਿਤ ਸਮਾਜ ਦਾ ਮੁੜ ਲਾਇਬ੍ਰੇਰੀ ਪੇਸ਼ੇ ਉਪਰ ਅਸਰ ਪੈਂਦਾ ਹੈ ਅਤੇ ਇਸ ਨੂੰ ਇਹ ਆਪਣਾ ਅਨਿਖੜਵਾਂ ਅੰਗ ਬਣਾ ਲੈਂਦਾ ਹੈ।

ਹੋਰ ਪੇਸ਼ਿਆਂ ਦੀ ਤਰ੍ਹਾਂ ਲਾਇਬ੍ਰੇਰੀ ਪੇਸ਼ਾ ਵੀ ਰੋਜ਼ੀ ਰੋਟੀ ਵਾਸਤੇ, ਆਪਣੀ ਉਪਜੀਵਕਾ ਵਾਸਤੇ ਇਕ ਅੱਛਾ ਤੇ ਆਦਰਯੋਗ ਪੇਸ਼ਾ ਹੈ। ਅੱਜ ਦੇ ਯੁੱਗ ਵਿਚ ਸੂਚਨਾ ਦੀ ਮਹਤਤਾ ਕਰਕੇ, ਕੋਈ ਵੀ ਅਜਿਹਾ ਉਦਯੋਗ, ਵਿਦਿਅਕ ਅਦਾਰਾ ਜਾਂ ਖੋਜ ਕੇਂਦਰ ਨਹੀਂ ਜਿਥੇ ਲਾਇਬ੍ਰੇਰੀ ਦੀ ਜ਼ਰੂਰਤ ਨਾ ਪੈਂਦੀ ਹੋਵੇ। ਇਸ ਲਈ ਕਿਸੇ ਇਕ ਦੇਸ਼ ਵਿਚ ਹੀ ਹਜ਼ਾਰਾਂ ਲੱਖਾਂ ਲਾਇਬ੍ਰੇਰੀਆਂ ਸੁਥਾਪਤ ਕਰਨ ਦੀ ਲੋੜ ਹੁੰਦੀ ਹੈ ਅਤੇ ਲੱਖਾਂ ਹੀ ਕਰਮਚਾਰੀਆਂ ਦੀ ਨਿਯੁਕਤੀ ਹੋ ਸਕਦੀ ਹੈ।

ਹੁਣ ਇਸ ਪੇਸ਼ੇ ਵਿਚ ਕਰਮਚਾਰੀਆਂ ਦੀਆਂ ਤਨਖ਼ਾਹਾਂ ਵਿਚ ਬਹੁਤ ਸੁਧਾਰ ਹੋਇਆ ਹੈ। ਚੰਗੇਰੇ ਅਤੇ ਲੁਭਾਵੇਂ ਸਕੇਲ ਹੋਣ ਕਰਕੇ ਇਸ ਵੱਲ ਅਨੇਕ ਉੱਚ ਯੋਗਤਾ ਪ੍ਰਾਪਤ ਨੌਜਵਾਨ ਲੜਕੇ ਅਤੇ ਲੜਕੀਆਂ ਅੱਗੇ ਆ ਰਹੇ ਹਨ। ਇਥੇ ਇਹ ਕਹਿ ਦੇਣਾ ਉਚਿਤ ਹੀ ਹੈ ਕਿ ਇਸ ਪੇਸ਼ੇ ਵਿਚ ਉੱਚ ਯੋਗਤਾ ਅਤੇ ਅਣਥਕ ਮਿਹਨਤ ਤੋਂ ਬਿਨਾਂ ਚੰਗਾ ਨਾਮ ਨਹੀਂ ਕਮਾਇਆ ਜਾ ਸਕਦਾ। ਇਸ ਪੇਸ਼ੇ ਦਾ ਸਮੁੱਚੇ ਰੂਪ ਵਿਚ ਗਿਆਨ ਦੇ ਅਨੇਕ ਵਿਸ਼ਿਆਂ ਨਾਲ ਸੰਬੰਧ ਹੈ, ਇਸ ਲਈ ਉਪਜੀਵਕਾ ਕਮਾਉਣ ਲਈ ਆਉਣ ਵਾਲੇ ਨੌਜਵਾਨਾਂ ਨੂੰ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਵਿਸ਼ੇ ਤੋਂ ਇਲਾਵਾ ਇਕ ਦੋ ਹੋਰ ਵਿਸ਼ਿਆਂ ਬਾਰੇ ਲੋੜੀਂਦਾ ਗਿਆਨ ਅਤਿ ਆਵੱਸ਼ਕ ਹੈ।

ਇਸ ਤੋਂ ਇਲਾਵਾ ਕੁਝ ਹੋਰ ਗੁਣਾਂ ਦਾ ਹੋਣਾ ਵੀ ਬੜਾ ਜ਼ਰੂਰੀ ਹੈ ਕਿਉਂਕਿ ਇਹ ਇਕ ਸਾਧਨਾ ਤੋਂ ਘੱਟ ਨਹੀਂ। ਇਸ ਲਈ ਗੀਤਾ ਦਾ ਉਪਦੇਸ਼ : 'ਕਰਮ ਕਰ, ਫਲ ਦੀ ਇੱਛਾ ਮਤ ਕਰ' ਇਸ ਪੇਸ਼ੇ ਤੇ ਹੂ-ਬ-ਹੂ ਢੁੱਕਦਾ ਹੈ। ਹੋ ਸਕਦਾ ਹੈ ਕਿ ਅੱਜ ਦੇ ਪਦਾਰਥਵਾਦੀ ਯੁੱਗ ਵਿਚ ਪਾਠਕਾਂ ਦੀ ਸੇਵਾ ਕਰਦੇ ਹੋਏ ਮਹਿਸੂਸ ਹੋਵੇ ਕਿ ਇਸ ਪੇਸ਼ੇ ਦੇ ਰਸਤੇ ਵਿਚ ਬਹੁਤ ਕਠਿਨਾਈਆਂ ਹਨ। ਪਰ ਕਿਉਂਕਿ ਇਥੇ ਸਿੱਧਾ ਸਰਸਵਤੀ ਨਾਲ ਵਾਹ ਪੈਂਦਾ ਹੈ। ਇਸ ਲਈ ਜੇਕਰ ਨਿਸ਼ਠਾ ਅਤੇ ਲਗਨ ਨਾਲ ਕੰਮ ਕੀਤਾ ਜਾਵੇ, ਪਾਠਕਾਂ ਦੀ ਸੇਵਾ ਕੀਤੀ ਜਾਵੇ, ਤਾਂ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਇਹ ਆਨੰਦ ਉਨ੍ਹਾਂ ਨੂੰ ਹੋਰ ਕੰਮ ਕਰਨ ਵਾਸਤੇ ਪ੍ਰੇਰਿਤ ਕਰੇਗਾ। ਜੇਕਰ ਇਸ ਪੇਸ਼ੇ ਨਾਲ ਮੋਹ ਪਿਆਰ ਹੋ ਜਾਵੇ ਤਾਂ ਕਈ ਲਾਇਬ੍ਰੇਰੀਅਨ ਆਪਣਾ ਸਮਾਂ ਅਤੇ ਸਾਧਨ ਇਸ ਦੇ ਲੇਖੇ ਲਾ ਦਿੰਦੇ ਹਨ, ਜਿਸ ਦੀਆਂ ਅਨੇਕ ਉਦਾਹਰਣਾਂ ਮਿਲਦੀਆਂ ਹਨ।

ਜੋ ਨੌਜਵਾਨ ਇਸ ਪੇਸ਼ੇ ਵਿਚ ਦਾਖ਼ਲ ਹੋ ਰਹੇ ਹਨ ਉਨ੍ਹਾਂ ਵਿਚ ਉਪਰੋਕਤ ਤੋਂ ਇਲਾਵਾ ਹੇਠ ਲਿਖੇ ਕੁਝ ਹੋਰ ਗੁਣ ਵੀ ਹੋਣੇ ਜ਼ਰੂਰੀ ਹਨ:

1. ਲਾਇਬ੍ਰੇਰੀ ਦੇ ਕੰਮਾਂ ਨੂੰ ਚੰਗੀ ਤਰ੍ਹਾਂ ਸਮਝਣ ਅਤੇ ਨਿਭਾਉਣ ਵਾਸਤੇ ਉਨ੍ਹਾਂ ਕੋਲ ਉੱਚ ਵਿਦਿਅਕ ਅਤੇ ਪੇਸ਼ਾਵਰ ਯੋਗਤਾਵਾਂ ਦਾ ਹੋਣਾ ਅਤਿ ਜ਼ਰੂਰੀ ਹੈ। ਗਿਆਨ ਦੇ ਕਠਿਨ

ਮਾਰਗ ਨੂੰ ਸੁਖਾਲਾ ਬਣਾਉਣ ਖਾਤਰ ਪਾਠਕਾਂ ਨੂੰ ਵੱਧ ਤੋਂ ਵੱਧ ਸੂਚਨਾ ਅਤੇ ਸਾਮੱਗਰੀ ਮੁਹੱਈਆ ਕਰਨ ਵਾਸਤੇ ਪੁਸਤਕਾਂ ਸੰਬੰਧੀ ਲੋੜੀਂਦਾ ਗਿਆਨ ਹੋਣਾ ਬਹੁਤ ਲਾਜ਼ਮੀ ਹੈ।

2. ਸਮਾਜਕ ਸੰਸਥਾ ਹੋਣ ਕਰਕੇ ਲਾਇਬ੍ਰੇਰੀ ਵਿਚ ਹਰ ਤਰ੍ਹਾਂ ਦੇ ਪਾਠਕ ਆਉਂਦੇ ਹਨ। ਉਨ੍ਹਾਂ ਨੂੰ ਲਾਇਬ੍ਰੇਰੀ ਦੇ ਪ੍ਰਬੰਧ ਬਾਰੇ ਦੱਸਣਾ ਪਾਠ-ਸਾਮੱਗਰੀ ਦੀ ਤਰਤੀਬ ਬਾਰੇ ਗਿਆਨ ਦੇਣਾ ਅਤੇ ਸਭ ਤੋਂ ਵੱਡੀ ਗੱਲ ਕਿ ਸੂਚਨਾ ਜਾਂ ਸਾਮੱਗਰੀ ਪ੍ਰਦਾਨ ਕਰਦੇ ਸਮੇਂ ਜਾਂ ਪਾਠਕਾਂ ਦੇ ਪ੍ਰਸ਼ਨਾਂ ਦੇ ਉੱਤਰ ਦਿੰਦੇ ਸਮੇਂ ਨਿਮਰਤਾ ਦਿਖਾਉਣੀ ਅਤੇ ਨਰਮ ਸੁਭਾਅ ਨਾਲ ਗੱਲ ਕਰਨੀ ਬਹੁਤ ਵੱਡਾ ਗੁਣ ਹੈ ਜੋ ਲਾਇਬ੍ਰੇਰੀਅਨਾਂ ਅਤੇ ਹੋਰ ਪੇਸ਼ੇਵਰ ਕਰਮਚਾਰੀਆਂ ਵਿਚ ਹੋਣਾ ਚਾਹੀਦਾ ਹੈ। ਸ਼ਾਇਦ ਇਸ ਵਾਸਤੇ ਹੀ ਲਾਇਬ੍ਰੇਰੀ ਵਿਚ "ਜੀ ਆਇਆਂ ਨੂੰ" ਦੀ ਤੁਲਨਾ ਲਿਊਨਾਰਦੋ ਦਾ ਵਿੰਚੀ ਦੀ ਪ੍ਰਸਿੱਧ ਕਲਾਕ੍ਰਿਤੀ 'ਮੋਨਾਲਿਜ਼ਾ' ਵਿਚਲੀ 'ਮੋਨਾਲਿਜ਼ਾ ਮੁਸਕਰਾਹਟ' ਨਾਲ ਕੀਤੀ ਜਾਂਦੀ ਹੈ।

3. ਲਾਇਬ੍ਰੇਰੀ ਪਾਠਕਾਂ ਦੀਆਂ ਸਾਮੱਗਰੀ ਸੰਬੰਧੀ ਸਮੱਸਿਆਵਾਂ ਨੂੰ, ਉਨ੍ਹਾਂ ਦੇ ਸੂਚਨਾ ਸੰਬੰਧੀ ਪ੍ਰਸ਼ਨਾਂ ਨੂੰ ਬੜੇ ਧਿਆਨ ਨਾਲ ਸੁਣਨਾ ਅਤੇ ਉਤਨੀ ਹੀ ਲਗਨ ਅਤੇ ਨਿਸ਼ਠਾ ਨਾਲ ਉਨ੍ਹਾਂ ਦੇ ਉੱਤਰ ਲੱਭ ਕੇ ਪੇਸ਼ ਕਰਨਾ ਵੀ ਲਾਇਬ੍ਰੇਰੀ ਪੇਸ਼ੇ ਦੇ ਸੁਭਾਅ ਦਾ ਇਕ ਅਟੁੱਟ ਹਿੱਸਾ ਹੈ। ਇਸ ਪ੍ਰਕਾਰ ਕੋਸ਼ਿਸ਼ ਕਰਨੀ ਕਿ ਆਏ ਪਾਠਕਾਂ ਨੂੰ ਨਕਾਰਾਤਮਕ ਉੱਤਰ ਨਾ ਦੇਣਾ, ਸਗੋਂ ਲਾਇਬ੍ਰੇਰੀ ਰੂਪੀ ਗਿਆਨ ਸਾਗਰ ਵਿਚੋਂ ਕੁਝ ਮੋਤੀ ਪਾਠਕਾਂ ਨੂੰ ਜ਼ਰੂਰ ਭੇਂਟ ਕਰਨਾ ਤਾਂ ਕਿ ਇਕ ਵਾਰ ਦਾ ਪਾਠਕ ਹਮੇਸ਼ਾਂ ਲਈ ਪਾਠਕ ਬਣ ਜਾਵੇ।

4. ਲਾਇਬ੍ਰੇਰੀ ਵਿਗਿਆਨ ਦੇ ਚੌਥੇ ਨਿਯਮ 'ਪਾਠਕਾਂ ਦਾ ਸਮਾਂ ਬਚਾਓ' ਅਤੇ ਇਸ ਦਾ ਉਪ-ਨਿਯਮ 'ਲਾਇਬ੍ਰੇਰੀ ਕਰਮਚਾਰੀਆਂ ਦਾ ਸਮਾਂ ਬਚਾਓ' ਦਾ ਹਮੇਸ਼ਾਂ ਪਾਲਨ ਕਰਨਾ ਚਾਹੀਦਾ ਹੈ। ਕਰਮਚਾਰੀਆਂ ਦੇ ਮਨ ਵਿਚ ਸਮੇਂ ਦੇ ਮੁੱਲ ਦਾ ਗਿਆਨ ਹਮੇਸ਼ਾਂ ਹੀ ਰਹਿਣਾ ਚਾਹੀਦਾ ਹੈ। ਲਾਇਬ੍ਰੇਰੀ ਵਿਚ ਉਪਲਬਧ ਕੀਤੀ ਜਾਂਦੀ ਵਿਵਸਥਾ ਦਾ ਉੱਦੇਸ਼ ਹਮੇਸ਼ਾਂ ਸਮੇਂ ਦੀ ਬਚਤ ਕਰਨਾ ਹੀ ਹੁੰਦਾ ਹੈ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਨਿੱਜੀ ਕੰਮ ਛੱਡ ਕੇ ਪਾਠਕਾਂ ਦੇ ਕੰਮ ਵੱਲ ਪਹਿਲਾਂ ਧਿਆਨ ਦਿੱਤਾ ਜਾਵੇ। ਇਸ ਪ੍ਰਕਾਰ ਉਹ ਲਾਇਬ੍ਰੇਰੀ ਵਿਚ ਆਪਣੀ ਮਹੱਤਤਾ ਸਮਝਣਗੇ ਅਤੇ ਕਰਮਚਾਰੀਆਂ ਦੀ ਵੀ ਇੱਜ਼ਤ ਕਰਨਗੇ।

5. ਲਾਇਬ੍ਰੇਰੀ ਵਿਚ ਅਨੇਕ ਵਿਸ਼ਿਆਂ ਨਾਲ ਸੰਬੰਧਿਤ ਸਾਮੱਗਰੀ ਇਕੱਤਰ ਕੀਤੀ ਜਾਂਦੀ ਹੈ। ਇਸ ਲਈ ਇਸ ਸਮਾਜਕ ਸੰਸਥਾ ਦਾ ਕਿਸੇ ਇਕ ਜਾਂ ਦੋ ਵਿਸ਼ਾ-ਵਸਤੂ ਨਾਲ ਨਹੀਂ ਸਗੋਂ ਪੂਰੇ ਵਿਸ਼ਵ-ਗਿਆਨ ਨਾਲ, ਮਾਨਵਤਾ ਦੇ ਯੋਗਦਾਨ ਨਾਲ, ਵਾਹ ਪੈਂਦਾ ਹੈ। ਭਿੰਨ ਭਿੰਨ ਪਾਠਕਾਂ ਦੇ ਪ੍ਰਸ਼ਨ ਵੀ ਭਿੰਨ ਭਿੰਨ ਵਿਸ਼ਿਆਂ ਜਾਂ ਉਪ-ਵਿਸ਼ਿਆਂ ਉਪਰ ਹੁੰਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਪੇਸ਼ਾਵਰ ਕਰਮਚਾਰੀ ਲਾਇਬ੍ਰੇਰੀ ਵਿਚ ਉਪਲਬਧ ਸੰਦਰਭ ਅਤੇ ਸੂਚਨਾ ਸ੍ਰੋਤਾਂ ਨਾਲ ਨਾ ਕੇਵਲ ਜਾਣ-ਪਛਾਣ ਹੀ ਪੈਦਾ ਕਰਨ ਸਗੋਂ ਉਨ੍ਹਾਂ ਬਾਰੇ ਪੂਰੀ ਜਾਣਕਾਰੀ ਹਾਸਲ ਕਰਨ ਤਾਂ ਜੋ ਪਾਠਕਾਂ ਨੂੰ ਸਮੁੱਚੀ ਸੂਚਨਾ ਮੂਰਤੀਮਾਨ ਕੀਤੀ ਜਾ ਸਕੇ। ਪੇਸ਼ਾਵਰ ਕਰਮਚਾਰੀਆਂ ਨੂੰ ਆਪਣੇ ਅਧਿਐਨ ਖੇਤਰ ਦਾ ਘੇਰਾ ਵਧਾ ਕੇ ਸੂਚਨਾ ਸ੍ਰੋਤਾਂ ਤੋਂ ਅੱਗੇ ਪਾਠ-ਪੁਸਤਕਾਂ ਤੱਕ ਲੈ ਜਾਣਾ ਚਾਹੀਦਾ ਹੈ। ਇਸ ਪ੍ਰਕਾਰ ਦੀ ਵਿਸ਼ਿਸ਼ਟ ਸੇਵਾ ਵਜੋਂ ਪਾਠਕ ਲਾਇਬ੍ਰੇਰੀ ਵਿਚੋਂ

ਗਿਆਨ ਦੇ ਚਾਨਣ ਨਾਲ ਸਰਸ਼ਾਰ ਹੋ ਉਠਣਗੇ।

6. ਸਵੈ-ਅਧਿਐਨ ਦਾ ਕੰਮ ਪੇਸ਼ੇਵਰ ਕਰਮਚਾਰੀਆਂ ਨੂੰ ਪੇਸ਼ੇ ਸੰਬੰਧੀ ਲਿਖਣ ਅਤੇ ਖੋਜ ਕਰਨ ਦੇ ਕੰਮਾਂ ਵਲ ਲੈ ਤੁਰੇਗਾ। ਲਾਇਬ੍ਰੇਰੀ ਵਿਗਿਆਨ ਦਾ ਵਿਸ਼ਾ ਅੱਜ ਦੇ ਸੰਦਰਭ ਵਿਚ ਬਹੁਤ ਹੀ ਵਿਸ਼ਾਲ ਹੈ। ਇਸ ਦਾ ਘੇਰਾ ਉਨ੍ਹੀਵੀਂ ਸਦੀ ਦੇ ਵਿਸ਼ੇ ਤੋਂ ਕਿਤੇ ਅੱਗੇ ਨਿਕਲ ਗਿਆ ਹੈ। ਇਸ ਵਿਸ਼ੇ ਵਿਚ ਇਸ ਸਮੇਂ ਗੰਭੀਰ ਅਧਿਐਨ ਅਤੇ ਖੋਜ ਦੀ ਬਹੁਤ ਜ਼ਰੂਰਤ ਹੈ। ਇਸ ਦੀ ਜ਼ਿੰਮੇਵਾਰੀ ਲਾਇਬ੍ਰੇਰੀ ਦੇ ਪੇਸ਼ਾਵਰ ਮੈਂਬਰਾਂ ਉਪਰ ਹੀ ਆਉਂਦੀ ਹੈ ਜੋ ਇਸ ਨੂੰ ਆਪਣੀ ਆਪਣੀ ਯੋਗਤਾ ਅਨੁਸਾਰ ਅਮੀਰ ਬਣਾਉਣ ਵਿਚ ਲੋੜੀਂਦਾ ਯੋਗਦਾਨ ਪਾਉਣਗੇ। ਇਸ ਪ੍ਰਕਾਰ ਪੜ੍ਹਨ ਦੇ ਨਾਲ ਨਾਲ ਲਿਖਣਾ ਜਾਂ ਸਾਹਿਤ ਸਿਰਜਣਾ ਉਨ੍ਹਾਂ ਦਾ ਪੇਸ਼ੇਵਰ ਧਰਮ ਬਣ ਜਾਂਦਾ ਹੈ। ਆਪਣੀ ਬੁੱਧੀ ਦਾ ਵਿਕਾਸ ਕਰਨ ਵਾਸਤੇ ਉਨ੍ਹਾਂ ਨੂੰ ਖੋਜ ਕੰਮ ਵਿਚ ਸਲੰਗਨ ਰਹਿਣਾ ਚਾਹੀਦਾ ਹੈ। ਇਸ ਵਾਕਫ਼ੀ ਨਾਲ ਉਹ ਖੋਜਿਆਰਥੀਆਂ, ਅਧਿਆਪਕਾਂ ਅਤੇ ਹੋਰ ਵਿਦਵਾਨਾਂ ਦੀ ਖੋਜ ਵਿਚ ਸਹਾਇਤਾ ਕਰ ਸਕਦੇ ਹਨ।

7. ਅੱਜ ਦੇ ਯੁੱਗ ਵਿਚ ਪ੍ਰਚਾਰ ਦੀ ਬਹੁਤ ਮਹੱਤਤਾ ਹੈ। ਪੇਸ਼ਾਵਰ ਕਰਮਚਾਰੀਆਂ ਨੂੰ ਲਾਇਬ੍ਰੇਰੀ ਸੇਵਾ ਬਾਰੇ ਪ੍ਰਚਾਰ ਕਰਨਾ ਚਾਹੀਦਾ ਹੈ। ਇਹ ਪ੍ਰਚਾਰ ਲਾਇਬ੍ਰੇਰੀ ਇਮਾਰਤ ਦੇ ਅੰਦਰ ਹੀ ਸੀਮਤ ਨਹੀਂ ਰਹਿਣਾ ਚਾਹੀਦਾ, ਸਗੋਂ ਲਾਇਬ੍ਰੇਰੀ ਦੇ ਬਾਹਰ ਇਸ ਦੀ ਬਹੁਤ ਲੋੜ ਹੈ। ਪ੍ਰਚਾਰ ਅਤੇ ਪ੍ਰਸਾਰ ਸੇਵਾ ਦੇ ਕੰਮਾਂ ਅਧੀਨ ਵੱਧ ਤੋਂ ਵੱਧ ਨਾਗਰਿਕਾਂ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕੀਤੀ ਜਾਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਲਾਇਬ੍ਰੇਰੀ ਪਾਠਕ ਬਣਾਉਣਾ ਚਾਹੀਦਾ ਹੈ। ਇਸ ਵਾਸਤੇ ਇਨ੍ਹਾਂ ਕਰਮਚਾਰੀਆਂ ਦੀ ਬੋਲਣ ਦੀ ਕਲਾ, ਗੱਲਬਾਤ ਰਾਹੀਂ ਪ੍ਰਭਾਵਸ਼ਾਲੀ ਸੁਨੇਹਾ ਉਨ੍ਹਾਂ ਤਕ ਪਹੁੰਚਾਉਣ ਦਾ ਹੁਨਰ ਹੋਣਾ ਚਾਹੀਦਾ ਹੈ।

8. ਪੇਸ਼ਾਵਰ ਗੁਣਾਂ ਦੀ ਪਾਲਨਾ ਕਰਨ ਵਾਸਤੇ, ਇਨ੍ਹਾਂ ਗੁਣਾਂ ਦੇ ਮਹੱਤਵ ਨੂੰ ਸਮਝਣ ਵਾਸਤੇ ਪੇਸ਼ੇ ਦੀ ਆਚਾਰ ਸੰਹਿਤਾ ਨੂੰ ਮੰਨਣਾ ਚਾਹੀਦਾ ਹੈ। ਇਸ ਆਚਾਰ ਸੰਹਿਤਾ ਵਿਚਲੇ ਨਿਯਮ ਪੇਸ਼ਾਵਰ ਕੰਮਾਂ ਨੂੰ ਚੰਗੀ ਤਰ੍ਹਾਂ ਨਿਭਾਉਣ ਵਿਚ ਸਹਾਇਤਾ ਕਰਦੇ ਹਨ। ਇਸ ਦੀ ਪਾਲਨਾ ਨਾਲ ਹੀ ਲਾਇਬ੍ਰੇਰੀ ਪੇਸ਼ੇ ਦੀ ਉੱਨਤੀ ਸੰਭਵ ਹੈ। ਭਿੰਨ ਭਿੰਨ ਦੇਸ਼ਾਂ ਨਾਲ ਸੰਬੰਧਿਤ ਲਾਇਬ੍ਰੇਰੀ ਸੰਸਥਾਵਾਂ ਆਪਣੇ ਪੇਸ਼ਾਵਰ ਕਰਮਚਾਰੀਆਂ ਲਈ ਆਚਾਰ ਸੰਹਿਤਾ ਤਿਆਰ ਕਰਦੀਆਂ ਹਨ। ਭਾਰਤ ਵਿਚ ਵੀ ਅਜਿਹੀ ਆਚਾਰ ਸੰਹਿਤਾ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਤਿਆਰ ਕੀਤੀ ਹੈ, ਜਿਸ ਦੀ ਪਾਲਨਾ ਇਸ ਦੇ ਮੈਂਬਰ ਕਰਦੇ ਹਨ।

## 4. ਉਤਪੱਤੀ

ਡੀ.ਆਰ.ਟੀ.ਸੀ. ਬੰਗਲੌਰ ਦੇ ਪ੍ਰੋ. ਗੋਪੀਨਾਥ[3] ਅਨੁਸਾਰ ਲਾਇਬ੍ਰੇਰੀ ਪੇਸ਼ੇ ਦੀ ਉੱਤਪੱਤੀ ਅਤੇ ਵਿਕਾਸ ਦੇ ਤਿੰਨ ਪੱਧਰ ਜਾਂ ਕਾਲ ਹਨ :

### 4.1. ਵਿਦਵਤਾ ਵਾਲਾ ਕਾਲ

ਉਨ੍ਹੀਵੀਂ ਸਦੀ ਦੇ ਅੱਧ ਤਕ ਲਾਇਬ੍ਰੇਰੀਆਂ ਰਾਜੇ ਮਹਾਰਾਜੇ, ਵੱਡੇ ਲੋਕਾਂ, ਆਸ਼ਰਮਾਂ ਅਤੇ ਸਿੱਖਿਆ ਕੇਂਦਰਾਂ ਵਿਚ ਹੁੰਦੀਆਂ ਸਨ। ਪਹਿਲੇ ਖੇਤਰ ਦੀਆਂ ਲਾਇਬ੍ਰੇਰੀਆਂ ਦੀ ਵਰਤੋਂ ਵੱਡੇ ਵੱਡੇ ਲੋਕ ਹੀ ਕਰਦੇ ਸਨ, ਕਿਉਂਕਿ ਇਹ ਮਾਣ ਦਾ ਇਕ ਸੂਚਕ ਸੀ। ਆਸ਼ਰਮਾਂ ਦੇ ਖ਼ਾਦਮੇ ਤੋਂ

ਬਾਅਦ ਯੂਨੀਵਰਸਿਟੀਆਂ ਨੇ ਇਹ ਲਾਇਬ੍ਰੇਰੀਆਂ ਸੰਭਾਲ ਲਈਆਂ। ਪਰ ਪ੍ਰਬੰਧ ਤਾਂ ਵੀ ਵਿਦਵ ਦੇ ਹੱਥਾਂ ਵਿਚ ਹੀ ਰਿਹਾ ਅਤੇ ਉਹ ਹੀ ਵੱਧ ਤੋਂ ਵੱਧ ਇਸ ਦੀ ਵਰਤੋਂ ਕਰਦੇ ਸਨ ਅੱਜ ਵੀ ਕ ਸਥਾਨਾਂ ਤੇ ਵਿਦਵਾਨ ਹੀ ਲਾਇਬ੍ਰੇਰੀਆਂ ਚਲਾ ਰਹੇ ਹਨ।

### 4.2. ਕਿਰਤ ਕਾਲ

ਇੰਗਲੈਂਡ ਅਤੇ ਅਮਰੀਕਾ ਵਿਚ 1850 ਵਿਚ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਸ਼ੁ ਗਈ ਸੀ ਅਤੇ ਇਨ੍ਹਾਂ ਨੂੰ ਦੂਜੇ ਲੋਕ ਹੀ ਚਲਾਉਂਦੇ ਸਨ। ਪੁਸਤਕਾਂ ਹੁਣ ਸਭ ਲੋਕਾਂ ਲਈ ਸੂਚ ਅਤੇ ਮਨੋਰੰਜਨ ਦਾ ਸਾਧਨ ਸਨ ਜਿਸ ਕਰਕੇ ਲਾਇਬ੍ਰੇਰੀਅਨ ਦੇ ਕਾਰਜ ਵੀ ਬਦਲ ਗਏ। ਅ ਜਨਤਾ ਨੂੰ ਪੁਸਤਕਾਂ ਉਪਲਬਧ ਕਰਾਉਣਾ ਹੀ ਕਾਰਜ ਬਣ ਗਿਆ ਅਤੇ ਪੁਸਤਕ ਚੋ ਵਰਗੀਕਰਨ, ਸੂਚੀਕਰਨ, ਸੰਦਰਭ ਸੇਵਾ ਜਿਹੇ ਕਾਰਜ ਜ਼ਰੂਰੀ ਹੋ ਗਏ ਜਿਸ ਕਰਕੇ ਇਸ ਕਿ ਵਿਚ ਇਨ੍ਹਾਂ ਕਾਰਜਾਂ ਲਈ ਇਕ ਸੋਧ ਦੀ ਲੋੜ ਪਈ ਅਤੇ ਕਾਰਜ ਨਿਪਟਾਉਣ ਲਈ ਜਿ ਸਿੱਖਿਆ ਦੀ ਅਤੇ ਲਾਇਬ੍ਰੇਰੀਅਨਸ਼ਿਪ ਇਕ ਨਵੇਂ ਕਿੱਤੇ ਦੇ ਰੂਪ ਵਿਚ ਉਭਰਿਆ। ਪਰ ਇਸ ਇਕ ਕੁਸ਼ਲ ਕਿਰਤ ਹੀ ਸਮਝਿਆ ਜਾਂਦਾ ਸੀ।

### 4.3. ਪੇਸ਼ਾ ਕਾਲ

ਇਸ ਗੱਲ ਬਾਰੇ ਇਕ ਰਾਇ ਨਹੀਂ ਬਣ ਸਕੀ ਕਿ ਲਾਇਬ੍ਰੇਰੀਅਨਸ਼ਿਪ ਇਕ ਪੇਸ਼ਾ ਬ ਗਿਆ ਜਾਂ ਨਹੀਂ। ਪਿਅਰਸ ਬਟਲਰ ਅਤੇ ਵਿਲਿਅਮ ਜੇ.ਗੁਡ ਲਾਇਬ੍ਰੇਰੀਅਨਸ਼ਿਪ ਨੂੰ ਇਕ ਪੇ ਮੰਨਣ ਲਈ ਤਿਆਰ ਨਹੀਂ। ਉਨ੍ਹਾਂ ਦੀ ਰਾਇ ਅਨੁਸਾਰ ਲਾਇਬ੍ਰੇਰੀ ਦੇ ਕਾਰਜਾਂ ਨੂੰ ਨਿਪਟਾਉ ਲਈ ਉਨ੍ਹਾਂ ਗੁਣਾਂ ਦੀ ਜ਼ਰੂਰਤ ਨਹੀਂ ਪੈਂਦੀ, ਜਿਹੜੇ ਮੈਡੀਸਨ, ਕਾਨੂੰਨ ਅਤੇ ਇੰਜੀਨੀਅਰਿ ਪੇਸ਼ੇ ਦੇ ਕਾਰਜਾਂ ਲਈ ਜ਼ਰੂਰੀ ਹੈ। ਲਾਇਬ੍ਰੇਰੀਅਨ ਹੁਣ ਤਕ ਅਨੁਭਵ ਸਿੱਧ (empirical) ਵਿਚਾਰ ਤੇ ਹੀ ਕੰਮ ਕਰ ਰਹੇ ਹਨ ਅਤੇ ਸਿਧਾਂਤਕ (theoretical) ਵਿਚਾਰਧਾਰਾ ਵੱਲ ਘ ਧਿਆਨ ਦਿੰਦੇ ਹਨ। ਗੁਡ ਦੇ ਅਨੁਸਾਰ ਮੁੱਢਲੇ ਨਿਯਮਾਂ ਦੀ ਘਾਟ ਵੀ ਹੈ। ਗੋਪੀਨਾਥ ਵਿਚਾਰਾਂ ਦੇ ਆਧਾਰ ਤੇ ਡਾ. ਰੰਗਾਨਾਥਨ ਦੇ ਮੁੱਢਲੇ ਪੰਜ ਨਿਯਮ ਇਸ ਘਾਟ ਨੂੰ ਪੂਰਾ ਕ ਲਾਇਬ੍ਰੇਰੀਅਨਸ਼ਿਪ ਨੂੰ ਇਕ ਪੇਸ਼ੇ ਦਾ ਪੱਧਰ ਦੇਣ ਦੀ ਵਕਾਲਤ ਕਰਦੇ ਹਨ।

### 5. ਭਾਰਤ ਵਿਚ ਲਾਇਬ੍ਰੇਰੀ ਪੇਸ਼ਾ

ਪਰ ਭਾਰਤ ਵਿਚ ਲਾਇਬ੍ਰੇਰੀ ਪੇਸ਼ੇ ਦਾ ਵਿਕਾਸ ਉਪਰੋਕਤ ਢੰਗ ਨਾਲ ਨਹੀਂ ਹੋਇਆ ਭਾਰਤ ਵਿਚ ਵੱਧ ਗਿਣਤੀ ਦੇ ਲਾਇਬ੍ਰੇਰੀਅਨਾਂ ਨੇ ਇਹ ਪੇਸ਼ਾ, ਕਾਲਜ ਜਾਂ ਯੂਨੀਵਰਸਿ ਸਿੱਖਿਆ ਤੋਂ ਬਾਅਦ, ਨੌਕਰੀ ਦੇ ਜ਼ਿਆਦਾ ਮੌਕੇ ਹੋਣ ਕਰਕੇ ਅਪਣਾਇਆ ਹੈ। ਉਨ੍ਹਾਂ ਨੂੰ ਇ ਵਿਚ ਸ਼ੁਰੂ ਤੋਂ ਕੋਈ ਰੁਚੀ ਨਹੀਂ ਸੀ। ਇਸ ਤੋਂ ਇਹ ਸਾਫ਼ ਜਾਪਦਾ ਹੈ ਕਿ ਇਸ ਪੇਸ਼ੇ ਦੀ ਚੋਣ ਕਿ ਵਿਕਾਸ ਤੋਂ ਨਹੀਂ ਹੋਈ। ਇਸ ਕਾਰਨ ਇਸ ਪੇਸ਼ੇ ਵਿਚ ਲੋੜੀਂਦੀ ਪੇਸ਼ਾ ਚਾਰ ਅਤੇ ਰੁਚੀ ਦੀ ਕ ਹੈ। ਇਹੀ ਕਾਰਣ ਹੈ ਕਿ ਭਾਰਤ ਵਿਚ ਆਮ ਕਰਕੇ ਇਸ ਪੇਸ਼ੇ ਨੂੰ ਦੂਜੇ ਪੇਸ਼ਿਆਂ, ਜਿਵੇਂ ਡਾਕਟ ਇੰਜਨੀਅਰੀ ਤੋਂ ਘੱਟ ਸਮਝਿਆ ਜਾਂਦਾ ਹੈ।

ਇਹ ਸੱਚ ਹੈ ਕਿ ਭਾਰਤ ਵਿਚ ਇਸ ਪੇਸ਼ੇ ਵਿਚ ਰੋਟੀ ਕਮਾਉਣ ਲਈ ਹੀ ਆਏ ਹਨ, ਇਕ ਵਾਰ ਪੇਸ਼ੇ ਵਿਚ ਆਉਣ ਤੋਂ ਬਾਅਦ ਹਾਲਾਤ ਬਦਲ ਜਾਣੇ ਚਾਹੀਦੇ ਹਨ। ਲਾਇਬ੍ਰੇਰੀਅ

ਨੂੰ ਇਸ ਪੇਸ਼ੇ ਦੇ ਬਣ ਕੇ ਇਸ ਦੀ ਉਸਾਰੀ ਵਿਚ ਯੋਗਦਾਨ ਪਾਉਣਾ ਚਾਹੀਦਾ ਹੈ। ਪਰ ਇਹ ਗੱਲ ਨਹੀਂ ਹੈ ਕਿ ਇਕ ਵੱਡੀ ਗਿਣਤੀ ਨੂੰ ਇਹ ਪੇਸ਼ਾ ਛੱਡ ਕੇ ਕੋਈ ਦੂਜਾ ਪੇਸ਼ਾ ਅਪਣਾਉਣ ਦਾ ਮੌਕਾ ਮਿਲਣ ਤੇ ਉਹ ਉਸ ਪੇਸ਼ੇ ਵਲ ਜਾਣ ਵਿਚ ਗੁਰੇਜ਼ ਨਹੀਂ ਕਰੇਗਾ। ਅੱਜ ਭਾਰਤ ਦੀਆਂ ਯੂਨੀਵਰਸਿਟੀਆਂ ਵਿਚ ਲੱਗੇ ਲਾਇਬ੍ਰੇਰੀਅਨਾਂ, ਜਿਨ੍ਹਾਂ ਨੂੰ ਸਭ ਕੁਝ ਮਿਲਿਆ ਹੈ, ਆਪਣੇ ਬੱਚਿਆਂ ਜਾਂ ਰਿਸ਼ਤੇਦਾਰਾਂ ਨੂੰ ਇਹ ਪੇਸ਼ਾ ਅਪਣਾਉਣ ਦੀ ਸਲਾਹ ਦੇਣਗੇ ਜਾਂ ਨਹੀਂ। ਇਹ ਸੱਚ ਹੈ ਕਿ ਅੱਜ ਭਾਰਤ ਵਿਚ ਆਪਣੇ ਪੇਸ਼ੇ ਤੋਂ ਖ਼ੁਸ਼ ਵਿਅਕਤੀ ਘੱਟ ਹਨ। ਪਰ ਲਾਇਬ੍ਰੇਰੀ ਪੇਸ਼ੇ ਵਿਚ ਦੂਸਰੇ ਪੇਸ਼ਿਆਂ ਤੋਂ ਕੁਝ ਜ਼ਿਆਦਾ ਹੀ ਲੋਕ ਨਾਖ਼ੁਸ਼ ਹਨ।

ਇਸ ਤੋਂ ਸਾਫ਼ ਜਾਹਿਰ ਹੈ ਕਿ ਲਾਇਬ੍ਰੇਰੀ ਪੇਸ਼ੇ ਵਿਚ ਪਹਿਲਾਂ ਤੋਂ ਕਿਰਤ ਵਿਕਾਸ ਨਹੀਂ ਹੋਇਆ ਅਤੇ ਕੋਈ ਵੀ ਸ਼ੁਰੂ ਤੋਂ ਇਸ ਪੇਸ਼ੇ ਵਿਚ ਆਉਣ ਲਈ ਤਿਆਰ ਹੋ ਕੇ ਅਧਿਐਨ ਨਹੀਂ ਕਰਨ ਲੱਗਾ। ਨਿਰਾਸ਼ਾ ਦਾ ਇਹ ਕਾਰਣ (ਪਹਿਲਾਂ ਤੋਂ ਹੀ ਤਿਆਰ ਨਾ ਹੋਣਾ) ਲਾਇਬ੍ਰੇਰੀ ਪੇਸ਼ੇ ਦੇ ਵਿਕਾਸ ਵਿਚ ਰੁਕਾਵਟ ਬਣ ਜਾਂਦਾ ਹੈ।

ਲਾਇਬ੍ਰੇਰੀ ਸਿੱਖਿਆ ਸਕੂਲ ਪੱਧਰ ਤੇ ਹੀ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਦੀ ਸਿੱਖਿਆ ਇਤਿਹਾਸ, ਭੂਗੋਲ, ਸਾਇੰਸ, ਭਾਸ਼ਾ ਵਿਸ਼ਿਆਂ ਵਾਂਗ ਉਪਲਬਧ ਹੋਣੀ ਚਾਹੀਦੀ ਹੈ। ਇਸ ਨਾਲ ਨੌਜਵਾਨਾਂ ਵਿਚ ਪਹਿਲਾਂ ਤੋਂ ਹੀ ਲਾਇਬ੍ਰੇਰੀ ਪੇਸ਼ੇ ਨੂੰ ਅਪਣਾਉਣ ਦੀ ਚਾਹ ਪੈਦਾ ਹੋ ਸਕੇ ਜਿਵੇਂ ਡਾਕਟਰੀ, ਇੰਜਨੀਅਰੀ ਪੇਸ਼ੇ ਵਿਚ ਹੁੰਦਾ ਹੈ। ਹੁਣ ਉਨ੍ਹਾਂ ਨੂੰ ਡਿਗਰੀ ਜਾਂ ਪੋਸਟ ਗਰੈਜੂਏਟ ਡਿਗਰੀ ਕਰਨ ਤੋਂ ਬਾਅਦ ਇਕ ਦਮ ਹੀ ਇਹ ਪੇਸ਼ਾ ਅਪਣਾਉਣ ਲਈ ਕੋਰਸ ਕਰਨਾ ਪੈਂਦਾ ਹੈ। ਕਈਆਂ ਨੂੰ ਤਾਂ ਕਾਲਜ ਜਾਂ ਯੂਨੀਵਰਸਿਟੀ ਪੱਧਰ ਤੇ ਲਾਇਬ੍ਰੇਰੀ ਦੀ ਮਹੱਤਤਾ ਅਤੇ ਲਾਇਬ੍ਰੇਰੀ ਸਿੱਖਿਆ ਬਾਰੇ ਵੀ ਪਤਾ ਨਹੀਂ ਹੁੰਦਾ।

## 6. ਲਾਇਬ੍ਰੇਰੀ ਨੈਤਿਕਤਾ

### 6.1. ਨੈਤਿਕਤਾ

ਵੈਬਸਟਰ ਇੰਟਰਨੈਸ਼ਨਲ ਡਿਕਸ਼ਨਰੀ ਵਿਚ ਨੈਤਿਕਤਾ ਨੂੰ ਨਿਮਨਲਿਖਤ ਸ਼ਬਦਾਂ ਵਿਚ ਪਰਿਭਾਸ਼ਿਤ ਕੀਤਾ ਗਿਆ ਹੈ :

1. ਉਹ ਵਿਸ਼ਾ ਖੇਤਰ ਜਿਹੜਾ ਇਖ਼ਲਾਕੀ ਕਰਤੱਵਾਂ ਅਤੇ ਫ਼ਰਜ਼ਾਂ ਦੇ ਠੀਕ ਜਾਂ ਗ਼ਲਤ, ਚੰਗੇ ਜਾਂ ਬੁਰੇ ਹੋਣ ਦੇ ਬਾਰੇ ਹੈ;
2. ਇਖ਼ਲਾਕੀ ਸਿਧਾਂਤਾਂ, ਇਖ਼ਲਾਕੀ ਕੀਮਤਾਂ ਦੇ ਬਾਰੇ ਖ਼ਾਸ ਸਿਧਾਂਤ ਜਾਂ ਪ੍ਰਣਾਲੀ, ਕਿਸੇ ਵਿਅਕਤੀ ਜਾਂ ਪੇਸ਼ੇ ਲਈ ਵਿਵਹਾਰ ਦੇ ਸਿਧਾਂਤ, ਵਿਵਹਾਰ ਲਈ ਮਾਣਕਾਂ ਬਾਰੇ ਗਿਆਨ; ਅਤੇ
3. ਨੈਤਿਕਤਾ ਸ਼ਬਦ ਦਾ ਸੰਬੰਧ ਕਿਸ ਪੇਸ਼ੇ ਦੁਆਰਾ ਦਿੱਤੇ ਗਏ ਉਹ ਨਿਯਮ ਜੋ ਪੇਸ਼ੇ ਲਈ ਚਾਨਣ ਮੁਨਾਰੇ ਦਾ ਕੰਮ ਕਰਨ।

ਨੈਤਿਕਤਾ, ਦਰਸ਼ਨ ਸ਼ਾਸ਼ਤਰ ਦਾ ਅੰਗ ਹੈ ਅਤੇ ਇਸ ਦਾ ਇਤਿਹਾਸ ਮਨੁੱਖੀ ਇਤਿਹਾਸ ਨਾਲ ਜੁੜਿਆ ਹੋਇਆ ਹੈ। ਨੈਤਿਕਤਾ ਦਾ ਵਿਸ਼ਾ ਖੇਤਰ ਵਿਆਪਕ ਹੈ, ਪਰ ਸਾਡਾ ਸੰਬੰਧ ਕੇਵਲ ਪੇਸ਼ਾ ਨੈਤਿਕਤਾ ਤਕ ਹੀ ਹੈ।

## 6.2. ਪੇਸ਼ਾਵਰ ਨੈਤਿਕਤਾ

ਪੇਸ਼ਾਵਰ ਨੈਤਿਕਤਾ ਦਾ ਸੰਬੰਧ ਕਿਸੇ ਪੇਸ਼ੇ ਦੀਆਂ ਸੁਭਾਅ ਵਿਸ਼ੇਸ਼ਤਾਵਾਂ (ਜਿਵੇਂ ਵਿਵਹ ਰੂਹ, ਵਿਰਸਾ, ਵਰਤੋਂ) ਨਾਲ ਹੈ। ਦੂਜੇ ਸ਼ਬਦਾਂ ਵਿਚ ਇਹ ਉਹ ਕੀਮਤਾਂ ਹਨ ਜਿਨ੍ਹਾਂ ਤੇ ਕੋਈ ਟਿਕਿਆ ਹੁੰਦਾ ਹੈ। ਇਹ ਉਹ ਭਾਵਨਾਵਾਂ ਹਨ ਜੋ ਪੇਸ਼ੇਵਰ ਆਪਣੇ ਅਤੇ ਸਮਾਜ ਪੇਸ਼ੇਵਰਾਂ ਰਖਦਾ ਹੈ। ਇਨ੍ਹਾਂ ਨਾਲ ਉਸ ਕਿਰਤ ਸਮੂਹ ਨੂੰ ਪਹਿਚਾਣਿਆ ਜਾਂਦਾ ਹੈ, ਦਿੱਤੀਆਂ ਜਾਣ ਵਾਲ ਸੇਵਾਵਾਂ ਦੇ ਪੱਧਰ ਨੂੰ ਨਿਸ਼ਚਿਤ ਕੀਤਾ ਜਾਦਾ ਹੈ। ਜਦੋਂ ਅਸੀਂ ਪੇਸ਼ੇਵਰ ਹੋਣ ਦਾ ਜ਼ਿਕਰ ਕਰਦੇ ਤਾਂ ਉਸ ਵਿਅਕਤੀ ਦੀ ਕਾਰਜ ਪ੍ਰਣਾਲੀ ਵਿਚ ਪੂਰਨਤਾ ਜਾਂ ਸੰਪੰਤਾ ਦਾ ਪਤਾ ਲਗਦਾ ਹੈ। ਦੇ ਆਧਾਰ ਤੇ ਹੀ ਪੇਸ਼ਿਆਂ ਨੂੰ ਸਮਾਜ ਵਲੋਂ ਮਾਨਤਾ ਦਿੱਤੀ ਜਾਂਦੀ ਹੈ ਅਤੇ ਇਹ ਪੇਸ਼ੇਵਰਾ ਕਰਤੱਵ ਪੂਰੇ ਕਰ ਲਈ ਨਿਰਦੇਸ਼ ਉਪਲਬਧ ਕਰਾਉਂਦੀ ਹੈ।

ਪੇਸ਼ੇ ਦੀ ਨੈਤਿਕਤਾ ਬਾਰੇ, ਉਸ ਦੀ ਮਹੱਤਤਾ ਬਾਰੇ ਕੋਈ ਦੋ ਰਾਏ ਨਹੀਂ, ਪਰ ਕਿਸੇ ਦੀ ਸਰਬ ਵਿਆਪੀ ਤੇ ਸਰਬ ਮਾਨਤਾ ਪ੍ਰਾਪਤ ਨੈਤਿਕਤਾ ਨੂੰ ਪਰਿਭਾਸ਼ਤ ਕਰਨਾ ਔਖਾ ਕੰਮ ਪਰ ਇਹ ਸੱਚ ਹੈ ਕਿ ਨਿਜੀ ਅਤੇ ਵਿਅਕਤੀ ਵਿਸ਼ੇਸ਼ ਦੇ ਨੈਤਿਕ ਸਿਧਾਂਤ ਪੇਸ਼ੇ ਲਈ ਵੀ ਲ ਹਨ, ਕਿਉਂਕਿ ਇਹ ਹਰ ਸਥਿਤੀ ਤੇ ਲਾਗੂ ਹੋ ਸਕਦੇ ਹਨ। ਵੱਖ ਵੱਖ ਸਮਾਜਾਂ ਵਿਚ ਉਨ੍ਹਾਂ ਨੈਤਿਕ ਵਿਵਹਾਰ ਵਿਚ ਵੀ ਅੰਤਰ ਹੁੰਦੇ ਹਨ ਇਸ ਲਈ ਪੇਸ਼ੇ ਦੀ ਨੈਤਿਕਤਾ ਨੂੰ ਵੱਖ ਵੱਖ ਪੱ ਤੇ ਸਥਿਤੀ, ਸਮਾਜ ਅਤੇ ਸੰਸਕ੍ਰਿਤੀ ਦੇ ਆਧਾਰ ਤੇ ਪਰਖਣਾ ਚਾਹੀਦਾ ਹੈ। ਇਹ ਪੱਧਰ ਮੁੱਢ ਸੰਸਥਾਤਮਕ, ਪੇਸ਼ੇ, ਰਾਸ਼ਟਰ ਅਤੇ ਅੰਤਰਰਾਸ਼ਟਰ ਕਹੇ ਜਾ ਸਕਦੇ ਹਨ। ਮੁੱਢਲੇ ਪੱਧਰ ਤੇ ਨੈਤਿਕ ਦੇ ਉਹੀ ਸਿਧਾਂਤ ਹਨ ਜੋ ਆਮ ਮੁੱਖੀ ਵਿਵਹਾਰ ਨੂੰ ਇਕ ਸੇਧ ਬਖਸ਼ਦੇ ਹਨ ਜਿਵੇਂ ਇਮਾਨਦਾ ਸੁਚੱਜਾ ਚਾਲ ਚਲਣ, ਸਚਾਈ, ਆਦਿ। ਪੇਸ਼ੇ ਅਤੇ ਸੰਸਥਾਤਮਕ ਨੈਤਿਕਤਾ ਵਿਚ ਕਈ ਵ ਵਿਰੋਧ ਆ ਜਾਂਦਾ ਹੈ ਜਦੋਂ ਮਨੁੱਖ ਨੂੰ ਆਪਣੇ ਵਿਵਹਾਰ ਦੀ ਚੋਣ ਕਰਨ ਦੀ ਲੋੜ ਪੈ ਜਾਂਦ ਕਿਉਂਕਿ ਇਸ ਸਮੇਂ ਪੇਸ਼ੇ ਦੀ ਨੈਤਿਕਤਾ ਅਤੇ ਸੰਸਥਾ ਦੇ ਲਾਭ ਵਿਚ ਟਕਰਾਅ ਬਣ ਜਾਂਦਾ ਇਸ ਲਈ ਕਈ ਵਾਰ ਕਾਰਜ ਕਰਦੇ ਸਮੇਂ ਪੇਸ਼ੇਵਰ, ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਨੈਤਿਕ ਵਿਚ ਵੀ ਟਕਰਾਅ ਬਣ ਜਾਂਦਾ ਹੈ। ਇਹ ਟਕਰਾਅ ਅਤੇ ਵਿਰੋਧ ਹਰ ਪੇਸ਼ੇ ਵਿਚ ਹੁੰਦੇ ਹਨ ਿ ਲਈ ਇਕ ਹੀ ਨੈਤਿਕਤਾ ਦੀ ਨਿਯਮਾਵਲੀ ਬਣਾਉਣਾ ਔਖਾ ਅਤੇ ਸੰਭਵ ਵੀ ਨਹੀਂ ਹੈ।

ਅਮਰੀਕਾ ਵਿਚ, ਅਮੇਰੀਕਨ ਲਾਇਬ੍ਰੇਰੀ ਐਸੋਸੀਏਸ਼ਨ ਨੇ ਲੰਬੇ ਵਿਚਾਰ ਵਟਾਂਦਰੇ ਬਾ 1938 ਵਿਚ ਇਕ ਪੇਸ਼ੇਵਰ ਨੈਤਿਕਤਾ ਨਿਯਮਾਵਲੀ (Professional Ethical Code) ਜ ਕੀਤੀ। ਜਿਸ ਵਿਚ ਲਾਇਬ੍ਰੇਰੀਅਨ ਦੇ ਵਿਵਹਾਰ ਨੂੰ ਨਿਮਨਲਿਖਿਤ ਪੱਧਰਾਂ ਨਾਲ ਪਰਿਭਾ ਕੀਤਾ ਗਿਆ ਸੀ :

1. ਪ੍ਰਬੰਧਕੀ ਅਧਿਕ੍ਰਿਤਤਾ;
2. ਪਾਠਕ;
3. ਲਾਇਬ੍ਰੇਰੀ ਵਿਚ ਕੰਮ ਕਰ ਰਹੇ ਸਾਥੀ ਕਰਮਚਾਰੀ;
4. ਪੇਸ਼ਾ ; ਅਤੇ
5. ਸਮਾਜ।

ਇਸ ਨਿਯਮਾਲਵੀ ਨੂੰ 1975 ਅਤੇ 1981 ਵਿਚ ਸੋਧਿਆ ਗਿਆ। ਪਰ ਇਸ ਬਾਰੇ ਨੁਕਤਾਚੀਨੀ ਚਲਦੀ ਰਹੀ ਅਤੇ ਸੋਧ ਦੇ ਉਪਰਾਲੇ ਕੀਤੇ ਗਏ।

ਅਮੇਰੀਕਨ ਐਸੋਸੀਏਸ਼ਨ ਫ਼ਾਰ ਇਨਫਾਰਮੇਸ਼ਨ ਸਾਇੰਸ ਨੇ 1990 ਵਿਚ ਨੈਤਿਕਤਾ ਨਿਯਮਾਵਲੀ ਦਾ ਇਕ ਖਰੜਾ ਤਿਆਰ ਕੀਤਾ। ਇਸ ਵਿਚ ਲਾਇਬ੍ਰੇਰੀਅਨ ਨੂੰ ਨਿਮਨਲਿਖਿਤ ਪੰਜ ਜ਼ਿੰਮੇਵਾਰੀਆਂ ਦਿੱਤੀਆਂ ਗਈਆਂ ਸਨ:

1. ਵਿਅਕਤੀ ਵਿਸ਼ੇਸ਼ ਵਲ;
2. ਸਮਾਜ ਵਲ;
3. ਸਰਪਰਸਤ;
4. ਪਾਠਕ ਅਤੇ ਕਰਮਚਾਰੀ; ਅਤੇ
5. ਪੇਸ਼ਾ

ਇਸ ਨਿਯਮਾਵਲੀ ਨੂੰ ਅਜੇ ਮਾਨਤਾ ਨਹੀਂ ਮਿਲੀ ਹੈ।

ਲਾਇਬ੍ਰੇਰੀ ਐਸੋਸੀਏਸ਼ਨ, ਲੰਦਨ ਨੇ 1978 ਵਿਚ ਵਰਕਿੰਗ ਪਾਰਟੀ ਆਨ ਪ੍ਰੋਫੈਸ਼ਨਲ ਏਥਿਕਸ ਦੀ ਸਥਾਪਨਾ ਕੀਤੀ। 1980 ਵਿਚ ਨਿਯਮਾਵਲੀ ਦਾ ਖਰੜਾ ਤਿਆਰ ਕੀਤਾ ਜਿਸ ਨੂੰ ਐਲ.ਏ. ਦੀ 100ਵੀਂ ਬੈਠਕ ਵਿਚ 1983 ਵਿਚ ਮਾਨਤਾ ਮਿਲੀ। ਇਸ ਨਿਯਮਾਵਲੀ ਵਿਚ ਲਾਇਬ੍ਰੇਰੀ ਪੇਸ਼ੇ ਦੇ ਨੈਤਿਕ ਕਾਰਜਾਂ ਬਾਰੇ ਅਤੇ ਉਨ੍ਹਾਂ ਨੂੰ ਲਾਗੂ ਕਰਵਾਉਣ ਲਈ ਨਿਯਮ ਦਿੱਤੇ ਗਏ ਹਨ। ਇਸ ਨਿਯਮਾਵਲੀ ਵਿਚ ਐਲ.ਏ. ਦੀ ਅਨੁਸ਼ਾਸ਼ਨ ਸਮਿਤੀ ਨੂੰ ਨਿਯਮਾਂ ਦੀ ਉਲੰਘਣਾ ਕਰਨ ਵਾਲਿਆਂ ਨੂੰ ਦੇਣ ਵਾਲੀਆਂ ਸਜ਼ਾਵਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਸ ਨਿਯਮਾਵਲੀ ਦੇ ਅੰਗ ਹਨ :

1. ਲਾਇਬ੍ਰੇਰੀਅਨ ਦੀ ਸਮਰੱਥਾ;
2. ਪਾਠਕਾਂ ਦੀ ਨਿਜੀ ਗੁਪਤ ਗੱਲਾਂ ਅਤੇ ਸੂਝ ਬਾਰੇ;
3. ਪੇਸ਼ੇ ਦੀ ਸੁਤੰਤਰਤਾ ਅਤੇ ਬੌਧਕ ਅਜ਼ਾਦੀ;
4. ਲਾਇਬ੍ਰੇਰੀ ਪੇਸ਼ੇ ਦਾ ਨਿਖਪਾਤ ਹੋਣਾ;
5. ਵਿਤੀ ਨੈਤਿਕਤਾ; ਅਤੇ
6. ਮੈਂਬਰਾ ਦੀ ਏਕਤਾ।

ਭਾਰਤ ਵਿਚ ਇਸ ਖੇਤਰ ਵਿਚ ਕੋਈ ਠੋਸ ਕਦਮ ਨਹੀਂ ਚੁੱਕਿਆ ਗਿਆ। ਕੇਵਲ ਕੁਝ ਉਪਰਾਲੇ ਹੀ ਕੀਤੇ ਗਏ ਹਨ।

ਜਾਹਨ ਬੇਕਰ ਨੇ ਨਿਯਮਾਵਲੀ ਬਾਰੇ ਚਾਰ ਸੁਝਾਉ ਦਿੱਤੇ ਹੈ :

1. ਲਾਇਬ੍ਰੇਰੀਆਂ ਨੂੰ ਪਾਠਕਾਂ ਦੇ ਲਈ ਆਪਣੀ ਸਾਰੀ ਪੇਸ਼ੇਵਰ ਯੋਗਤਾ ਲਗਾ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਨਾ ਕੇਵਲ ਪੁੱਛੇ ਗਏ ਸਵਾਲਾਂ ਦਾ ਹੀ ਉੱਤਰ ਦੇਣਾ ਚਾਹੀਦਾ ਹੈ, ਸਗੋਂ ਪਾਠਕਾਂ ਦੀ ਲੋੜ ਨੂੰ ਸਮਝਦੇ ਹੋਏ ਹਰ ਪ੍ਰਕਾਰ ਦੀ ਮਦਦ ਕਰਨੀ ਚਾਹੀਦੀ ਹੈ। ਪਾਠਕ ਦੀ ਸੇਵਾ ਨੂੰ ਆਪਣੀ ਨਿਜੀ ਸੇਵਾ ਮੰਨ ਕੇ ਚਲਣਾ ਚਾਹੀਦਾ ਹੈ। ਹਰ ਪਾਠਕ ਦੀ ਨਿੱਜੀ ਸਮਰੱਥਾ ਅਤੇ ਕਮਜ਼ੋਰੀ ਨੂੰ ਇੱਜਤ ਨਾਲ ਛੁਪਾ ਕੇ ਰਖਣਾ ਚਾਹੀਦਾ ਹੈ। ਦੂਜੇ ਕਰਮਚਾਰੀਆਂ ਨੂੰ ਨਿਯਮਾਂ

ਦੀ ਪਾਲਣਾ ਲਈ ਪ੍ਰੇਰਿਤ ਕਰਨਾ ਚਾਹੀਦਾ ਹੈ;

2. ਲਾਇਬ੍ਰੇਰੀਅਨ ਨੂੰ ਲਾਇਬ੍ਰੇਰੀ ਅਤੇ ਲਾਇਬ੍ਰੇਰੀ ਸੇਵਾਵਾਂ ਦੇ ਵਿਕਾਸ ਲਈ ਕੰਮ ਕਰਨਾ ਚਾਹੀਦਾ ਹੈ ਇਸ ਕੰਮ ਲਈ ਉਨ੍ਹਾਂ ਨੂੰ ਖੇਤਰੀ, ਰਾਸ਼ਟਰੀ, ਪੇਸ਼ੇਵਰ ਸੰਸਥਾਵਾਂ ਦਾ ਮੈਂਬਰ ਬਣਨਾ ਚਾਹੀਦਾ ਹੈ। ਆਪਣੀ ਸਮਰਥਾ ਨੂੰ ਵਿਕਸਿਤ ਕਰਨ ਲਈ ਲਗਾਤਾਰ ਅਧਿਐਨ ਕਰਦੇ ਰਹਿਣਾ ਚਾਹੀਦਾ ਹੈ। ਪਾਠਕ ਜਾਂ ਲਾਇਬ੍ਰੇਰੀ ਨੂੰ ਆਪਣੇ ਨਿਜੀ ਫਾਇਦਿਆਂ ਤੋਂ ਉੱਪਰ ਸਮਝਣਾ ਚਾਹੀਦਾ ਹੈ।

3. ਲਾਇਬ੍ਰੇਰੀਅਨ ਨੂੰ ਸਿੱਖਿਆ ਅਤੇ ਵਿਦਵਤਾ ਦੇ ਵਿਕਾਸ ਲਈ ਸਦਾ ਤਿਆਰ ਰਹਿਣਾ ਚਾਹੀਦਾ ਹੈ। ਪੁੱਛ-ਗਿੱਛ ਅਤੇ ਵਿਚਾਰਾਂ ਦੇ ਪ੍ਰਗਟਾਵੇ ਦੀ ਸੁਤੰਤਰਤਾ ਲਈ ਕੰਮ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਲਾਇਬ੍ਰੇਰੀ ਵਿਚ ਉਪਲਬਧ ਸੂਚਨਾ ਸ੍ਰੋਤਾਂ ਅਤੇ ਲੋੜਵੰਦਾਂ ਦੀ ਸੂਚਨਾ ਦੇ ਸੁਤੰਤਰ ਵਹਾਉ ਲਈ ਕਦਮ ਚੁੱਕਣੇ ਚਾਹੀਦੇ ਹਨ ਅਤੇ ਕਿਸੇ ਵੀ ਪ੍ਰਕਾਰ ਦੇ ਵਿਤਕਰੇ ਤੋਂ ਦੂਰ ਰਹਿਣਾ ਚਾਹੀਦਾ ਹੈ।

4. ਲਾਇਬ੍ਰੇਰੀਅਨ ਨੂੰ ਪੂਰੇ ਸਮਾਜ ਦਾ ਧਿਆਨ ਰਖਣਾ ਚਾਹੀਦਾ ਹੈ; ਇਸ ਲਈ ਆਉਣ ਵਾਲੀ ਨਸਲ ਲਈ ਸੂਚਨਾ ਸ੍ਰੋਤਾਂ ਨੂੰ ਸੰਭਾਲ ਕੇ ਰਖਣਾ ਚਾਹੀਦਾ ਹੈ। ਸੂਚਨਾ ਦੇ ਗ਼ਲਤ ਉਪਯੋਗ ਨੂੰ ਜਿਸ ਨਾਲ ਸਮਾਜ ਦੀ ਹਾਨੀ ਹੋਏ ਰੋਕਣਾ ਚਾਹੀਦਾ ਹੈ।

ਅਜਿਹੀ ਨੈਤਿਕਤਾ ਨਿਯਮਾਵਲੀ ਵਿਚ ਲਾਇਬ੍ਰੇਰੀ ਵਿਚ ਕੰਮ ਕਰਨ ਵਾਲਿਆਂ ਲਈ ਅਤੇ ਲਾਇਬ੍ਰੇਰੀ ਦੀ ਵਰਤੋਂ ਕਰਨ ਵਾਲਿਆਂ ਲਈ ਨਿਯਮ ਦਿੱਤੇ ਗਏ ਹਨ।

ਇਨ੍ਹਾਂ ਨਿਯਮਾਂ ਨੂੰ ਲਾਗੂ ਕਰਨਾ ਲਾਇਬ੍ਰੇਰੀਅਨ ਦੀ ਸਮਰੱਥਾ, ਯੋਗਤਾ ਅਤੇ ਇੱਛਾ ਸ਼ਕਤੀ 'ਤੇ ਨਿਰਭਰ ਕਰਦਾ ਹੈ।

## ਹਵਾਲੇ


1. *Oxford English Dictionary,* 2nd ed., Oxford : Clarendon Press, 1989, Vol.12, p. 572.
2. *Webster's Third New International Dictionary of English Language,* Chicago : Encyclopaedia Britannica . 1966, p. 1811.
3. M.A.Gopinath, "Library Profession and its Evolution", *Library Science with Slaut to Documentation,* 4 (3), Sept. 1967 : 262-282.

ਅਧਿਆਇ 19

# ਲਾਇਬ੍ਰੇਰੀ ਸੰਸਥਾਵਾਂ

1. ਭੂਮਿਕਾ

ਜਦੋਂ ਕਿਸੇ ਕਿਰਤ ਨੇ ਪੇਸ਼ੇ ਦਾ ਰੂਪ ਧਾਰਨ ਕਰਨਾ ਹੁੰਦਾ ਹੈ ਤਾਂ ਇਸ ਨੂੰ ਅਨੇਕ ਪੜਾਵਾਂ ਵਿਚੋਂ ਗੁਜ਼ਰਨਾ ਪੈਂਦਾ ਹੈ। ਕਈ ਵਿਅਕਤੀਆਂ ਦੀ ਮਦਦ ਲੈਣੀ ਪੈਂਦੀ ਹੈ। ਇਸ ਦੇ ਵਿਕਾਸ ਲਈ, ਇਸ ਨੂੰ ਹੋਰ ਅੱਗੇ ਲਿਜਾਣ ਲਈ, ਚੰਗੀਆਂ ਸੇਧਾਂ ਪ੍ਰਦਾ ਕਰਨ ਲਈ ਪੇਸ਼ਾਵਰ ਸੰਸਥਾਵਾਂ ਦਾ ਹੋਣਾ ਜ਼ਰੂਰੀ ਹੈ। ਇਹ ਸੰਸਥਾਵਾਂ ਪੇਸ਼ੇ ਦੀ ਉੱਨਤੀ ਵਿਚ ਮਹੱਤਵਪੂਰ ਯੋਗਦਾਨ ਪਾਉਂਦੀਆਂ ਹਨ।

ਦੁਨੀਆਂ ਦੇ ਇਤਿਹਾਸ ਵਿਚ ਵਾਪਰੀਆਂ ਅਨੇਕ ਘਟਨਾਵਾਂ ਅਨੇਕ ਪ੍ਰਕਾਰ ਦੀਆਂ ਗਤੀਵਿਧੀਆਂ ਨੂੰ ਜਨਮ ਦਿੰਦੀਆਂ ਹਨ। ਉਦਯੋਗਿਕ ਕ੍ਰਾਂਤੀ ਅਤੇ ਜਾਗ੍ਰਿਤੀ ਯੁਗ ਨੇ ਅਨੇਕ ਅਦਾਰਿਆਂ ਨੂੰ ਅਤੇ ਅਨੇਕ ਪੇਸ਼ਾਵਰ ਸੰਸਥਾਵਾਂ ਨੂੰ ਜਨਮ ਦਿੱਤਾ, ਜਿਨ੍ਹਾਂ ਨੇ ਉਦਯੋਗਿਕ ਕ੍ਰਾਂਤੀ ਨੂੰ ਅਗਲੇ ਪੜਾਵਾਂ ਉਪਰ ਪਹੁੰਚਾਉਣ ਵਿਚ ਮਦਦ ਕੀਤੀ।

ਸੰਸਥਾ ਤੋਂ ਭਾਵ ਅਜਿਹੇ ਵਿਅਕਤੀਆਂ ਨੂੰ, ਜਿਨ੍ਹਾਂ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਸਾਂਝ ਹੋਵੇ, ਇਕ ਜਗ੍ਹਾ ਇਕੱਠੇ ਕਰਕੇ ਸਾਂਝ ਪੈਦਾ ਕਰਨਾ ਹੈ ਤਾਂ ਕਿ ਉਹ ਸਾਂਝੀਆਂ ਸਮੱਸਿਆਵਾਂ ਨਾਲ ਨਜਿੱਠ ਸਕਣ। ਕੋਈ ਵੀ ਸੰਸਥਾ, ਚਾਹੇ ਉਹ ਛੋਟੀ ਹੋਵੇ ਜਾਂ ਵੱਡੀ, ਨਵੀਂ ਹੋਵੇ ਜਾਂ ਪੁਰਾਣੀ, ਅਮੀਰ ਹੋਵੇ ਜਾਂ ਗਰੀਬ, ਵਿਸ਼ੇਸ਼ ਹੋਵੇ ਜਾਂ ਸਾਧਾਰਣ, ਉਸ ਨੂੰ ਸਮਰਪਿਤ, ਸਵਾਰਥਹੀਣ ਅਤੇ ਸਵੈ-ਇੱਛਕ ਕੋਸ਼ਿਸ਼ਾਂ ਨਾਲ ਹੀ ਚਲਾਇਆ ਜਾ ਸਕਦਾ ਹੈ।

ਆਮ ਕਰਕੇ ਇਹ ਸੰਸਥਾਵਾਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ :

1. ਪੇਸ਼ਾਵਰ ਸੰਸਥਾਵਾਂ, ਅਤੇ
2. ਗੈਰ-ਪੇਸ਼ਾਵਰ ਸੰਸਥਾਵਾਂ।

ਸਾਡੀ ਵਿਚਾਰਧਾਰਾ ਕੇਵਲ ਪੇਸ਼ਾਵਰ ਸੰਸਥਾਵਾਂ ਤਕ ਸੀਮਤ ਹੈ। ਇਕ ਪੇਸ਼ਾਵਰ ਸੰਸਥਾ ਕਿਸੇ ਵਿਸ਼ਿਸ਼ਟ ਪੇਸ਼ੇ ਨਾਲ ਸੰਬੰਧਿਤ ਹੁੰਦੀ ਹੈ। ਇਸ ਸੰਸਥਾ ਵਿਚ ਆਮ ਕਰਕੇ ਕੇਵਲ ਪੇਸ਼ਾਵਰ ਵਿਅਕਤੀ ਹੀ ਮੈਂਬਰ ਹੁੰਦੇ ਹਨ, ਜੋ ਆਪਣੇ ਵਿਸ਼ਿਸ਼ਟ ਵਿਸ਼ੇ ਵਿਚ ਅਧਿਐਨ ਅਤੇ ਖੋਜ ਕਰਦੇ ਹਨ।

ਅੱਜ ਦੇ ਯੁੱਗ ਵਿਚ ਵੱਖ ਵੱਖ ਕਿੱਤਿਆਂ ਦੇ ਲੋਕ ਆਮ ਕਰਕੇ ਮਿਲ-ਜੁਲ ਕੇ ਰਹਿੰਦੇ ਹਨ ਅਤੇ ਆਪਣੇ ਹੱਕਾਂ ਦੀ ਰਾਖੀ ਵਾਸਤੇ, ਆਪਣੇ ਪੇਸ਼ੇ ਦੀਆਂ ਸਰਗਰਮੀਆਂ ਵਿਚ ਵਿਕਾਸ ਕਰਨ ਵਾਸਤੇ, ਪੇਸ਼ਾਵਰ ਸੰਸਥਾ ਦੀ ਸਥਾਪਨਾ ਕਰਦੇ ਹਨ। ਇਹ ਸੰਸਥਾਵਾਂ ਆਮ ਕਰਕੇ ਪੇਸ਼ੇ ਦੇ

ਨਾਮ ਦੀ ਬਦਨਾਮੀ ਹੋਣ ਤੋਂ ਬਚਾਉਣ, ਨਜਾਇਜ਼ ਵਿਉਂਤਾਂ ਅਤੇ ਅਮਲਾਂ ਤੋਂ ਬਚਾਉਣ, ਚੰਗੇਰੀ ਵਿਧੀਆਂ ਅਤੇ ਸਾਧਨ ਅਪਨਾਉਣ ਵਿਚ ਸਹਾਇਤਾ ਕਰਦੀਆਂ ਹਨ। ਇਹ ਆਪਣੀ ਵਿਕਾਸਮਈ ਗਤੀਵਿਧੀਆਂ ਰਾਹੀਂ ਸਮਾਜ ਵਿਚ ਆਪਣਾ ਵੱਖਰਾ ਨਾਮ ਬਣਾਉਂਦੀਆਂ ਹ ਇਸ ਤੋਂ ਇਲਾਵਾ ਇਹ ਸੰਸਥਾਵਾਂ ਪੇਸ਼ੇ ਨਾਲ ਸੰਬੰਧਿਤ ਲੋਕਾਂ ਦਾ ਸ਼ੋਸ਼ਣ ਹੋਣ ਤੋਂ ਬਚਾਉਂਦੀ ਹਨ। ਇਸ ਪ੍ਰਕਾਰ ਇਹ ਨਾ ਕੇਵਲ ਆਪਣੇ ਮੈਂਬਰਾਂ ਦੇ ਹਿਤਾਂ ਦੀ ਰਾਖੀ ਹੀ ਕਰਦੀਆਂ ਹਨ, ਸ ਸਮਾਜਕ ਭਲਾਈ ਦੇ ਕੰਮ ਵੀ ਕਰਦੀਆਂ ਹਨ।

ਲਾਇਬ੍ਰੇਰੀ ਸੰਸਥਾ ਵੀ ਇਕ ਪੇਸ਼ਾਵਰ ਸੰਸਥਾ ਹੈ। ਪੇਸ਼ਾਵਰ ਸੰਸਥਾ ਦੀ ਸਥਾਪਨਾ ਆ ਕਰਕੇ ਪੇਸ਼ੇ ਦੇ ਹੋਂਦ ਵਿਚ ਆਉਣ ਦੇ ਨਾਲ ਹੀ ਹੋ ਜਾਂਦੀ ਹੈ। ਲਾਇਬ੍ਰੇਰੀ ਪੇਸ਼ੇ ਵਿਚ ਵੀ ਲਗਭ ਇਸੇ ਤਰ੍ਹਾਂ ਹੀ ਹੋਇਆ। ਇਨ੍ਹਾਂ ਲਾਇਬ੍ਰੇਰੀ ਸੰਸਥਾਵਾਂ ਨੇ ਨਾ ਕੇਵਲ ਪੇਸ਼ੇ ਨਾਲ ਸੰਬੰਧਿਤ ਲੋਕਾਂ ਹਿਤਾਂ ਦੀ ਰਾਖੀ ਕੀਤੀ ਹੈ, ਸਗੋਂ ਸਮਾਜ ਦੇ ਹੋਰ ਵਰਗਾਂ ਦੇ ਲੋਕਾਂ ਦੇ ਵਿਚਾਰਾਂ ਨੂੰ ਵੀ ਪ੍ਰਭਾਵਿ ਕਰਕੇ ਲਾਇਬ੍ਰੇਰੀ ਅਨੁਕੂਲ ਬਣਾਇਆ। ਇਸ ਪ੍ਰਕਾਰ ਪੇਸ਼ੇ ਦੀ ਅਤੇ ਪੇਸ਼ੇ ਨਾਲ ਸੰਬੰਧਿਤ ਲੋਕ ਦੀ ਮਾਣ ਇੱਜ਼ਤ ਅਤੇ ਰੁਤਬੇ ਵਿਚ ਵਾਧਾ ਕਰਨ ਵਿਚ ਯੋਗਦਾਨ ਪਾਇਆ। ਇਸੇ ਤ ਲਾਇਬ੍ਰੇਰੀਆਂ ਨੂੰ ਚੰਗੇਰਾ ਬਣਾਉਣ, ਪੁਸਤਕ ਸੰਗ੍ਰਹਿ ਵਿਚ ਵਾਧਾ ਕਰਨ, ਵਧੇਰੇ ਮਨੁੱਖੀ ਸ਼ਕ ਮੁਹੱਈਆ ਕਰਨ ਅਤੇ ਇਨ੍ਹਾਂ ਦੇ ਚੰਗੇਰੇ ਸੰਗਠਨ ਵਿਚ ਲਾਇਬ੍ਰੇਰੀ ਸੰਸਥਾਵਾਂ ਨੇ ਬਹੁਮੁੱਲਾ ਵਾ ਕੀਤਾ ਹੈ।

## 2. ਲਾਇਬ੍ਰੇਰੀ ਸੰਸਥਾਵਾਂ ਦੇ ਪੱਧਰ

ਲਾਇਬ੍ਰੇਰੀ ਸੰਸਥਾਵਾਂ ਦੀ ਸਥਾਪਨਾ ਕਈ ਪੱਧਰਾਂ ਤੇ ਕੀਤੀ ਜਾ ਸਕਦੀ ਹੈ :

**2.1. ਅੰਤਰ-ਰਾਸ਼ਟਰੀ ਪੱਧਰ :** ਅੰਤਰ-ਰਾਸ਼ਟਰੀ ਪੱਧਰ ਤੇ ਅਨੇਕ ਸੰਸਥਾਵ ਲਾਇਬ੍ਰੇਰੀਆਂ, ਪ੍ਰਲੇਖਨ, ਸੂਚਨਾ ਅਤੇ ਪੁਰਾਲੇਖ ਨਾਲ ਸੰਬੰਧ ਰਖਦੀਆਂ ਹਨ। ਉਦਾਹਰ ਵਜੋਂ 'ਲਾਇਬ੍ਰੇਰੀ ਸੰਸਥਾਵਾਂ ਅਤੇ ਅਦਾਰਿਆਂ ਦਾ ਅੰਤਰ-ਰਾਸ਼ਟਰੀ ਸੰਘ', ਜਿਸ ਨੂੰ ਸੰਖੇਪ ਵਿ 'ਇਫਲਾ' (IFLA) ਆਖਿਆ ਜਾਂਦਾ ਹੈ; ਐਫ.ਆਈ.ਡੀ. (FID) ਪ੍ਰਲੇਖਨ ਦਾ ਅੰਤਰ-ਰਾਸ਼ਟ ਸੰਘ ਹੈ; 'ਕਾਮਨਵੈਲਥ ਲਾਇਬ੍ਰੇਰੀ ਸੰਸਥਾ' ਜਿਸ ਨੂੰ ਕੋਮਲਾ (COMLA) ਵੀ ਕਿਹਾ ਜਾਂਦਾ ਇਸ ਤਰ੍ਹਾਂ ਦੀਆਂ ਕਈ ਹੋਰ ਉਦਾਹਰਣਾਂ ਅੰਤਰ-ਰਾਸ਼ਟਰੀ ਸੰਸਥਾਵਾਂ ਦੀਆਂ ਮਿਲ ਜਾਂਦੀ ਹਨ।

**2.2. ਕੌਮੀ ਪੱਧਰ :** ਦੁਨੀਆਂ ਦੇ ਲਗਭਗ ਹਰ ਦੇਸ਼ ਵਿਚ ਅੱਜ ਕਲ੍ਹ ਕੌਮੀ ਪੱਧ ਦੀਆਂ ਸੰਸਥਾਵਾਂ ਸਥਾਪਤ ਕੀਤੀਆਂ ਜਾ ਚੁੱਕੀਆਂ ਹਨ। ਉਦਾਹਰਣ ਵਜੋਂ, 'ਭਾਰਤੀ ਲਾਇਬ੍ਰੇ ਸੰਸਥਾ', 'ਅਮਰੀਕਨ ਲਾਇਬ੍ਰੇਰੀ ਸੰਸਥਾ', 'ਬਰਤਾਨਵੀ ਲਾਇਬ੍ਰੇਰੀ ਸੰਸਥਾ', ਆਦਿ।

**2.3. ਪ੍ਰਾਂਤ ਪੱਧਰ :** ਪ੍ਰਾਂਤ ਜਾਂ ਰਾਜ ਪੱਧਰ ਦੀਆਂ ਸੰਸਥਾਵਾਂ ਵੀ ਸਥਾਪਤ ਕੀਤੀਆ ਜਾਂਦੀਆਂ ਹਨ, ਜਿਵੇਂ ਪੰਜਾਬ ਲਾਇਬ੍ਰੇਰੀ ਸੰਸਥਾ, ਮਦਰਾਸ ਲਾਇਬ੍ਰੇਰੀ ਸੰਸਥਾ, ਬੰਗਾ ਲਾਇਬ੍ਰੇਰੀ ਸੰਸਥਾ, ਆਦਿ।

**2.4. ਸਥਾਨਕ ਪੱਧਰ :** ਇਸ ਪ੍ਰਕਾਰ ਹੀ ਸਥਾਨਕ ਜਾਂ ਲੋਕਲ ਪੱਧਰ ਦੀਆਂ ਸੰਸਥਾਵ ਵੀ ਹੁੰਦੀਆਂ ਹਨ। ਇਹ ਆਮ ਕਰਕੇ ਵੱਡੇ ਵੱਡੇ ਸ਼ਹਿਰਾ ਵਿਚ ਸਥਾਪਤ ਕੀਤੀਆਂ ਜਾਂਦੀਆ

ਹਨ। ਉਦਾਹਰਣ ਵਜੋਂ, 'ਦਿੱਲੀ ਲਾਇਬ੍ਰੇਰੀ ਸੰਸਥਾ'। ਇਹ ਸਥਾਨਕ ਸੰਸਥਾਵਾਂ ਕਈ ਵਾਰ 'ਸਟੱਡੀ ਸਰਕਲ' ਦੇ ਰੂਪ ਵਿਚ ਵੀ ਸਥਾਪਤ ਕੀਤੀਆਂ ਜਾਂਦੀਆਂ ਹਨ ਜੋ ਸਥਾਨਕ ਪੱਧਰ ਤੇ ਹੀ ਕੰਮ ਕਰਦੀਆਂ ਹਨ।

3. ਲਾਇਬ੍ਰੇਰੀ ਸੰਸਥਾਵਾਂ ਦੀਆਂ ਕਿਸਮਾਂ

ਵੱਖ ਵੱਖ ਪੱਧਰਾਂ ਤੋਂ ਇਲਾਵਾ ਲਾਇਬ੍ਰੇਰੀ ਸੰਸਥਾਵਾਂ ਦੀਆਂ ਹੇਠ ਲਿਖੀਆਂ ਕਿਸਮਾਂ ਹੋ ਸਕਦੀਆਂ ਹਨ :

3.1. ਸਾਰੀਆਂ ਕਿਸਮਾਂ ਦੀਆਂ ਲਾਇਬ੍ਰੇਰੀਆਂ ਜਿਵੇਂ ਅਕਾਦਮਿਕ, ਲੋਕ, ਵਿਸ਼ੇਸ਼ ਆਦਿ ਦੀ ਇਕ ਸੰਸਥਾ, ਜਿਵੇਂ ਭਾਰਤੀ ਲਾਇਬ੍ਰੇਰੀ ਸੰਸਥਾ, ਅਮਰੀਕਨ ਲਾਇਬ੍ਰੇਰੀ ਸੰਸਥਾ ਆਦਿ।

3.2. ਇਕ ਜਾਂ ਇਕ ਤੋਂ ਵਧ ਤਰ੍ਹਾਂ ਦੀਆਂ ਲਾਇਬ੍ਰੇਰੀਆਂ, ਜਿਵੇਂ ਲੋਕ ਲਾਇਬ੍ਰੇਰੀਆਂ, ਸਰਕਾਰੀ ਲਾਇਬ੍ਰੇਰੀਆਂ, ਯੂਨੀਵਰਸਿਟੀ ਲਾਇਬ੍ਰੇਰੀਆਂ, ਕਾਲਜ ਲਾਇਬ੍ਰੇਰੀਆਂ, ਵਿਸ਼ਿਸ਼ਟ ਲਾਇਬ੍ਰੇਰੀਆਂ, ਆਦਿ ਦੀ ਸੰਸਥਾ। ਉਦਾਹਰਣ ਵਜੋਂ, 'ਭਾਰਤ ਸਰਕਾਰ ਲਾਇਬ੍ਰੇਰੀਆਂ ਦੀ ਸੰਸਥਾ , ਭਾਰਤ ਦੀਆਂ ਅਕਾਦਮਿਕ ਲਾਇਬ੍ਰੇਰੀਆਂ ਦੀ ਸੰਸਥਾ (INDAAL), ਵਿਸ਼ਿਸ਼ਟ ਲਾਇਬ੍ਰੇਰੀਆਂ ਦੀ ਸੰਸਥਾ (ਯੂ.ਕੇ.) (ASLIB) ਆਦਿ।

3.3. ਕਿਸੇ ਇਕ ਵਿਸ਼ੇ ਨਾਲ ਸੰਬੰਧਿਤ ਲਾਇਬ੍ਰੇਰੀਆਂ ਦੀ ਸੰਸਥਾ, ਜਿਵੇਂ ਸੰਗੀਤ, ਇੰਜੀਨੀਅਰਿੰਗ, ਆਦਿ। ਉਦਾਹਰਣ ਵਜੋਂ 'ਸੰਗੀਤ ਲਾਇਬ੍ਰੇਰੀਆਂ ਦੀ ਅੰਤਰ-ਰਾਸ਼ਟਰੀ ਸੰਸਥਾ', 'ਖੇਤੀਬਾੜੀ ਲਾਇਬ੍ਰੇਰੀਅਨਾਂ ਅਤੇ ਪ੍ਰਲੇਖਨਕਾਰਾਂ ਦੀ ਅੰਤਰ-ਰਾਸ਼ਟਰੀ ਸੰਸਥਾ, ਆਦਿ।

3.4. ਲਾਇਬ੍ਰੇਰੀਅਨਸ਼ਿਪ ਦੇ ਕਿਸੇ ਇਕ ਵਿਸ਼ੇ ਨਾਲ ਸੰਬੰਧਿਤ ਸੰਸਥਾ, ਜਿਵੇਂ ਵਰਗੀਕਰਣ, ਸੰਦਰਭ ਸੇਵਾ, ਆਦਿ। ਉਦਾਹਰਣ ਵਜੋਂ ਵਰਗੀਕਰਣ ਅਤੇ ਅਨੁਕ੍ਰਮਿਕਰਣ ਦੇ ਖੇਤਰ ਵਿਚ ਇਕ ਅੰਤਰ-ਰਾਸ਼ਟਰੀ ਸੰਸਥਾ ਸਥਾਪਤ ਕੀਤੀ ਗਈ ਹੈ, ਜੋ ਇਸ ਖੇਤਰ ਵਿਚ ਅਧਿਐਨ ਅਤੇ ਖੋਜ ਕੰਮ ਦਾ ਵਿਕਾਸ ਕਰਦੀ ਹੈ। ਇਸ ਦਾ ਨਾਮ 'ਇੰਟਰਨੈਸ਼ਨਲ ਸੋਸਾਇਟੀ ਫ਼ਾਰ ਨਾਲੇੱਜ ਆਰਗਾਨਾਈਜੇਸ਼ਨ' (ISKO) ਹੈ।

4. ਮੰਤਵ

ਲਾਇਬ੍ਰੇਰੀ ਸੰਸਥਾ ਦਾ ਮੁੱਖ ਮੰਤਵ ਕਿੱਤੇ ਨਾਲ ਸੰਬੰਧਿਤ ਸਾਰੇ ਵਿਅਕਤੀਆਂ ਦੇ ਸਾਂਝੇ ਹਿਤਾਂ ਦੀ ਨਾ ਕੇਵਲ ਰਾਖੀ ਕਰਨਾ, ਸਗੋਂ ਉਨ੍ਹਾਂ ਹਿਤਾਂ ਅਤੇ ਹੱਕਾਂ ਬਾਰੇ ਆਵਾਜ਼ ਵੀ ਬੁਲੰਦ ਕਰਨਾ ਹੁੰਦਾ ਹੈ। ਇਨ੍ਹਾਂ ਹਿਤਾਂ ਅਤੇ ਹੱਕਾਂ ਵਿਚ ਅਜਿਹੀਆਂ ਗੱਲਾਂ ਆ ਜਾਂਦੀਆਂ ਹਨ, ਜਿਵੇਂ ਅਕਾਦਮਿਕ ਰੁਤਬਾ, ਤਨਖ਼ਾਹਾਂ/ਗਰੇਡਾਂ ਦੀ ਸੁਧਾਈ, ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਪਾਠਕ੍ਰਮ ਦੀ ਪ੍ਰਮਾਣਿਕਤਾ, ਲਾਇਬ੍ਰੇਰੀ ਕਾਨੂੰਨ ਬਣਾਉਣਾ, ਲਾਇਬ੍ਰੇਰੀ ਸੰਘ-ਸੂਚੀ ਪੱਤਰ ਤਿਆਰ ਕਰਨਾ, ਲਾਇਬ੍ਰੇਰੀ ਡਾਇਰੈਕਟਰੀ ਬਣਾਉਣਾ ਅਤੇ ਇਸ ਵਿਚ ਸਮੇਂ ਸਮੇਂ ਸੁਧਾਈ ਕਰਦੇ ਰਹਿਣਾ ਅੰਤਰ-ਲਾਇਬ੍ਰੇਰੀ ਸਹਿਯੋਗ ਵਧਾਉਣਾ, ਲਾਇਬ੍ਰੇਰੀ ਬੁਲੇਟਿਨ, ਨਿਊਜ਼ ਲੈਟਰ ਅਤੇ ਰਸਾਲਾ ਪ੍ਰਕਾਸ਼ਿਤ ਕਰਨਾ, ਆਮ ਜਨਤਾ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨਾ, ਸਿਖਿਅਕ ਪ੍ਰੋਗਰਾਮ ਬਣਾਉਣਾ, ਕਾਨਫਰੰਸ, ਸੈਮੀਨਾਰ, ਆਦਿ ਦਾ ਆਯੋਜਨ ਕਰਨਾ, ਪੇਸ਼ਾਵਰ ਹਿਤਾਂ ਦੀ ਰਾਖੀ ਕਰਨ ਵਾਸਤੇ ਕਮੇਟੀਆਂ ਦੀ ਨਿਯੁਕਤੀ ਕਰਨਾ, ਪੇਸ਼ੇ ਸੰਬੰਧੀ ਪ੍ਰਾਜੈਕਟ ਤਿਆਰ ਕਰਵਾਉਣੇ

ਅਤੇ ਉਨ੍ਹਾਂ ਵਾਸਤੇ ਮਾਲੀ ਮਦਦ ਦੇਣਾ, ਆਦਿ ਸ਼ਾਮਲ ਹਨ।

**5. ਕਾਰਜ**

ਇਕ ਲਾਇਬ੍ਰੇਰੀ ਸੰਸਥਾ ਆਮ ਕਰਕੇ ਹੇਠ ਲਿਖੇ ਕਾਰਜ ਕਰਦੀ ਹੈ :

5.1. ਲਾਇਬ੍ਰੇਰੀਅਨਾਂ ਵਿਚ ਆਪਸੀ ਭਾਈਚਾਰਾ ਪੈਦਾ ਕਰਨਾ ਜਿਸ ਵਿਚ ਵੱਖ ਵੱਖ ਖੇਤਰਾਂ ਅਤੇ ਲਾਇਬ੍ਰੇਰੀਆਂ ਵਿਚ ਕੰਮ ਕਰਦੇ ਲਾਇਬ੍ਰੇਰੀਅਨ ਇਕ ਦੂਸਰੇ ਦੇ ਨੇੜੇ ਹੋ ਕੇ ਪੇਸ਼ੇ ਸੰਬੰਧੀ ਸਮੱਸਿਆਵਾਂ ਨੂੰ ਸਮਝ ਸਕਣ।

5.2. ਲਾਇਬ੍ਰੇਰੀਅਨਾਂ ਵਾਸਤੇ ਇਕ ਆਚਾਰ ਸੰਹਿਤਾ ਤਿਆਰ ਕਰਨਾ ਅਤੇ ਉਸ ਨੂੰ ਲਾਗੂ ਕਰਨਾ ਜਿਸ ਨਾਲ ਸਮਾਜ ਵਿਚ ਲਾਇਬ੍ਰੇਰੀਅਨ ਆਪਣੇ ਲਈ ਇਕ ਸਤਿਕਾਰਯੋਗ ਸਥਾਨ ਬਣਾ ਸਕਣ ਅਤੇ ਮਾਣ-ਇੱਜ਼ਤ ਵਿਚ ਵਾਧਾ ਹੋ ਸਕੇ।

5.3. ਲਾਇਬ੍ਰੇਰੀਅਨਾਂ ਦੀ ਸਿਖਲਾਈ ਸੰਬੰਧੀ ਤਿਆਰ ਕੀਤੇ ਗਏ ਕੋਰਸ ਅਤੇ ਪਾਠ-ਕ੍ਰਮ ਵਿਚ ਪ੍ਰਮਾਣਿਕਤਾ ਲਿਆਉਣੀ ਅਤੇ ਉਸ ਦਾ ਪੱਧਰ ਉੱਚਾ ਚੁੱਕਣਾ ਤਾਂ ਕਿ ਕਲ੍ਹ ਦੇ ਲਾਇਬ੍ਰੇਰੀਅਨ ਆਪਣੇ ਫ਼ਰਜ਼ ਚੰਗੇਰੇ ਢੰਗ ਨਾਲ ਨਿਭਾ ਸਕਣ ਅਤੇ ਪਾਠਕਾਂ ਨੂੰ ਲੋੜੀਂਦੀ ਅਤੇ ਬਹੁਮੁੱਲੀ ਸੇਵਾ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਦਾਨ ਕਰ ਸਕਣ।

5.4. ਲਾਇਬ੍ਰੇਰੀ ਸੰਸਥਾ ਇਕ 'ਟਰੇਡ ਯੂਨੀਅਨ' ਦਾ ਕੰਮ ਵੀ ਕਰਦੀ ਹੈ ਤਾਂ ਕਿ ਲਾਇਬ੍ਰੇਰੀਅਨਾਂ ਦੀਆਂ ਸੇਵਾ ਸ਼ਰਤਾਂ ਬੇਹਤਰ ਬਣਾਈਆਂ ਜਾ ਸਕਣ।

5.5. ਲਾਇਬ੍ਰੇਰੀ ਸੰਸਥਾ ਕਿਸੇ ਵੀ ਦੇਸ਼ ਵਿਚ ਪ੍ਰਦਾਨ ਕੀਤੀਆਂ ਜਾਂਦੀਆਂ ਲਾਇਬ੍ਰੇਰੀ ਸੇਵਾਵਾਂ ਦੀ ਪ੍ਰਮਾਣਿਕਤਾ ਦੇ ਸਬੂਤ ਦਾ ਕੰਮ ਕਰਦੀ ਹੈ ਕਿਉਂਕਿ ਇਸ ਦੀ ਹੋਂਦ ਹੀ ਲਾਇਬ੍ਰੇਰੀ ਸੇਵਾਵਾਂ ਦੇ ਉੱਚ ਪੱਧਰੀ ਹੋਣ ਦੀ ਗਵਾਹੀ ਹੈ।

ਉਪਰੋਕਤ ਅਤੇ ਹੋਰ ਅਨੇਕ ਕਾਰਜ ਕਰਨ ਵਾਸਤੇ ਲਾਇਬ੍ਰੇਰੀ ਸੰਸਥਾਵਾਂ ਅਨੇਕ ਪ੍ਰਕਾਰ ਦੀਆਂ ਗਤੀਵਿਧੀਆਂ ਅਤੇ ਪ੍ਰੋਗਰਾਮ ਉਲੀਕਦੀਆਂ ਹਨ। ਇਨ੍ਹਾਂ ਵਿਚ ਕਾਨਫ਼ਰੰਸ, ਸੈਮੀਨਾਰ, ਮੀਟਿੰਗਾਂ, ਲੈਕਚਰ ਆਦਿ ਕਰਾਉਣਾ, ਲਾਇਬ੍ਰੇਰੀ ਜਰਨਲ/ਬੁਲੇਟਿਨ/ ਨਿਊਜ਼ਲੈਟਰ ਆਦਿ ਪ੍ਰਕਾਸ਼ਿਤ ਕਰਨਾ; ਸੈਮੀਨਾਰਾਂ/ਕਾਨਫ਼ਰੰਸਾਂ ਤੇ ਪੜ੍ਹੇ ਗਏ ਪਰਚੇ ਪ੍ਰਕਾਸ਼ਿਤ ਕਰਨਾ; ਪੁਸਤਕ ਪ੍ਰਦਰਸ਼ਨੀਆਂ ਲਗਾਉਣਾ, ਪ੍ਰਚਾਰ ਸਾਧਨਾਂ ਰਾਹੀਂ ਲਾਇਬ੍ਰੇਰੀ ਚੇਤਨਾ ਪੈਦਾ ਕਰਨਾ ਆਦਿ ਸ਼ਾਮਲ ਹੈ।

ਕਈ ਵਾਰ ਤਾਂ ਲਾਇਬ੍ਰੇਰੀ ਸੰਸਥਾਵਾਂ ਲਾਇਬ੍ਰੇਰੀਅਨਾਂ ਨੂੰ ਸਿਖਲਾਈ ਦੇਣ ਦਾ ਪ੍ਰਬੰਧ ਵੀ ਕਰਦੀਆਂ ਹਨ।

ਇਸ ਤੋਂ ਇਲਾਵਾ ਲਾਇਬ੍ਰੇਰੀ ਸਾਹਿਤ ਤਿਆਰ ਕਰਵਾ ਕੇ ਪ੍ਰਕਾਸ਼ਿਤ ਕਰਨਾ; ਪੁਸਤਕ-ਸੂਚੀਆਂ ਤਿਆਰ ਕਰਵਾਉਣੀਆਂ; ਅਤੇ ਜੇ ਹੋ ਸਕੇ ਤਾਂ ਲਾਇਬ੍ਰੇਰੀ ਸੰਘ-ਸੂਚੀ ਪੱਤਰ ਉਸਾਰੀ ਦਾ ਕਾਰਜ ਕਰਨਾ। ਇਸ ਪ੍ਰਕਾਰ ਲਾਇਬ੍ਰੇਰੀ ਸੰਸਥਾਵਾਂ ਦੀ ਕਾਰਜ ਸੂਚੀ ਬਹੁਤ ਲੰਬੀ ਅਤੇ ਵਿਸ਼ਾਲ ਹੈ।

ਇਨ੍ਹਾਂ ਦਾ ਇਕ ਮਹੱਤਵਪੂਰਨ ਕਾਰਜ ਲਾਇਬ੍ਰੇਰੀ ਲਹਿਰ ਚਲਾਉਣਾ, ਇਸ ਨੂੰ ਪ੍ਰੋਤਸਾਹਨ ਦੇਣਾ ਤਾਂ ਜੋ ਦੇਸ਼ ਭਰ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕੀਤੀ ਜਾ ਸਕੇ। ਦੇਸ਼ ਦੀਆਂ ਲਾਇਬ੍ਰੇਰੀਆਂ

ਵਾਸਤੇ ਕੌਮੀ ਪੱਧਰ ਅਤੇ ਰਾਜ ਪੱਧਰ ਉਪਰ ਲਾਇਬ੍ਰੇਰੀ ਕਾਨੂੰਨ ਪਾਸ ਕਰਕੇ ਲਾਗੂ ਕਰਨ ਦਾ ਉਪਰਾਲਾ ਕਰਨਾ। ਪੇਸ਼ੇਵਰ ਨੈਤਿਕਤਾ ਅਤੇ ਆਚਾਰ ਸੰਹਿਤਾ ਬਣਾਉਣ ਦੀ ਦਿਸ਼ਾ ਵਿਚ ਕੰਮ ਕਰਨਾ। ਸੂਚੀ ਨਿਯਮਾਵਲੀ, ਵਰਗੀਕਰਣ ਪ੍ਰਣਾਲੀ ਅਤੇ ਹੋਰ ਵਿਧੀਆਂ ਵਿਚ ਪ੍ਰਮਾਣੀਕਰਣ ਦੀ ਕੋਸ਼ਿਸ਼ ਕਰਨਾ।

ਕੁਝ ਵਿਸ਼ਵ ਪ੍ਰਸਿੱਧ ਲਾਇਬ੍ਰੇਰੀ ਸੰਸਥਾਵਾਂ ਦੇ ਉਦੇਸ਼, ਕਾਰਜ ਅਤੇ ਹੋਰ ਗਤੀਵਿਧੀਆਂ ਦਾ ਅਧਿਐਨ ਇਸ ਪ੍ਰਕਾਰ ਹੈ :

## 6. ਭਾਰਤੀ ਲਾਇਬ੍ਰੇਰੀ ਸੰਸਥਾ (ILA)

**6.1. ਸਥਾਪਨਾ :** ਭਾਰਤ ਵਿਚ ਕੌਮੀ ਪੱਧਰ ਦੀ ਲਾਇਬ੍ਰੇਰੀ ਸੰਸਥਾ–ਭਾਰਤੀ ਲਾਇਬ੍ਰੇਰੀ ਸੰਸਥਾ– ਦੀ ਸਥਾਪਨਾ ਤੋਂ ਪਹਿਲਾਂ ਵੀ ਦੇਸ਼ ਦੇ ਕੁਝ ਪ੍ਰਾਂਤਾਂ ਵਿਚ ਲਾਇਬ੍ਰੇਰੀ ਸੰਸਥਾਵਾਂ ਹੋਂਦ ਵਿਚ ਆ ਚੁੱਕੀਆਂ ਸਨ, ਜੋ ਆਪਣੇ ਆਪਣੇ ਪ੍ਰਾਂਤ ਵਿਚ ਆਪਸੀ ਹਿਤਾਂ ਅਤੇ ਵਿਕਾਸ ਬਾਰੇ ਕੰਮ ਕਰ ਰਹੀਆਂ ਸਨ। ਹੌਲੀ ਹੌਲੀ ਉਨ੍ਹਾਂ ਵਿਚ ਕੌਮੀ ਪੱਧਰ ਦੀ ਇਕ ਲਾਇਬ੍ਰੇਰੀ ਸੰਸਥਾ ਸਥਾਪਤ ਕਰਨ ਵੱਲ ਧਿਆਨ ਦਿੱਤਾ।

(ੳ) ਭਾਰਤ ਵਿਚ ਬੜੌਦਾ ਲਾਇਬ੍ਰੇਰੀ ਸੰਸਥਾ ਸਭ ਤੋਂ ਪਹਿਲੀ ਸੀ ਜੋ 1910 ਵਿਚ ਬੜੌਦਾ ਰਾਜ ਵਿਚ ਵਿਲੀਅਮ ਬੋਰਡਨ, ਜੋ ਅਮਰੀਕਾ ਤੋਂ ਮਹਾਰਾਜਾ ਸਿਯਾਜੀ ਰਾਓ ਗਾਇਕਵਾੜ ਤੀਜੇ ਦੇ ਨਿਮੰਤਰਣ ਤੇ ਭਾਰਤ ਆਇਆ ਸੀ, ਨੇ ਸਥਾਪਤ ਕੀਤੀ। ਬੋਰਡਨ ਨੇ ਰਾਜ ਵਿਚ ਲੋਕ ਲਾਇਬ੍ਰੇਰੀਆਂ ਦਾ ਜਾਲ ਵਿਛਾਉਣ ਦਾ ਕੰਮ ਸਿਰੇ ਚਾੜ੍ਹਿਆ। ਉਸ ਨੇ ਲਾਇਬ੍ਰੇਰੀਆਂ ਦੀ ਸਿਖਲਾਈ ਦਾ ਕੰਮ ਸ਼ੁਰੂ ਕੀਤਾ ਤਾਂ ਕਿ ਸਿਖਲਾਈ ਪ੍ਰਾਪਤ ਲਾਇਬ੍ਰੇਰੀਅਨ ਵੱਖ ਵੱਖ ਲਾਇਬ੍ਰੇਰੀਆਂ ਵਿਚ ਪ੍ਰਚਲਿਤ ਤਕਨੀਕਾਂ ਲਾਗੂ ਕਰ ਸਕਣ। ਬੜੌਦਾ ਲਾਇਬ੍ਰੇਰੀ ਸੰਸਥਾ ਨੇ ਆਪਣਾ ਇਕ ਰਸਾਲਾ 'ਲਾਇਬ੍ਰੇਰੀ ਮਿਸਸੇਲੇਨੀ/ ਦੀ ਪ੍ਰਕਾਸ਼ਨਾ ਸ਼ੁਰੂ ਕੀਤੀ ਜੋ ਲਗਭਗ ਦਸ ਵਰ੍ਹੇ ਚਲਦਾ ਰਿਹਾ।

(ਅ) ਇਸ ਦੇ ਬਾਅਦ ਮਦਰਾਸ ਪ੍ਰੈਜ਼ੀਡੈਂਸੀ ਦੇ ਤੇਲਗੂ ਬੋਲਦੇ ਜ਼ਿਲ੍ਹਿਆਂ ਵਿਚ ਆਂਧਰਾ ਪ੍ਰਦੇਸ਼ ਲਾਇਬ੍ਰੇਰੀ ਸੰਸਥਾ ਸਥਾਪਤ ਕੀਤੀ ਗਈ, ਜਿਸ ਨੇ ਇਸ ਖੇਤਰ ਦੇ ਵਾਸੀਆਂ ਵਿਚ ਲਾਇਬ੍ਰੇਰੀ ਚੇਤਨਾ ਪੈਦਾ ਕਰਨ ਵਿਚ ਕਾਫ਼ੀ ਮਦਦ ਕੀਤੀ।

(ੲ) 1925 ਵਿਚ ਬੰਗਾਲ ਲਾਇਬ੍ਰੇਰੀ ਸੰਸਥਾ ਹੋਂਦ ਵਿਚ ਆਈ। ਇਸ ਲਾਇਬ੍ਰੇਰੀ ਸੰਸਥਾ ਨੇ ਤਾਂ ਜ਼ਿਲ੍ਹਾ ਪੱਧਰ ਤੇ ਵੀ ਲਾਇਬ੍ਰੇਰੀ ਸੰਸਥਾਵਾਂ ਦੀ ਸਥਾਪਨਾ ਕੀਤੀ।

(ਸ) ਮਦਰਾਸ ਲਾਇਬ੍ਰੇਰੀ ਸੰਸਥਾ 1927 ਵਿਚ ਬਣਾਈ ਗਈ। ਇਸ ਨੂੰ ਬਣਾਉਣ ਵਿਚ ਰੰਗਾਨਾਥਨ ਦਾ ਹੱਥ ਰਿਹਾ ਹੈ। ਦੋ ਸਾਲ ਬਾਅਦ ਇਸ ਸੰਸਥਾ ਨੇ ਲਾਇਬ੍ਰੇਰੀਆਂ ਨੂੰ ਸਿਖਲਾਈ ਦੇਣ ਵਾਸਤੇ ਇਕ ਲਾਇਬ੍ਰੇਰੀ ਸਕੂਲ ਦੀ ਸਥਾਪਨਾ ਵੀ ਕੀਤੀ ਹੈ।

(ਹ) ਲਾਹੌਰ ਵਿਖੇ 1929 ਵਿਚ ਇਕ ਲਾਇਬ੍ਰੇਰੀਅਨਜ਼ ਕਲੱਬ ਸਥਾਪਤ ਕੀਤਾ ਗਿਆ, ਜਿਸ ਨੇ ਆਪਣੀ ਹੋਂਦ ਸੱਤਵੀਂ ਸਰਬ ਹਿੰਦ ਲੋਕ ਲਾਇਬ੍ਰੇਰੀ ਕਾਨਫ਼ਰੰਸ ਦਾ ਆਯੋਜਨ ਕਰਕੇ ਦਰਸਾਈ। ਇਸ ਕਾਨਫ਼ਰੰਸ ਦੀ ਸਫ਼ਲਤਾ ਦੇ ਬਾਅਦ ਇਸ ਕਲੱਬ ਨੇ ਪੰਜਾਬ ਲਾਇਬ੍ਰੇਰੀ ਸੰਸਥਾ ਨੂੰ ਮੁੜ ਸੁਰਜੀਤ ਕੀਤਾ, ਜਿਸ ਦੀ ਸਥਾਪਨਾ ਏ.ਡੀ. ਡਿਕਨਸਨ ਨੇ 1916 ਵਿਚ

ਲਾਹੌਰ ਵਿਖੇ ਕੀਤੀ ਸੀ, ਪਰ ਉਸ ਦੇ ਚਲੇ ਜਾਣ ਬਾਅਦ ਇਹ ਸੰਸਥਾ ਲਗਭਗ ਸਮਾਪਤ ਹੋ ਗਈ ਸੀ। ਪੰਜਾਬ ਲਾਇਬ੍ਰੇਰੀ ਸੰਸਥਾ ਨੇ 1930 ਵਿਚ ਇਕ ਤ੍ਰੈਮਾਸਿਕ ਰਸਾਲਾ 'ਮਾਡਰਨ ਲਾਇਬ੍ਰੇਰੀਅਨ' ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ। ਇਹ ਰਸਾਲਾ ਲਾਇਬ੍ਰੇਰੀ ਪੇਸ਼ੇ ਵਿਚ ਬਹੁਤ ਪ੍ਰਸਿੱਧ ਹੋਇਆ ਅਤੇ ਭਾਰਤੀ ਲਾਇਬ੍ਰੇਰੀ ਲਹਿਰ ਵਿਚ ਇਸ ਦਾ ਵੱਡਮੁੱਲਾ ਯੋਗਦਾਨ ਹੈ।

ਡਾ. ਐਮ.ਓ.ਥਾਮਸ[2] ਨੇ 'ਮਾਡਰਨ ਲਾਇਬ੍ਰੇਰੀਅਨ' ਦੇ ਜਨਵਰੀ 1933 ਦੇ ਅੰਕ ਵਿਚ ਲਿਖਿਆ ਕਿ ਭਾਰਤ ਵਿਚ ਲਾਇਬ੍ਰੇਰੀ ਲਹਿਰ ਸ਼ੁਰੂ ਕਰਨ ਵਾਸਤੇ ਇਕ ਕੌਮੀ ਪੱਧਰ ਦੀ ਲਾਇਬ੍ਰੇਰੀ ਸੰਸਥਾ ਦੀ ਜ਼ਰੂਰਤ ਹੈ, ਜਿਸ ਦਾ ਢਾਂਚਾ ਬਰਤਾਨੀਆਂ ਦੀ ਲਾਇਬ੍ਰੇਰੀ ਸੰਸਥਾ ਵਾਂਗ ਵਿਸਤ੍ਰਿਤ ਅਤੇ ਵਿਆਪਕ ਹੋ ਸਕਦਾ ਹੈ। 'ਮਾਡਰਨ ਲਾਇਬ੍ਰੇਰੀਅਨ' ਦੇ ਉਸੇ ਅੰਕ ਵਿਚ ਹੀ ਖ਼ਬਰ ਪ੍ਰਕਾਸ਼ਿਤ ਕੀਤੀ ਗਈ ਕਿ ਭਾਰਤੀ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਵਾਸਤੇ ਹੁਣ ਇਕ ਵੱਖਰੀ ਕਾਨਫ਼ਰੰਸ ਕਲਕੱਤਾ ਵਿਖੇ ਸਤੰਬਰ 1933 ਵਿਚ ਹੋਵੇਗੀ। ਇਸ ਵਿਚ ਕਨਵੀਨਰ ਅਤੇ ਕੌਂਸਿਲ ਮੈਂਬਰਾਂ ਦੇ ਨਾਮ ਵੀ ਪ੍ਰਕਾਸ਼ਿਤ ਕਰ ਦਿੱਤੇ ਗਏ। ਇਸ ਤੋਂ ਇਲਾਵਾ ਸੰਖੇਪ ਵਿਚ ਪ੍ਰਸਤਾਵਿਤ ਸੰਵਿਧਾਨ ਦੇ ਉਪ-ਨਿਯਮ ਵੀ ਛਾਪ ਦਿੱਤੇ ਗਏ ਤਾਂ ਕਿ ਡੈਲੀਗੇਟ ਤਿਆਰ ਹੋ ਕੇ ਆਉਣ। ਇਸ ਸੰਬੰਧੀ ਆਖ਼ਰੀ ਨੋਟਿਸ 'ਮਾਡਰਨ ਲਾਇਬ੍ਰੇਰੀਅਨ' ਦੇ ਅਪ੍ਰੈਲ 1933 ਦੇ ਅੰਕ ਵਿਚ ਪ੍ਰਕਾਸ਼ਿਤ ਕੀਤਾ ਗਿਆ, ਜਿਸ ਵਿਚ ਕੁਝ ਅਜਿਹੀਆਂ ਹਸਤੀਆਂ ਦੇ ਨਾਮ ਸਨ, ਜਿਵੇਂ ਨਿਊਟਨ ਐਮ.ਦੱਤ (ਬੜੋਦਾ), ਐਸ.ਆਰ.ਰੰਗਾਨਾਨ (ਮਦਰਾਸ), ਜਸਟਿਸ ਸਰ ਅਬਦੁਲ ਕਾਦਿਰ (ਪੰਜਾਬ ਲਾਇਬ੍ਰੇਰੀ ਸੰਸਥਾ ਦੇ ਪ੍ਰਧਾਨ), ਕੇ.ਐਮ.ਅਸਾਦੁੱਲਾ (ਕਲਕੱਤਾ), ਕੁਮਾਰ ਮਨਿੰਦਰ ਦੇਵ ਰਾਇ ਮਹਾਸ਼ਾਇ (ਪ੍ਰਧਾਨ, ਬੰਗਾਲ ਲਾਇਬ੍ਰੇਰੀ ਸੰਸਥਾ), ਲਾਲਾ ਲੱਭੂ ਰਾਮ (ਲਾਹੌਰ), ਐਸ.ਬਸ਼ੀਰੁੱਦੀਨ (ਅਲੀਗੜ੍ਹ) ਆਦਿ।

10 ਸਤੰਬਰ, 1933 ਤੋਂ ਹੀ ਬੈਠਕਾਂ ਸ਼ੁਰੂ ਹੋ ਗਈਆਂ ਅਤੇ ਸੰਵਿਧਾਨ ਦੇ ਡਰਾਫਟ ਤੇ ਬਹਿਸ ਸ਼ੁਰੂ ਹੋ ਗਈ, ਜਿਸ ਦੀ ਪ੍ਰਧਾਨਗੀ ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਵਾਈਸ-ਚਾਂਸਲਰ ਡਾ.ਏ.ਸੀ.ਵੂਲਨਰ ਨੇ ਕੀਤੀ। 12 ਸਤੰਬਰ, 1933 ਨੂੰ ਜਦ ਕਾਨਫ਼ਰੰਸ ਸ਼ੁਰੂ ਹੋਈ, ਤਾਂ ਇਸ ਵਿਚ ਨਾ ਕੇਵਲ ਲਾਇਬ੍ਰੇਰੀਅਨ, ਸਗੋਂ ਹੋਰ ਬੁੱਧੀਜੀਵੀ, ਵਿਦਿਅਕ ਮਾਹਿਰ, ਕਲਕੱਤੇ ਦੇ ਪ੍ਰਮੁੱਖ ਨਾਗਰਿਕ ਵੀ ਸ਼ਾਮਲ ਸਨ।

ਇਸ ਕਾਨਫ਼ਰੰਸ ਦੇ ਮੌਕੇ ਤੇ ਵਿਦੇਸ਼ਾਂ ਤੋਂ ਜਿਵੇਂ ਬ੍ਰਿਟਿਸ਼ ਮਿਊਜ਼ਿਅਮ ਦੇ ਲਾਇਬ੍ਰੇਰੀਅਨ ਜਾਰਜ ਹਿੱਲ, ਡਬਲਿਊ.ਸੀ.ਬਰਵਿਕ ਸੇਅਰਜ਼, ਵਾਇਸਰਾਏ ਦੀ ਕਾਰਜਕਾਰਨੀ ਕੌਂਸਿਲ ਦੇ ਸਿੱਖਿਆ ਮੈਂਬਰ ਵਲੋਂ ਅਨੇਕ ਸੁਨੇਹੇ ਆਏ।

ਸਰ ਪੀ.ਸੀ.ਰੇਅ ਨੇ ਡਾ.ਐਮ.ਓ.ਥਾਮਸ, ਜੋ ਅੰਨਾਮਲਾਈ ਯੂਨੀਵਰਸਿਟੀ ਤੋਂ ਸਨ, ਦਾ ਨਾਮ ਪ੍ਰਧਾਨ ਵਾਸਤੇ ਪੇਸ਼ ਕੀਤਾ, ਜੋ ਪਾਸ ਹੋ ਗਿਆ। ਇਸ ਪ੍ਰਕਾਰ ਭਾਰਤੀ ਲਾਇਬ੍ਰੇਰੀ ਸੰਸਥਾ ਦਾ ਜਨਮ 12 ਸਤੰਬਰ, 1933 ਨੂੰ ਹੋਇਆ, ਜਿਸ ਦਾ ਮੁੱਖ ਦਫ਼ਤਰ ਕੁਝ ਸਮੇਂ ਲਈ ਕਲਕੱਤੇ ਵਿਚ ਹੀ ਰਿਹਾ। ਨਵੀਂ ਸਥਾਪਤ ਹੋਈ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਕੌਂਸਿਲ ਮੈਂਬਰ ਇਸ ਤਰ੍ਹਾਂ ਸਨ :

| | | |
|---|---|---|
| ਚੇਅਰਮੈਨ | : | ਡਾ.ਏ.ਸੀ.ਵੂਲਨਰ |
| ਵਾਈਸ-ਚੇਅਰਮੈਨ | : | ਕੁਮਾਰ ਮਨਿੰਦਰ ਦੇਵ ਰਾਇ ਮਹਾਸ਼ਿਏ |

ਸਕੱਤਰ : ਕੇ.ਐਮ.ਅਸਾਦੁੱਲਾ

ਖਜ਼ਾਨਚੀ : ਏ.ਐਫ.ਐਮ.ਅਬਦੁੱਲ ਅਲੀ

ਕੌਂਸਲਰਜ਼ : 1. ਐਸ.ਆਰ.ਰੰਗਾਨਾਥਨ

2. ਏ.ਐਮ.ਆਰ.ਮੋਂਟੋਗਿਊ

3. ਡੀ.ਟੀ.ਰਾਓ

4. ਲੱਭੂ ਰਾਮ

5. ਟੀ.ਸੀ.ਦੱਤਾ

6.2. ਉੱਦੇਸ਼ : 1933 ਦੇ ਸੰਵਿਧਾਨ ਅਨੁਸਾਰ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਹੇਠ ਲਿਖੇ ਤਿੰਨ ਉਦੇਸ਼ ਸਨ :

1. ਭਾਰਤ ਵਿਚ ਲਾਇਬ੍ਰੇਰੀ ਲਹਿਰ ਨੂੰ ਅੱਗੇ ਤੋਰਨਾ।
2. ਲਾਇਬ੍ਰੇਰੀਆਂ ਦੀ ਸਿਖਲਾਈ ਵਾਸਤੇ ਕੰਮ ਕਰਨਾ।
3. ਲਾਇਬ੍ਰੇਰੀਅਨਾਂ ਦਾ ਰੁਤਬਾ ਵਧਾਉਣਾ।

ਇਸ ਤੋਂ ਬਾਅਦ ਸਮੇਂ ਦੀਆਂ ਤਬਦੀਲੀਆਂ ਦੇ ਨਾਲ ਉਪਰੋਕਤ ਉੱਦੇਸ਼ਾਂ ਤੋਂ ਇਲਾਵਾ ਕੁਝ ਹੋਰ ਉੱਦੇਸ਼ ਹੇਠ ਲਿਖੇ ਅਨੁਸਾਰ ਸ਼ਾਮਲ ਕਰ ਲਏ ਗਏ :

4. ਰਾਜਾਂ ਅਤੇ ਸੰਘ ਪ੍ਰਦੇਸ਼ਾਂ ਵਿਚ ਲਾਇਬ੍ਰੇਰੀ ਸੇਵਾ ਸਥਾਪਤ ਕਰਨ ਵਾਸਤੇ ਲਾਇਬ੍ਰੇਰੀ ਵਿਧਾਨ ਬਣਾਉਣ ਅਤੇ ਲਾਗੂ ਕਰਵਾਉਣੇ।
5. ਲਾਇਬ੍ਰੇਰੀਅਨਾਂ ਦੀਆਂ ਤਨਖ਼ਾਹਾਂ ਦੇ ਸਕੇਲਾਂ ਵਿਚ ਵਾਧਾ ਕਰਵਾਉਣਾ।
6. ਲਾਇਬ੍ਰੇਰੀ ਸਾਹਿਤ ਪ੍ਰਕਾਸ਼ਿਤ ਕਰਨਾ।
7. ਬਿਬਲਿਉਗ੍ਰਾਫੀਕਲ ਅਧਿਐਨ ਅਤੇ ਖੋਜ ਦਾ ਕੰਮ ਕਰਨਾ।
8. ਦੇਸ਼ ਵਿਚ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦਾ ਜਾਲ ਵਿਛਾਉਣਾ; ਇਹ ਵੱਖ ਵੱਖ ਵਿਸ਼ਿਆਂ, ਜਿਵੇਂ ਵਿਗਿਆਨ ਅਤੇ ਤਕਨਾਲੋਜੀ, ਸਮਾਜ ਵਿਗਿਆਨ, ਮਾਨਵ ਵਿਗਿਆਨ, ਵਿਚ ਹੋ ਸਕਦਾ ਹੈ।
9. ਭਾਰਤ ਵਿਚ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਦੇ ਵਿਕਾਸ ਲਈ ਯੋਗ ਕਦਮ ਚੁੱਕਣੇ।
10. ਅੰਤਰ-ਰਾਸ਼ਟਰੀ ਸੰਸਥਾਵਾਂ ਦੇ ਨਾਲ ਸਹਿਯੋਗ ਸਥਾਪਤ ਕਰਨਾ।
11. ਕਾਨਫਰੰਸਾਂ, ਸੈਮੀਨਾਰਾਂ ਲਈ ਮੰਚ ਪ੍ਰਦਾਨ ਕਰਨਾ।
12. ਲਾਇਬ੍ਰੇਰੀ ਵਿਗਿਆਨ ਦੀ ਸਿਖਲਾਈ ਦਿੰਦੇ ਅਦਾਰਿਆਂ ਨੂੰ ਮਾਨਤਾ ਦੇਣਾ।
13. ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਲਈ ਮਾਨਕ, ਮਾਪਦੰਡ, ਸੇਧ ਆਦਿ ਤਿਆਰ ਕਰਨਾ।

6.3 ਮੁੱਖ ਦਫ਼ਤਰ : ਭਾਰਤੀ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਕਲਕੱਤੇ ਵਿਖੇ ਹੋਈ, ਪਰ ਪਿਛਲੇ ਕਈ ਸਾਲਾਂ ਤੋਂ ਇਸ ਦਾ ਮੁੱਖ ਦਫ਼ਤਰ ਦਿੱਲੀ ਵਿਖੇ ਹੈ। ਇਸ ਦਾ ਮੌਜੂਦਾ ਪਤਾ ਇਸ ਪ੍ਰਕਾਰ ਹੈ : ਭਾਰਤੀ ਲਾਇਬ੍ਰੇਰੀ ਸੰਸਥਾ, ਏ-40/41, ਫਲੈਟ ਨੰਬਰ 201, ਆਂਸਲ ਬਿਲਡਿੰਗ, ਮੁਖਰਜੀ ਨਗਰ, ਦਿੱਲੀ-110009.

**6.4. ਸੰਗਠਨ :**

(ੳ) ਇਸ ਸੰਸਥਾ ਦੇ ਸੰਠਗਨ ਦੀ ਚੋਣ ਦੋ ਸਾਲਾਂ ਲਈ ਕੀਤੀ ਜਾਂਦੀ ਹੈ। ਸੰਗਠਨਾਤਮਕ ਪੱਧਰ ਤੇ ਇਸ ਦੀ ਇਕ ਕੌਂਸਿਲ ਹੈ, ਜੋ ਨੀਤੀਆਂ ਤਿਆਰ ਕਰਦੀ ਹੈ। ਇਸ ਦੇ ਹੇਠ ਲਿਖੇ ਮੈਂਬਰ ਹੁੰਦੇ ਹਨ :

1. ਸਭਾਪਤੀ – ਇਕ
2. ਉਪਸਭਾਪਤੀ – ਛੇ
3. ਜਨਰਲ ਸਕੱਤਰ – ਇਕ
4. ਕੌਂਸਿਲ ਮੈਂਬਰ –ਵੀਹ
5. ਵਿਭਾਗੀ ਕਮੇਟੀਆਂ ਦੇ ਚੇਅਰਪਰਸਨ
6. ਸਾਰੇ ਸੇਵਾ ਮੁਕਤ ਸਭਾਪਤੀ
7. ਹੋਰ ਕੋਈ ਨਿਯਮਾਂ ਅਨੁਸਾਰ

**(ਅ) ਕਾਰਜਕਾਰਣੀ ਕਮੇਟੀ**

ਕੌਂਸਿਲ ਰੋਜ਼ਾਨਾ ਦੇ ਕੰਮ-ਕਾਜ ਲਈ ਇਕ ਕਾਰਜਕਾਰਣੀ ਕਮੇਟੀ ਸਥਾਪਤ ਕਰਦੀ ਹੈ। ਇਸ ਦੇ ਹੇਠ ਲਿਖੇ ਮੈਂਬਰ ਹੁੰਦੇ ਹਨ :

1. ਸਭਾਪਤੀ
2. ਸੀਨੀਅਰ ਉਪਸਭਾਪਤੀ
3. ਜਨਰਲ ਸਕੱਤਰ
4. ਦੋ ਸਕੱਤਰ
5. ਖਜ਼ਾਨਚੀ
6. ਲਾਇਬ੍ਰੇਰੀਅਨ
7. ਪੀ.ਆਰ.ਓ.
8. ਕੌਂਸਿਲ ਵਿਚੋਂ ਤਿੰਨ ਮੈਂਬਰ

ਸਰਬ ਭਾਰਤੀ ਲਾਇਬ੍ਰੇਰੀ ਕਾਨਫ਼ਰੰਸ ਦੇ ਮੌਕੇ ਤੇ ਆਮ ਇਜਲਾਸ ਕੀਤਾ ਜਾਂਦਾ ਹੈ, ਜਿ ਵਿਚ ਕੋਈ ਵੀ ਮੈਂਬਰ ਹਿੱਸਾ ਲੈ ਸਕਦਾ ਹੈ। ਇਸ ਮੌਕੇ ਤੇ ਵਾਰਸ਼ਕ ਰਿਪੋਰਟ ਅਤੇ ਵਿੱਤੀ ਲੇਖਾ-ਜੋਖਾ ਪੇਸ਼ ਕੀਤਾ ਜਾਂਦਾ ਹੈ।

ਕੌਂਸਿਲ ਲਗਭਗ ਤਿੰਨ ਮਹੀਨੇ ਬਾਅਦ ਬੈਠਕ ਬੁਲਾਉਂਦੀ ਹੈ।

ਕਾਰਜਕਾਰਣੀ ਕਮੇਟੀ ਲੋੜ ਅਨੁਸਾਰ ਬੈਠਕਾਂ ਕਰਦੀ ਹੈ।

**6.5. ਪ੍ਰਾਪਤੀਆਂ :**

6.5.1. ਇਸ ਲੰਬੇ ਅਰਸੇ ਵਿਚ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਅਨੇਕ ਊਚ ਨੀਚ ਵੇ ਹਨ। ਡਾ. ਥਾਮਸ ਜੋ ਇਸ ਸੰਸਥਾ ਦੇ ਪਹਿਲੇ ਪ੍ਰਧਾਨ ਚੁਣੇ ਗਏ ਸਨ, ਦਸੰਬਰ 1937 ਤਕ ਇ ਅਹੁਦੇ ਤੇ ਸੁਸ਼ੋਭਿਤ ਰਹੇ। ਉਨ੍ਹਾਂ ਨੇ ਦੋ ਸਰਬ-ਹਿੰਦ ਭਾਰਤੀ ਲਾਇਬ੍ਰੇਰੀ ਕਾਨਫ਼ਰੰਸਾਂ ਕਰਵਾ ਇਸ ਸੰਸਥਾ ਨੂੰ ਕੁਝ ਮਜ਼ਬੂਤ ਕੀਤਾ। ਇਹ ਫੈਸਲਾ ਲਿਆ ਗਿਆ ਕਿ ਭਾਰਤੀ ਲਾਇਬ੍ਰੇਰੀਆਂ ਵ

ਇਕ ਡਾਇਰੈਕਟਰੀ ਤਿਆਰ ਕੀਤੀ ਜਾਵੇਗੀ ਅਤੇ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚਲੇ ਵਿਗਿਆਨਕ ਰਸਾਲਿਆਂ ਦੀ ਇਕ ਸੰਘ-ਸੂਚੀ ਪੱਤਰ ਤਿਆਰ ਕੀਤੀ ਜਾਵੇਗੀ। ਲਾਇਬ੍ਰੇਰੀ ਸੇਵਾ ਦੇ ਵਿਕਾਸ ਲਈ, ਲਾਇਬ੍ਰੇਰੀਆਂ ਸਥਾਪਤ ਕਰਨ ਲਈ, ਲਾਇਬ੍ਰੇਰੀਆਂ ਸਿਖਲਾਈ ਵਿਚ ਇਕਸਾਰਤਾ ਅਤੇ ਪ੍ਰਮਾਣਿਕਤਾ ਲਈ ਮਤੇ ਪਾਸ ਕੀਤੇ ਗਏ।

6.5.2. ਲਾਇਬ੍ਰੇਰੀ ਡਾਇਰੈਕਟਰੀ ਦਾ ਪਹਿਲਾ ਸੰਸਕਰਣ 1938 ਵਿਚ ਪ੍ਰਕਾਸ਼ਿਤ ਕੀਤਾ ਗਿਆ, ਜਿਸ ਵਿਚ ਲਗਭਗ 250 ਲਾਇਬ੍ਰੇਰੀਆਂ ਬਾਰੇ ਇੰਦਰਾਜ ਸ਼ਾਮਲ ਕੀਤੇ ਗਏ। ਇਸ ਦਾ ਦੂਸਰਾ ਸੰਸਕਰਣ 1944 ਵਿਚ ਪ੍ਰਕਾਸ਼ਿਤ ਕੀਤਾ ਗਿਆ।

6.5.3. ਅਪ੍ਰੈਲ 1942 ਤੋਂ ਭਾਰਤੀ ਲਾਇਬ੍ਰੇਰੀ ਸੰਸਥਾ ਨੇ 'ਲਾਇਬ੍ਰੇਰੀ ਬੁਲੇਟਿਨ' ਨਾਮੀ ਇਕ ਤ੍ਰੈਮਾਸਿਕ ਰਸਾਲਾ ਸ਼ੁਰੂ ਕੀਤਾ ਪਰ ਪੰਜਵੀਂ ਜਿਲਦ ਦੀ ਪ੍ਰਕਾਸ਼ਨਾ (1946) ਤੋਂ ਬਾਅਦ ਇਹ ਬੰਦ ਹੋ ਗਿਆ।

6.5.4. ਅਪ੍ਰੈਲ 1944 ਤੋਂ ਇਸ ਦੇ ਪ੍ਰਧਾਨ ਐਸ.ਆਰ.ਰੰਗਾਨਾਥਨ ਬਣ ਗਏ, ਜਿਨ੍ਹਾਂ ਇਹ ਅਹੁਦਾ 1 ਜੂਨ, 1953 ਤਕ ਸੰਭਾਲੀ ਰਖਿਆ। ਇਸ ਨੌਂ ਸਾਲ ਦੇ ਸਮੇਂ ਦੌਰਾਨ ਇਸ ਸੰਸਥਾ ਨੇ ਬਹੁਤ ਤਰੱਕੀ ਕੀਤੀ। ਨਾ ਕੇਵਲ ਸਰਬ-ਹਿੰਦ ਕਾਨਫ਼ਰੰਸਾਂ ਹੀ ਕਰਵਾਈਆਂ ਗਈਆਂ ਸਗੋਂ ਲਾਇਬ੍ਰੇਰੀ ਪੇਸ਼ੇ ਵਾਸਤੇ ਹੋਰ ਅਨੇਕ ਕੰਮ ਵੀ ਆਰੰਭੇ ਗਏ। ਨੌਂਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਜੋ ਮਈ 1951 ਵਿਚ ਇੰਦੌਰ ਵਿਖੇ ਹੋਈ ਸੀ, ਦੇ ਪੇਪਰ ਪਹਿਲੀ ਵਾਰ ਪ੍ਰਕਾਸ਼ਤ ਕੀਤੇ ਗਏ। ਪ੍ਰਕਾਸ਼ਨਾ ਵੱਲ ਇਹ ਪਹਿਲਾ ਸਫ਼ਲ ਕਦਮ ਸੀ।

6.5.5. ਤਿੰਨ ਸਾਲਾਂ ਬਾਅਦ ਰੰਗਾਨਾਥਨ ਨੇ ਭਾਰਤੀ ਲਾਇਬ੍ਰੇਰੀ ਸੰਸਥਾ ਦਾ ਬੰਦ ਹੋਇਆ ਰਸਾਲਾ ਦੁਬਾਰਾ ਮਾਰਚ, 1949 ਤੋਂ ਨਵੇਂ ਨਾਮ ABGILA (Annals, Bulletin and Granthalya of the Indian Library Association) ਹੇਠਾਂ ਛਪਣਾ ਸ਼ੁਰੂ ਕੀਤਾ। ਇਹ ਤਿੰਨ ਭਾਗਾਂ ਵਿਚ ਪ੍ਰਕਾਸ਼ਿਤ ਹੁੰਦਾ ਸੀ, ਪਰ ਬਦਕਿਸਮਤੀ ਨਾਲ ਇਹ ਵੀ 1953 ਵਿਚ ਬੰਦ ਹੋ ਗਿਆ।

6.5.6. ਬਨਾਰਸ, ਬੰਬਈ, ਕਲਕੱਤਾ, ਮਦਰਾਸ ਅਤੇ ਦਿੱਲੀ ਦੀਆਂ ਯੂਨੀਵਰਸਿਟੀਆਂ ਵਿਚ ਲਾਇਬ੍ਰੇਰੀ ਵਿਗਿਆਨ ਦੇ ਕੋਰਸ ਸ਼ੁਰੂ ਕੀਤੇ ਗਏ ਸਨ।

6.5.7. ਡਾ. ਰੰਗਾਨਾਥਨ ਦਾ ਮਦਰਾਸ ਪਬਲਿਕ ਲਾਇਬ੍ਰੇਰੀ ਬਿਲ ਵਿਧਾਨ ਸਭਾ ਵਿਚ ਐਕਟ ਦਾ ਰੂਪ ਧਾਰਣ ਕਰ ਗਿਆ, ਜੋ ਆਪਣੇ ਆਪ ਵਿਚ ਇਕ ਮਿਸਾਲ ਸੀ। ਲਾਇਬ੍ਰੇਰੀ ਕਾਨੂੰਨ ਸੰਬੰਧੀ ਉਹ ਇਕ ਸ਼ਲਾਘਾਯੋਗ ਕਦਮ ਸੀ।

6.5.8. ਇਕ ਹੋਰ ਵੱਡੀ ਪ੍ਰਾਪਤੀ ਸੀ ਕਿ ਇਸ ਨੇ ਅੰਤਰ-ਰਾਸ਼ਟਰੀ ਪੱਧਰ ਉਪਰ ਅਜਿਹੇ ਅਦਾਰਿਆਂ ਜਿਵੇਂ ਯੂਨੇਸਕੋ, ਇਫਲਾ,ਐਫ.ਆਈ.ਡੀ., ਆਈ.ਐਸ.ਆਈ. ਆਦਿ ਨਾਲ ਚੰਗੇ ਸੰਬੰਧ ਸਥਾਪਤ ਕੀਤੇ।

6.5.9. ਲਾਇਬ੍ਰੇਰੀ ਡਾਇਰੈਕਟਰੀ ਦਾ ਤੀਸਰਾ ਸੰਸਕਰਣ, ਜਿਸ ਵਿਚ 361 ਇੰਦਰਾਜ ਸਨ, ਇਸੇ ਸਮੇਂ ਵਿਚ ਪ੍ਰਕਾਸ਼ਤ ਹੋਇਆ। ਇਸ ਤੋਂ ਇਲਾਵਾ ਅੰਗ੍ਰੇਜ਼ੀ ਵਿਚ ਤਿੰਨ ਅਤੇ ਹਿੰਦੀ ਵਿਚ ਦੋ ਪੁਸਤਕਾਂ ਵੀ ਪ੍ਰਕਾਸ਼ਿਤ ਕੀਤੀਆਂ ਗਈਆਂ।

6.5.10. ਭਾਰਤ ਸਰਕਾਰ ਦੇ ਵਿਗਿਆਨਕ ਖੋਜ ਵਿਭਾਗ ਨੇ ਕੌਮੀ ਪ੍ਰਲੇਖਨ ਕੇਂਦਰ ਦੀ ਸਥਾਪਨਾ ਸੰਬੰਧੀ ਇਸ ਸੰਸਥਾ ਦੀ ਸਲਾਹ ਮੰਨਦੇ ਹੋਏ ਰੰਗਾਨਾਥਨ ਨੂੰ ਸਲਾਹਕਾਰ ਕਮੇਟੀ ਦਾ ਮੈਂਬਰ ਨਿਯੁਕਤ ਕੀਤਾ।

6.5.11. ਰੰਗਾਨਾਥਨ ਦੇ ਬਾਅਦ ਸ੍ਰੀ ਬੀ.ਐਸ.ਕੇਸਵਨ ਇਸ ਸੰਸਥਾ ਦੇ ਅਪ੍ਰੈਲ 1960 ਤਕ ਪ੍ਰਧਾਨ ਬਣੇ ਰਹੇ। ਸਤੰਬਰ 1953 ਵਿਚ ਆਈ.ਐਲ.ਏ. ਦਾ ਦਫ਼ਤਰ ਵੀ ਵਾਪਸ ਕਲਕੱਤੇ ਬਦਲ ਦਿੱਤਾ ਗਿਆ।

6.5.12. ਭਾਰਤੀ ਲਾਇਬ੍ਰੇਰੀ ਸੰਸਥਾ ਦੇ ਬੰਦ ਹੋ ਚੁੱਕੇ ਰਸਾਲੇ ਦਾ ਨਾਮ ਬਦਲ ਕੇ ਅਕਤੂਬਰ 1955 ਤੋਂ 'ਜਨਰਲ ਆਫ਼ ਦੀ ਇੰਡੀਅਨ ਲਾਇਬ੍ਰੇਰੀ ਐਸੋਸੀਏਸ਼ਨ' ਦੇ ਨਾਮ ਹੇਠਾਂ ਇਸ ਦੀ ਪ੍ਰਕਾਸ਼ਨਾ ਆਰੰਭੀ ਗਈ।

6.5.13. ਇਸ ਦੌਰਾਨ ਵਿਗਿਆਨਕ ਰਸਾਲਿਆਂ ਦੀ ਸੰਘ-ਸੂਚੀ ਪੱਤਰ ਵੀ ਪ੍ਰਕਾਸ਼ਿਤ ਕੀਤਾ ਗਿਆ, ਜਿਸ ਨੂੰ ਕਾਫ਼ੀ ਸਲਾਹਿਆ ਗਿਆ।

6.5.14. ਅਪ੍ਰੈਲ 1960 ਤੋਂ ਅਪ੍ਰੈਲ 1964 ਤਕ ਇਸ ਸੰਸਥਾ ਦੇ ਪ੍ਰਧਾਨ ਨਿਹਾਰ ਰੰਜਨ ਰੇਅ ਬਣੇ। ਇਸ ਦਾ ਇਕ ਬ੍ਰਾਂਚ ਦਫ਼ਤਰ ਬੀ.ਐਲ.ਭਾਰਦਵਾਜ ਦੀ ਦੇਖ-ਰੇਖ ਹੇਠਾਂ ਦਿੱਲੀ ਵਿਚ ਖੋਲ੍ਹ ਦਿੱਤਾ ਗਿਆ। ਸੰਸਥਾ ਨੇ ਇਕ ਕਮੇਟੀ ਬਣਾਈ ਤਾਂ ਜੋ 1961 ਵਿਚ ਹੋਣ ਵਾਲੀ ਇਫ਼ਲਾ (IFLA) ਦੀ ਸੂਚੀਕਰਣ ਨਿਯਮਾਂ ਉਪਰ ਅੰਤਰ-ਰਾਸ਼ਟਰੀ ਕਾਨਫ਼ਰੰਸ ਨੂੰ ਸਹਿਯੋਗ ਦਿੱਤਾ ਜਾ ਸਕੇ।

6.5.15. ਕੇਂਦਰੀ ਸਿੱਖਿਆ ਵਜ਼ਾਰਤ ਨੇ ਸੰਸਥਾ ਦੇ ਸਹਿਯੋਗ ਨਾਲ ਇਕ ਮਾਡਲ ਲਾਇਬ੍ਰੇਰੀ ਬਿਲ ਸਾਰੇ ਰਾਜਾਂ ਨੂੰ ਭੇਜਿਆ ਤਾਂ ਜੋ ਅਪ੍ਰੈਲ 1964 ਵਿਚ ਪਟਨਾ ਵਿਖੇ ਹੋ ਰਹੀ 14ਵੀਂ ਕਾਨਫ਼ਰੰਸ ਦੇ ਮੌਕੇ ਤੇ ਉਸ ਉਪਰ ਬਹਿਸ ਕੀਤੀ ਜਾ ਸਕੇ।

6.5.16. ਅਪ੍ਰੈਲ 1964 ਵਿਚ ਪੀ.ਐਨ.ਗੌੜ ਪ੍ਰਧਾਨ ਬਣੇ ਅਤੇ ਉਸ ਸਾਲ ਅਗਸਤ ਵਿਚ ਸੰਸਥਾ ਦਾ ਦਫ਼ਤਰ ਕਲਕੱਤੇ ਤੋਂ ਦਿੱਲੀ ਪਬਲਿਕ ਲਾਇਬ੍ਰੇਰੀ ਦੀ ਇਮਾਰਤ ਵਿਚ ਸਥਾਪਤ ਕੀਤਾ ਗਿਆ।

6.5.17. ਇਸ ਦੌਰਾਨ ਭਾਰਤੀ ਲਾਇਬ੍ਰੇਰੀ ਸੰਸਥਾ ਦਾ ਨਵਾਂ ਸੰਵਿਧਾਨ ਬਣਾ ਕੇ ਵਿਵਸਥਾ ਕੀਤੀ ਗਈ ਕਿ ਜੋ ਵਿਅਕਤੀ ਇਕ ਵਾਰ ਪ੍ਰਧਾਨ ਰਹਿ ਚੁੱਕਾ ਹੋਵੇ, ਉਹ ਮੁੜ ਪ੍ਰਧਾਨ ਨਹੀਂ ਚੁਣਿਆ ਜਾ ਸਕਦਾ।

6.5.18. ਦਫ਼ਤਰ ਦਿੱਲੀ ਆਉਣ ਤੇ ਸੰਸਥਾ ਦਾ 'ਜਰਨਲ' ਬੰਦ ਹੋ ਗਿਆ ਅਤੇ ਇਸ ਦੇ ਸਥਾਨ ਤੇ ਜਨਵਰੀ-ਮਾਰਚ 1965 ਦੇ ਅੰਕ ਤੋਂ "ILA Bulletin" ਸ਼ੁਰੂ ਕੀਤਾ ਗਿਆ ਜੋ ਅਜੇ ਵੀ ਚਲਦਾ ਹੈ।

6.5.19. ਦਸੰਬਰ 1966 ਤੋਂ ਦਸੰਬਰ 1968 ਤਕ ਸ੍ਰ. ਸੋਹਨ ਸਿੰਘ ਇਸ ਸੰਸਥਾ ਦੇ ਪ੍ਰਧਾਨ ਰਹੇ। 14 ਨਵੰਬਰ, 1968 ਨੂੰ ਪੰਡਿਤ ਨਹਿਰੂ ਦੇ ਜਨਮ ਦਿਨ ਦੇ ਅਵਸਰ ਤੇ ਪਹਿਲੀ ਵਾਰ 'ਕੌਮੀ ਲਾਇਬ੍ਰੇਰੀ ਦਿਨ' ਮਨਾਇਆ ਗਿਆ, ਜੋ ਹੁਣ ਹਰ ਸਾਲ ਮਨਾਇਆ ਜਾਂਦਾ ਹੈ।

6.5.20. ਦਸੰਬਰ 1968 ਤੋਂ ਮਾਰਚ 1972 ਤਕ ਡਾ.ਬੀ.ਵੀ.ਰਾਘੋਵੇਂਦਰ ਰਾਓ ਇਸ

ਸੰਸਥਾ ਦੇ ਪ੍ਰਧਾਨ ਬਣੇ। ਸੰਸਥਾ ਵਲੋਂ ਬੀ.ਸੇਨਗੁਪਤਾ 1969 ਵਿਚ ਕੋਪੇਨਹੇਗੇਨ ਵਿਖੇ ਹੋਈ ਅੰਤਰ-ਰਾਸ਼ਟਰੀ ਸੂਚੀਕਰਣ ਕਾਨਫ਼ਰੰਸ ਵਿਚ ਭਾਗ ਲੈਣ ਲਈ ਭੇਜੇ ਗਏ। ਇਸ ਦੌਰਾਨ ਹੀ ਤੀਜੇ ਤਨਖ਼ਾਹ ਕਮਿਸ਼ਨ ਨੂੰ ਲਾਇਬ੍ਰੇਰੀਅਨਾਂ ਦੀਆਂ ਤਨਖ਼ਾਹਾਂ ਵਧਾਉਣ ਲਈ ਮੀਮੋ ਦਿੱਤਾ ਗਿਆ।

6.5.21. ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਲਾਇਬ੍ਰੇਰੀਅਨ ਐਸ. ਬਸ਼ੀਰੁੱਦੀਨ, ਮਾਰਚ 1972 ਤੋਂ ਜਨਵਰੀ 1975 ਤਕ ਸੰਸਥਾ ਦੇ ਅਗਲੇ ਪ੍ਰਧਾਨ ਬਣੇ। ਇਸ ਉਪਰੰਤ ਸ੍ਰੀ ਡੀ.ਆਰ.ਕਾਲੀਆ ਜਨਵਰੀ 1975 ਤੋਂ ਜਨਵਰੀ 1978 ਤਕ ਇਸ ਦੇ ਪ੍ਰਧਾਨ ਰਹੇ। ਫਿਰ ਬੀ.ਐਲ.ਭਾਰਦਵਾਜ, ਜੋ ਜਨਵਰੀ 1978 ਤੋਂ ਜਨਵਰੀ 1981 ਤਕ ਇਸ ਅਹੁਦੇ ਤੇ ਰਹੇ।

6.5.22. ਦਿੱਲੀ ਯੂਨੀਵਰਸਿਟੀ ਵਿਚ ਲਾਇਬ੍ਰੇਰੀ ਵਿਗਿਆਨ ਦੇ ਪ੍ਰੋਫ਼ੈਸਰ ਪੀ.ਬੀ ਮੰਗਲਾ ਜਨਵਰੀ 1981 ਤੋਂ ਦਸੰਬਰ 1983 ਤਕ ਪ੍ਰਧਾਨ ਰਹੇ। ਇਸ ਦੌਰਾਨ 14 ਫਰਵਰੀ, 1982 ਨੂੰ ਦਿੱਲੀ ਵਿਖੇ ਇਕ ਸਰਬ ਹਿੰਦ ਸੈਮੀਨਾਰ 'ਲਾਇਬ੍ਰੇਰੀ ਐਂਡ ਬੁੱਕ ਟ੍ਰੇਡ' ਪੰਜਵੇਂ ਵਿਸ਼ਵ ਪੁਸਤਕ ਮੇਲੇ ਦੇ ਮੌਕੇ ਤੇ ਕਰਵਾਇਆ ਗਿਆ।

6.5.23. ਅਪ੍ਰੈਲ 1982 ਵਿਚ ਸੰਸਥਾ ਦਾ ਦਫ਼ਤਰ ਨਵੀਂ ਖਰੀਦੇ ਫਲੈਟ ਮੁਖਰਜੀ ਨਗਰ, ਦਿੱਲੀ ਵਿਖੇ ਚਲਾ ਗਿਆ। 13 ਸਤੰਬਰ 1983 ਨੂੰ ਭਾਰਤੀ ਲਾਇਬ੍ਰੇਰੀ ਸੰਸਥਾ ਦੀ 50ਵੀਂ ਵਰ੍ਹੇ ਗੰਢ, ਗੋਲਡਨ ਜੁਬਲੀ ਦੇ ਅਵਸਰ ਤੇ ਦਿੱਲੀ ਵਿਚ ਬੈਠਕਾਂ ਕੀਤੀਆਂ ਗਈਆਂ। ਮੈਸੂਰ ਯੂਨੀਵਰਸਿਟੀ ਵਿਚ ਦਸੰਬਰ 1983 ਵਿਚ 29ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ, ਗੋਲਡਨ ਜੁਬਲੀ ਕਾਨਫ਼ਰੰਸ ਦੇ ਤੌਰ ਤੇ ਮਨਾਈ ਗਈ।

6.5.24. 1984 ਤੋਂ ਇਕ ਤ੍ਰੈਮਾਸਿਕ ਖ਼ਬਰਨਾਮਾ "ILA Newsletter" ਦੇ ਨਾਮ ਨਾਲ ਸ਼ੁਰੂ ਕੀਤਾ ਗਿਆ, ਜੋ ਸਰਾਹਨਾਯੋਗ ਕਦਮ ਹੈ।

6.5.25. 1985 ਵਿਚ ਲਾਇਬ੍ਰੇਰੀ ਡਾਇਰੈਕਟਰੀ ਦਾ ਸੋਧ ਉਪਰੰਤ, ਚੌਥਾ ਸੰਸਕਰਣ ਪ੍ਰਕਾਸ਼ਿਤ ਕੀਤਾ ਗਿਆ।

6.5.26. ਜਨਵਰੀ 1984 ਤੋਂ ਨਵੰਬਰ 1985 ਤਕ ਉਸ ਸਮੇਂ ਦੇ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਲਾਇਬ੍ਰੇਰੀਅਨ ਗਿਰਜਾ ਕੁਮਾਰ ਇਸ ਸੰਸਥਾ ਦੇ ਪ੍ਰਧਾਨ ਬਣੇ। ਜਨਵਰੀ 1985 ਵਿਚ 30ਵੀਂ ਸਰਬ ਹਿੰਦ ਲਾਇਬ੍ਰੇਰੀ ਕਾਨਫ਼ਰੰਸ ਜੈਪੁਰ ਵਿਖੇ ਆਯੋਜਿਤ ਕੀਤੀ ਗਈ।

6.5.27. ਨਵੰਬਰ 1985 ਤੋਂ ਦਸੰਬਰ 1987 ਤਕ ਉਸ ਸਮੇਂ ਇੰਸਡਾਕ ਦੇ ਸ੍ਰੀ.ਟੀ.ਐਸ.ਰਾਜਾਗੋਪਾਲਨ ਇਸ ਸੰਸਥਾ ਦੇ ਪ੍ਰਧਾਨ ਬਣੇ। ਇਸ ਦੌਰਾਨ 11-14 ਨਵੰਬਰ 1985 ਨੂੰ ਦਿੱਲੀ ਵਿਖੇ ਰੰਗਾਨਾਥਨ ਦੀ ਫਿਲਾਸਫ਼ੀ ਉਪਰ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਕੀਤੀ ਗਈ। ਇਸ ਵਿਚ ਦੇਸ਼ ਵਿਦੇਸ਼ ਵਿਚੋਂ ਅਨੇਕ ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਵਿਗਿਆਨੀ ਭਾਗ ਲੈਣ ਵਾਸਤੇ ਦਿੱਲੀ ਆਏ।

6.5.28. ਸਤਵੇਂ ਵਿਸ਼ਵ ਪੁਸਤਕ ਮੇਲੇ ਦੇ ਮੌਕੇ ਤੇ ਸੰਸਥਾ ਨੇ 13 ਫਰਵਰੀ 1986 ਨੂੰ ਦਿੱਲੀ ਵਿਖੇ ਇਕ-ਰੋਜ਼ਾ ਸੈਮੀਨਾਰ 'ਨਵੀਂ ਵਿਦਿਅਕ ਨੀਤੀ ਦੇ ਸੰਬੰਧ ਵਿਚ ਭਾਰਤ ਵਿਚ ਲਾਇਬ੍ਰੇਰੀ ਵਿਕਾਸ' ਦੇ ਵਿਸ਼ੇ ਉਪਰ ਕਰਵਾਇਆ।

6.5.29. 1986 ਵਿਚ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਨਿਸੱਾਤ ਦੀ ਵਿੱਤੀ ਸਹਾਇਤ ਨਾਲ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਲਾਇਬ੍ਰੇਰੀਆਂ ਵਿਚ ਕੰਪਿਊਟਰ ਪ੍ਰਯੋਗ ਸੰਬੰਧੀ ਚਾ ਵਰਕਸ਼ਾਪਾਂ ਕਰਵਾਈਆਂ।

6.5.30. ਨਵੀਂ ਦਿੱਲੀ ਵਿਖੇ 19-20 ਸਤੰਬਰ 1986 ਨੂੰ ਸੰਸਥਾ ਨੇ 'ਸਕੂਲ ਲਾਇਬ੍ਰੇ ਵਿਕਾਸ' ਉਪਰ ਇਕ ਸੈਮੀਨਾਰ ਕਰਵਾਇਆ ਜਿਸ ਦੇ ਪਰਚੇ ਪ੍ਰਕਾਸ਼ਿਤ ਕੀਤੇ ਗਏ।

6.5.31. ਇਸ ਦੌਰਾਨ ਸੰਸਥਾ ਨੇ ਭਾਰਤੀ ਲਾਇਬ੍ਰੇਰੀਅਨਸ਼ਿਪ ਵਿਚ 1984-86 ਦੌਰਾ ਹੋਈ ਉੱਨਤੀ ਅਤੇ ਗਤੀਵਿਧੀਆਂ ਸੰਬੰਧੀ ਇਕ ਪੁਸਤਕ "ਈਅਰਜ਼ ਵਰਕ ਇਨ ਇੰਡੀਅ ਲਾਇਬ੍ਰੇਰੀਅਨਸ਼ਿਪ" ਪ੍ਰਕਾਸ਼ਿਤ ਕੀਤੀ।

6.5.32. ਭਾਰਤੀ ਲਾਇਬ੍ਰੇਰੀ ਸੰਸਥਾ "ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀਆਂ ਉਪ ਕੌਮੀ ਨੀਤੀ' ਸੰਬੰਧੀ ਭਾਰਤ ਸਰਕਾਰ ਨੂੰ ਸਮੇਂ ਸਮੇਂ ਆਪਣੇ ਸੁਝਾਅ ਪੇਸ਼ ਕਰਦੀ ਰਹੀ ਹੈ।

6.5.33. ਜਨਵਰੀ 1988 ਤੋਂ ਮਾਰਚ 1990 ਤਕ ਦਿੱਲੀ ਯੂਨੀਵਰਸਿਟੀ ਪ੍ਰੋ. ਕਰਿਸ਼ਨ ਕੁਮਾਰ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਅਗਲੇ ਪ੍ਰਧਾਨ ਰਹੇ। ਇਸ ਸਮੇਂ 35ਵ ਕਾਨਫ਼ਰੰਸ ਕਲਕੱਤਾ ਵਿਖੇ ਆਇਸਲਿਕ ਦੇ 13ਵੇਂ ਸੈਮੀਨਾਰ ਨਾਲ ਸਾਂਝੇ ਤੌਰ ਤੇ ਦਸੰਬਰ 198 ਵਿਚ ਆਯੋਜਿਤ ਕੀਤੀ ਗਈ।

6.5.34. ਸੰਸਥਾ ਨੇ 30 ਅਕਤੂਬਰ ਤੋਂ 1 ਨਵੰਬਰ 1988 ਨੂੰ ਦਿੱਲੀ ਵਿਖੇ ਕਾਲ ਲਾਇਬ੍ਰੇਰੀਆਂ ਉਪਰ ਇਕ ਕੌਮੀ ਸੈਮੀਨਾਰ ਕਰਵਾਇਆ। ਇਸ ਵਿਚ ਕਾਲਜ ਲਾਇਬ੍ਰੇਰੀਆਂ ਸਾਰੇ ਪਹਿਲੂਆਂ ਤੇ ਵਿਚਾਰ ਕੀਤੀ ਗਈ।

6.5.35. ਲਾਇਬ੍ਰੇਰੀਅਨਾਂ ਦੀਆਂ ਤਨਖ਼ਾਹਾਂ ਚੌਥੇ ਤਨਖ਼ਾਹ ਕਮਿਸ਼ਨ ਅਨੁਸਾਰ ਸੋਧ ਸੰਬੰਧੀ ਕੋਸ਼ਿਸ਼ਾਂ ਵਿਚ ਇਹ ਸਫ਼ਲ ਰਹੇ।

6.5.36. ਲਾਇਬ੍ਰੇਰੀ ਅਤੇ ਸੂਚਨਾ ਕੰਮ ਵਿਚ ਕੰਪਿਊਟਰ ਦਾ ਪ੍ਰਯੋਗ ਵਿਸ਼ੇ ਤੇ ਇ ਵਰਕਸ਼ਾਪ ਲਖਨਊ ਵਿਖੇ ਸਤੰਬਰ 1988 ਵਿਚ ਕਰਵਾਈ।

6.5.37. ਇਸ ਦੌਰਾਨ ਭਾਰਤੀ ਲਾਇਬ੍ਰੇਰੀ ਸੰਸਥਾ ਨੇ 'ਇੰਦਰਾ ਗਾਂਧੀ ਨੈਸ਼ਨਲ ਸੈਂਟ ਫਾਰ ਆਰਟਸ' ਨਵੀਂ ਦਿੱਲੀ ਤੋਂ ਇਕ ਪ੍ਰਾਜੈਕਟ ਲਿਆ ਜਿਸ ਅਧੀਨ ਉਥੋਂ ਦੀਆਂ ਪੁਸਤਕ ਆਦਿ ਦਾ ਕੰਪਿਊਟਰੀਕਰਣ ਕੀਤਾ।

6.5.38. ਸੰਸਥਾ ਦੀ 35ਵੀਂ ਸਰਬ ਹਿੰਦ ਲਾਇਬ੍ਰੇਰੀ ਕਾਨਫ਼ਰੰਸ ਨਵੰਬਰ 1989 ਵਿ ਪੂਨਾ ਵਿਖੇ ਕੀਤੀ ਗਈ, ਜਿਸ ਦਾ ਵਿਸ਼ਾ-ਵਸਤੂ 'ਲਾਇਬ੍ਰੇਰੀ ਅਤੇ ਸੂਚਨਾ ਕੰਮ ਵਿ ਪ੍ਰਮਾਣੀਕਰਣ' ਸੀ।

6.5.39. ਸੰਸਥਾ ਦੀਆਂ ਚੋਣਾਂ ਸੰਬੰਧੀ ਸੰਵਿਧਾਨ ਦੇ ਉਪ-ਨਿਯਮਾਂ ਵਿਚ ਕੁ ਤਬਦੀਲੀਆਂ ਕੀਤੀਆਂ ਗਈਆਂ।

6.5.40. ਅੱਠਵੇਂ ਵਿਸ਼ਵ ਪੁਸਤਕ ਮੇਲੇ ਦੇ ਮੌਕੇ ਤੇ 14 ਜਨਵਰੀ, 1990 ਨੂੰ ਦਿੱਲ ਵਿਖੇ ਰਾਜਾ ਰਾਮ ਮੋਹਨ ਰਾਏ ਲਾਇਬ੍ਰੇਰੀ ਫਾਊਂਡੇਸ਼ਨ ਦੇ ਨਾਲ ਮਿਲ ਕੇ 'ਮਾਡਲ ਪਬਲਿ ਲਾਇਬ੍ਰੇਰੀ ਐਕਟ' ਉਪਰ ਇਕ ਰੋਜ਼ਾ ਸੈਮੀਨਾਰ ਕਰਵਾਇਆ। ਇਹ ਮਾਡਲ ਐਕਟ ਪ੍ਰਕਾਸ਼ਿ

ਵੀ ਕੀਤਾ ਗਿਆ।

6.5.41. ਸੰਸਥਾ ਨੇ ਨਿਸੱਾਤ ਅਤੇ ਯੂਨੇਸਕੋ ਨਾਲ ਮਿਲ ਕੇ 'ਕਾਮਨ ਕਮਿਊਨੀਕੇਸ਼ਨ ਫ਼ਾਰਮੇਟ' ਉਪਰ 19 ਫਰਵਰੀ ਤੋਂ 2 ਮਾਰਚ, 1990 ਨੂੰ ਇਕ ਵਰਕਸ਼ਾਪ ਕਰਵਾਈ। ਇਸ ਵਿਚ ਸੂਚੀਕਰਣ ਦੇ ਰਿਕਾਰਡਾਂ ਦਾ ਕੰਪਿਊਟੀਕਰਣ ਬਾਰੇ ਚਰਚਾ ਹੋਈ।

6.5.42. ਭਾਰਤੀ ਲਾਇਬ੍ਰੇਰੀ ਸੰਸਥਾ ਨੇ ਦਿੱਲੀ ਵਿਖੇ 15 ਫਰਵਰੀ, 1990 ਨੂੰ 'ਬਿਬਲਓਗ੍ਰਾਫਕ ਰਿਕਾਰਡ ਫ਼ਾਰਮੇਟ' ਉਪਰ ਇਕ ਕੌਮੀ ਗੋਸ਼ਟੀ ਦਾ ਆਯੋਜਨ ਕੀਤਾ।

6.5.43. ਸੰਸਥਾ ਦੀ 36ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਸੰਬਰ 1990 ਵਿਚ ਜੋਧਪੁਰ ਵਿਖੇ ਕੀਤੀ ਗਈ ਅਤੇ ਇਸ ਦੇ ਪੇਪਰ ਵੀ ਪ੍ਰਕਾਸ਼ਿਤ ਕੀਤੇ ਗਏ।

6.5.44. ਪਹਿਲੀ ਅਪ੍ਰੈਲ 1990 ਤੋਂ ਐਸ.ਸੀ.ਬਿਸਵਾਸ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਨਵੇਂ ਪ੍ਰਧਾਨ ਬਣੇ।

6.6. ਮੈਂਬਰਸ਼ਿਪ: ਇਸ ਦੇ ਮੈਂਬਰਾਂ ਵਿਚ ਸਰਪ੍ਰਸਤ, ਜੀਵਨ, ਸਾਧਾਰਣ, ਸੰਗਠਨਾਤਮਕ ਅਤੇ ਭਾਈਵਾਲ ਮੈਂਬਰ ਹਨ, ਜੋ 31 ਮਾਰਚ 1989 ਤਕ 3852 ਮੈਂਬਰਸ਼ਿਪ ਹੈ, ਪਰ ਅਸਲ ਵਿਚ ਪ੍ਰਭਾਵੀ 2347 ਹੈ, ਪਿਛਲੇ ਛੇ ਸਾਲਾਂ ਵਿਚ ਮੈਂਬਰਸ਼ਿਪ ਵਿਚ ਕਾਫ਼ੀ ਵਾਧਾ ਹੋਇਆ ਹੈ, ਜੋ ਹੇਠਾਂ ਦਿੱਤਾ ਗਿਆ ਹੈ :

| | ਸੂਚੀ ਵਿਚ | ਅਸਲ ਵਿਚ |
|---|---|---|
| 31 ਮਾਰਚ 1984 | 1496 | 1133 |
| 31 ਮਾਰਚ 1986 | 2065 | 1370 |
| 31 ਮਾਰਚ 1987 | 3142 | 1898 |
| 31 ਮਾਰਚ 1989 | 3852 | 2347 |
| 31 ਮਾਰਚ 1991 | 4038 | 2245 |
| 31 ਮਾਰਚ 1993 | 2381 | 2053 |

ਸੰਸਥਾ ਦੇ ਵਿਸਤ੍ਰਿਤ ਘੇਰੇ ਨੂੰ ਮੁੱਖ ਰਖਦਿਆਂ ਹੋਇਆਂ ਇਹ ਸਦੱਸਤਾ ਘੱਟ ਹੈ। ਕੌਮੀ ਪੱਧਰ ਦੀ ਇਸ ਸੰਸਥਾ ਨੂੰ ਆਪਣੇ ਅਨੇਕ ਕੰਮ ਚਲਾਉਣ ਲਈ ਕਾਫ਼ੀ ਪੈਸੇ ਦੀ ਲੋੜ ਹੁੰਦੀ ਹੈ, ਇਸ ਲਈ ਲਾਇਬ੍ਰੇਰੀਅਨਾਂ ਨੂੰ ਵੱਧ ਚੜ੍ਹ ਕੇ ਇਸ ਦੇ ਮੈਂਬਰ ਬਣਨਾ ਚਾਹੀਦਾ ਹੈ। ਕਿੰਨਾ ਹੀ ਅੱਛਾ ਹੋਵੇ, ਜੇਕਰ ਦੇਸ਼ ਦੇ 100 ਤੋਂ ਵੱਧ ਲਾਇਬ੍ਰੇਰੀ ਅਤੇ ਸੂਚਨਾ ਵਿਭਾਗਾਂ ਦੇ ਵਿਦਿਆਰਥੀ, ਜਿਨ੍ਹਾਂ ਦੀ ਗਿਣਤੀ 4000 ਦੇ ਲਗਭਗ ਬਣ ਜਾਂਦੀ ਹੈ, ਇਸ ਕੌਮੀ ਸੰਸਥਾ ਦੇ ਮੈਂਬਰ ਬਣ ਜਾਣ।

6.7. ਮੁਲਾਂਕਣ : ਜੇਕਰ ਸਰਬ-ਹਿੰਦ ਪੱਧਰ ਤੇ ਹੋਈਆਂ ਲਾਇਬ੍ਰੇਰੀ ਕਾਨਫ਼ਰੰਸਾਂ ਦੇ ਮੌਕੇ ਤੇ ਆਯੋਜਿਤ ਸੈਮੀਨਾਰਾਂ ਦੇ ਵਿਸ਼ਾ-ਵਸਤੂ ਉਪਰ ਇਕ ਝਾਤ ਪਾਈਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਵਾਹ ਲੱਗਦੇ ਲਾਇਬ੍ਰੇਰੀ ਕਿੱਤੇ ਨੂੰ ਦਰਪੇਸ਼ ਚਲੰਤ ਮਾਮਲੇ ਗੰਭੀਰਤਾ ਨਾਲ ਵਿਚਾਰੇ ਹਨ ਅਤੇ ਲੋੜ ਅਨੁਸਾਰ ਮਤੇ ਪਾਸ ਕੀਤੇ ਹਨ।

6.7.1. 1978 ਵਿਚ ਬੰਗਲੌਰ ਵਿਖੇ ਹੋਈ 24ਵੀਂ ਲਾਇਬ੍ਰੇਰੀ ਕਾਨਫ਼ਰੰਸ ਦੇ ਮੌਕੇ ਤੇ ਇਕ ਬਹੁਤ ਹੀ ਮਹੱਤਵਪੂਰਨ, ਚਲੰਤ ਅਤੇ ਵਿਹਾਰਕ ਮਸਲੇ ਉਪਰ ਭਾਰਤ ਦੀਆਂ ਲਾਇਬ੍ਰੇਰੀਆਂ ਵਿਚ ਸ੍ਰੋਤਾਂ ਦੀ ਸਾਂਝ (Resource Sharing among Libraries in India) ਉਪਰ ਸੈਮੀਨਾਰ ਕੀਤਾ ਗਿਆ। ਇਹ ਇਕ ਅਜਿਹਾ ਵਿਸ਼ਾ ਹੈ, ਜਿਸ ਸੰਬੰਧੀ ਅੰਤਰ-ਰਾਸ਼ਟਰੀ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਅਤੇ ਗੋਸ਼ਟੀਆਂ ਵਿਚ ਬਹੁਤ ਚਰਚਾ ਹੋਈ। ਭਾਰਤੀ ਲਾਇਬ੍ਰੇਰੀ ਸੰਸਥਾ ਨੇ ਇਹ ਵਿਸ਼ਾ ਲੈ ਕੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ।

6.7.2. 25ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਕੇਰਲਾ ਦੀ ਰਾਜਧਾਨੀ ਤ੍ਰਿਵੇਂਦਰਮ ਵਿਖੇ ਕੀਤੀ। ਮਈ 1979 ਵਿਚ ਹੋਈ, ਜਿਥੇ ਹੇਠ ਲਿਖੇ ਮਹੱਤਵਪੂਰਨ ਵਿਸ਼ਿਆਂ ਤੇ ਚਰਚਾ ਕੀਤੀ ਗਈ :

(ੳ) ਵੱਖ ਵੱਖ ਲਾਇਬ੍ਰੇਰੀਆਂ ਲਈ ਪ੍ਰਮਾਣੀਕਰਣ

(ਅ) ਲੋਕ ਲਾਇਬ੍ਰੇਰੀ ਢਾਂਚੇ ਅਤੇ ਪ੍ਰਗਤੀ ਦਾ ਮੁਲਾਂਕਣ

(ੲ) ਲਾਇਬ੍ਰੇਰੀਆਂ ਲਈ ਖੋਜ ਪ੍ਰੋਗਰਾਮ।

6.7.3. ਮਾਰਚ 1980 ਵਿਚ ਦਿੱਲੀ ਵਿਖੇ ਹੋਈ 26ਵੀਂ ਕਾਨਫ਼ਰੰਸ ਵਿਚ ਪ੍ਰਗਤੀ ਕਰ ਰਹੇ ਸਮਾਜ ਵਿਚ ਲਾਇਬ੍ਰੇਰੀ ਸੇਵਾਵਾਂ ਅਤੇ ਚੜ੍ਹਦੀਆਂ ਕੀਮਤਾਂ ਦਾ ਲਾਇਬ੍ਰੇਰੀ ਪ੍ਰਗਤੀ ਉਪਰ ਪ੍ਰਭਾਵ ਦੇ ਵਿਸ਼ੇ ਲਏ ਗਏ। ਇਹ ਮਤਾ ਪਾਸ ਕੀਤਾ ਗਿਆ ਕਿ ਕੀਮਤਾਂ ਉਪਰ ਕੰਟਰੋਲ ਚਾਹੀਦਾ ਹੈ ਅਤੇ ਪੁਸਤਕ ਗ੍ਰਾਂਟ ਵਧਾਉਣੀ ਚਾਹੀਦੀ ਹੈ।

6.7.4. ਹੈਦਰਾਬਾਦ ਵਿਖੇ ਜਨਵਰੀ 1981 ਵਿਚ ਹੋਈ 27ਵੀਂ ਲਾਇਬ੍ਰੇਰੀ ਕਾਨਫ਼ਰੰਸ ਦੇ ਮੌਕੇ ਤੇ ਹੇਠ ਲਿਖੇ ਵਿਸ਼ੇ ਲਏ ਗਏ :

(ੳ) ਲਾਇਬ੍ਰੇਰੀ ਵਿਚ ਪਾਠ ਸਾਮੱਗਰੀ ਜਾਂਚ-ਪੜਤਾਲ, ਅਤੇ

(ਅ) ਭਾਰਤ ਵਿਚ ਲਾਇਬ੍ਰੇਰੀ ਵਿਧਾਨ।

ਇਹ ਮਤਾ ਪਾਸ ਕੀਤਾ ਗਿਆ ਕਿ ਰਾਜ ਸਰਕਾਰਾਂ ਨੂੰ ਲੋਕ ਲਾਇਬ੍ਰੇਰੀ ਵਿਧਾਨ ਪਾਸ ਕਰਨ ਲਈ ਬੇਨਤੀ ਕੀਤੀ ਜਾਵੇ ਅਤੇ ਰਾਜ ਸਰਕਾਰਾਂ ਰਾਜ ਪੱਧਰ ਤੇ ਲਾਇਬ੍ਰੇਰੀ ਵਿਭਾਗ ਖੋਲ੍ਹਣ। ਪਾਠ ਸਾਮੱਗਰੀ ਸੰਬੰਧੀ ਮਤਾ ਪਾਸ ਕੀਤਾ ਗਿਆ ਕਿ ਪੁਸਤਕਾਂ ਦੇ ਗੁੰਮ ਹੋਣ ਕਰਕੇ ਹੋਏ ਨੁਕਸਾਨ ਲਈ ਲਾਇਬ੍ਰੇਰੀ ਸਟਾਫ਼ ਨੂੰ ਜ਼ਿੰਮੇਵਾਰ ਨਹੀਂ ਠਹਿਰਾਉਣਾ ਚਾਹੀਦਾ।

6.7.5. ਅਕਤੂਬਰ 1982 ਵਿਚ ਲਖਨਊ ਵਿਖੇ ਹੋਈ 28ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦੇ ਵਿਸ਼ੇ ਇਸ ਪ੍ਰਕਾਰ ਸਨ :

(ੳ) ਤਰੱਕੀ ਯਾਫ਼ਤਾ ਸਮਾਜ ਵਿਚ ਲੋਕ ਲਾਇਬ੍ਰੇਰੀਆਂ, ਅਤੇ

(ਅ) ਭਾਰਤ ਲਈ ਕੌਮੀ ਸੂਚਨਾ ਪ੍ਰਣਾਲੀ ਦੀ ਯੋਜਨਾ।

ਇਥੇ ਇਹ ਮਤਾ ਪਾਸ ਕੀਤਾ ਗਿਆ ਕਿ ਲੋਕ ਲਾਇਬ੍ਰੇਰੀਆਂ ਦੀਆਂ ਲੋੜਾਂ ਅਤੇ ਕੌਮੀ ਸੂਚਨਾ ਪ੍ਰਣਾਲੀ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਭਾਗਾਂ ਨੂੰ ਆਪਣੇ ਪਾਠ-ਕ੍ਰਮ ਮੁੜ ਤਿਆਰ ਕਰਨੇ ਚਾਹੀਦੇ ਹਨ। ਇਹ ਮਤਾ ਬਦਲਦੇ ਸਮੇਂ ਦੀਆਂ ਬਦਲਦੀਆਂ ਜ਼ਰੂਰਤਾਂ ਦੇ ਹਿਸਾਬ ਨਾਲ ਬਹੁਤ ਮਹੱਤਵਪੂਰਨ ਹੈ।

6.7.6. ਭਾਰਤੀ ਲਾਇਬ੍ਰੇਰੀ ਸੰਸਥਾ ਦੀ 29ਵੀਂ ਕਾਨਫ਼ਰੰਸ ਦਸੰਬਰ 1983 ਵਿਚ ਮੈਸੂਰ ਵਿਖੇ ਆਯੋਜਿਤ ਕੀਤੀ ਗਈ। ਇਸ ਕਾਨਫ਼ਰੰਸ ਦਾ ਮਹੱਤਵ ਸੀ ਕਿ ਇਹ ਸੰਸਥਾ ਦੀ ਗੋਲਡਨ ਜੁਬਲੀ ਦੇ ਮੌਕੇ ਤੇ ਕੀਤੀ ਗਈ। ਇਸ ਵਿਚ ਭਾਰਤ ਦੇ ਲਾਇਬ੍ਰੇਰੀ ਪੇਸ਼ੇ ਦਾ 50 ਸਾਲਾ ਮੁਲਾਂਕਣ ਕੀਤਾ ਗਿਆ। ਇਸ ਦੇ ਪਰਚੇ ਬਹੁਤ ਉਪਯੋਗੀ ਹਨ।

6.7.7. ਤੀਹਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਜਨਵਰੀ 1985 ਵਿਚ ਜੈਪੁਰ ਵਿਖੇ ਕੀਤੀ ਗਈ। ਇਸ ਵਿਚ ਹੇਠ ਲਿਖੇ ਵਿਸ਼ਿਆਂ ਤੇ ਪੇਪਰ ਪੜ੍ਹੇ ਗਏ :

(ੳ) ਲਾਇਬ੍ਰੇਰੀ ਸੰਗ੍ਰਹਿ ਦੀ ਉਸਾਰੀ, ਅਤੇ

(ਅ) ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਲਈ ਕੌਮੀ ਨੀਤੀ।

ਇਨ੍ਹਾਂ ਵਿਸ਼ਿਆਂ ਉਪਰ ਭਰਵੀਂ ਬਹਿਸ ਹੋਈ, ਕਿਉਂਕਿ ਕੌਮੀ ਪੱਧਰ ਉਪਰ ਲਾਇਬ੍ਰੇਰੀ ਨੀਤੀ ਦੀ ਬਹੁਤ ਹੀ ਲੋੜ ਮਹਿਸੂਸ ਕੀਤੀ ਗਈ ਸੀ, ਬਾਅਦ ਵਿਚ ਇਸ ਦਾ ਮਹੱਤਵ ਹੋਰ ਵੀ ਵੱਧ ਗਿਆ, ਜਦੋਂ ਭਾਰਤ ਸਰਕਾਰ ਨੇ ਇਸ ਬਾਰੇ ਕਮੇਟੀ ਦੀ ਨਿਯੁਕਤੀ ਕੀਤੀ।

6.7.8. ਨਵੰਬਰ 1985 ਵਿਚ ਬੜੌਦਾ ਵਿਖੇ ਹੋਈ 31ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਵਿਚ ਹੇਠ ਲਿਖੇ ਦੋ ਵਿਸ਼ੇ ਚੁਣੇ ਗਏ :

(ੳ) ਲੋਕ ਲਾਇਬ੍ਰੇਰੀ ਵਿਕਾਸ, ਅਤੇ

(ਅ) ਲਾਇਬ੍ਰੇਰੀ ਵਿਚ ਸਟਾਫ਼ਿੰਗ ਪੈਟਰਨ।

ਦੂਸਰਾ ਵਿਸ਼ਾ ਲਾਇਬ੍ਰੇਰੀਆਂ ਲਈ ਹਮੇਸ਼ਾਂ ਹੀ ਮਹੱਤਵਪਰਨ ਅਤੇ ਵਿਵਾਦਸਪਦ ਰਿਹਾ ਹੈ।

6.7.9. ਆਨੰਤਪੁਰ (ਆਂਧਰਾ ਪ੍ਰਦੇਸ਼) ਵਿਖੇ ਜਨਵਰੀ 1987 ਵਿਚ 32ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਾ ਆਯੋਜਨ ਕੀਤਾ ਗਿਆ। ਇਸ ਦਾ ਵਿਸ਼ਾ 'ਲਾਇਬ੍ਰੇਰੀਆਂ ਵਿਚ ਗੁਣ' ਸੀ ਜੋ ਬਹੁਤ ਹੀ ਮਹੱਤਵਪੂਰਨ ਹੈ।

6.7.10. ਦਸੰਬਰ 1987 ਵਿਚ 33ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਾ ਆਯੋਜਨ ਤਾਮਿਲਨਾਡੂ ਦੇ ਸ਼ਹਿਰ ਤਿਰੁਚਿਰਾਪੱਲੀ ਵਿਖੇ ਕੀਤਾ ਗਿਆ। ਸੈਮੀਨਾਰ ਦਾ ਵਿਸ਼ਾ ਇਸ ਵਾਰ 'ਲਾਇਬ੍ਰੇਰੀਆਂ ਵਿਚ ਆਧੁਨਿਕੀਕਰਣ' ਸੀ, ਜੋ ਪਹਿਲਾਂ ਵਾਂਗ ਹੀ ਮਹੱਤਵਪੂਰਨ ਹੈ। ਇਸ ਅਧੀਨ ਨਵੀਂ ਤਕਨਾਲੋਜੀ ਦਾ ਲਾਇਬ੍ਰੇਰੀ ਉਪਰ ਪ੍ਰਭਾਵ, ਕੰਪਿਊਟਰੀਕਰਣ ਆਦਿ ਦੇ ਉਪ-ਵਿਸ਼ਿਆਂ ਉਪਰ ਪਰਚੇ ਪੜ੍ਹੇ ਗਏ ਸਨ ਜੋ ਪੁਸਤਕ ਰੂਪ ਵਿਚ ਸੰਸਥਾ ਵਲੋਂ ਪ੍ਰਕਾਸ਼ਿਤ ਕੀਤੇ ਗਏ ਸਨ।

6.7.11. 34ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਸੰਬਰ 1988 ਵਿਚ ਕਲਕੱਤਾ ਵਿਖੇ ਆਯੋਜਿਤ ਕੀਤੀ ਗਈ। ਇਹ ਕਾਨਫ਼ਰੰਸ ਆਇਸਲਿਕ ਦੇ 13ਵੇਂ ਸੈਮੀਨਾਰ ਦੇ ਨਾਲ ਸਾਂਝੇ ਤੌਰ ਤੇ ਕੀਤੀ ਗਈ। ਭਾਰਤੀ ਲਾਇਬ੍ਰੇਰੀ ਸੰਸਥਾ ਦੇ ਇਤਿਹਾਸ ਵਿਚ ਇਹ ਪਹਿਲਾ ਮਹੱਤਵਪੂਰਨ ਕਦਮ ਸੀ ਅਤੇ ਇਹ ਇਕ ਬਹੁਤ ਵੱਡਾ ਦੌਰ ਸੀ। ਦੋ ਸਰਬ-ਹਿੰਦ ਸੰਸਥਾਵਾਂ ਨੇ ਮਿਲ ਕੇ ਇਕੱਠੇ ਸੈਮੀਨਾਰ/ਕਾਨਫ਼ਰੰਸ ਦਾ ਸੰਗਠਨ ਕੀਤਾ ਸੀ। ਕਲਕੱਤਾ ਵਿਖੇ ਇਕ ਹਜ਼ਾਰ ਤੋਂ ਉਪਰ ਡੈਲੀਗੇਟ ਸਾਰੇ ਦੇਸ਼ ਦੇ ਕੋਨੇ ਕੋਨੇਵਿਚੋਂ ਇਕੱਤਰ ਹੋਏ[3]। ਇਸ ਕਾਨਫ਼ਰੰਸ ਦੇ ਮੌਕੇ ਤੇ ਕੀਤੇ ਸੈਮੀਨਾਰ ਦਾ ਵਿਸ਼ਾ ਸੀ "ਲਾਇਬ੍ਰੇਰੀ ਸੇਵਾਵਾਂ ਦੀ ਪ੍ਰਭਾਵਕਤਾ", ਜਿਸ ਦੇ ਵੱਖ ਵੱਖ ਉਪ-ਵਿਸ਼ਿਆਂ ਉਪਰ

ਅਨੇਕ ਪਰਚੇ ਪੜ੍ਹੇ ਗਏ, ਜੋ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤੇ ਗਏ।

6.7.12. ਪਿਛਲੀਆਂ ਤਿੰਨਾਂ ਕਾਨਫ਼ਰੰਸਾਂ ਵਿਚ ਚੁਣੇ ਗਏ ਵਿਸ਼ੇ ਬਹੁਤ ਹੀ ਮਹੱਤਵਪੂਰਨ ਅਤੇ ਆਧੁਨਿਕ ਹਨ। ਤਿੰਨਾਂ ਦੇ ਵਿਸ਼ੇ, ਜੋ ਉਪਰ ਦੱਸੇ ਗਏ ਹਨ, ਇਕ ਦੂਸਰੇ ਦੇ ਪੂਰਕ ਸਨ। ਸੱਤਵੀਂ ਪੰਜ ਸਾਲਾ ਯੋਜਨਾ ਵਿਚ ਭਾਰਤ ਸਰਕਾਰ ਦੇ ਪਲਾਨਿੰਗ ਕਮਿਸ਼ਨ ਦੇ ਵਰਕਿੰਗ ਗਰੁੱਪ ਦੀ ਰਿਪੋਰਟ ਅਨੁਸਾਰ ਲਾਇਬ੍ਰੇਰੀ ਸੇਵਾ ਅਤੇ ਪ੍ਰਣਾਲੀਆਂ ਦਾ ਆਧੁਨਿਕੀਕਰਣ ਕਰਨਾ ਬਹੁਤ ਹੀ ਜ਼ਰੂਰੀ ਹੈ। ਇਸ ਲਈ ਉਪਰੋਕਤ ਵਿਸ਼ਿਆਂ ਦੀ ਚੋਣ ਇਸੇ ਸੰਦਰਭ ਵਿਚ ਕੀਤੀ ਗਈ ਹੈ ਅਤੇ ਉਹ ਇਕ ਦੂਸਰੇ ਦੇ ਪੂਰਕ ਵੀ ਹਨ। ਤਿੰਨਾਂ ਮੁੱਖ ਵਿਸ਼ਿਆਂ ਉਪਰ ਹੋਈ ਚਰਚਾ ਤੋਂ ਸਪਸ਼ਟ ਹੁੰਦਾ ਹੈ ਕਿ ਅਨੇਕ ਪ੍ਰਸ਼ਨਾਂ ਦੇ ਉੱਤਰ ਲੱਭੇ ਗਏ ਸਨ, ਜੋ ਸੇਵਾਵਾਂ ਦੇ ਆਧੁਨਿਕੀਕਰਣ, ਕੰਪਿਊਟਰੀਕਰਣ ਅਤੇ ਪ੍ਰਭਾਵਕਤਾ ਨਾਲ ਸੰਬੰਧ ਰੱਖਦੇ ਹਨ। ਉਮੀਦ ਹੈ ਕਿ ਨਵੀਂ ਤਕਨਾਲੋਜੀ ਦੇ ਅਸਰ ਹੇਠ ਲਾਇਬ੍ਰੇਰੀ ਸੇਵਾਵਾਂ ਵਿਚ ਗੁਣਾਤਮਕ ਵਿਕਾਸ ਹੋਵੇਗਾ ਅਤੇ ਅੱਠਵੀਂ ਪੰਜ ਸਾਲਾ ਯੋਜਨਾ ਲਾਇਬ੍ਰੇਰੀ ਵਿਕਾਸ ਨੂੰ ਇਕ ਨਵਾਂ ਮੋੜ ਦੇਵੇਗੀ।

6.7.13. ਸੰਸਥਾ ਦੀ 35ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਨਵੰਬਰ 1989 ਵਿਚ ਪੂਨਾ ਵਿਖੇ ਕੀਤੀ ਗਈ। ਇਸ ਦਾ ਵਿਸ਼ਾ "ਲਾਇਬ੍ਰੇਰੀ ਅਤੇ ਸੂਚਨਾ ਸੇਵਾ ਵਿਚ ਪ੍ਰਮਾਣੀਕਰਣ" ਸੀ। ਲਾਇਬ੍ਰੇਰੀ ਅਤੇ ਸੂਚਨਾ ਕੰਮ ਵਿਚ ਪ੍ਰਮਾਣਿਕਤਾ ਦੀ ਮਹੱਤਤਾ ਉਪਰ ਕਾਫ਼ੀ ਪਹਿਲਾਂ ਤੋਂ ਜ਼ੋਰ ਦਿੱਤਾ ਜਾ ਰਿਹਾ ਹੈ ਅਤੇ ਚਰਚਾ ਛਿੜਦੀ ਹੈ, ਪਰ ਸੰਸਥਾ ਨੇ ਇਸ ਵਿਸ਼ੇ ਉਪਰ ਸੰਜੀਦਾ ਵਿਚਾਰ-ਵਟਾਂਦਰਾ ਕੀਤਾ ਹੈ, ਜੋ ਆਉਣ ਵਾਲੇ ਸਮੇਂ ਵਿਚ ਹੋਰ ਮਹੱਤਵਪੂਰਨ ਹੈ।

6.7.14. ਇਸ ਸੰਸਥਾ ਦੀ 36ਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ ਦਸੰਬਰ 1990 ਵਿਚ ਜੋਧਪੁਰ (ਰਾਜਸਥਾਨ) ਵਿਖੇ ਹੋਈ ਹੈ।

ਇਸ ਪ੍ਰਕਾਰ ਭਾਰਤੀ ਲਾਇਬ੍ਰੇਰੀ ਸੰਸਥਾ ਹੁਣ ਤਕ (2005 ਦੇ ਅੰਤ ਤਕ) 51 ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸਾਂ ਦਾ ਆਯੋਜਨ ਕਰਵਾ ਚੁੱਕੀ ਹੈ ਜਿਨ੍ਹਾਂ ਦੇ ਵਿਸ਼ੇ ਅਤਿ ਆਧੁਨਿਕ ਅਤੇ ਢੁਕਵੇਂ ਰਹੇ ਹਨ। ਪਿਛਲੇ ਕਈ ਸਾਲਾਂ ਤੋਂ ਇਹ ਸੰਸਥਾ ਹਰ ਸਾਲ ਆਪਣੀ ਸਰਬ ਹਿੰਦ ਕਾਨਫ਼ਰੰਸ ਦਾ ਆਯੋਜਨ ਕਰਦੀ ਹੈ ਜੋ ਇਸ ਦੀਆਂ ਮਹੱਤਵਪੂਰਨ ਸਰਗਰਮੀਆਂ ਵਿਚੋਂ ਇਕ ਹੈ, ਅਤੇ ਇਸ ਰਾਹੀਂ ਲਾਇਬ੍ਰੇਰੀ ਪੇਸ਼ੇ ਨੂੰ ਮਹੱਤਵਪੂਰਨ ਯੋਗਦਾਨ ਦਿੰਦੀ ਹੈ ਅਤੇ ਇਸ ਦਾ ਵਿਕਾਸ ਕਰਨ ਵਿਚ ਸਹਾਇਤਾ ਕਰਦੀ ਹੈ।

ਉਮੀਦ ਹੈ ਕਿ ਆਉਣ ਵਾਲੇ ਵਰ੍ਹਿਆਂ ਵਿਚ ਵੀ ਭਾਰਤੀ ਲਾਇਬ੍ਰੇਰੀ ਸੰਸਥਾ ਇਸੇ ਤਰ੍ਹਾਂ ਹੀ ਮਹੱਤਵਪੂਰਨ ਵਿਸ਼ਿਆਂ ਉਪਰ ਸੈਮੀਨਾਰ/ਕਾਨਫ਼ਰੰਸ ਕਰਵਾਉਂਦੀ ਰਹੇਗੀ ਅਤੇ ਪਰਚਿਆਂ ਦੀ ਪ੍ਰਕਾਸ਼ਨਾ ਕਰਦੀ ਰਹੇਗੀ ਤਾਂ ਕਿ ਉਹ ਸਾਰੇ ਭਾਈਚਾਰੇ ਤਕ ਪਹੁੰਚ ਸਕਣ।

**6.7. ਆਮਦਨ :** ਭਾਰਤੀ ਲਾਇਬ੍ਰੇਰੀ ਸੰਸਥਾ ਨੂੰ ਹੇਠ ਲਿਖੇ ਸ੍ਰੋਤਾਂ ਤੋਂ ਆਮਦਨ ਹੁੰਦੀ ਹੈ:

1. ਮੈਂਬਰਸ਼ਿਪ ਫ਼ੀਸ
2. ਡੈਲੀਗੇਸ਼ਨ ਫ਼ੀਸ
3. ਦਾਨ
4. ਸਹਾਇਤਾ-ਅਨੁਦਾਨ

5. ਪ੍ਰਕਾਸ਼ਨਾਵਾਂ ਦੀ ਵਿਕਰੀ
6. ਹੋਰ ਸ੍ਰੋਤਾਂ ਤੋਂ ਆਮਦਨ
7. ਪ੍ਰੋਜੈਕਟਾਂ ਤੋਂ ਆਮਦਨ

**6.9. ਹੋਰ ਅਦਾਰਿਆਂ ਨਾਲ ਸਹਿਯੋਗ :** ਭਾਰਤੀ ਲਾਇਬ੍ਰੇਰੀ ਸੰਸਥਾ ਨੇ ਦੇਸ਼ ਅਤੇ ਵਿਦੇਸ਼ ਦੇ ਅਨੇਕ ਅਦਾਰਿਆਂ ਨਾਲ ਆਪਣੇ ਸੰਬੰਧ ਬਣਾਏ ਹੋਏ ਹਨ।

**6.9.1. ਰਾਸ਼ਟਰੀ ਅਦਾਰਿਆਂ ਨਾਲ ਸੰਬੰਧ :** ਭਾਰਤੀ ਲਾਇਬ੍ਰੇਰੀ ਸੰਸਥਾ ਦੇ ਹੇਠ ਲਿਖੇ ਅਦਾਰਿਆਂ/ਸੰਸਥਾਵਾਂ ਨਾਲ ਸੰਬੰਧ ਹਨ :

6.9.1.1. ਭਾਰਤੀ ਲਾਇਬ੍ਰੇਰੀ ਸੰਸਥਾਵਾਂ ਦੀ ਸਾਂਝੀ ਕੌਂਸਿਲ (JOCLAI) ਨਾਲ ਇਸ ਸੰਸਥਾ ਦੇ ਬਹੁਤ ਨੇੜਲੇ ਸੰਬੰਧ ਹਨ। ਇਸ ਨਾਲ ਲਾਇਬ੍ਰੇਰੀ ਪੇਸ਼ੇ ਨੂੰ ਉਤਸ਼ਾਹ ਮਿਲਦਾ ਹੈ, ਅਤੇ ਇਹ ਸੰਸਥਾਵਾਂ ਮਿਲ ਕੇ ਪੇਸ਼ੇ ਦੇ ਵਿਕਾਸ ਲਈ ਸੋਚਦੀਆਂ ਹਨ।

6.9.1.2. ਰਾਜ ਪੱਧਰ ਦੀਆਂ ਲਾਇਬ੍ਰੇਰੀ ਸੰਸਥਾ ਨਾਲ ਵੀ ਇਸ ਸੰਸਥਾ ਨੇ ਅੱਛੇ ਸੰਬੰਧ ਬਣਾਏ ਹੋਏ ਹਨ ਅਤੇ ਉਨ੍ਹਾਂ ਨੂੰ ਸਹਿਯੋਗੀ ਮੈਂਬਰ ਬਣਾਇਆ ਗਿਆ ਹੈ।

6.9.1.3. ਭਾਰਤੀ ਲਾਇਬ੍ਰੇਰੀ ਸੰਸਥਾ ਨੇ ਨਿਸੱਾਤ (NISSAT), ਜੋ ਭਾਰਤ ਸਰਕਾਰ ਦੇ ਵਿਗਿਆਨਕ ਅਤੇ ਉਦਯੋਗਿਕ ਵਿਭਾਗ ਦਾ ਅੰਗ ਹੈ, ਨਾਲ ਬਣਾਏ ਸੰਬੰਧ ਸਦਕਾ ਇਸ ਨੇ ਕੰਪਿਊਟਰ ਦੇ ਪ੍ਰਯੋਗ ਸੰਬੰਧੀ ਕੁਝ ਵਰਕਸ਼ਾਪਾਂ ਲਗਾਈਆਂ ਹਨ।

6.9.1.4. ਰਾਜਾ ਰਾਮ ਮੋਹਨ ਰਾਏ ਲਾਇਬ੍ਰੇਰੀ ਫਾਊਂਡੇਸ਼ਨ ਨਾਲ ਇਸ ਸੰਸਥਾ ਦੇ ਅੱਛੇ ਸੰਬੰਧ ਹਨ ਅਤੇ ਇਹ ਇਕ ਦੂਸਰੇ ਦੇ ਪ੍ਰੋਗਰਾਮਾਂ ਵਿਚ ਹਿੱਸਾ ਲੈਂਦੇ ਹਨ।

6.9.1.5. ਲਾਇਬ੍ਰੇਰੀਅਨਾਂ ਅਤੇ ਪੁਸਤਕ ਵਪਾਰ ਦੇ ਨੁਮਾਇੰਦਿਆਂ ਦੀ 'ਗੁੱਡ ਆਫਿਸਜ਼ ਕਮੇਟੀ' ਨਾਲ ਵੀ ਸੰਸਥਾ ਜੁੜੀ ਹੋਈ ਹੈ।

6.9.1.6. ਭਾਰਤੀ ਪ੍ਰਮਾਣਾਂ ਦੀ ਬਿਊਰੋ ਨਾਲ ਵੀ ਸੰਸਥਾ ਦੇ ਨੇੜਲੇ ਸੰਬੰਧ ਹਨ ਅਤੇ ਬਿਊਰੋ ਦੀ ਪ੍ਰਲੇਖਨ ਸੈਕਸ਼ਨਲ ਕਮੇਟੀ ਦੀ ਮੈਂਬਰ ਹੈ।

6.9.1.7. ਯੁਨੇਸਕੋ ਵਾਸਤੇ ਭਾਰਤੀ ਕੌਮੀ ਕਮਿਸ਼ਨ ਵਿਚ ਵੀ ਇਸ ਸੰਸਥਾ ਦੀ ਨੁਮਾਇੰਦਗੀ ਹੈ।

6.9.1.8. ਇਨ੍ਹਾਂ ਤੋਂ ਇਲਾਵਾ ਹੋਰ ਅਨੇਕ ਅਦਾਰੇ ਅਤੇ ਸੰਸਥਾਵਾਂ ਨਾਲ ਭਾਰਤੀ ਲਾਇਬ੍ਰੇਰੀ ਸੰਸਥਾ ਜੁੜੀ ਹੋਈ ਹੈ।

**6.9.2. ਅੰਤਰ-ਰਾਸ਼ਟਰੀ ਅਦਾਰਿਆਂ ਨਾਲ ਸੰਬੰਧ :**

6.9.2.1. ਇਫ਼ਲਾ ਨਾਲ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਕਾਫ਼ੀ ਦੇਰ ਤੋਂ ਅੱਛੇ ਸੰਬੰਧ ਚਲਦੇ ਆ ਰਹੇ ਹਨ। ਇਹ ਸੰਸਥਾ ਇਫਲਾ ਦੀ ਮੈਂਬਰ ਹੈ। 1992 ਵਿਚ ਇਫ਼ਲਾ ਨੇ ਭਾਰਤ ਵਿਚ ਆਪਣੀ 58ਵੀਂ ਜਨਰਲ ਕਾਨਫ਼ਰੰਸ ਦਾ ਆਯੋਜਨ ਕੀਤਾ ਸੀ।

6.9.2.2. ਕਾਮਨਵੈਲਥ ਲਾਇਬ੍ਰੇਰੀ ਸੰਸਥਾ ਨਾਲ ਇਸ ਨੇ ਅੱਛੇ ਸੰਬੰਧ ਸਥਾਪਤ ਕੀਤੇ ਹਨ ਅਤੇ ਇਸ ਦੀਆਂ ਗਤੀਵਿਧੀਆਂ ਵਿਚ ਇਹ ਹਿੱਸਾ ਲੈਂਦੀ ਰਹਿੰਦੀ ਹੈ। ਭਾਰਤੀ ਲਾਇਬ੍ਰੇਰੀ ਸੰਸਥਾ ਕੋਮਲਾ ਦੀ ਮੈਂਬਰ ਵੀ ਹੈ।

6.9.2.3. ਹੋਰਨਾਂ ਦੇਸ਼ਾਂ ਦੀਆਂ ਕੌਮੀ ਲਾਇਬ੍ਰੇਰੀ ਸੰਸਥਾਵਾਂ ਨਾਲ ਭਾਰਤੀ ਲਾਇਬ੍ਰੇਰੀ ਸੰਸਥਾ ਚੰਗੇਰੇ ਸੰਬੰਧ ਕਾਇਮ ਕਰਨ ਦੀ ਹਮੇਸ਼ਾਂ ਚਾਹਵਾਨ ਰਹੀ ਹੈ।

**6.10. ਇਨਾਮ ਅਤੇ ਪੁਰਸਕਾਰ :** ਭਾਰਤੀ ਲਾਇਬ੍ਰੇਰੀ ਸੰਸਥਾ ਲਾਇਬ੍ਰੇਰੀਅਨਾਂ ਅਤੇ ਹੋਰ ਲਾਇਬ੍ਰੇਰੀ ਵਿਗਿਆਨੀਆਂ ਨੂੰ ਹੇਠ ਲਿਖੇ ਇਨਾਮ ਅਤੇ ਪੁਰਸਕਾਰ ਤਕਸੀਮ ਕਰਦੀ ਹੈ।

**6.10.1. ਵੀ.ਪੀ.ਵਰਘੀਜ਼ ਇਨਾਮ :** ਇਹ ਇਨਾਮ ਹਰ ਸਾਲ ਸੰਸਥਾ ਦੇ ਬੁਲੇਟਿਨ ਵਿਚ ਪ੍ਰਕਾਸ਼ਿਤ ਸਭ ਤੋਂ ਅੱਛੇ ਨਿਬੰਧ ਵਾਸਤੇ ਦਿੱਤਾ ਜਾਂਦਾ ਹੈ :

**6.10.2. ਆਈ.ਐਲ.ਏ. ਕੌਲਾ ਇਨਡਾਊਮੈਂਟ ਪੁਰਸਕਾਰ :** ਪ੍ਰੋ. ਕੌਲਾ ਇਨਡਾਊਮੈਂਟ ਫਾਰ ਲਾਇਬ੍ਰੇਰੀ ਐਂਡ ਇਫਾਰਮੇਸ਼ਨ ਸਾਇੰਸ ਨੇ ਇਹ ਪੁਰਸਕਾਰ ਸਥਾਪਤ ਕੀਤਾ ਹੈ ਜੋ ਹਰ ਸਾਲ 'ਬਿਹਤਰੀਨ ਲਾਇਬ੍ਰੇਰੀਅਨ' ਨੂੰ ਦਿੱਤਾ ਜਾਂਦਾ ਹੈ।

**6.10.3. ਅਬੂਰੀ-ਸ਼ਿਆਲੀ ਖੋਜ ਪੁਰਸਕਾਰ :** 1988-89 ਤੋਂ ਸ੍ਰੀ ਸੀ.ਵੀ.ਸੁੱਬਾਰਾਓ ਨੇ ਇਹ ਪੁਰਸਕਾਰ ਸਥਾਪਤ ਕੀਤਾ ਹੈ। ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਖੇਤਰ ਵਿਚ ਪ੍ਰਕਾਸ਼ਿਤ ਬਿਹਤਰੀਨ ਖੋਜ ਕੰਮ ਵਾਸਤੇ ਕਿਸੇ ਵੀ ਮੈਂਬਰ ਨੂੰ ਦਿੱਤਾ ਜਾਂਦਾ ਹੈ।

**6.10.4. ਆਈ.ਐਲ.ਏ.ਵੇਦਾਨਾ ਇਕੀ ਫੈਲੋਸ਼ਿਪ :** ਇਕ ਹਜ਼ਾਰ ਰੁਪਏ ਸਾਲਾਨਾ ਦੀ ਇਹ ਫੈਲੋਸ਼ਿਪ ਭਾਰਤ ਵਿਚ ਕਿਸੇ ਵੀ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਭਾਗ ਦੀ ਲੜਕੀ ਜੋ ਬੀ.ਲਿਬ.ਐਸ.ਸੀ. ਦੀ ਵਿਦਿਆਰਥਣ ਹੋਵੇ ਅਤੇ ਇਸ ਕੋਰਸ ਵਿਚ ਅੱਵਲ ਆਵੇ, ਨੂੰ ਦਿੱਤੀ ਜਾਂਦੀ ਹੈ। ਇਹ ਫੈਲੋਸ਼ਿਪ ਸ੍ਰੀਮਤੀ ਵੀ.ਕੇ.ਸੁੰਦਰਮ, ਜੋ ਦਿੱਲੀ ਯੂਨੀਵਰਸਿਟੀ ਤੋਂ ਰਿਟਾਇਰ ਹੋਏ ਹਨ, ਨੇ ਸਥਾਪਤ ਕੀਤੀ ਹੈ।

**6.11. ਸਰਕਾਰੀ ਸੰਗਠਨਾਂ ਵਿਚ ਯੋਗਦਾਨ :** ਭਾਰਤੀ ਲਾਇਬ੍ਰੇਰੀ ਸੰਸਥਾ ਨੇ ਅਨੇਕ ਸਰਕਾਰੀ ਸੰਗਠਨਾਂ ਦੇ ਕਾਰਜਾਂ ਵਿਚ ਵਧ ਚੜ੍ਹ ਕੇ ਯੋਗਦਾਨ ਪਾਇਆ।

6.11.1. ਸੱਤਵੀਂ ਪੰਜ ਸਾਲਾ ਯੋਜਨਾ ਵਾਸਤੇ ਬਣੇ 'ਵਰਕਿੰਗ ਗਰੁੱਪ ਆਨ ਮਾਡਰਨਾਈਜ਼ੇਸ਼ਨ ਆਫ਼ ਲਾਇਬ੍ਰੇਰੀਜ਼ ਐਂਡ ਇਨਫ਼ਾਰਮੈਟਿਕਸ' ਵਿਚ ਹਿੱਸਾ ਪਾਇਆ।

6.11.2. ਰਾਸ਼ਟਰੀ ਪੱਧਰ ਤੇ ਲਾਇਬ੍ਰੇਰੀ ਨੀਤੀ ਵਾਸਤੇ ਬਣੀ "ਕਮੇਟੀ ਆਨ ਨੈਸ਼ਨਲ ਪਾਲਿਸੀ ਆਨ ਲਾਇਬ੍ਰੇਰੀ ਐਂਡ ਇਨਫ਼ਾਰਮੇਸ਼ਨ ਸਿਸਟਮ" ਵਿਚ।

6.11.3. "ਰੀਵੀਊ ਕਮੇਟੀ ਆਫ਼ ਗਰਵਨਮੈਂਟ ਆਫ਼ ਇੰਡੀਆ ਫੋਰਥ ਪੇ ਰੀਵੀਜ਼ਨ ਕਮਿਸ਼ਨ" ਵਿਚ ਹਿੱਸਾ ਪਾਇਆ।

6.11.4. ਨੈਸ਼ਨਲ ਬੁੱਕ ਟਰੱਸਟ ਦੇ ਕੰਮਾਂ ਵਿਚ ਯੋਗਦਾਨ ਪਾਉਂਦੀ ਰਹਿੰਦੀ ਹੈ।

**6.12. ਸਲਾਹ ਮਸ਼ਵਰਾ (ਕਨਸਲਟੈਂਸੀ) :** ਇਸ ਸੰਸਥਾ ਨੇ ਕੁਝ ਸੰਗਠਨਾਂ ਦੀਆਂ ਲਾਇਬ੍ਰੇਰੀਆਂ ਦੀ ਹਾਲਤ ਸੁਧਾਰਨ ਵਾਸਤੇ ਸਲਾਹ-ਮਸ਼ਵਰਾ ਵੀ ਦਿੱਤਾ। ਲਾਲ ਬਹਾਦੁਰ ਸ਼ਾਸਤਰੀ ਨੈਸ਼ਨਲ ਅਕੈਡਮੀ ਆਫ਼ ਐਡਮਿਨਿਸਟਰੇਸ਼ਨ ਮਸੂਰੀ ਦੀ ਲਾਇਬ੍ਰੇਰੀ ਦੀਆਂ ਲਗਭਗ 35,000 ਜਿਲਦਾਂ ਦੀ ਤਕਨੀਕੀ ਪ੍ਰਕ੍ਰਿਆਵਾਂ ਨੂੰ ਪੂਰਾ ਕੀਤਾ। ਇਸ ਤਰ੍ਹਾਂ ਹੀ ਇੰਦਰਾ ਗਾਂਧੀ ਨੈਸ਼ਨਲ ਸੈਂਟਰ ਫਾਰ ਆਰਟਸ, ਨਵੀਂ ਦਿੱਲੀ ਦੀ ਲਾਇਬ੍ਰੇਰੀ ਸੰਬੰਧੀ ਕਾਰਜ ਕਰਨ ਵਿਚ ਮਦਦ ਕੀਤੀ।

6.13. ਪ੍ਰਕਾਸ਼ਨਾਵਾਂ :

1. ਪਿਛਲੇ ਸੱਤ ਦਹਾਕਿਆਂ ਤੋਂ ਵੱਧ ਸਮੇਂ ਤੋਂ ਭਾਰਤੀ ਲਾਇਬ੍ਰੇਰੀ ਸੰਸਥਾ ਪੇਸ਼ਾਵਰ ਸਾਹਿਤ ਦੀ ਪ੍ਰਕਾਸ਼ਨਾ ਦੇ ਕੰਮ ਵਿਚ ਵੀ ਸਲੰਗਨ ਹੈ। ਸਭ ਤੋਂ ਪਹਿਲਾਂ ਇਸ ਨੇ 1938 ਵਿਚ ਇਕ ਲਾਇਬ੍ਰੇਰੀ ਡਾਇਰੈਕਟਰੀ ਪ੍ਰਕਾਸ਼ਿਤ ਕੀਤੀ ਸੀ ਜਿਸ ਦਾ ਹੁਣ ਚੌਥਾ ਸੰਸਕਰਣ ਉਪਲਬਧ ਹੈ।
2. ਦੱਖਣੀ ਏਸ਼ੀਆ ਦੀਆਂ ਲਾਇਬ੍ਰੇਰੀਆਂ ਵਿਚ ਰਸਾਲਿਆਂ ਦੀ ਸੰਘ-ਸੂਚੀ-ਜਿਲਦ ਪਹਿਲੀ-ਵਿਗਿਆਨ। ਇਹ ਕੰਮ ਰੰਗਾਨਾਥਨ ਨੇ ਕਰਵਾਇਆ ਸੀ।
3. ਏਸ਼ੀਆਈ ਨਾਵਾਂ ਦੀ ਪ੍ਰਸਤੁਤੀ।
4. ਸੈਮੀਨਾਰਾਂ ਉਪਰ ਪੜ੍ਹੇ ਜਾਂਦੇ ਪਰਚੇ ਪ੍ਰਕਾਸ਼ਿਤ ਕੀਤੇ ਜਾਂਦੇ ਹਨ। ਪਿਛਲੇ ਕੁਝ ਸਾਲਾਂ ਤੋਂ ਆਈ.ਐਲ.ਏ. ਦੀ ਇਹ ਇਕ ਵਿਸ਼ੇਸ਼ਤਾ ਹੈ।
5. ਸਾਲਾਨਾ ਰਿਪੋਰਟ ਦੀ ਪ੍ਰਕਾਸ਼ਨਾ ਕੀਤੀ ਜਾਂਦੀ ਹੈ।
6. ਕਾਨਫ਼ਰੰਸ/ਸੈਮੀਨਾਰ ਦੀ ਕਾਰਵਾਈ ਵੀ ਪ੍ਰਕਾਸ਼ਿਤ ਕੀਤੀ ਜਾਂਦੀ ਹੈ।
7. ਭਾਰਤੀ ਲਾਇਬ੍ਰੇਰੀ ਸੰਸਥਾ ਦੇ 50 ਸਾਲ। ਇਹ ਇਕ ਬਹੁਤ ਮਹੱਤਵਪੂਰਨ ਪ੍ਰਕਾਸ਼ਨਾ ਹੈ।

6.13.2. ਰਸਾਲੇ

1. ਆਈ.ਐਲ.ਏ.ਬੁਲੇਟਿਨ (ਤ੍ਰੈਮਾਸਿਕ)
2. ਆਈ.ਐਲ.ਏ.ਨਿਊਜ਼ਲੈਟਰ (ਮਾਸਿਕ)
3. ਆਈ.ਐਲ.ਏ.ਮੈਗਜ਼ੀਨ (1994 ਤੋਂ) ਇਹ ਹੁਣ ਬੰਦ ਹੋ ਚੁੱਕਾ ਹੈ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਪ੍ਰਕਾਸ਼ਨਾ ਦੇ ਖੇਤਰ ਵਿਚ ਭਾਰਤੀ ਲਾਇਬ੍ਰੇਰੀ ਸੰਸਥਾ ਦਾ ਕੰਮ ਸ਼ਲਾਘਾਯੋਗ ਹੈ ਕਿਉਂਕਿ ਦੇਸ਼ ਵਿਚ ਪੇਸ਼ਾਵਰ ਸਾਹਿਤ ਦੀ ਬਹੁਤ ਲੋੜ ਹੈ। ਇਹ ਲੋੜ ਆਈ.ਐਲ.ਏ. ਕੁਝ ਹੱਦ ਤਕ ਪੂਰਾ ਕਰ ਰਹੀ ਹੈ। ਇਸ ਦਿਸ਼ਾ ਵਿਚ ਕੁਝ ਹੋਰ ਸੁਧਾਰ ਲਿਆਉਣ ਲਈ ਸੰਸਥਾ ਯਤਨਸ਼ੀਲ ਹੈ।

6.14. ਕੁਝ ਸੁਝਾਅ

1. ਭਾਰਤੀ ਲਾਇਬ੍ਰੇਰੀ ਸੰਸਥਾ ਨੇ ਬਿਬਲਿਉਗ੍ਰਾਫੀਕਲ ਅਧਿਐਨ ਅਤੇ ਖੋਜ ਵੱਲ ਵਧੇਰੇ ਧਿਆਨ ਨਹੀਂ ਦਿੱਤਾ ਜਾਪਦਾ। ਕਿਸੇ ਵੀ ਖੇਤਰ ਵਿਚ ਉਪਲਬਧ ਬਿਬਲਿਉ-ਗ੍ਰਾਫੀਕਲ ਸੰਦਾਂ ਜਾਂ ਸ੍ਰੋਤਾਂ ਬਾਰੇ ਕੋਈ ਸਰਵੇਖਣ ਜਾਂ ਅਧਿਐਨ ਨਹੀਂ ਕਰਵਾਇਆ।[5] ਇਹ ਅਜਿਹਾ ਖੇਤਰ ਹੈ ਜਿਸ ਵਿਚ ਕਾਫ਼ੀ ਕੰਮ ਕੀਤਾ ਜਾ ਸਕਦਾ ਹੈ। ਇਸ ਨਾਲ ਲਾਇਬ੍ਰੇਰੀ ਲਹਿਰ ਨੂੰ ਪ੍ਰੋਤਸਾਹਨ ਮਿਲੇਗਾ ਅਤੇ ਲਾਇਬ੍ਰੇਰੀ ਵਿਦਿਆ ਦੇ ਖੇਤਰ ਵਿਚ ਵੀ ਵਿਕਾਸ ਹੋਵੇਗਾ।
2. ਰਾਜ ਲਾਇਬ੍ਰੇਰੀ ਸੰਸਥਾਵਾਂ ਦੇ ਕੰਮ ਵਿਚ ਗਤੀ ਅਤੇ ਸੁਧਾਰ ਲਿਆਉਣ ਖਾਤਰ ਵੀ ਇਹ ਸੰਸਥਾ ਕੁਝ ਬਹੁਤਾ ਨਹੀਂ ਕਰ ਰਹੀ। ਰਾਜ ਪੱਧਰ ਦੀਆਂ ਸੰਸਥਾਵਾਂ ਨੂੰ ਸੇਧ ਦੇਣ ਦੀ ਲੋੜ ਹੁੰਦੀ ਹੈ ਤਾਂ ਕਿ ਲਾਇਬ੍ਰੇਰੀ ਲਹਿਰ ਦਾ ਕੰਮ ਤਾਲਮੇਲ ਅਤੇ ਸਹਿਯੋਗ ਦੀ ਭਾਵਨਾ ਨਾਲ ਚਲਾਇਆ ਜਾ ਸਕੇ। ਭਾਰਤੀ ਲਾਇਬ੍ਰੇਰੀ ਸੰਸਥਾ ਨੂੰ ਚਾਹੀਦਾ ਹੈ ਕਿ ਉਹ ਇਸ ਕਾਰਜ ਵਿਚ ਦਿਲਚਸਪੀ ਦਿਖਾਵੇ ਅਤੇ ਰਾਜ ਲਾਇਬ੍ਰੇਰੀ ਸੰਸਥਾਵਾਂ ਦੇ ਕੰਮ ਨੂੰ ਸੰਗਠਿਤ ਕਰੇ।

3. ਲਾਇਬ੍ਰੇਰੀ ਕਾਨੂੰਨ ਵੱਲ ਇਸ ਸੰਸਥਾ ਨੇ ਜੋ ਉਪਰਾਲੇ ਕੀਤੇ ਹਨ, ਕੋਈ ਬਹੁਤੇ ਕਾਰਗਰ ਸਿੱਧ ਨਹੀਂ ਹੋਏ। ਜੇ ਕਿਸੇ ਰਾਜ ਵਿਚ ਵਿਧਾਨ ਸਭਾ ਨੇ ਲਾਇਬ੍ਰੇਰੀ ਕਾਨੂੰਨ ਪਾਸ ਕੀਤਾ ਹੈ ਤਾਂ ਉਹ ਰਾਜ ਪੱਧਰ ਦੀਆਂ ਸੰਸਥਾਵਾਂ ਦੇ ਯੋਗਦਾਨ ਕਰਕੇ, ਨਾ ਕਿ ਕੌਮੀ ਸੰਸਥਾ ਕਰਕੇ। ਇਸ ਨੂੰ ਚਾਹੀਦਾ ਹੈ ਕਿ ਹੋਰ ਉਤਸ਼ਾਹਪੂਰਵਕ ਕੰਮ ਕਰੇ ਤਾਂ ਕਿ ਲਾਇਬ੍ਰੇਰੀ ਕਾਨੂੰਨ ਕੇਂਦਰੀ ਪੱਧਰ ਤੇ ਪਾਸ ਕੀਤਾ ਜਾ ਸਕੇ। ਲਾਇਬ੍ਰੇਰੀ ਕਾਨੂੰਨ ਦੀ ਘਾਟ ਕਰਕੇ ਸਾਡੇ ਦੇਸ਼ ਵਿਚ ਲਾਇਬ੍ਰੇਰੀ ਸੇਵਾ ਬਹੁਤ ਪਿੱਛੇ ਹੈ।

4. ਲਾਇਬ੍ਰੇਰੀ ਵਿਗਿਆਨ ਵਿੱਦਿਆ ਅਤੇ ਸਿਖਲਾਈ ਦੇ ਖੇਤਰ ਵਿਚ ਸੰਸਥਾ ਨੇ ਕੁਝ ਸੈਮੀਨਾਰ ਕਰਵਾਏ ਹਨ, ਪਰ ਜਿੰਨੀ ਪਹਿਲ-ਕਦਮੀ ਦੀ ਲੋੜ ਸੀ ਉਤਨੀ ਨਹੀਂ ਹੋ ਸਕੀ। ਉਦਾਹਰਣ ਵਜੋਂ ਸਾਡੇ ਦੇਸ਼ ਵਿਚ ਵਿੱਦਿਆ ਸੰਬੰਧੀ ਪ੍ਰਮਾਣਿਕਤਾ ਨਹੀਂ ਹੈ। ਇਸ ਕੰਮ ਵਾਸਤੇ ਇਸ ਨੂੰ ਦੇਸ਼ ਦੇ ਲਾਇਬ੍ਰੇਰੀ ਸਾਇੰਸ ਵਿਭਾਗਾਂ ਨਾਲ ਮਿਲ ਕੇ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਮਾਪ-ਦੰਡ ਤਿਆਰ ਕੀਤੇ ਜਾ ਸਕਣ।

5. ਇਸ ਨੇ ਲਾਇਬ੍ਰੇਰੀਅਨਾਂ ਦੀਆਂ ਤਨਖ਼ਾਹਾਂ ਆਦਿ ਵਾਸਤੇ ਕਾਫ਼ੀ ਕੰਮ ਕੀਤਾ ਹੈ, ਉਨ੍ਹਾਂ ਦੇ ਰੁਤਬੇ ਵਾਸਤੇ ਵੀ ਰੁੱਝੀ ਰਹੀ ਹੈ। ਫਲਸਰੂਪ ਤਨਖ਼ਾਹਾਂ ਦੇ ਸਕੇਲ ਠੀਕ ਮਿਲ ਗਏ ਹਨ, ਅਤੇ ਰੁਤਬਾ ਵੀ। ਇਸ ਪਾਸੇ ਜਿਸ ਕਿਸੇ ਰਾਜ ਵਿਚ ਅਜੇ ਨਵੇਂ ਸਕੇਲ ਲਾਗੂ ਨਹੀਂ ਕੀਤੇ ਉਥੇ ਲੋਕਲ ਸੰਸਥਾਵਾਂ ਨਾਲ ਮਿਲ ਕੇ ਲੋੜੀਂਦੀ ਸੇਧ ਦੇ ਸਕਦੀ ਹੈ।

6. ਲੋਕ ਲਾਇਬ੍ਰੇਰੀਆਂ ਅਤੇ ਸਕੂਲ ਲਾਇਬ੍ਰੇਰੀਆਂ ਦੇ ਵਿਕਾਸ ਵੱਲ ਇਸ ਸੰਸਥਾ ਨੇ ਜ਼ਰਾ ਘੱਟ ਧਿਆਨ ਦਿੱਤਾ ਹੈ। ਇਸ ਦਿਸ਼ਾ ਵਲ ਹੋਰ ਕੰਮ ਕਰਨ ਦੀ ਲੋੜ ਹੈ। ਜੇਕਰ ਇਹ ਲਾਇਬ੍ਰੇਰੀ ਸੇਵਾ ਮਜ਼ਬੂਤ ਬਣ ਜਾਵੇ ਤਾਂ ਲਾਇਬ੍ਰੇਰੀ ਲਹਿਰ ਆਪਣੇ ਆਪ ਚਲ ਨਿਕਲਦੀ ਹੈ ਅਤੇ ਵੱਡਾ ਰੂਪ ਧਾਰਣ ਕਰ ਲੈਂਦੀ ਹੈ।

ਉਪਰੋਕਤ ਨੂੰ ਮੁਖ ਰੱਖਦਿਆਂ ਹੋਇਆਂ ਕਿਹਾ ਜਾ ਸਕਦਾ ਹੈ ਕਿ ਭਾਰਤੀ ਲਾਇਬ੍ਰੇਰੀ ਸੰਸਥਾ ਪਿਛਲੇ ਕੁਝ ਸਾਲਾਂ ਤੋਂ ਅੱਛਾ ਕੰਮ ਕਰ ਰਹੀ ਹੈ। ਹਾਂ, ਜੋ ਥੋੜੀ ਬਹੁਤ ਗੁਟਬੰਦੀ ਜਾਂ ਦਲਬੰਦੀ ਇਸ ਵਿਚ ਆ ਗਈ ਹੈ, ਜੇਕਰ ਉਸ ਤੋਂ ਉਪਰ ਉਠ ਕੇ ਕੰਮ ਕੀਤਾ ਜਾਵੇ ਅਤੇ ਦੇਸ਼ ਵਿਦੇਸ਼ ਦੀਆਂ ਹੋਰ ਸੰਸਥਾਵਾਂ ਦਾ ਸਹਿਯੋਗ ਪ੍ਰਾਪਤ ਕਰੇ ਅਤੇ ਜੋ ਕੌਮੀ ਨੀਤੀ ਹੁਣ ਤਿਆਰ ਕੀਤੀ ਹੈ ਉਸ ਅਨੁਸਾਰ ਚਲੇ, ਤਾਂ ਕੋਈ ਕਾਰਣ ਨਹੀਂ ਕਿ ਇਹ ਸੰਸਥਾ ਹੋਰ ਉੱਨਤੀ ਨਾ ਕਰੇ।

## 7. ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੀ ਭਾਰਤੀ ਸੰਸਥਾ (IASLIC)

### 7.1. ਸਥਾਪਨਾ

ਅੱਠਵੀਂ ਸਰਬ-ਹਿੰਦ ਲਾਇਬ੍ਰੇਰੀ ਕਾਨਫ਼ਰੰਸ, ਜੋ ਜਨਵਰੀ 1949 ਵਿਚ ਨਾਗਪੁਰ ਵਿਖੇ ਹੋਈ ਸੀ, ਦੇ ਮੌਕੇ ਤੇ ਇੰਡੀਅਨ ਇਨਸਟੀਚਿਊਟ ਆਫ਼ ਸਾਇੰਸ, ਬੰਗਲੌਰ ਦੇ ਉਸ ਵਕਤ ਦੇ ਲਾਇਬ੍ਰੇਰੀਅਨ ਡਾ.ਜੀ.ਟੀ.ਕਾਲੇ ਨੇ ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀ ਸੰਸਥਾ ਸਥਾਪਤ ਕਰਨ ਦੀ ਮਹੱਤਤਾ ਤੇ ਜ਼ੋਰ ਦਿੱਤਾ। ਇਸ ਉਪਰ ਵਿਚਾਰ ਕਰਨ ਉਪਰੰਤ ਇਸ ਨਤੀਜੇ ਤੇ ਪਹੁੰਚਿਆ ਗਿਆ ਕਿ :

1. 1949 ਵਿਚ ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀਆਂ ਦੀ ਗਿਣਤੀ ਲਗਭਗ ਨਾ ਦੇ ਬਰਾਬਰ ਸੀ

ਇਸ ਲਈ ਅਜਿਹੀ ਸੰਸਥਾ ਦੀ ਅਜੇ ਲੋੜ ਨਹੀਂ।

2. ਜੇ ਕੋਈ ਵਿਸ਼ੇਸ਼ ਲਾਇਬ੍ਰੇਰੀਆਂ ਦੀ ਸਮੱਸਿਆ ਉਪਰ ਪੇਪਰ ਹੋਵੇ ਤਾਂ ਉਸ ਪਰ ਭਾਰਤੀ ਲਾਇਬ੍ਰੇਰੀ ਸੰਸਥਾ ਦੇ ਮੰਚ ਤੇ ਹੀ ਵਾਦ-ਵਿਵਾਦ ਕੀਤਾ ਜਾ ਸਕਦਾ ਹੈ।
3. ਉਸ ਸਮੇਂ ਵਿਸ਼ੇਸ਼ ਲਾਇਬ੍ਰੇਰੀਆਂ ਦੀਆਂ ਸਮੱਸਿਆਵਾਂ ਯੂਨੀਵਰਸਿਟੀ ਲਾਇਬ੍ਰੇਰੀਆਂ ਦੀਆਂ ਸਮੱਸਿਆਵਾਂ ਤੋਂ ਮੋਟੇ ਤੌਰ ਤੇ ਵੱਖਰੀਆਂ ਨਹੀਂ ਸਨ, ਇਸ ਲਈ ਵੱਖਰੀ ਸੰਸਥਾ ਦੀ ਲੋੜ ਨਹੀਂ।

ਇਸ ਪ੍ਰਕਾਰ ਵਿਸ਼ੇਸ਼ ਲਾਇਬ੍ਰੇਰੀ ਸੰਸਥਾ ਸਥਾਪਤ ਕਰਨ ਦਾ ਇਹ ਪਹਿਲਾ ਯਤਨ ਫਲ ਨਾ ਹੋ ਸਕਿਆ।

ਵਿਸ਼ੇਸ਼ ਲਾਇਬ੍ਰੇਰੀ ਸੰਸਥਾ ਸਥਾਪਤ ਕਰਨ ਲਈ 1955 ਵਿਚ ਮੁੜ ਇਕ ਉਪਰਾਲਾ ਕੀਤਾ ਗਿਆ। ਇਸ ਵਾਰ ਕਲਕੱਤੇ ਤੋਂ ਕੁਝ ਪ੍ਰਸਿੱਧ ਲਾਇਬ੍ਰੇਰੀਅਨ, ਜਿਵੇਂ ਜੇ.ਸਾਹਾ, ਏ.ਕੇ. ਮੁਖਰਜੀ, ਜੀ.ਬੀ.ਘੋਸ਼ ਨੇ ਇਸ ਸੰਬੰਧੀ ਪ੍ਰਸਤਾਵ ਰੱਖਿਆ। ਮਈ, 1955 ਵਿਚ ਉਨ੍ਹਾਂ ਆਪਸ ਵਿਚ ਵਿਚਾਰ-ਵਟਾਂਦਰਾ ਕੀਤਾ ਅਤੇ ਜੁਆਲੋਜੀਕਲ ਸਰਵੇ ਆਫ਼ ਇੰਡੀਆ, ਕਲਕੱਤਾ ਦੇ ਡਾਇਰੈਕਟਰ ਡਾ.ਐਚ.ਐਲ.ਹੋਰਾ ਨਾਲ ਗੱਲਬਾਤ ਕੀਤੀ, ਜਿਨ੍ਹਾਂ ਨੇ ਚੰਗਾ ਭਰਵਾਂ ਹੁੰਗਾਰਾ ਦਿੱਤਾ। ਇਸ ਤੋਂ ਇਲਾਵਾ ਪ੍ਰੋ.ਪੀ.ਸੀ.ਮਹਾਲੋਨਾਬਿਸ, ਡਾ.ਡੀ.ਐਸ.ਬੋਸ, ਡਾ.ਜੇ.ਬੀ.ਘੋਸ਼, ਡਾ.ਐਚ.ਜੇ.ਭਾਬਾ ਆਦਿ ਨੇ ਵੀ ਉਨ੍ਹਾਂ ਦੀ ਹਮਾਇਤ ਕੀਤੀ।

ਇਸ ਪ੍ਰਕਾਰ 3 ਸਤੰਬਰ, 1955 ਨੂੰ ਇੰਡੀਅਨ ਮਿਊਜ਼ਿਅਮ, ਕਲਕੱਤਾ ਦੇ ਲੈਕਚਰ ਹਾਲ ਵਿਚ ਡਾ. ਹੋਰਾ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਵਿਚ ਇਹ ਨਵੀਂ ਸੰਸਥਾ 'ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੀ ਭਾਰਤੀ ਸੰਸਥਾ' (ਇੰਡੀਅਨ ਐਸੋਸੀਏਸ਼ਨ ਆਫ਼ ਸਪੈਸ਼ਲ ਲਾਇਬ੍ਰੇਰੀਜ਼ ਐਂਡ ਇਨਫ਼ਾਰਮੇਸ਼ਨ ਸੈਂਟਰਜ਼ (ਜਾਂ IASLIC) ਹੋਂਦ ਵਿਚ ਆਈ। ਇਸ ਦੀ ਇਕ ਆਰਗਨੇਨਾਈਜ਼ਿੰਗ ਕਮੇਟੀ ਬਣਾਈ ਗਈ, ਜਿਸ ਦੇ ਪ੍ਰਧਾਨ ਡਾ. ਹੋਰਾ ਅਤੇ ਸਕੱਤਰ ਜੇ ਸਾਹਾ ਸਨ। ਇਸ ਪ੍ਰਕਾਰ ਇਸ ਸੰਸਥਾ ਨੂੰ ਜਨਮ ਤੋਂ ਹੀ ਲਾਇਬ੍ਰੇਰੀਅਨਾਂ ਅਤੇ ਪ੍ਰਲੇਖਨਕਾਰਾਂ ਜਾਂ ਡਾਕੂਮੈਂਟਲਿਸਟਾਂ ਤੋਂ ਇਲਾਵਾ ਵਿਗਿਆਨੀਆਂ ਦੀ ਹਿਮਾਇਤ ਵੀ ਹਾਸਲ ਰਹੀ ਹੈ।

ਬਰਤਾਨੀਆ ਦੀ 'ਐਸੋਸੀਏਸ਼ਨ ਆਫ਼ ਸਪੈਸ਼ਲ ਲਾਇਬ੍ਰੇਰੀਜ਼ ਐਂਡ ਇਨਫਾਰਮੇਸ਼ਨ ਬਿਊਰੋ' ਅਤੇ ਅਮਰੀਕਾ ਦੀ 'ਸਪੈਸ਼ਲ ਲਾਇਬ੍ਰੇਰੀਜ਼ ਐਸੋਸੀਏਸ਼ਨ' ਵਾਂਗ ਹੀ ਭਾਰਤ ਦੀ ਇਹ ਸੰਸਥਾ ਦੀ ਸਥਾਪਨਾ ਕੀਤੀ ਗਈ ਤਾਂ ਜੋ ਇਸ ਨਾਲ ਵਿਗਿਆਨੀਆਂ, ਇੰਜੀਨੀਅਰਾਂ ਅਤੇ ਸੂਚਨਾ ਵਿਸ਼ੇਸ਼ਗਾਂ ਵਿਚ ਆਪਸੀ ਤਾਲਮੇਲ ਪੈਦਾ ਕਰਨ ਅਤੇ ਸੂਚਨਾ ਸੰਚਾਰਨ ਸਹੀ ਢੰਗ ਨਾਲ ਕਰਨ ਦਾ ਉਪਰਾਲਾ ਕੀਤਾ ਜਾ ਸਕੇ।

## 7.2. ਉਦੇਸ਼

ਇਸ ਵਿਸ਼ੇਸ਼ ਲਾਇਬ੍ਰੇਰੀ ਸੰਸਥਾ ਦੇ ਹੇਠ ਲਿਖੇ ਉਦੇਸ਼ ਨਿਸ਼ਚਿਤ ਕੀਤੇ ਗਏ ਹਨ :

1. ਗਿਆਨ ਦੀ ਵਿਧੀਪੂਰਵਕ ਪ੍ਰਾਪਤੀ, ਸੰਗਠਨ ਅਤੇ ਪ੍ਰਸਾਰ ਲਈ ਉਤਸ਼ਾਹ ਦੇਣਾ ਅਤੇ ਉੱਨਤ ਕਰਨਾ।
2. ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਅਤੇ ਪ੍ਰਲੇਖਨ ਸੰਬੰਧੀ ਕੰਮ ਦੇ ਪੱਧਰ ਨੂੰ ਸੁਧਾਰਨਾ ਅਤੇ

ਵਿਕਸਿਤ ਕਰਨਾ।

3. ਵਿਸ਼ੇਸ਼ ਲਾਇਬ੍ਰੇਰੀਆਂ, ਵਿਗਿਆਨਕ, ਸ਼ਿਲਪ ਵਿਗਿਆਨਕ ਅਤੇ ਖੋਜ ਸੰਸਥਾਵਾਂ, ਵਿਦਵਾਨ ਸੁਸਾਇਟੀਆਂ, ਵਿਉਪਾਰਕ ਸੰਸਥਾਵਾਂ, ਉਦਯੋਗਿਕ ਖੋਜ ਸੰਸਥਾਨ ਅਤੇ ਦੂਸਰੇ ਸੂਚਨਾ ਅਤੇ ਪ੍ਰਲੇਖਨ ਕੇਂਦਰਾਂ ਵਿਚਕਾਰ ਆਪਸੀ ਸਹਿਯੋਗ ਅਤੇ ਸਹਾਇਤਾ ਦੀਆਂ ਸਰਗਰਮੀਆਂ ਵਿਚ ਤਾਲਮੇਲ ਪੈਦਾ ਕਰਨਾ।
4. ਲਾਇਬ੍ਰੇਰੀ, ਸੂਚਨਾ ਕੇਂਦਰਾਂ, ਪ੍ਰਲੇਖਨ ਕੇਂਦਰਾਂ, ਵਿਗਿਆਨੀਆਂ, ਖੋਜਿਆਰਥੀਆਂ, ਵਿਸ਼ੇਸ਼ੱਗਾਂ ਆਦਿ ਦੇ ਸਾਂਝੇ ਹਿਤ ਵਾਸਤੇ ਪ੍ਰਭਾਵਸ਼ਾਲੀ ਸੰਬੰਧ ਪੈਦਾ ਕਰਨ ਲਈ ਕੰਮ ਕਰਨਾ।
5. ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੇ ਕਰਮਚਾਰੀਆਂ ਦੀ ਤਕਨੀਕੀ ਕਾਰਜ-ਕੁਸ਼ਲਤਾ ਵਧਾਉਣਾ ਅਤੇ ਉਨ੍ਹਾਂ ਦੀ ਪੇਸ਼ਵਾਰ ਭਲਾਈ ਦਾ ਧਿਆਨ ਰਖਣ ਲਈ ਕਦਮ ਚੁੱਕਣੇ।
6. ਵਿਸ਼ੇਸ਼ ਲਾਇਬ੍ਰੇਰੀਅਨਸ਼ਿਪ ਅਤੇ ਪ੍ਰਲੇਖਨ ਵਿਧੀਆਂ ਵਾਸਤੇ ਖੋਜ ਅਤੇ ਅਧਿਐਨ ਕੇਂਦਰ ਦਾ ਕੰਮ ਕਰਨਾ।
7. ਵਿਗਿਆਨਕ, ਤਕਨੀਕੀ ਅਤੇ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਦੂਸਰੇ ਖੇਤਰਾਂ ਵਿਚ ਸੂਚਨਾ ਕੇਂਦਰਾਂ ਦਾ ਕੰਮ ਕਰਨਾ।
8. ਅਜਿਹੇ ਕੰਮ ਕਰਨੇ ਜੋ ਸੰਸਥਾ ਦੇ ਉੱਦੇਸ਼ਾਂ ਦੀ ਪ੍ਰਾਪਤੀ ਲਈ ਇਤਫ਼ਾਕੀਆ ਸਹਾਇਕ ਹੋਣ।

### 7.3. ਸੰਗਠਨ

**7.3.1. ਕੌਂਸਿਲ :** ਇਸ ਸੰਸਥਾ ਦੀ ਜਨਰਲ ਬਾਡੀ ਆਪਣੇ ਵਿਚੋਂ 14 ਅਹੁਦੇਦਾਰ ਅਤੇ 20 ਮੈਂਬਰਾਂ ਦੀ ਇਕ ਕੌਂਸਿਲ ਦੀ ਚੋਣ ਕਰਦੀ ਹੈ। ਇਹ ਕੌਂਸਿਲ, ਜਿਸ ਦੀ ਚੋਣ ਹਰ ਦੋ ਸਾਲ ਬਾਅਦ ਹੁੰਦੀ ਹੈ, ਕੰਮ ਸੰਬੰਧੀ ਨੀਤੀਆਂ ਅਤੇ ਪ੍ਰੋਗਰਾਮ ਤਿਆਰ ਕਰਦੀ ਹੈ। ਕੌਂਸਿਲ ਆਪਣੇ ਵਿਚੋਂ ਇਕ ਕਾਰਜਕਾਰਨੀ ਅਤੇ ਵਿੱਤੀ ਕਮੇਟੀ ਦੀ ਨਿਯੁਕਤੀ ਕਰਦੀ ਹੈ, ਜਿਸ ਦੇ 8 ਅਹੁਦੇਦਾਰ ਅਤੇ ਚਾਰ ਮੈਂਬਰ ਹੁੰਦੇ ਹਨ, ਜੋ ਇਸ ਦੀਆਂ ਸਾਰੀਆਂ ਗਤੀਵਿਧੀਆਂ ਦਾ ਪ੍ਰਬੰਧ ਕਰਦੇ ਹਨ।

**7.3.2. ਸਦੱਸਤਾ :** ਸਾਰੇ ਤਰ੍ਹਾਂ ਦੀ ਸਦੱਸਤਾ ਮਿਲਾ ਕੇ ਇਸ ਦੇ ਕੁਲ ਮੈਂਬਰਾਂ ਦੀ ਗਿਣਤੀ 1000 ਤੋਂ ਉਪਰ ਹੈ, ਪਰ ਇਸ ਦੀਆਂ ਗਤੀਵਿਧੀਆਂ ਅਤੇ ਕਾਰਜ ਖੇਤਰ ਦੇ ਘੇਰੇ ਨੂੰ ਮੁੱਖ ਰੱਖਦਿਆਂ ਹੋਇਆਂ ਇਹ ਕਾਫ਼ੀ ਘੱਟ ਹੈ।

### 7.4. ਮੁੱਖ ਦਫ਼ਤਰ

ਆਇਸਲਿਕ ਦਾ ਮੁੱਖ ਦਫ਼ਤਰ ਕਲਕੱਤਾ ਵਿਖੇ ਇਕ ਛੋਟੀ ਪਰ ਆਪਣੀ ਤਿੰਨ ਮੰਜ਼ਲਾ ਇਮਾਰਤ ਵਿਚ ਹੈ। ਇਸ ਦਾ ਪੂਰਾ ਪਤਾ ਇਸ ਪ੍ਰਕਾਰ ਹੈ : ਪੀ-291, ਸੀ.ਆਈ.ਟੀ. ਸਕੀਮ 6 M, ਕ੍ਰਾਨਕੁਰਗਾਚੀ, ਕਲਕੱਤਾ-700054।

### 7.5. ਪ੍ਰਬੰਧ

ਇਸ ਸੰਸਥਾ ਨੇ ਉਪਰੋਕਤ ਦਿੱਤੇ ਗਏ ਉਦੇਸ਼ਾਂ ਦੀ ਪੂਰਤੀ ਵਾਸਤੇ ਹੇਠ ਲਿਖੀਆਂ ਛੇ ਡਵੀਜ਼ਨਾਂ ਬਣਾਈਆਂ ਹਨ, ਜਿਨ੍ਹਾਂ ਦੇ ਪ੍ਰਬੰਧ ਵਾਸਤੇ ਹਰ ਡਵੀਜ਼ਨ ਦਾ ਇਕ ਸਕੱਤਰ ਅਤੇ ਚਾਰ

ਮੈਂਬਰ ਹੁੰਦੇ ਹਨ। ਇਨ੍ਹਾਂ ਦੀ ਨਿਯੁਕਤੀ ਆਇਸਲਿਕ ਕੌਂਸਿਲ ਹੀ ਕਰਦੀ ਹੈ। ਇਹ ਛੇ ਡਵੀਜ਼ਨਾਂ ਇਸ ਪ੍ਰਕਾਰ ਹਨ :

1. ਪ੍ਰਲੇਖਨ ਸੇਵਾਵਾਂ
2. ਵਿੱਦਿਆ
3. ਪ੍ਰਕਾਸ਼ਨਾਵਾਂ ਅਤੇ ਪ੍ਰਚਾਰ
4. ਲਾਇਬ੍ਰੇਰੀ ਸੇਵਾਵਾਂ
5. ਦਸਤਾਵੇਜ਼ੀ ਪ੍ਰਤੀਰੂਪ ਅਤੇ ਅਨੁਵਾਦ
6. ਲਾਇਬ੍ਰੇਰੀ ਸਹਿਯੋਗ ਅਤੇ ਤਾਲਮੇਲ

7.6. ਗਤੀਵਿਧੀਆਂ

ਇਹ ਡਵੀਜ਼ਨਾਂ ਹੇਠ ਲਿਖੇ ਅਨੁਸਾਰ ਇਸ ਸੰਸਥਾ ਦੀਆਂ ਗਤੀਵਿਧੀਆਂ ਨੂੰ ਅੱਗੇ ਤੋਰਨ ਵਿਚ ਸਹਾਈ ਹੁੰਦੀਆਂ ਹਨ :

7.6.1. ਲਾਇਬ੍ਰੇਰੀ ਅਤੇ ਪ੍ਰਲੇਖਨ ਸੇਵਾਵਾਂ : ਸ਼ੁਰੂ ਤੋਂ ਹੀ ਆਇਸਲਿਕ ਵੱਖ ਵੱਖ ਅਦਾਰਿਆਂ ਨੂੰ ਲਾਇਬ੍ਰੇਰੀ ਅਤੇ ਪ੍ਰਲੇਖਨ ਸੇਵਾਵਾਂ ਪ੍ਰਦਾਨ ਕਰਦੀ ਆਈ ਹੈ। ਇਸ ਦੇ ਮਨੋਰਥਾਂ ਦਾ ਹਿੱਸਾ ਹੋਣ ਕਰਕੇ ਸੰਸਥਾ ਨੇ ਹਮੇਸ਼ਾਂ ਹੀ ਇਨ੍ਹਾਂ ਸੇਵਾਵਾਂ ਦੇ ਪ੍ਰੋਤਸਾਹਨ ਵਾਸਤੇ ਕੰਮ ਕੀਤਾ ਹੈ। ਇਸ ਸੰਸਥਾ ਨੇ ਇਨ੍ਹਾਂ ਸੇਵਾਵਾਂ ਦਾ ਪੱਧਰ ਉੱਚਾ ਚੁੱਕਣ ਵਾਸਤੇ ਹਮੇਸ਼ਾਂ ਜ਼ੋਰ ਪਾਇਆ ਹੈ ਅਤੇ ਹਰ ਮੰਚ ਉਪਰ ਅਵਾਜ਼ ਉਠਾਈ ਹੈ। ਇਸ ਪਾਸੇ ਵੱਲ ਕੁਝ ਠੋਸ ਕਦਮ ਵਜੋਂ ਇਸ ਨੇ ਮਾਪ ਦੰਡਾਂ ਦੀ ਗੱਲ ਕੀਤੀ ਹੈ। ਲਾਇਬ੍ਰੇਰੀ ਸੇਵਾਵਾਂ ਦੇ ਅਧੀਨ ਇਸ ਦੀ ਇਕ ਡਵੀਜ਼ਨ ਪੁਸਤਕ-ਸੂਚੀਆਂ ਤਿਆਰ ਕਰਕੇ ਅਦਾਰਿਆਂ ਅਤੇ ਵਿਅਕਤੀਆਂ ਨੂੰ ਉਪਲਬਧ ਕਰਾਉਂਦੀ ਹੈ।

7.6.2. ਵਿੱਦਿਆ : ਆਮ ਵਿੱਦਿਆ ਅਤੇ ਲਾਇਬ੍ਰੇਰੀ ਵਿੱਦਿਆ ਦੇ ਖੇਤਰ ਵਿਚ ਇਸ ਵਿਸ਼ੇਸ਼ ਸੰਸਥਾ ਨੇ ਸ਼ੁਰੂ ਤੋਂ ਹੀ ਚੰਗੇਰਾ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਦਾਹਰਣ ਦੇ ਤੌਰ ਤੇ ਇਸ ਨੇ ਫ੍ਰਾਂਸੀਸੀ, ਜਰਮਨ ਅਤੇ ਰੂਸੀ ਭਾਸ਼ਾਵਾਂ ਵਿਚ ਜਮਾਤਾਂ ਚਲਾਈਆਂ ਤਾਂ ਕਿ ਵਿਸ਼ਿਸ਼ਟ ਲਾਇਬ੍ਰੇਰੀਅਨ ਇਨ੍ਹਾਂ ਵਿਦੇਸ਼ੀ ਭਾਸ਼ਾਵਾਂ ਬਾਰੇ ਮੁਢਲਾ ਗਿਆਨ ਪ੍ਰਾਪਤ ਕਰਕੇ ਆਪਣੇ ਪਾਠਕਾਂ ਨੂੰ ਅਨੁਵਾਦ ਸੇਵਾ ਪ੍ਰਦਾਨ ਕਰ ਸਕਣ।

ਇਸ ਪ੍ਰਕਾਰ ਹੀ 1961 ਤੋਂ 1972 ਤਕ ਇਸ ਨੇ ਵਿਸ਼ਿਸ਼ਟ ਲਾਇਬ੍ਰੇਰੀਅਨਸ਼ਿਪ ਅਤੇ ਪ੍ਰਲੇਖਨ ਵਿਚ ਸਿਖਲਾਈ ਕੋਰਸ ਜਾਰੀ ਰੱਖੇ। 1976 ਵਿਚ ਇਸ ਸੰਸਥਾ ਨੇ ਅਨੁਕ੍ਰਮਣੀਕਰਣ ਪ੍ਰਣਾਲੀ ਉਪਰ ਇਕ ਵਿਸ਼ੇਸ਼ ਸਿਖਲਾਈ ਕੋਰਸ ਆਯੋਜਿਤ ਕਰਵਾਏ। ਮਈ 1981 ਵਿਚ ਰੈਪਰੋਗ੍ਰਾਫ਼ੀ ਵਿਚ ਇਕ ਹਫਤੇ ਦਾ ਸਿਖਲਾਈ ਕੋਰਸ ਆਯੋਜਿਤ ਕਰਵਾਇਆ ਗਿਆ।

ਇਸ ਨੇ ਹੋਰ ਸੰਸਥਾਵਾਂ ਅਤੇ ਅਦਾਰਿਆਂ ਨਾਲ ਮਿਲ ਕੇ 'ਕੰਟੀਨਿਊਇੰਗ ਐਜੂਕੇਸ਼ਨ' ਉਪਰ ਵੀ ਕਈ ਪ੍ਰੋਗਰਾਮ ਕਰਵਾਏ ਜਿਸ ਨਾਲ ਅਨੇਕ ਲਾਇਬ੍ਰੇਰੀਅਨਾਂ ਨੂੰ ਲਾਭ ਪਹੁੰਚਿਆ।

ਭਾਰਤ ਸਰਕਾਰ ਦੇ ਵਿਗਿਆਨਕ ਅਤੇ ਉਦਯੋਗਿਕ ਖੋਜ ਵਿਭਾਗ ਦੀ ਪ੍ਰਣਾਲੀ ਨਿੱਸਾਤ ਦੇ ਨਾਲ ਮਿਲ ਕੇ ਇਸ ਸੰਸਥਾ ਨੇ ਅਨੇਕ ਸਿਖਲਾਈ ਕੋਰਸ ਆਯੋਜਿਤ ਕੀਤੇ ਹਨ। ਭਾਰਤ ਦੇ ਅਲੱਗ ਅਲੱਗ ਸ਼ਹਿਰਾਂ ਵਿਚ ਵੀ ਇਸ ਨੇ ਕੋਰਸਾਂ ਦਾ ਪ੍ਰਬੰਧ ਕੀਤਾ ਹੈ। ਇਸ ਸੰਬੰਧੀ ਇਸ ਨੂੰ

ਸਰਕਾਰੀ ਮਦਦ ਵੀ ਮਿਲਦੀ ਰਹਿੰਦੀ ਹੈ। ਇਸ ਤੋਂ ਇਲਾਵਾ ਇਸ ਨੂੰ ਹੋਰ ਅਦਾਰਿਆਂ ਜਿਵੇਂ ਇੰਡੀਅਨ ਇਨਸਟੀਚਿਊਟ ਆਫ਼ ਮੈਨੇਜਮੈਂਟ, ਇੰਡੀਅਨ ਸਟੇਟਿਸਟੀਕਲ ਇਨਸਟੀਚਿਊਟ, ਬ੍ਰਿਟਿਸ਼ ਕੌਂਸਿਲ, ਭਾਰਤ ਦੀ ਕੌਮੀ ਲਾਇਬ੍ਰੇਰੀ ਅਤੇ ਅਨੇਕ ਯੂਨੀਵਰਸਿਟੀਆਂ ਤੋਂ ਵੀ ਸਹਾਇਤਾ ਅਤੇ ਸਹਿਯੋਗ ਮਿਲਦਾ ਹੈ।

ਆਇਸਲਿਕ ਨੇ ਵਿੱਦਿਆ ਕਮਿਸ਼ਨ ਨੂੰ ਇਕ ਮੀਮੋ ਰਾਹੀਂ ਸੁਝਾਅ ਦਿੱਤਾ ਕਿ ਭਾਰਤ ਵਿਚ ਲਾਇਬ੍ਰੇਰੀ ਵਿੱਦਿਆ ਨੂੰ ਕੌਮੀ ਵਿਦਿਅਕ ਢਾਂਚੇ ਵਿਚ ਯੋਗ ਸਥਾਨ ਦਿੱਤਾ ਜਾਵੇ। ਇਥੋਂ ਤਕ ਕਿ ਇਸ ਨੇ ਲਾਇਬ੍ਰੇਰੀ ਵਿੱਦਿਆ ਵਿਚ ਇਕਸਾਰਤਾ ਅਤੇ ਪ੍ਰਮਾਣਕਤਾ ਵਾਸਤੇ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਹੇਠਾਂ ਜਾਂ ਕੇਂਦਰੀ ਸਰਕਾਰ ਦੇ ਵਿਦਿਅਕ ਵਿਭਾਗ ਦੇ ਹੇਠਾਂ ਕਿਸੇ ਅਜਿਹੇ ਅਦਾਰੇ ਦੀ ਸਥਾਪਨਾ ਦਾ ਸੁਝਾਅ ਦਿੱਤਾ ਜੋ ਲਾਇਬ੍ਰੇਰੀ ਵਿੱਦਿਆ ਵਿਚ ਮਾਨਤਾ ਦੇਣ ਦਾ ਕੰਮ ਕਰੇ।

ਚੰਡੀਗੜ੍ਹ ਵਿਚ 1962 ਵਿਚ ਹੋਏ ਸੈਮੀਨਾਰ ਵਿਚ ਲਾਇਬ੍ਰੇਰੀਆਂ ਵਿਚ 'ਮਨੁੱਖੀ ਸ਼ਕਤੀ ਵਿਕਾਸ' ਉਪਰ ਚੰਗੀ ਬਹਿਸ ਹੋਈ। ਇਹ ਮੁੜ ਚਰਚਾ ਦਾ ਵਿਸ਼ਾ ਬਣਿਆ ਜਦੋਂ 1987 ਵਿਚ ਇਸ ਨੇ ਤੀਰੂਪਤੀ ਅਤੇ ਦਸੰਬਰ 1989 ਵਿਚ ਜੈਪੁਰ ਵਿਖੇ ਸੈਮੀਨਾਰ ਕਰਵਾਏ।

7.6.3. **ਪ੍ਰਕਾਸ਼ਨਾਵਾਂ** : ਕਿਸੇ ਸੰਸਥਾ ਵਲੋਂ ਕਰਵਾਏ ਜਾਂਦੇ ਅਧਿਐਨ, ਖੋਜ ਅਤੇ ਹੋਰ ਗਤੀਵਿਧੀਆਂ ਦਾ ਠੋਸ ਨਤੀਜਾ ਉਸ ਦੀਆਂ ਪ੍ਰਕਾਸ਼ਨਾਵਾਂ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਆਇਸਲਿਕ ਵੀ ਇਸ ਪਾਸੇ ਵਲ ਠੋਸ ਕੰਮ ਕਰਦੀ ਹੈ। ਇਸ ਦੀਆਂ ਕੁਝ ਪ੍ਰਮੁੱਖ ਪ੍ਰਕਾਸ਼ਨਾਵਾਂ ਦੀਆਂ ਕਿਸਮਾਂ ਹੇਠ ਲਿਖੀਆਂ ਹਨ :

**7.6.3.1. ਰਸਾਲੇ**

(ੳ) **ਆਇਸਲਿਕ ਬੁਲੇਟਿਨ** : 1956 ਤੋਂ ਇਹ ਸੰਸਥਾ ਇਕ ਤ੍ਰੈਮਾਸਿਕ ਰਸਾਲਾ 'ਆਇਸਲਿਕ ਬੁਲੇਟਿਨ' ਪ੍ਰਕਾਸ਼ਿਤ ਕਰ ਰਹੀ ਹੈ। ਇਸ ਵਿਚ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਅਤੇ ਹੋਰ ਸੰਬੰਧਿਤ ਵਿਸ਼ਿਆਂ ਉਪਰ ਸੁਲੇਖ ਪ੍ਰਕਾਸ਼ਿਤ ਕੀਤੇ ਜਾਂਦੇ ਹਨ। ਇਹ ਰਸਾਲਾ ਮੈਂਬਰਾਂ ਨੂੰ ਮੁਫ਼ਤ ਦਿੱਤਾ ਜਾਂਦਾ ਹੈ।

(ਅ) **ਆਇਸਲਿਕ ਨਿਊਜ਼ਲੈਟਰ** : ਇਹ ਇਕ ਮਾਸਿਕ ਖ਼ਬਰਨਾਮਾ ਹੈ ਜਿਸ ਵਿਚ ਲਾਇਬ੍ਰੇਰੀਆਂ ਪ੍ਰਲੇਖਨ ਕੇਂਦਰਾਂ, ਹੋਰ ਅਦਾਰਿਆਂ, ਲਾਇਬ੍ਰੇਰੀ ਵਿਗਿਆਨ ਵਿਭਾਗ, ਵਿਅਕਤੀਗਤ ਲਾਇਬ੍ਰੇਰੀਅਨ ਬਾਰੇ ਖ਼ਬਰਾਂ ਛਾਪੀਆਂ ਜਾਂਦੀਆਂ ਹਨ। ਇਹ ਪਹਿਲਾਂ ਤ੍ਰੈਮਾਸਿਕ ਹੁੰਦਾ ਸੀ ਪਰ ਹੁਣ ਮਾਸਿਕ ਹੈ। ਇਹ ਵੀ ਮੈਂਬਰਾਂ ਨੂੰ ਮੁਫ਼ਤ ਦਿੱਤਾ ਜਾਂਦਾ ਹੈ।

(ੲ) **ਇੰਡੀਅਨ ਲਾਇਬ੍ਰੇਰੀ ਸਾਇੰਸ ਐਬਸਟ੍ਰੈਕਸ (ILSA)** : ਸੰਸਥਾ ਦੀ ਇਹ ਇਕ ਮਹੱਤਵਪੂਰਨ ਪ੍ਰਕਾਸ਼ਨਾ ਹੈ ਜੋ ਭਾਰਤ ਵਿਚ ਆਪਣੀ ਕਿਸਮ ਦੀ ਮਿਸਾਲ ਹੈ। ਇਹ 196' ਤੋਂ ਤ੍ਰੈਮਾਸਿਕ ਰਸਾਲੇ ਦੇ ਰੂਪ ਵਿਚ ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ। ਇਸ ਵਿਚ ਅੰਗਰੇਜ਼ੀ ਅਤੇ ਦੂਸਰੀਆਂ ਭਾਰਤੀ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਲਾਇਬ੍ਰੇਰੀ ਸਾਹਿਤ, ਜਿਸ ਵਿ ਸੁਲੇਖ, ਪਰਚੇ ਅਤੇ ਪੁਸਤਕਾਂ ਸ਼ਾਮਲ ਹਨ, ਦੇ ਸਾਰ ਛਾਪੇ ਜਾਂਦੇ ਹਨ, ਅਤੇ ਨਾਲ ਪੂਰ ਵਿਵਰਣ ਦਿੱਤਾ ਜਾਂਦਾ ਹੈ। ਹੁਣ ਇਹ ਤ੍ਰੈਮਾਸਿਕ ਨਹੀਂ, ਸਗੋਂ ਸਾਲਾਨਾ ਹੀ ਪ੍ਰਕਾਸ਼ਿ

ਹੁੰਦਾ ਹੈ, ਪਰ ਅਫ਼ਸੋਸ, ਕਿ ਇਹ ਸਾਰੰਸ਼ ਸੇਵਾ ਕਾਫ਼ੀ ਪਿੱਛੇ ਚਲ ਰਹੀ ਹੈ ਜਿਸ ਨਾਲ ਇਸ ਦਾ ਉਪਯੋਗ ਘੱਟ ਜਾਂਦਾ ਹੈ।

7.6.3.2. ਸੈਮੀਨਾਰ/ਕਾਨਫ਼ਰੰਸ ਪ੍ਰਕਾਸ਼ਨਾਵਾਂ : ਆਇਸਲਿਕ ਆਪਣੇ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਦੀਆਂ ਕਾਰਵਾਈਆਂ ਅਤੇ ਉਥੇ ਪੇਸ਼ ਕੀਤੇ ਜਾਂਦੇ ਪਰਚੇ ਵੀ ਪ੍ਰਕਾਸ਼ਿਤ ਕਰਦੀ ਹੈ। ਪੇਸ਼ੇ ਸੰਬੰਧੀ ਨਵੀਆਂ ਦਿਸ਼ਾਵਾਂ ਸਾਹਮਣੇ ਆਉਣ ਕਰਕੇ ਇਸ ਦੀ ਵਿਦਵਾਨਾਂ, ਅਧਿਆਪਕਾਂ, ਖੋਜਿਆਰਥੀਆਂ ਅਤੇ ਹੋਰ ਵਿਸ਼ੇਸ਼ਗਾਂ ਨੂੰ ਕਾਫ਼ੀ ਉਡੀਕ ਰਹਿੰਦੀ ਹੈ।

ਆਪਣੀ ਹੋਂਦ ਵਿਚ ਆਉਣ ਤੋਂ ਜਲਦੀ ਬਾਅਦ ਵਿਚ ਹੋਈਆਂ ਪਹਿਲੀਆਂ ਦੋ ਕਾਨਫ਼ਰੰਸਾਂ ਦੇ ਪਰਚਿਆਂ ਨੂੰ ਛੱਡ ਕੇ ਇਹ ਸੰਸਥਾ ਲਗਾਤਾਰ ਸੈਮੀਨਾਰ/ਕਾਨਫ਼ਰੰਸ ਪਰਚੇ ਪ੍ਰਕਾਸ਼ਿਤ ਕਰਦੀ ਆ ਰਹੀ ਹੈ। ਦੂਸਰੇ ਸ਼ਬਦਾਂ ਵਿਚ ਤੀਸਰੀ ਸਰਬ-ਹਿੰਦ ਕਾਨਫ਼ਰੰਸ, ਜੋ 1960 ਵਿਚ ਕਲਕੱਤਾ ਵਿਖੇ 'ਤੀਸਰੀ ਪੰਜ ਸਾਲਾ ਯੋਜਨਾ ਵਿਚ ਲਾਇਬ੍ਰੇਰੀ ਵਿਕਾਸ' ਨਾਮੀ ਵਿਸ਼ੇ ਉਪਰ ਹੋਈ ਸੀ, ਤੋਂ ਲੈ ਕੇ ਦਸੰਬਰ, 2004 ਤਕ 30 ਕਾਨਫ਼ਰੰਸਾਂ ਹੋਈਆਂ, ਜਿਨ੍ਹਾਂ ਦੇ ਪਰਚੇ ਪ੍ਰਕਾਸ਼ਿਤ ਕੀਤੇ ਗਏ ਹਨ। ਇਸੇ ਤਰ੍ਹਾਂ ਇਸ ਸੰਸਥਾ ਨੇ ਪਹਿਲਾ ਕੌਮੀ ਸੈਮੀਨਾਰ, ਜੋ 'ਭਾਰਤੀ ਨਾਮ' ਦੇ ਵਿਸ਼ੇ ਉਪਰ 1960-61 ਵਿਚ ਕਲਕੱਤਾ ਵਿਖੇ ਹੋਇਆ, ਦੇ ਪਰਚੇ ਵੀ ਪ੍ਰਕਾਸ਼ਿਤ ਕੀਤੇ। ਇਸ ਦਾ 15ਵਾਂ ਕੌਮੀ ਸੈਮੀਨਾਰ ਦਸੰਬਰ, 1992 ਤਕ ਦੇ ਪਰਚੇ ਇਸ ਨੇ ਪ੍ਰਕਾਸ਼ਿਤ ਕੀਤੇ ਹਨ।

7.6.3.3. ਹੋਰ ਪ੍ਰਕਾਸ਼ਨਾਵਾਂ : ਉਪਰੋਕਤ ਤੋਂ ਇਲਾਵਾ ਇਸ ਨੇ ਅਨੇਕ ਹੋਰ ਪੁਸਤਕਾਂ, ਮੋਨੋਗ੍ਰਾਫ, ਮੈਨੁਅਲ ਸਮੇਂ ਸਮੇਂ ਪ੍ਰਕਾਸ਼ਿਤ ਕੀਤੇ ਹਨ, ਜਿਨ੍ਹਾਂ ਦੀ ਸੂਚੀ ਚੰਗੀ ਪ੍ਰਭਾਵਸ਼ਾਲੀ ਹੈ।

ਇਸ ਨੇ 1985 ਵਿਚ 'ਭਾਰਤ ਵਿਚ ਵਿਸ਼ੇਸ਼ ਅਤੇ ਖੋਜ ਲਾਇਬ੍ਰੇਰੀਆਂ ਦੀ ਡਾਇਰੈਕਟਰੀ' ਤਿਆਰ ਕੀਤੀ, ਜੋ ਲਾਇਬ੍ਰੇਰੀ ਜਗਤ ਨੂੰ ਵੱਡਮੁਲੀ ਦੇਣ ਹੈ। ਇਹ ਪਹਿਲਾਂ 1962 ਵਿਚ ਛਾਪੀ ਸੀ। ਇਹ ਡਾਇਰੈਕਟਰੀ ਇਕ ਬਹੁਤ ਹੀ ਲਾਹੇਵੰਦ ਸੰਦਰਭ ਸ੍ਰੋਤ ਹੈ। ਇਸ ਦਾ ਨਵਾਂ ਸੰਸਕਰਣ ਤਿਆਰ ਕੀਤਾ ਜਾ ਰਿਹਾ ਹੈ।

ਕੁਝ ਹੋਰ ਮਹੱਤਵਪੂਰਨ ਪ੍ਰਕਾਸ਼ਨਾਵਾਂ ਇਸ ਪ੍ਰਕਾਰ ਹਨ :

1. Fundamentals of Special Librarianship & Documentation, by A.K.Mukherjee, 1969.
2. Glossary of Cataloguing Terms in Regional Languages, 1964.
3. Education for Librarianship in India : A Survey, by .C.Chakrabarty, 1966.
4. Information Sciences, by G.Bhattacharyya, 1978.
5. Indexing Systems, ed. by T.N.Rajan, 1981.
6. Library Architecture, by V.K.Khandwala and A.H.Sales Pontes, 1982.

ਇਸ ਪ੍ਰਕਾਰ ਕੁੱਲ ਮਿਲਾ ਕੇ ਇਸ ਸੰਸਥਾ ਦਾ ਪ੍ਰਕਾਸ਼ਨ ਪ੍ਰੋਗਰਾਮ ਕਾਫ਼ੀ ਅੱਛਾ ਅਤੇ ਬਾਕਾਇਦਗੀ ਵਾਲਾ ਹੈ, ਪਰ ਫਿਰ ਵੀ ਜੇ ਇਸ ਦੀ ਅਮਰੀਕਾ ਅਤੇ ਬਰਤਾਨੀਆਂ ਦੀਆਂ ਵਿਸ਼ਿਸ਼ਟ

ਸੰਸਥਾਵਾਂ ਨਾਲ ਤੁਲਨਾ ਕਰੀਏ ਤਾਂ ਇਹ ਪਿੱਛੇ ਰਹਿ ਜਾਂਦੀ ਹੈ।

**7.6.4. ਰੇਪਰੋਗ੍ਰਾਫ਼ੀ ਅਤੇ ਅਨੁਵਾਦ ਸੇਵਾਵਾਂ :** ਆਇਸਲਿਕ ਨੇ 1958 ਤੋਂ ਵਿਅਕਤੀਆਂ ਅਤੇ ਸੰਸਥਾਵਾਂ ਨੂੰ ਰੈਪਰੋਗ੍ਰਾਫ਼ੀ ਅਤੇ ਅਨੁਵਾਦ ਸੇਵਾਵਾਂ ਪ੍ਰਦਾਨ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਰੈਪਰੋਗ੍ਰਾਫ਼ਿਕ ਸੇਵਾਵਾਂ ਵਿਚ ਇਹ ਸੰਸਥਾ ਦਸਤਾਵੇਜ਼ਾਂ ਦੀਆਂ ਛੋਟੀਆਂ ਅਤੇ ਵੱਡੀਆਂ ਪ੍ਰਤੀਆਂ ਮੁਹੱਈਆ ਕਰਦੀ ਹੈ। ਇਸ ਕੰਮ ਦਾ ਘੇਰਾ ਬਹੁਤ ਵਿਸਤ੍ਰਿਤ ਸੀ, ਪਰ ਸਮੇਂ ਦੇ ਨਾਲ ਨਾਲ ਇਹ ਕੰਮ ਇਸ ਕੋਲ ਘੱਟ ਗਿਆ ਹੈ। ਇਸ ਦੇ ਸਥਾਨ ਤੇ ਅਨੁਵਾਦ ਦਾ ਕੰਮ ਕਾਫ਼ੀ ਵਧ ਗਿਆ ਹੈ।

ਅਨੁਵਾਦ ਸੇਵਾਵਾਂ ਦੇ ਅਧੀਨ ਇਹ ਸੰਸਥਾ ਵਿਦੇਸ਼ੀ ਭਾਸ਼ਾਵਾਂ ਦੇ ਦਸਤਾਵੇਜ਼ਾਂ ਦੇ ਅੰਗ੍ਰੇਜ਼ੀ ਭਾਸ਼ਾ ਵਿਚ ਅਨੁਵਾਦ ਮੁਹੱਈਆ ਕਰਦੀ ਹੈ। ਇਹ ਅਨੁਵਾਦ ਵੱਖ ਵੱਖ ਅਦਾਰਿਆਂ ਵਿਚ ਕੰਮ ਕਰਦੇ ਵਿਸ਼ੇਸ਼ਗ ਅਨੁਵਾਦਕਾਂ ਦੀ ਸਹਾਇਤਾ ਨਾਲ ਪ੍ਰਦਾਨ ਕੀਤੀਆਂ ਜਾਂਦੀਆਂ ਹਨ। ਬਹੁਤ ਸਾਰੀਆਂ ਉਦਯੋਗਿਕ ਸੰਸਥਾਵਾਂ, ਸਰਕਾਰੀ ਵਿਭਾਗਾਂ ਆਦਿ ਤੋਂ ਅਨੁਵਾਦ ਸੇਵਾਵਾਂ ਵਾਸਤੇ ਬੇਨਤੀ ਪੱਤਰ ਆਉਂਦੇ ਹਨ, ਜਿਸ ਦੇ ਫਲਸਰੂਪ ਇਸ ਦਾ ਕੰਮ ਬਹੁਤ ਵੱਧ ਗਿਆ ਹੈ। ਇਹ ਸਾਰਾ ਕੰਮ ਦਸਤਾਵੇਜ਼ੀ ਰੀਪ੍ਰੋਡਕਸ਼ਨ ਡਿਵੀਜ਼ਨ ਦੀ ਨਿਗਰਾਨੀ ਹੇਠਾਂ ਹੁੰਦਾ ਹੈ। ਇਹ ਸੇਵਾਵਾਂ ਵਿਅਕਤੀਗਤ ਅਤੇ ਅਦਾਰਾ ਪੱਧਰ ਤੇ ਬਿਨਾਂ ਕਿਸੇ ਲਾਭ ਲਏ ਦਿੱਤੀਆਂ ਜਾਂਦੀਆਂ ਹਨ।

**7.6.5.ਲਾਇਬ੍ਰੇਰੀ ਸਹਿਯੋਗ ਅਤੇ ਤਾਲਮੇਲ :** ਇਸ ਲਾਇਬ੍ਰੇਰੀ ਸੰਸਥਾ ਦਾ ਸਹਿਯੋਗ ਅਤੇ ਤਾਲਮੇਲ ਸੰਬੰਧੀ ਗਤੀਵਿਧੀਆਂ ਵਿਚ ਬਹੁਤ ਵਿਸ਼ਵਾਸ ਰਿਹਾ ਹੈ, ਪਰ ਚਾਹੁੰਦਿਆਂ ਹੋਇਆਂ ਵੀ ਅਜਿਹਾ ਕੁਝ ਨਹੀਂ ਕਰ ਸਕੀ ਜਿਸ ਨਾਲ ਲਾਇਬ੍ਰੇਰੀ ਕਿੱਤੇ ਉਪਰ ਕੋਈ ਚਿਰ ਸਥਾਈ ਅਸਰ ਪੈਂਦਾ।

ਸਹਿਯੋਗ ਦੇ ਕੰਮ ਵਿਚ ਸਭ ਤੋਂ ਮਹੱਤਵਪੂਰਨ ਕਾਰਜ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਦਾ ਹੁੰਦਾ ਹੈ। 1964 ਵਿਚ ਲਖਨਊ ਵਿਚ ਹੋਏ ਇਸ ਦੇ ਤੀਸਰੇ ਸੈਮੀਨਾਰ ਦੇ ਮੌਕੇ ਤੇ ਕੀਤੀਆਂ ਗਈਆਂ ਸਿਫ਼ਾਰਿਸ਼ਾਂ ਅਧੀਨ ਅੰਤਰ-ਲਾਇਬ੍ਰੇਰੀ ਉਧਾਰ ਸੰਬੰਧੀ ਇਕ ਕੋਡ ਤਿਆਰ ਕੀਤਾ ਸੀ ਜਿਸ ਨਾਲ ਲਾਇਬ੍ਰੇਰੀਆਂ ਦੀ ਸਾਮੱਗਰੀ ਦਾ ਸਦੋਪਯੋਗ ਕੀਤਾ ਜਾ ਸਕਦਾ ਹੈ ਅਤੇ ਆਪਸੀ ਸਹਿਯੋਗ ਅਤੇ ਤਾਲਮੇਲ ਵਧਾਇਆ ਜਾ ਸਕਦਾ ਹੈ।

### 7.7. ਸੈਮੀਨਾਰ ਅਤੇ ਕਾਨਫ਼ਰੰਸ

ਇਹ ਸੰਸਥਾ ਹਰ ਦੋ ਸਾਲ ਬਾਅਦ ਇਕ ਸੈਮੀਨਾਰ ਅਤੇ ਇਕ ਕਾਨਫ਼ਰੰਸ ਕਰਵਾਉਂਦੀ ਹੈ, ਜਿਥੇ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਸੰਬੰਧੀ ਸਮੱਸਿਆਵਾਂ ਤੇ ਵਿਚਾਰ-ਵਟਾਂਦਰਾ ਕੀਤਾ ਜਾਂਦਾ ਹੈ। ਪ੍ਰਚਲਿਤ ਸਮੱਸਿਆਵਾਂ ਦੇ ਵਿਚਾਰ-ਵਟਾਂਦਰੇ ਅਤੇ ਚਰਚਾ ਤੋਂ ਬਾਅਦ ਹਲ ਲੱਭੇ ਜਾਂਦੇ ਹਨ ਅਤੇ ਮਤੇ ਪਾਸ ਕੀਤੇ ਜਾਂਦੇ ਹਨ। ਇਨ੍ਹਾਂ ਦੋ ਪ੍ਰਕਾਰ ਦੀਆਂ ਗੋਸ਼ਟੀਆਂ ਰਾਹੀਂ ਇਕ ਤਾਂ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਆਪਣੇ ਮੈਂਬਰਾਂ ਨਾਲ ਸੰਬੰਧ ਪੈਦਾ ਕਰਦੀ ਹੈ ਅਤੇ ਦੂਸਰੇ ਲਾਇਬ੍ਰੇਰੀ ਪੇਸ਼ੇ ਸੰਬੰਧੀ ਚਰਚਾ ਨੂੰ ਪ੍ਰੋਤਸਾਹਨ ਦੇਣ ਅਤੇ ਵਿਕਾਸ ਵਾਸਤੇ ਬਹੁਤ ਸਹਾਈ ਹੁੰਦੀ ਹੈ। ਇਸ ਪ੍ਰਕਾਰ ਲਾਇਬ੍ਰੇਰੀਅਨ ਅਤੇ ਸੂਚਨਾ ਅਫ਼ਸਰ ਆਪਣੀਆਂ ਵਿਸ਼ੇਸ਼ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਵਿਚ ਪ੍ਰਦਾਨ ਕੀਤੀਆਂ ਜਾਂਦੀਆਂ ਸੇਵਾਵਾਂ ਵਿਚ ਗੁਣਾਤਮਕ ਵਾਧਾ ਕਰਦੇ ਹਨ।

ਇਸ ਤੋਂ ਇਲਾਵਾ ਇਨ੍ਹਾਂ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਵਿਚ ਪੇਸ਼ ਕੀਤੇ ਜਾਂਦੇ ਪਰਚਿਆਂ ਦੀ ਪ੍ਰਕਾਸ਼ਨਾ ਨਾਲ ਲਾਇਬ੍ਰੇਰੀਸਾਹਿਤ ਵਿਚ ਕਾਫ਼ੀ ਵਾਧਾ ਹੁੰਦਾ ਹੈ, ਜਿਸ ਦੀ ਭਾਰਤ ਵਰਗੇ ਦੇਸ਼ਾਂ ਵਿਚ, ਜਿਥੇ ਲਾਇਬ੍ਰੇਰੀ ਕਿੱਤਾ ਉੱਨਤੀ ਦੇ ਰਾਹ ਵਲ ਵੱਧ ਰਿਹਾ ਹੈ, ਬਹੁਤ ਲੋੜ ਹੈ।

7.7.1. ਸਪੈਸ਼ਲ ਇੰਟਰੇਸਟ ਗਰੁੱਪ : ਆਇਸਲਿਕ ਦੀ ਮੈਂਬਰਸ਼ਿਪ ਵਿਚ ਗਿਣਾਤਮਕ ਵਾਧਾ ਹੋ ਜਾਣ ਕਰਕੇ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਵਿਚ ਉਨ੍ਹਾਂ ਦੀ ਸ਼ਮੂਲੀਅਤ ਕਾਫ਼ੀ ਵੱਧ ਗਈ। ਇਸ ਕਰਕੇ ਇਸ ਸੰਸਥਾ ਨੇ ਭਾਗ ਲੈਣ ਵਾਲੇ ਮੈਂਬਰਾਂ ਦੀਆਂ ਦਿਲਚਸਪੀਆਂ ਨੂੰ ਸਾਹਮਣੇ ਰਖ ਕੇ ਜ਼ਰੂਰੀ ਸਮਝਿਆ ਕਿ ਕੁਝ ਇੰਟਰਸਟ ਗਰੁੱਪ ਬਣਾਏ ਜਾਣ। ਇਸ ਨਾਲ ਇਕ ਤਰ੍ਹਾਂ ਦੀ ਰੁਚੀ ਰਖਣ ਵਾਲੇ ਸਾਰੇ ਮੈਂਬਰ ਉਸ ਗਰੁੱਪ ਵਿਚ ਚਲੇ ਜਾਂਦੇ ਹਨ। ਇਹ ਹੇਠ ਲਿਖੇ ਚਾਰ ਗਰੁੱਪ ਹਨ :

1. ਐਸ.ਆਈ.ਜੀ. ਆਨ ਇੰਡਸਟਰੀਅਲ ਇਨਫਾਰਮੇਸ਼ਨ
2. ਐਸ.ਆਈ.ਜੀ.ਆਨ ਸੋਸ਼ਲ ਸਾਇੰਸ ਇਨਫਾਰਮੇਸ਼ਨ
3. ਐਸ.ਆਈ.ਜੀ. ਆਨ ਕੰਪਿਊਟਰ ਐਪਲੀਕੇਸ਼ਨ
4. ਐਸ.ਆਈ.ਜੀ. ਆਨ ਹਯੂਮੱਨੀਟੀਜ਼

7.8. ਸਟੱਡੀ ਸਰਕਲ

ਫਰਵਰੀ 1965 ਵਿਚ ਕਲਕੱਤੇ ਵਿਖੇ ਹੋਈ ਇਕ ਮੀਟਿੰਗ ਵਿਚ 'ਆਇਸਲਿਕ ਸਟੱਡੀ ਸਰਕਲ' ਦਾ ਜਨਮ ਹੋਇਆ। ਇਹ ਨਾਮ ਡਾ. ਰੰਗਾਨਾਥਨ ਦੇ ਸੁਝਾਅ ਤੇ ਰੱਖਿਆ ਗਿਆ ਸੀ।

ਸਟੱਡੀ ਸਰਕਲ ਦਾ ਮੁੱਖ ਉਦੇਸ਼ ਲੋਕਲ ਲਾਇਬ੍ਰੇਰੀਆਂ ਸੰਬੰਧੀ ਸਮੱਸਿਆਵਾਂ ਉਪਰ ਵਿਚਾਰ-ਵਟਾਂਦਰਾ ਕਰਨਾ ਜਾਂ ਕਿਸੇ ਸੈਮੀਨਾਰ, ਕਾਨਫ਼ਰੰਸ ਮੀਟਿੰਗ ਆਦਿ, ਜਿਸ ਵਿਚ ਕਿਸੇ ਮੈਂਬਰ ਨੇ ਭਾਗ ਲਿਆ ਹੋਵੇ, ਬਾਰੇ ਜਾਣਕਾਰੀ ਦੇਣੀ, ਨਵੀਆਂ ਗੱਲਾਂ ਬਾਰੇ ਸੂਚਨਾ ਪ੍ਰਦਾਨ ਕਰਨੀ, ਅਕਾਦਮਿਕ ਚਰਚਾ ਕਰਨੀ, ਆਦਿ ਹੈ। ਇਹ ਸਟੱਡੀ ਸਰਕਲ ਕਲਕੱਤੇ ਤੋਂ ਇਲਾਵਾ ਹੋਰ ਅਨੇਕ ਸ਼ਹਿਰਾਂ ਜਿਵੇਂ ਦਿੱਲੀ, ਮਦਰਾਸ, ਬੰਬਈ, ਬੰਗਲੌਰ, ਲਖਨਊ, ਜੈਪੁਰ, ਜਮਸ਼ੇਦਪੁਰ, ਧਨਬਾਦ, ਹੈਦਰਾਬਾਦ, ਰੁੜਕੀ, ਚੰਡੀਗੜ੍ਹ, ਪਟਿਆਲਾ ਆਦਿ ਵਿਚ ਸਥਾਪਤ ਕੀਤੇ ਜਾ ਚੁੱਕੇ ਹਨ। ਇਹ ਸਟੱਡੀ ਸਰਕਲ ਇਕ ਅਜਿਹਾ ਗੋਸ਼ਟੀ ਸਥਾਨ ਹੈ ਜਿੱਥੇ ਕਿਸੇ ਸ਼ਹਿਰ ਦੇ ਲਾਇਬ੍ਰੇਰੀਅਨ, ਸੂਚਨਾ ਅਫ਼ਸਰ, ਆਦਿ ਮਿਲ ਕੇ ਗੱਲਬਾਤ ਕਰਦੇ ਹਨ। ਇਨ੍ਹਾਂ ਸਰਕਲਾਂ ਦੀਆਂ ਮੀਟਿੰਗਾਂ ਹਰ ਮਹੀਨੇ ਕੀਤੀਆਂ ਜਾਂਦੀਆਂ ਹਨ ਅਤੇ ਕਾਰਵਾਈ ਦੀ ਰਿਪੋਰਟ "ਆਇਸਲਿਕ ਨਿਊਜ਼ਲੈਟਰ" ਵਿਚ ਪ੍ਰਕਾਸ਼ਿਤ ਕੀਤੀ ਜਾਂਦੀ ਹੈ। ਇਹ ਰਿਪੋਰਟਾਂ ਵੀ ਲਾਇਬ੍ਰੇਰੀਅਨਾਂ ਲਈ ਉਪਯੋਗੀ ਹੁੰਦੀਆਂ ਹਨ ਕਿਉਂਕਿ ਇਨ੍ਹਾਂ ਰਾਹੀਂ ਅਨੇਕ ਸੂਚਨਾ ਤੱਥ ਪ੍ਰਾਪਤ ਹੁੰਦੇ ਹਨ। ਇਨ੍ਹਾਂ ਦੀਆਂ ਮੀਟਿੰਗਾਂ ਆਯੋਜਿਤ ਕਰਨ ਵਿਚ ਹੋਰ ਲੋਕਲ ਪੇਸ਼ਾਵਰ ਸੰਸਥਾਵਾਂ ਵੀ ਹਿੱਸਾ ਪਾਂਦੀਆਂ ਹਨ।

7.9. ਪੇਸ਼ਾਵਰ ਰੁਤਬਾ

ਭਾਵੇਂ ਮੁੱਖ ਤੌਰ ਤੇ ਇਹ ਸੰਸਥਾ ਲਗਾਤਾਰ ਹਰ ਤਰ੍ਹਾਂ ਦੀ ਲਾਇਬ੍ਰੇਰੀ ਵਿਚ ਲਾਇਬ੍ਰੇਰੀ ਸੇਵਾ ਦਾ ਪੱਧਰ ਉੱਚਾ ਚੁੱਕਣ ਸੰਬੰਧੀ ਅਨੇਕ ਤਰ੍ਹਾਂ ਦੇ ਕੰਮ ਕਰਦੀ ਆ ਰਹੀ ਹੈ, ਪਰ ਇਸ ਦੇ ਨਾਲ ਹੀ ਲਾਇਬ੍ਰੇਰੀਅਨਾਂ ਦੇ ਪੇਸ਼ਾਵਰ ਰੁਤਬੇ ਵਾਸਤੇ ਅਤੇ ਉਨ੍ਹਾਂ ਦੀਆਂ ਤਨਖਾਹਾਂ ਵਧਾਉਣ ਸੰਬੰਧੀ ਕੰਮਾਂ ਲਈ ਪ੍ਰਯਤਨਸ਼ੀਲ ਰਹੀ ਹੈ। ਇਸ ਤਰ੍ਹਾਂ ਇਹ ਸੰਸਥਾ ਕੇਵਲ ਵਿਸ਼ੇਸ਼ ਲਾਇਬ੍ਰੇਰੀਆਂ

ਵਾਸਤੇ ਹੀ ਨਹੀਂ ਸਗੋਂ ਬਾਕੀ ਦੀਆਂ ਲਾਇਬ੍ਰੇਰੀਆਂ ਵਾਸਤੇ ਵੀ ਕੰਮ ਕਰ ਰਹੀ ਹੈ।

ਹੋਰ ਸਾਂਝੀ ਦਿਲਚਸਪੀ ਦੀਆਂ ਗੱਲਾਂ ਵਾਸਤੇ ਇਸ ਸੰਸਥਾ ਦੇ ਸੁਝਾਅ ਉੱਪਰ ਹੀ ਭਾਰਤ ਲਾਇਬ੍ਰੇਰੀ ਸੰਸਥਾਵਾਂ ਦੀ ਇਕ ਸਾਂਝੀ ਕੌਂਸਿਲ ਬਣਾਈ ਗਈ ਹੈ, ਜਿਸ ਦੀ ਬਕਾਇਦਾ ਤੌਰ ਤੇ ਸਲਾਨਾ ਮੀਟਿੰਗ ਕੀਤੀ ਜਾਂਦੀ ਹੈ। ਇਸ ਸਾਂਝੀ ਕੌਂਸਿਲ ਨੇ ਹੀ ਚੌਥੇ ਤਨਖਾਹ ਕਮਿਸ਼ਨ ਨੂੰ ਇਕ ਯਾਦ ਪੱਤਰ ਦਿੱਤਾ ਸੀ। ਇਸ ਕੌਂਸਿਲ ਨੇ ਹੀ ਹੁਣ ਲਾਇਬ੍ਰੇਰੀ ਪੇਸ਼ੇ ਵਾਸਤੇ ਇਕ ਆਚਾਰ-ਸੰਹਿਤਾ ਤਿਆਰ ਕੀਤੀ ਹੈ।

**7.10. ਲਾਇਬ੍ਰੇਰੀ :**

ਇਸ ਕੌਮੀ ਸੰਸਥਾ ਨੇ ਆਪਣੀ ਇਕ ਲਾਇਬ੍ਰੇਰੀ ਸਥਾਪਤ ਕੀਤੀ ਹੋਈ ਹੈ ਜੋ ਬਹੁਤ ਹੀ ਅੱਛੀ ਤਰ੍ਹਾਂ ਨਾਲ ਸੰਗਠਿਤ ਹੈ। ਉਸ ਵਿਚ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਉੱਪਰ ਕਾਫ਼ੀ ਅੱਛਾ ਸਾਹਿਤ ਇਕੱਤਰ ਕੀਤਾ ਗਿਆ ਹੈ। ਇਸ ਦੇ ਆਪਣੇ ਰਸਾਲੇ 'ਆਇਸਲਿਕ ਬੁਲੇਟਿਨ' ਦੇ ਵਟਾਂਦਰੇ ਵਿਚ ਆਏ ਅਨੇਕਾਂ ਵਿਦੇਸ਼ੀ ਰਸਾਲੇ ਮਿਲਦੇ ਹਨ। ਪੁਸਤਕ ਭੰਡਾਰ ਵੀ ਚੰਗਾ ਅਮੀਰ ਕਿਹਾ ਜਾ ਸਕਦਾ ਹੈ। ਇਸ ਲਾਇਬ੍ਰੇਰੀ ਦੀ ਸਮੱਗਰੀ ਸੰਸਥਾ ਦੇ ਮੈਂਬਰ ਆਪਣੀ ਲੋੜ ਅਨੁਸਾਰ ਪ੍ਰਯੋਗ ਕਰ ਸਕਦੇ ਹਨ। ਇਸ ਲਾਇਬ੍ਰੇਰੀ ਨੂੰ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਦੇ ਵਿਦਿਆਰਥੀ ਬੜੇ ਸ਼ੌਕ ਨਾਲ ਇਸਤੇਮਾਲ ਕਰਦੇ ਹਨ ਅਤੇ ਆਪਣੇ ਪ੍ਰਾਜੈਕਟ ਰਿਪੋਰਟਾਂ ਅਤੇ ਅਸਾਈਨਮੈਂਟ ਤਿਆਰ ਕਰਦੇ ਹਨ।

**7.11. ਹੋਰ ਸੰਸਥਾਵਾਂ ਨਾਲ ਸਹਿਯੋਗ**

ਆਇਸਲਿਕ ਨੇ ਦੇਸ਼ ਵਿਦੇਸ਼ ਵਿਚ ਹੋਰ ਸੰਸਥਾਵਾਂ ਅਤੇ ਅਦਾਰਿਆਂ ਨਾਲ ਵੀ ਸਹਿਯੋਗ ਅਤੇ ਤਾਲਮੇਲ ਦੀ ਭਾਵਨਾ ਪੈਦਾ ਕੀਤੀ ਹੋਈ ਹੈ।

**7.11.1. ਰਾਸ਼ਟਰੀ ਪੱਧਰ :** ਆਇਸਲਿਕ ਨੇ ਭਾਰਤੀ ਲਾਇਬ੍ਰੇਰੀ ਸੰਸਥਾ (ILA) ਨਾਲ ਕਾਫੀ ਨੇੜੇ ਦਾ ਸਹਿਯੋਗ ਸਥਾਪਤ ਕੀਤਾ ਹੋਇਆ ਹੈ। ਇਥੋਂ ਤਕ ਕਿ ਦਸੰਬਰ 198 ਵਿਚ ਦੋਹਾਂ ਸੰਸਥਾਵਾਂ ਨੇ ਮਿਲ ਕੇ ਕਲਕੱਤਾ ਵਿਖੇ ਕਾਨਫ਼ਰੰਸ ਦਾ ਆਯੋਜਨ ਕੀਤਾ ਸੀ। ਹੋਰ ਕ ਕਈ ਕੰਮ ਲਾਇਬ੍ਰੇਰੀਆਂ ਦੀ ਭਲਾਈ ਲਈ ਹਨ ਜੋ ਇਹ ਮਿਲ ਕੇ ਕਰਦੀਆਂ ਹਨ।

ਇਸ ਦੇ ਤਿਆਰ ਕੀਤੇ ਅੰਤਰ-ਲਾਇਬ੍ਰੇਰੀ ਉਧਾਰ ਕੋਡ ਨੂੰ ਸਾਰੀਆਂ ਸੰਸਥਾਵਾਂ ਅ ਭਾਰਤ ਦੀਆਂ ਮਹੱਤਵਪੂਰਨ ਲਾਇਬ੍ਰੇਰੀਆਂ ਨੇ ਮਨਜ਼ੂਰੀ ਦਿੱਤੀ ਸੀ।

ਭਾਰਤੀ ਮਾਨਕੀ ਸੰਸਥਾ ਦੀ ਲਾਇਬ੍ਰੇਰੀ ਸਬ-ਕਮੇਟੀ ਦੀ ਵੀ ਆਇਸਲਿਕ ਮੈਂਬਰ ਹੈ ਅਤੇ ਇਸ ਸੰਬੰਧੀ ਸ਼ਲਾਘਾਯੋਗ ਯੋਗਦਾਨ ਪਾ ਰਹੀ ਹੈ।

**7.11.2. ਅੰਤਰ-ਰਾਸ਼ਟਰੀ ਪੱਧਰ :** ਇਸ ਸੰਸਥਾ ਨੇ ਅੰਤਰ-ਰਾਸ਼ਟਰੀ ਪੱਧਰ ਤੇ ਕਈ ਅਦਾਰਿਆਂ ਅਤੇ ਸੰਘਾਂ ਨਾਲ ਅੱਛੇ ਸੰਬੰਧ ਬਣਾਏ ਹੋਏ ਹਨ, ਜਿਸ ਨਾਲ ਲਾਇਬ੍ਰੇਰੀ ਪੇ ਦੀਆਂ ਕੌਮੀ ਪੱਧਰ ਉੱਪਰ ਗਤੀਵਿਧੀਆਂ ਨੂੰ ਪ੍ਰੇਰਣਾ ਮਿਲਦੀ ਹੈ। ਆਇਸਲਿਕ ਨੇ ਐਫ.ਆਈ.ਡ ਅਤੇ ਇਫਲਾ ਨਾਲ ਬੜੇ ਨੇੜਲੇ ਸੰਬੰਧ ਕਾਇਮ ਕੀਤੇ ਹੋਏ ਹਨ। ਇਨ੍ਹਾਂ ਦੋਹਾਂ ਅੰਤਰ-ਰਾਸ਼ਟ ਸੰਘਾਂ ਦੀ ਇਹ ਮੈਂਬਰ ਹੈ ਅਤੇ ਇਨ੍ਹਾਂ ਦੀਆਂ ਗਤੀਵਿਧੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂ ਰਹਿੰਦੀ ਹੈ।

ਇਸ ਨੇ ਅਮਰੀਕਾ ਦੀ ਵਿਸ਼ੇਸ਼ ਲਾਇਬ੍ਰੇਰੀਆਂ ਦੀ ਸੰਸਥਾ (ਐਸ.ਐਲ.ਏ.) ਨਾਲ ਅਤੇ ਬਰਤਾਨੀਆਂ ਦੀ ਐਸਲਿਬ ਦੇ ਨਾਲ ਵੀ ਚੰਗੇ ਸੰਬੰਧ ਕਾਇਮ ਕੀਤੇ ਹੋਏ ਹਨ।

7.12. ਵਿੱਤ

ਇਸ ਦੇ ਵਿੱਤੀ ਸਾਧਨਾਂ ਦੇ ਮੁੱਖ ਸ੍ਰੋਤ ਹੇਠ ਲਿਖੇ ਹਨ :

1. ਮੈਂਬਰਸ਼ਿਪ ਫੀਸ
2. ਪ੍ਰਕਾਸ਼ਨਾਵਾਂ ਦੀ ਵਿਕਰੀ
3. ਵੱਖ ਵੱਖ ਸੰਸਥਾਵਾਂ ਤੋਂ ਪ੍ਰਾਜੈਕਟਾਂ ਵਾਸਤੇ ਮਿਲਦੀ ਸਹਾਇਤਾ-ਅਨੁਦਾਨ
4. ਸਰਕਾਰ ਤੋਂ ਅਨੁਦਾਨ

ਬੇਸ਼ਕ ਇਸ ਸੰਸਥਾ ਨੂੰ ਕੰਮ ਕਰਦੇ ਹੋਏ 50 ਸਾਲ ਹੋ ਗਏ ਹਨ, ਪਰ ਇਸ ਨੇ ਆਪਣੀਆਂ ਵੱਖ ਵੱਖ ਗਤੀਵਿਧੀਆਂ ਵਾਸਤੇ ਆਪਣੀ ਧਨ ਰਾਸ਼ੀ ਵਿਚੋਂ ਹੀ ਖਰਚ ਕੀਤਾ ਹੈ ਅਤੇ ਸਰਕਾਰੀ ਸਹਾਇਤਾ ਇਸ ਨੂੰ ਘੱਟ ਵੱਧ ਹੀ ਮਿਲਦੀ ਹੈ।

7.13. ਮੁਲਾਂਕਣ

ਆਇਸਲਿਕ ਨੇ ਆਪਣੇ ਉਦੇਸ਼ਾਂ ਨੂੰ ਮੁੱਖ ਰੱਖਦਿਆਂ ਕਾਫੀ ਸ਼ਲਾਘਾਯੋਗ ਕੰਮ ਕੀਤੇ ਹਨ। ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਵਿਚ ਗੁਣਾਤਮਕ ਵਾਧਾ ਕੀਤਾ ਹੈ ਅਤੇ ਸੁਧਾਰ ਲਿਆਂਦੇ ਹਨ ਜਿਸ ਨਾਲ ਖੋਜ ਅਤੇ ਹੋਰ ਵਿਸ਼ੇਸ਼ ਲਾਇਬ੍ਰੇਰੀਆਂ ਨੂੰ ਕਾਫ਼ੀ ਪ੍ਰੋਤਸਾਹਨ ਮਿਲਿਆ ਹੈ।

ਤਕਨੀਕੀ ਅਤੇ ਖੋਜ ਲਾਇਬ੍ਰੇਰੀਆਂ ਵਿਚ ਆਧੁਨਿਕ ਪ੍ਰਬੰਧ ਸੰਬੰਧੀ ਅਸੂਲਾਂ, ਵਿਧੀਆਂ ਅਤੇ ਪ੍ਰਕ੍ਰਿਆ ਵਿਚ ਇਸ ਸੰਸਥਾ ਨੇ ਆਪਣੇ ਯਤਨਾਂ ਸਦਕਾ ਅਨੇਕ ਸੁਧਾਰ ਲਾਗੂ ਕੀਤੇ ਹਨ ਜਿਸ ਦੇ ਫ਼ਲਸਰੂਪ ਇਨ੍ਹਾਂ ਕੇਂਦਰਾਂ/ਲਾਇਬ੍ਰੇਰੀਆਂ ਨੂੰ ਧਨ ਅਤੇ ਮਨੁੱਖੀ ਸ਼ਕਤੀ ਦੀ ਬਚਤ ਹੋਈ ਹੈ।[6]

ਵਿਸ਼ਿਸਟ ਲਾਇਬ੍ਰੇਰੀਅਨਾਂ ਦੀ ਤਕਨੀਕੀ ਕਾਰਜ-ਕੁਸ਼ਲਤਾ ਵਧਾਉਣ ਖਾਤਰ ਵੀ ਆਇਸਲਿਕ ਨੇ ਸ਼ਲਾਘਾਯੋਗ ਪ੍ਰਯਤਨ ਕੀਤੇ ਹਨ ਜਿਵੇਂ ਉਨ੍ਹਾਂ ਨੂੰ ਤਕਨੀਕੀ ਲਾਹੇਵੰਦ ਸੂਚਨਾ ਮੁਹੱਈਆ ਕਰਨਾ, ਰੀਫ੍ਰੈਸ਼ਰ ਕੋਰਸਾਂ ਦਾ ਆਯੋਜਨ ਕਰਨਾ ਆਦਿ।

ਇਸ ਦਾ ਇਕ ਉਦੇਸ਼ ਸੀ ਕਿ ਇਹ ਸੰਸਥਾ ਵਿਸ਼ੇਸ਼ ਲਾਇਬ੍ਰੇਰੀ ਅਤੇ ਪ੍ਰਲੇਖਨ ਵਿਧੀਆਂ ਵਾਸਤੇ ਖੋਜ ਕੇਂਦਰ ਸਥਾਪਤ ਕਰੇਗੀ ਜਾਂ ਉਨ੍ਹਾਂ ਦੀ ਸਥਾਪਤੀ ਲਈ ਪ੍ਰੋਤਸਾਹਨ ਦੇਵੇਗੀ। ਪਰ ਜਾਪਦਾ ਹੈ ਕਿ ਇਸ ਸੰਬੰਧੀ ਇਹ ਸੰਸਥਾ ਕੁਝ ਬਹੁਤੀ ਪ੍ਰਾਪਤੀ ਨਹੀਂ ਕਰ ਸਕੀ। ਹਾਲਾਂਕਿ ਵਿਸ਼ੇਸ਼ ਲਾਇਬ੍ਰੇਰੀਆਂ ਵਿਚ ਆਪਸੀ ਸਹਿਯੋਗ ਅਤੇ ਤਾਲਮੇਲ਼ ਵਧਾ ਕੇ ਲਾਇਬ੍ਰੇਰੀਅਨਾਂ ਲਈ ਮੰਚ ਦਾ ਕੰਮ ਕਰਕੇ, ਉਨ੍ਹਾਂ ਦੀ ਤਕਨੀਕੀ ਕਾਰਜ-ਕੁਸ਼ਲਤਾ ਵਿਚ ਵਾਧਾ ਕਰਨ ਵਾਸਤੇ ਖੋਜ ਕੇਂਦਰਾਂ ਦੀ ਸਥਾਪਨਾ ਨੂੰ ਉਤਸ਼ਾਹਿਤ ਕਰਦੀ ਤਾਂ ਕਿ ਦੇਸ਼ ਭਰ ਵਿਚ ਪ੍ਰਲੇਖਨ ਅਤੇ ਸੂਚਨਾ ਵਿਧੀਆਂ, ਪ੍ਰਕ੍ਰਿਆਵਾਂ ਵਿਚ ਸੁਧਾਰ ਹੋ ਸਕਦਾ। ਪਰ ਇਸ ਕੰਮ ਵਿਚ ਇਹ ਪੱਛੜ ਗਈ ਜਾਪਦੀ ਹੈ।

ਇਹ ਸੰਸਥਾ ਸਵੈ-ਇੱਛਤ ਵਿਅਕਤੀਆਂ ਦੇ ਸਹਿਯੋਗ ਨਾਲ ਚਲ ਰਹੀ ਹੈ। ਇਸ ਲਈ ਇਸ ਦੀਆਂ ਆਪਣੀਆਂ ਕੁਝ ਸੀਮਾਵਾਂ ਹਨ ਜਿਨ੍ਹਾਂ ਵਿਚ ਰਹਿ ਕੇ ਕੰਮ ਕਰਦੀ ਹੈ। ਇਨ੍ਹਾਂ ਤੋਂ

ਬਾਹਰ ਜਾ ਕੇ ਕੰਮ ਕਰਨਾ ਕਈ ਵਾਰ ਇਸ ਦੇ ਸਾਧਨਾਂ ਤੋਂ ਵੀ ਬਾਹਰ ਹੁੰਦਾ ਹੈ। ਸ਼ਾਇਦ ਇਹੀ ਕਾਰਣ ਹੈ ਕਿ ਇਸ ਨੇ ਖੋਜ ਪ੍ਰਕ੍ਰਿਆ ਵਿਚ ਵੀ ਬਹੁਤਾ ਕੁਝ ਪ੍ਰਾਪਤ ਨਹੀਂ ਕੀਤਾ।

ਲਾਇਬ੍ਰੇਰੀਅਨਾਂ ਵਾਸਤੇ ਇਸ ਨੇ ਅਨੇਕ ਕੋਰਸ ਬੜੀ ਸਫ਼ਲਤਾ ਨਾਲ ਵੱਖ ਵੱਖ ਸ਼ਹਿਰਾਂ ਵਿਚ ਆਯੋਜਿਤ ਕੀਤੇ ਹਨ। ਇਸ ਪ੍ਰਕਾਰ ਹੀ ਇਸ ਦਾ ਪ੍ਰਕਾਸ਼ਨ ਪ੍ਰੋਗਰਾਮ ਵੀ ਇਕ ਸਫ਼ਲਤਾ ਹੈ।

ਪਰ ਇਸ ਦੀ ਸਾਰਾਂਸ਼ ਸੇਵਾ 'ਇਲਸਾ' ਦੀ ਹਾਲਤ ਬਹੁਤ ਪਤਲੀ ਹੈ। ਇਸ ਵਿਚ ਇਹ ਕਾਫ਼ੀ ਪੱਛੜ ਗਈ ਹੈ।

ਫਿਰ ਵੀ ਕੁਲ ਮਿਲਾ ਕੇ ਇਸ ਦੀਆਂ ਪ੍ਰਾਪਤੀਆਂ ਦੀ ਸੂਚੀ ਪ੍ਰਭਾਵਸ਼ਾਲੀ ਅਤੇ ਸ਼ਲਾਘਾਯੋਗ ਹੈ।

**7.14. ਕੁਝ ਸੁਝਾਅ**

ਇਸ ਦੀ ਕਾਰਗੁਜ਼ਾਰੀ ਨੂੰ ਵੇਖਦੇ ਹੋਏ ਕਿਹਾ ਜਾ ਸਕਦਾ ਹੈ ਕਿ ਪਿਛਲੇ 50 ਸਾਲਾਂ ਵਿਚ ਇਸ ਸੰਸਥਾ ਨੇ ਅਨੇਕਾਂ ਹੀ ਸ਼ਲਾਘਾਯੋਗ ਕੰਮ ਕੀਤੇ ਹਨ ਜਿਨ੍ਹਾਂ ਦੀ ਸਾਰੇ ਲਾਇਬ੍ਰੇਰੀ ਜਗਤ ਵਿਚ ਚਰਚਾ ਅਤੇ ਸਰਾਹਨਾ ਕੀਤੀ ਗਈ ਹੈ। ਫਿਰ ਵੀ ਜਿਵੇਂ ਕਿ ਉਪਰ ਕਿਹਾ ਗਿਆ ਹੈ ਕਿ ਕਿਧਰੇ ਕਿਧਰੇ ਇਹ ਸੰਸਥਾ ਪੂਰੀ ਤਰ੍ਹਾਂ ਸਫ਼ਲਤਾ ਦੇ ਚਰਣ ਨਹੀਂ ਚੁੰਮ ਸਕੀ। ਇਸ ਲਈ ਆਉਣ ਵਾਲੇ ਵਰ੍ਹਿਆਂ ਲਈ ਅੱਛੇ ਯੋਜਨਾ-ਬੱਧ ਕੰਮਾਂ ਦੀ ਲੋੜ ਹੈ ਤਾਂ ਕਿ ਇਸ ਦਾ ਲਾਇਬ੍ਰੇਰੀ ਜਗਤ ਵਿਚ ਹੋਰ ਯੋਗਦਾਨ ਵਧ ਸਕੇ। ਇਸ ਸੰਬੰਧੀ ਕੁਝ ਸੁਝਾਅ ਇਸ ਪ੍ਰਕਾਰ ਦਿੱਤੇ ਜਾਂਦੇ ਹਨ :

1. ਲਾਇਬ੍ਰੇਰੀ ਸਹਿਯੋਗ ਦੇ ਖੇਤਰ ਵਿਚ ਆਇਸਲਿਕ ਨੂੰ ਹੋਰ ਵਧੇਰੇ ਉਸਾਰੂ ਕੰਮ ਕਰਨ ਦੀ ਲੋੜ ਹੈ। ਇਸ ਸੰਬੰਧੀ ਇਸ ਨੂੰ ਦੇਸ਼ ਵਿਦੇਸ਼ ਦੀਆਂ ਹੋਰ ਲਾਇਬ੍ਰੇਰੀ ਸੰਸਥਾਵਾਂ, ਸਭਾਵਾਂ, ਅਦਾਰਿਆਂ, ਸੰਘਾਂ ਨਾਲ ਸਹਿਯੋਗ ਸਥਾਪਤ ਕਰਨ ਅਤੇ ਤਾਲਮੇਲ ਪੈਦਾ ਕਰਨ ਦੀ ਜ਼ਰੂਰਤ ਹੈ। ਇਤਨਾ ਹੀ ਨਹੀਂ ਕੁਝ ਪ੍ਰਸਿੱਧ ਲਾਇਬ੍ਰੇਰੀਆਂ ਅਤੇ ਪ੍ਰਲੇਖਨ/ਸੂਚਨਾ ਕੇਂਦਰਾਂ ਨਾਲ ਵੀ ਸਹਿਯੋਗ ਅਤਿ ਆਵੱਸ਼ਕ ਹੈ।
2. ਆਪਸੀ ਸਹਿਯੋਗ ਦਾ ਖੇਤਰ ਹੋਰ ਵਧਾਇਆ ਜਾ ਸਕਦਾ ਹੈ ਜਿਸ ਦੇ ਅਧੀਨ ਇਹ ਸੰਸਥਾਵਾਂ, ਸਭਾਵਾਂ, ਸੰਘ ਮਿਲਕੇ ਖੋਜ ਰਿਪੋਰਟਾਂ, ਕਾਨਫ਼ਰੰਸ/ਸੈਮੀਨਾਰ ਦੇ ਅਣਛਪੇ ਪਰਚੇ ਆਦਿ ਦਾ ਬਿਬਲਿਉਗ੍ਰਾਫ਼ਿਕ ਕੰਟਰੋਲ ਕਰਨ। ਅਜਿਹੇ ਸੰਦਾਂ ਅਤੇ ਸੰਦਰਭ ਸ੍ਰੋਤਾਂ ਦੀ ਬਹੁਤ ਜ਼ਰੂਰਤ ਹੈ
3. ਪਹਿਲਾਂ ਵੀ ਸੁਝਾਅ ਦਿਤੇ ਗਏ ਹਨ ਕਿ ਆਇਸਲਿਕ ਦੇ ਖੇਤਰੀ ਜਾਂ ਰਾਜ-ਪੱਧਰ ਦੇ ਕੇਂਦਰ ਹੋਣੇ ਚਾਹੀਦੇ ਹਨ। ਇਸ ਪ੍ਰਕਾਰ ਇਸ ਦਾ ਸੰਘੀ ਗੁਣ ਹੋਣਾ ਚਾਹੀਦਾ ਹੈ ਅਤੇ ਫੈਡਰਲ ਢਾਂਚਾ ਹੋਣਾ ਚਾਹੀਦਾ ਹੈ। ਇਹ ਖੇਤਰੀ ਕੇਂਦਰ ਹੀ ਰਾਜ-ਪੱਧਰ ਉਪਰ ਕਾਨਫ਼ਰੰਸਾਂ ਅਤੇ ਸੈਮੀਨਾਰ ਕਰਵਾਉਣ ਅਤੇ ਲਾਇਬ੍ਰੇਰੀ ਸਮੱਸਿਆਵਾਂ ਉਪਰ ਵਿਚਾਰ-ਵਟਾਂਦਰਾ ਕਰਨ ਇਸ ਤਰ੍ਹਾਂ ਦੇ ਢਾਂਚੇ ਨਾਲ ਇਸ ਦਾ ਆਧਾਰ ਵਿਸ਼ਾਲ ਅਤੇ ਵਿਸਤ੍ਰਿਤ ਹੋਵੇਗਾ।
4. ਆਇਸਲਿਕ ਦੀਆਂ ਪ੍ਰਕਾਸ਼ਨਾਵਾਂ ਦੀ ਸੂਚੀ ਇਸ ਦੀ ਉਮਰ ਨਾਲੋਂ ਕਿਤੇ ਲੰਬੀ ਤੇ ਪ੍ਰਭਾਵਸ਼ਾਲੀ ਹੈ। ਪਰ ਫਿਰ ਵੀ ਇਕ ਪ੍ਰਕਾਸ਼ਨਾ ਅਜਿਹੀ ਹੈ ਜਿਥੇ ਕੁਝ ਵਧੇਰੇ ਕੋਸ਼ਿਸ਼ ਦੀ ਲੋੜ ਹੈ ਇਹ ਪ੍ਰਕਾਸ਼ਨਾ ਜੋ ਭਾਰਤੀ ਲਾਇਬ੍ਰੇਰੀ ਜਗਤ ਦੀ ਇਕੋ ਇਕ ਸਾਰਾਂਸ਼ ਸੇਵਾ "ਇੰਡੀਅਨ ਲਾਇਬ੍ਰੇਰੀ ਸਾਇੰਸ ਐਬਸਟ੍ਰੈਟ" ਹੈ, ਬਹੁਤ ਹੀ ਉਪਯੋਗੀ ਸੇਵਾ ਹੈ, ਪਰ ਇਹ ਆਪਣੀ

ਪ੍ਰਕਾਸ਼ਨਾ ਮਿਤੀ ਤੋਂ ਕਾਫੀ ਪਿੱਛੇ ਹੈ ਜਿਸ ਦੇ ਫਲਸਰੂਪ ਇਸ ਦੀ ਉਪਯੋਗਤਾ ਕਾਫੀ ਘੱਟ ਜਾਂਦੀ ਹੈ।

5. ਇਸ ਸੰਸਥਾ ਨੂੰ ਆਪਣੀ ਮੈਂਬਰਸ਼ਿਪ ਵਧਾਉਣ ਦੀ ਲੋੜ ਹੈ ਤਾਂ ਕਿ ਇਸ ਦਾ ਆਧਾਰ, ਇਸ ਦੀਆਂ ਗਤੀਵਿਧੀਆਂ ਅਤੇ ਸੇਵਾਵਾਂ ਦਾ ਆਧਾਰ ਵਿਕਸਿਤ ਹੋ ਸਕੇ।
6. ਇਸ ਨੂੰ ਆਪਣੀ ਆਰਥਕ ਸਥਿਤੀ ਹੋਰ ਮਜ਼ਬੂਤ ਕਰਨ ਦੀ ਲੋੜ ਹੈ। ਇਕ ਤਾਂ ਵਧੀ ਹੋਈ ਮੈਂਬਰਸ਼ਿਪ ਇਸ ਪਾਸੇ ਯੋਗਦਾਨ ਪਾਵੇਗੀ ਅਤੇ ਦੂਸਰੇ ਇਸ ਨੂੰ ਹੋਰ ਸਾਧਨਾਂ ਤੋਂ ਵੀ ਵਿੱਤ ਹਾਸਲ ਕਰਨਾ ਚਾਹੀਦਾ ਹੈ, ਜਿਵੇਂ ਅਦਾਰਿਆਂ, ਵਿਅਕਤੀਆਂ ਆਦਿ ਤੋਂ ਚੰਦਾ ਇਕੱਤਰ ਕਰਨਾ, ਰਾਜ ਅਤੇ ਕੇਂਦਰੀ ਸਰਕਾਰ ਤੋਂ ਗ੍ਰਾਂਟ ਲੈਣਾ; ਵੱਧ ਤੋਂ ਵੱਧ ਪ੍ਰਾਜੈਕਟਾਂ ਤੇ ਕੰਮ ਕਰਨਾ; ਆਦਿ।
7. ਇਸ ਸੰਸਥਾ ਨੂੰ ਵੀ ਹੋਰ ਪੇਸ਼ਾਵਰ ਸੰਸਥਾਵਾਂ ਵਾਂਗ ਕੁਝ ਫੈਲੋਸ਼ਿਪ ਆਦਿ ਦੇਣੇ ਚਾਹੀਦੇ ਹਨ ਤਾਂ ਜੋ ਉੱਘੇ ਲਾਇਬ੍ਰੇਰੀ ਵਿਦਵਾਨ ਖੋਜ ਕੰਮ ਕਰਕੇ ਆਪਣਾ ਯੋਗਦਾਨ ਪਾ ਸਕਣ।

### 7.15. ਭਾਵੀ ਉਮੀਦਾਂ

ਆਰਥਿਕ ਅਤੇ ਪ੍ਰਬੰਧਕੀ ਸੰਗਠਨ ਸੰਬੰਧੀ ਮੁਸ਼ਕਲਾਂ ਦੇ ਬਾਵਜੂਦ ਇਸ ਵਿਸ਼ੇਸ਼ ਸੰਸਥਾ ਨੇ ਵੱਖ ਵੱਖ ਵਿਸਤਾਰ ਅਤੇ ਪਸਾਰ ਦੇਖੇ ਹਨ ਅਤੇ ਉਨ੍ਹਾਂ ਦੇ ਨਾਲ ਵਿਕਸਿਤ ਹੋਈ ਹੈ। ਇਸ ਦਾ ਆਵੱਸ਼ਕ ਰੋਲ ਤਾਲਮੇਲ ਦੇ ਲੀਡਰ ਦਾ ਹੈ ਜਿਸ ਨੇ ਭਾਰਤ ਵਿਚ ਵਿਸ਼ੇਸ਼ ਲਾਇਬ੍ਰੇਰੀਅਨਸ਼ਿਪ ਅਤੇ ਪ੍ਰਲੇਖਨ ਦੇ ਖੇਤਰ ਵਿਚ ਵਿਕਾਸ ਕਰਨਾ ਹੈ ਅਤੇ ਪੇਸ਼ਾਵਰ ਸੋਚ ਨੂੰ ਵਿਕਸਿਤ ਕਰਨਾ ਹੈ।

ਕੌਮੀ ਪੱਧਰ ਦੀ ਲਾਇਬ੍ਰੇਰੀ ਸੰਸਥਾ ਹੋਣ ਕਰਕੇ ਇਹ ਪੇਸ਼ਾਵਰ ਕਰਮਚਾਰੀਆਂ ਦੇ ਭਵਿੱਖ ਵਾਸਤੇ, ਉਨ੍ਹਾਂ ਦੇ ਰੁਤਬੇ ਵਾਸਤੇ, ਉਨ੍ਹਾਂ ਦੇ ਕੰਮ ਕਰਨ ਦੀਆਂ ਸਹੂਲਤਾਂ ਵਾਸਤੇ ਵੱਧ ਤੋਂ ਵੱਧ ਕੰਮ ਕਰਨ ਨਾਲ ਦੇਸ਼ ਵਿਚ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਵਿਚ ਸੁਧਾਰ ਆਵੇਗਾ।

ਇਸ ਨੂੰ ਸਪੈਸ਼ਲ ਲਾਇਬ੍ਰੇਰੀਅਨਸ਼ਿਪ ਵਿਚ ਸਿਖਲਾਈ ਸੰਬੰਧੀ ਪਾਠਕ੍ਰਮ ਅਤੇ ਕੋਰਸ ਤਿਆਰ ਕਰਨੇ ਚਾਹੀਦੇ ਹਨ। ਇਨ੍ਹਾਂ ਕੋਰਸਾਂ ਅਤੇ ਸਿਖਲਾਈ ਦਾ ਮੁਲਾਂਕਣ ਕਰਨਾ ਚਾਹੀਦਾ ਹੈ ਤਾਂ ਕਿ ਇਸ ਵਿਚ ਪ੍ਰਮਾਣਿਕਤਾ ਲਿਆਂਦੀ ਜਾ ਸਕੇ।

ਵਿਸ਼ੇਸ਼ ਲਾਇਬ੍ਰੇਰੀਆਂ, ਸੂਚਨਾ ਕੇਂਦਰਾਂ, ਗੈਪੋਰਗ੍ਰਾਫ਼ਿਕ ਕੇਂਦਰਾਂ ਦਾ ਇਕ ਰਜਿਸਟਰ ਤਿਆਰ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਵਿਸ਼ੇਸ਼ ਲਾਇਬ੍ਰੇਰੀਅਨ, ਪ੍ਰਲੇਖਨਕਾਰ, ਸੂਚਨਾ ਵਿਗਿਆਨੀਆਂ ਆਦਿ ਦੀ ਇਕ ਡਾਇਰੈਕਟਰੀ ਬਣਾਉਣੀ ਚਾਹੀਦੀ ਹੈ। ਇਸ ਨਾਲ ਇਨ੍ਹਾਂ ਦੇ ਬਹੁਮੁੱਲੇ ਸ੍ਰੋਤਾਂ ਰਾਹੀਂ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀਅਨਾਂ ਨੂੰ ਇਕ ਦੂਸਰੇ ਦੇ ਨੇੜੇ ਲਿਆਉਣ ਵਿਚ ਸਫ਼ਲ ਹੋ ਸਕੇਗੀ ਅਤੇ ਸ਼ਾਇਦ ਇਹ ਰੋਜ਼ਗਾਰ ਅਤੇ ਕੰਮ-ਧੰਦੇ ਵਾਸਤੇ ਇਕ ਨਵਾਂ ਮੀਲ ਪੱਥਰ ਵੀ ਸਥਾਪਤ ਕਰ ਸਕੇ।

ਲਾਇਬ੍ਰੇਰੀ ਪੇਸ਼ੇ ਨੂੰ ਹੋਰ ਮਜ਼ਬੂਤ ਕਰਨ ਲਈ ਇਸ ਦੇ ਮੈਂਬਰਾਂ, ਸੰਸਥਾਵਾਂ, ਸਭਾਵਾਂ, ਸੰਘਾਂ, ਅਦਾਰਿਆਂ ਆਦਿ ਨੂੰ ਪਹਿਲਾਂ ਇਸ ਸੰਸਥਾ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਇਸ ਦੇ ਪ੍ਰੋਗਰਾਮ ਅਤੇ ਨੀਤੀਆਂ ਨੂੰ ਅੱਗੇ ਤੋਰਨ ਵਾਸਤੇ, ਵਿਕਾਸ ਕਰਨ ਵਾਸਤੇ ਇਸ ਦੇ ਨਾਲ ਜੁੜਨ ਅਤੇ ਇਸ ਨੂੰ ਇਸ ਦੇ ਉੱਦੇਸ਼ਾਂ ਦੀ ਪੂਰਤੀ ਵਾਸਤੇ ਪੂਰਾ ਪੂਰਾ ਸਹਿਯੋਗ ਦੇਣ।

## 8. ਸੋਸਾਇਟੀ ਫਾਰ ਇਨਫਰਮੇਸ਼ਨ ਸਾਇੰਸ

### 8.1. ਸਥਾਪਨਾ

ਵਿਗਿਆਨਕ ਅਤੇ ਸਨਅੱਤੀ ਖੋਜ ਦੀ ਕੌਂਸਿਲ (CSIR) ਦੇ ਸ਼ਾਖਾ ਸੂਚਨਾ ਕੇਂਦਰਾਂ ਦੀ ਮਾਰਚ, 1975 ਵਿਚ ਨਵੀਂ ਦਿੱਲੀ ਵਿਖੇ ਇਕ ਮੀਟਿੰਗ ਕੀਤੀ ਗਈ। ਇਸ ਵਿਚ ਭਾਰਤ ਦੇ ਪ੍ਰਮੁੱਖ ਸ਼ਹਿਰਾਂ ਤੋਂ ਸੂਚਨਾ ਵਿਗਿਆਨੀਆਂ ਅਤੇ ਲਾਇਬ੍ਰੇਰੀਅਨਾਂ ਨੇ ਹਿੱਸਾ ਲਿਆ। ਇਸ ਮੌਕੇ ਤੇ ਹੀ ਵਿਚਾਰ ਕੀਤਾ ਗਿਆ ਕਿ ਸੂਚਨਾ ਵਿਗਿਆਨ ਦੀਆਂ ਗਤੀਵਿਧੀਆਂ ਦੀ ਉੱਨਤੀ ਵਾਸਤੇ ਇਕ ਸੰਸਥਾ ਦੀ ਲੋੜ ਹੈ ਅਤੇ ਨਤੀਜੇ ਵਜੋਂ 'ਸੋਸਾਇਟੀ ਫ਼ਾਰ ਇਨਫਾਰਮੇਸ਼ਨ ਸਾਇੰਸ' ਦੀ ਸਥਾਪਨਾ ਕੀਤੀ ਗਈ।

### 8.2. ਉੱਦੇਸ਼/ਮਨੋਰਥ

ਇਸ ਸੋਸਾਇਟੀ ਦੇ ਹੇਠ ਲਿਖੇ ਮੁੱਖ ਮਨੋਰਥ ਹਨ :

1. ਸੂਚਨਾ ਵਿਗਿਆਨ ਅਤੇ ਇਸ ਨਾਲ ਸੰਬੰਧਿਤ ਖੇਤਰਾਂ ਦੇ ਸਿਧਾਂਤ ਅਤੇ ਅਮਲ ਦੀ ਵਿਗਿਆਨਕ ਅਤੇ ਵਿਦਿਅਕ ਉੱਨਤੀ ਕਰਨਾ;
2. ਸੂਚਨਾ ਵਟਾਂਦਰਾ ਦੇ ਕਾਰਜ ਨੂੰ ਪ੍ਰੋਤਸਾਹਨ ਕਰਨਾ;
3. ਕਿੱਤੇ ਦੀ ਲਿਆਕਤ ਅਤੇ ਅਖੰਡਤਾ ਬਣਾਏ ਰਖਣ ਵਾਸਤੇ ਪੇਸ਼ਾਵਰ ਅਮਲੇ ਦੀ ਸਹਾਇਤਾ ਕਰਨਾ ਅਤੇ ਉਨ੍ਹਾਂ ਨੂੰ ਹੌਸਲਾ ਦੇਣਾ;
4. ਵੱਖ ਵੱਖ ਮੰਚਾਂ ਰਾਹੀਂ ਵਿਸ਼ੇਸ਼ ਲੈਕਚਰਾਂ ਅਤੇ ਹੁਨਰ-ਵਿਕਾਸ ਦਾ ਪ੍ਰਬੰਧ ਕਰਨਾ;
5. ਪੇਸ਼ਾਵਰ ਅਮਲੇ ਵਿਚ ਭਾਈਵਾਲੀ ਸੰਵੇਦਨਾ ਵਿਕਸਿਤ ਕਰਨਾ।

### 8.3. ਮੁੱਖ ਦਫ਼ਤਰ

ਇਸ ਸੋਸਾਇਟੀ ਦਾ ਮੁੱਖ ਦਫ਼ਤਰ ਪਬਲੀਕੇਸ਼ਨਜ਼ ਐਂਡ ਇਨਫਰਮੇਸ਼ਨ ਡਾਇਰੈਕਟੋਰੇਟ ਬਿਲਡਿੰਗ, ਹਿੱਲ ਸਾਈਡ ਰੋਡ, ਨਵੀਂ ਦਿੱਲੀ ਵਿਖੇ ਸਥਿਤ ਹੈ।

### 8.4. ਵਿੱਤ

ਇਸ ਸਭਾ ਦੇ ਵਿੱਤੀ ਸ੍ਰੋਤ ਮੁੱਖ ਰੂਪ ਵਿਚ ਹੇਠ ਲਿਖੇ ਹਨ :

(ੳ) ਮੈਂਬਰਸ਼ਿਪ, ਫ਼ੀਸ,

(ਅ) ਵਿਸ਼ੇਸ਼ ਅਨੁਦਾਨ ਅਤੇ

(ੲ) ਪ੍ਰਕਾਸ਼ਨਾਂ ਦੀ ਵਿਕਰੀ।

ਸਮੇਂ ਸਮੇਂ ਇਸ ਸਭਾ ਨੂੰ ਕੁਝ ਵਿਗਿਆਨਕ ਵਿਭਾਗ ਅਤੇ ਹੋਰ ਅਦਾਰੇ ਖੁਲ੍ਹ ਦਿਲੀ ਨਾਲ ਅਨੁਦਾਨ ਰਾਸ਼ੀ ਦਿੰਦੇ ਰਹਿੰਦੇ ਹਨ। ਵਿਗਿਆਨਕ ਅਤੇ ਸਨਅਤੀ ਖੋਜ ਦੀ ਕੌਂਸਿਲ ਵੀ ਇਸ ਨੂੰ ਅਨੁਦਾਨ ਦਿੰਦੀ ਹੈ।

### 8.5. ਮੈਂਬਰਸ਼ਿਪ

ਦਸੰਬਰ 1994 ਤਕ ਇਸ ਸੋਸਾਇਟੀ ਦੀ ਮੈਂਬਰਸ਼ਿਪ ਇਸ ਪ੍ਰਕਾਰ ਹੈ :

(ੳ) ਫੈਲੋਜ਼ : 31

(ਅ) ਲਾਈਫ ਮੈਂਬਰ : 183

| | | |
|---|---|---|
| (ਏ) | ਵਿਅਕਤੀਗਤ ਮੈਂਬਰ | 17 |
| (ਸ) | ਅਦਾਰਾ ਮੈਂਬਰ | 15 |
| | ਕੁਲ | 246 |

ਇਸ ਦੀ ਮੈਂਬਰਸ਼ਿਪ ਨੂੰ ਹੋਰ ਵਧਾਉਣ ਲਈ ਯਤਨ ਕੀਤੇ ਜਾ ਰਹੇ ਹਨ ਤਾਂ ਕਿ ਆਉਣ ਵਾਲੇ ਸਾਲਾਂ ਵਿਚ ਸਭਾ ਨੂੰ ਹੋਰ ਮਜ਼ਬੂਤ ਅਤੇ ਵਿਆਪਕ ਬਣਾਇਆ ਜਾ ਸਕੇ।

**8.6. ਸੰਗਠਨ**

ਇਸ ਸੋਸਾਇਟੀ ਦੀਆਂ ਗਤੀਵਿਧੀਆਂ ਨੂੰ ਠੀਕ ਢੰਗ ਨਾਲ ਚਲਾਉਣ ਵਾਸਤੇ ਇਕ ਕਾਰਜ-ਸਾਧਕ ਕਮੇਟੀ ਬਣਾਈ ਹੈ। ਇਸ ਕਮੇਟੀ ਵਿਚ ਇਕ ਪ੍ਰਧਾਨ, ਦੋ ਮੀਤ-ਪ੍ਰਧਾਨ, ਇਕ ਜਨਰਲ ਸਕੱਤਰ, ਇਕ ਜੁਆਇੰਟ ਸਕੱਤਰ, ਇਕ ਖਜ਼ਾਨਚੀ ਅਤੇ 11 ਮੈਂਬਰ ਹੁੰਦੇ ਹਨ। ਇਸ ਤੋਂ ਇਲਾਵਾ ਇਸ ਦੇ ਕੁਝ ਖੇਤਰੀ ਨੁਮਾਇੰਦੇ ਵੀ ਹੁੰਦੇ ਹਨ।

ਇਹ ਸੋਸਾਇਟੀ ਹੇਠ ਲਿਖੇ ਤਿੰਨ ਮੁੱਖ ਵਿਭਾਗਾਂ ਰਾਹੀਂ ਆਪਣੇ ਕੰਮ ਨੇਪਰੇ ਚਾੜ੍ਹਦੀ ਹੈ :

1. ਕੰਪਿਊਟਰ ਐਪਲੀਕੇਸ਼ਨ;
2. ਸੂਚਨਾ ਵਿਗਿਆਨੀਆਂ ਦੀ ਸਿਖਲਾਈ ਅਤੇ ਕਿੱਤਾ ਵਿਕਾਸ;
3. ਰੈਪਰੋਗ੍ਰਾਫ਼ੀ।

ਇਨ੍ਹਾਂ ਵਿਭਾਗਾਂ ਤੋਂ ਇਲਾਵਾ ਇਸ ਦੇ ਕੁਝ ਤਦ-ਅਰਥ ਸਪੈਸ਼ਲ ਇੰਟਰਸੈਟ ਗਰੁੱਪ ਵੀ ਕੰਮ ਕਰਦੇ ਹਨ, ਜਿਵੇਂ :

(ੳ) ਐਸ.ਆਈ.ਜੀ.- ਇਨਫਰਮੇਸ਼ਨ ਰੀਸੋਰਸਿਜ਼

(ਅ) ਐਸ.ਆਈ.ਜੀ.- ਟ੍ਰੇਨਿੰਗ ਕੈਰੀਅਰ ਡਿਵੈਲਪਮੈਂਟ

**8.7. ਗਤੀਵਿਧੀਆਂ**

ਇਸ ਦੀਆਂ ਗਤੀਵਿਧੀਆਂ ਹੇਠ ਲਿਖੇ ਅਨੁਸਾਰ ਹਨ :

8.7.1. ਬੇਸ਼ਕ ਇਸ ਸੋਸਾਇਟੀ ਦੀ ਸਥਾਪਨਾ 1975 ਵਿਚ ਹੋ ਗਈ ਸੀ, ਪਰ ਇਹ ਵਧੇਰੇ ਸਰਗਰਮ 1981 ਤੋਂ ਹੋਈ ਹੈ, ਜਦੋਂ ਇਸ ਨੇ ਆਪਣੀ ਪਹਿਲੀ ਕਾਨਫ਼ਰੰਸ ਦਾ ਆਯੋਜਨ ਖੇਤਰੀ ਖੋਜ ਪ੍ਰਯੋਗਸ਼ਾਲਾ, ਹੈਦਰਾਬਾਦ ਵਿਖੇ ਕੀਤਾ।

8.7.2. ਇਸ ਦੀ ਦੂਸਰੀ ਸਾਲਾਨਾ ਕਾਨਫ਼ਰੰਸ 1982 ਵਿਚ ਦਿੱਲੀ ਵਿਖੇ ਕੀਤੀ ਗਈ ਜਿਸ ਵਿਚ ਦੇਸ਼ ਭਰ ਵਿਚੋਂ ਅਨੇਕ ਸੂਚਨਾ ਵਿਸ਼ੇਸ਼ਗਾਂ ਨੇ ਭਾਗ ਲਿਆ।

8.7.3. ਤੀਸਰੀ ਕਾਨਫ਼ਰੰਸ 1983 ਵਿਚ ਫਿਰ ਦਿੱਲੀ ਵਿਖੇ ਹੀ ਆਯੋਜਿਤ ਕੀਤੀ ਗਈ।

8.7.4. ਇਸ ਤੋਂ ਬਾਅਦ ਇਹ ਸੋਸਾਇਟੀ ਹਰ ਸਾਲ ਆਪਣੀ ਸਾਲਾਨਾ ਕਾਨਫ਼ਰੰਸ ਭਾਰਤ ਦੇ ਵੱਖ ਵੱਖ ਸ਼ਹਿਰਾਂ ਵਿਚ ਸੂਚਨਾ ਵਿਗਿਆਨ ਦੇ ਵੱਖ ਵੱਖ ਪਹਿਲੂਆਂ ਉਪਰ ਆਯੋਜਿਤ ਕਰਦੀ ਹੈ ਤਾਂ ਕਿ ਇਸ ਦੇ ਮਨੋਰਥਾਂ ਦੀ ਕੁਝ ਹੱਦ ਤਕ ਪੂਰਤੀ ਕੀਤੀ ਜਾ ਸਕੇ। ਇਸ ਦੌਰਾਨ ਇਸ ਨੇ ਅਨੇਕ ਸੈਮੀਨਾਰ, ਗੋਸ਼ਟੀਆਂ, ਸਿਖਲਾਈ ਕੋਰਸ ਆਦਿ ਆਯੋਜਿਤ ਕੀਤੇ ਤਾਂ ਕਿ ਸੋਸਾਇਟੀ ਨੂੰ ਵਿਕਸਿਤ ਕੀਤਾ ਜਾ ਸਕੇ ਅਤੇ ਕਿੱਤੇ ਨੂੰ ਬੇਹਤਰ ਬਣਾਇਆ ਜਾ ਸਕੇ।

8.7.5. ਇਸ ਦੀ ਅਠਵੀਂ ਸਾਲਾਨਾ ਕਾਨਫ਼ਰੰਸ 19-20 ਜਨਵਰੀ 1989 ਨੂੰ ਦਿੱਲੀ ਵਿਖੇ "ਇਨਫਰਮੇਸ਼ਨ ਐਜ਼ ਐਨ ਇਸੇਂਸ਼ੀਅਲ ਇਨਪੁਟ ਫ਼ਾਰ ਇੰਡਸਟਰੀਅਲ ਟ੍ਰਾਂਸਫਾਰਮੇਸ਼ਨ ਆਫ਼ ਸੋਸਾਇਟੀ" ਦੇ ਵਿਸ਼ਾ ਵਸਤੂ ਉਪਰ ਕੀਤੀ ਗਈ।

8.7.6. 18-20 ਜਨਵਰੀ 1990 ਵਿਚ ਸੋਸਾਇਟੀ ਨੇ ਆਪਣੀ ਨੌਵੀਂ ਸਾਲਾਨਾ ਕਾਨਫ਼ਰੰਸ ਗੋਆ ਵਿਚ ਆਯੋਜਿਤ ਕੀਤੀ। ਇਸ ਦਾ ਵਿਸ਼ਾ-ਵਸਤੂ "ਲੋਕਲ ਏਰੀਆ ਨੈਟਵਰਕ" ਸੀ ਜੋ 21ਵੀਂ ਸਦੀ ਦੇ ਪੱਖੋਂ ਬਹੁਤ ਮਹੱਤਵਪੂਰਨ ਸਮਝਿਆ ਜਾਂਦਾ ਹੈ।

8.7.7. ਇਸ ਸਭਾ ਨੇ ਅਨੇਕ ਵਿਸ਼ਿਆਂ ਉਪਰ ਗੋਸ਼ਟੀਆਂ, ਸੈਮੀਨਾਰ ਅਤੇ ਕਾਨਫ਼ਰੰਸਾਂ ਕਰਵਾਈਆਂ, ਜਿਵੇਂ :

(ੳ) ਕੌਮੀ ਸੂਚਨਾ ਨੀਤੀ
(ਅ) ਮਾਈਕਰੋਪ੍ਰੋਸੈਸਰਜ਼ ਦਾ ਲਾਇਬ੍ਰੇਰੀ ਅਤੇ ਸੂਚਨਾ ਕਾਰਜ ਵਿਚ ਪ੍ਰਯੋਗ
(ੲ) ਆਨ-ਲਾਈਨ ਸੂਚਨਾ ਪ੍ਰਾਸੈਸਿੰਗ (ਕੰਪਿਊਟਰ ਰਾਹੀਂ)
(ਸ) ਬਿਬਲਿਊਮੈਟਰਿਕਸ/ਇਨਫ਼ਾਰਮੈਟਿਕਸ
(ਹ) ਬਾਇਉਏਨਰਜੀ ਉਪਰ ਸੂਚਨਾ ਸ੍ਰੋਤ
(ਕ) ਸਮਾਜਕ-ਆਰਥਕ ਵਿਕਾਸ ਵਾਸਤੇ ਸੰਯੁਕਤ ਸੂਚਨਾ
(ਖ) ਡਿਸਟਰੀਬਿਊਟਿਡ ਡਾਟਾਬੇਸਿਸ
(ਗ) ਸੂਚਨਾ ਵਰਤਣ ਵਾਲੇ ਆਦਿ।

## 8.8. ਸਿਖਲਾਈ ਪ੍ਰੋਗਰਾਮ

ਇਸ ਸੋਸਾਇਟੀ ਨੇ ਪਿਛਲੇ 25 ਸਾਲਾਂ ਵਿਚ ਸੂਚਨਾ ਵਿਗਿਆਨੀਆਂ ਵਾਸਤੇ ਅਨੇਕ ਸਿਖਲਾਈ ਪ੍ਰੋਗਰਾਮ ਆਯੋਜਿਤ ਕੀਤੇ ਹਨ। ਉਦਾਹਰਣ ਵਜੋਂ :

(ੳ) ਰੇਪਰੋਗ੍ਰਾਫਿਕ ਸੇਵਾ
(ਅ) ਵਰਡਪ੍ਰੋਸੈਸਰਜ਼ ਦੀ ਵਰਤੋਂ
(ੲ) ਤਕਨੀਕੀ ਸੰਚਾਰਣ
(ਸ) ਖੇਤੀਬਾੜੀ ਸੂਚਨਾ ਪ੍ਰਬੰਧ
(ਹ) ਬਾਇਓ-ਮੈਡੀਕਲ ਸੂਚਨਾ ਪ੍ਰਬੰਧ।

ਇਨ੍ਹਾਂ ਸਿਖਲਾਈ ਕੋਰਸਾਂ ਵਿਚ ਔਸਤਨ 25 ਵਿਅਕਤੀ ਪ੍ਰਤੀ ਕੋਰਸ ਭਾਗ ਲੈਂਦੇ ਰਹੇ ਹਨ। ਇਨ੍ਹਾਂ ਵਾਸਤੇ ਅਨੇਕ ਅਦਾਰਿਆਂ, ਜਿਵੇਂ ਵਿਗਿਆਨਕ ਅਤੇ ਸਨਅੱਤੀ ਖੋਜ ਦੀ ਕੌਂਸਿਲ, ਵਿਗਿਆਨ ਅਤੇ ਤਕਨਾਲੋਜੀ ਵਿਭਾਗ, ਵਾਤਾਵਰਨ ਵਿਭਾਗ, ਇਲੈਕਟ੍ਰਾਨਿਕ ਵਿਭਾਗ, ਇੰਸਡਾਕ, ਨਾਸਡਾਕ ਆਦਿ ਵਲੋਂ ਵਿੱਤੀ ਸਹਾਇਤਾ ਦਿੱਤੀ ਗਈ।

## 8.9. ਕਨਸਲਟੇਂਸੀ ਸੇਵਾ

ਆਪਣੇ ਮਨੋਰਥਾਂ ਦੀ ਪੂਰਤੀ ਵਜੋਂ ਇਹ ਸੋਸਾਇਟੀ ਸੂਚਨਾ ਖੇਤਰ ਵਿਚ ਦਿਲਚਸਪੀ ਰਖਣ ਵਾਲੇ ਅਦਾਰਿਆਂ ਅਤੇ ਸੰਗਠਨਾਂ ਨੂੰ ਪੇਸ਼ਾਵਰ ਸਲਾਹ ਦਿੰਦੀ ਹੈ ਅਤੇ ਰਹਿਨੁਮਾਈ ਕਰਦੀ ਹੈ। ਸੂਚਨਾ ਕੇਂਦਰਾਂ, ਡਾਟਾਬੇਸਿਸ ਦੀ ਸਥਾਪਨਾ ਵਾਸਤੇ ਸਲਾਹ ਮਸ਼ਵਰੇ ਲਈ ਇਕ ਵਿਸ਼ੇਸ਼ਗ

ਗਰੁੱਪ ਦੀ ਸਥਾਪਨਾ ਕੀਤੀ ਹੈ ਜਿਸ ਨੂੰ 'ਐਸ.ਆਈ.ਐਸ.ਕਨਸਲਟੇਂਸੀ ਸਰਵਿਸਿਜ਼' ਕਿਹਾ ਜਾਂਦਾ ਹੈ। ਸੋਸਾਇਟੀ ਨੇ ਆਪਣੀ ਚੰਗੀ ਪ੍ਰਤੀਤ ਬਣਾ ਲਈ ਹੈ ਜਿਸ ਦੇ ਫਲਸਰੂਪ ਕਈ ਸੰਗਠਨ ਇਸ ਤੋਂ ਸਲਾਹ-ਮਸ਼ਵਰਾ ਪ੍ਰਾਪਤ ਕਰ ਰਹੇ ਹਨ ਤਾਂ ਕਿ ਉਹ ਆਪਣੇ ਸੂਚਨਾ ਕੇਂਦਰ ਸੰਗਠਿਤ ਰੂਪ ਵਿਚ ਸਥਾਪਤ ਕਰ ਸਕਣ। ਇਸ ਸੰਬੰਧੀ ਵਿਗਿਆਨਕ ਅਤੇ ਸਨਅਤੀ ਖੋਜ ਵਿਭਾਗ ਨੇ ਇਸ ਨੂੰ ਕੁਝ ਪ੍ਰਾਜੈਕਟ ਦਿੱਤੇ ਹੋਏ ਹਨ।

8.10. ਫੈਲੋਸ਼ਿਪ ਅਵਾਰਡ

ਸੋਸਾਇਟੀ ਦੀ ਵਿਦਿਆ ਅਤੇ ਅਵਾਰਡ ਕਮੇਟੀ ਹਰ ਸਾਲ ਬੇਹਤਰੀਨ ਯੋਗਦਾਨ ਵਾਸਤੇ ਦੋ-ਤਿੰਨ ਸੂਚਨਾ ਵਿਗਿਆਨੀਆਂ ਨੂੰ ਫੈਲੋਸ਼ਿਪ ਅਵਾਰਡ ਪੁਰਸਕ੍ਰਿਤ ਕਰਦੀ ਹੈ।[10]

8.11.ਪ੍ਰਕਾਸ਼ਨਾ

8.11.1. ਮੈਂਬਰਾਂ ਨਾਲ ਸੰਪਰਕ ਸਥਾਪਤ ਕਰਨ ਲਈ ਅਤੇ ਉਨ੍ਹਾਂ ਨੂੰ ਸੂਚਨਾ ਵਿਗਿਆਨ ਦੇ ਵਿਸ਼ੇ ਵਿਚ ਹੋ ਰਹੀ ਖੋਜ ਅਤੇ ਅਧਿਐਨ ਬਾਰੇ ਸੂਚਨਾ ਦੇਣ ਸੰਬੰਧੀ 'ਸਿਸਕਾਮ' ਨਾਮ ਦੋ-ਮਾਸਕ ਨਿਊਜ਼ ਲੈਟਰ 1981 ਤੋਂ ਸ਼ੁਰੂ ਕੀਤਾ ਗਿਆ ਹੈ।

8.11.2. ਇਕ ਹੋਰ ਮਹੱਤਵਪੂਰਨ ਤ੍ਰੈਮਾਸਿਕ ਪ੍ਰਕਾਸ਼ਨਾ 'ਸਿਸਟ੍ਰਾਨ' ਸ਼ੁਰੂ ਕੀਤੀ ਗਈ ਸੀ ਜਿਸ ਦਾ ਪਹਿਲਾ 'ਪਾਇਲਟ ਅੰਕ' ਦਸੰਬਰ, 1991 ਵਿਚ ਪ੍ਰਕਾਸ਼ਿਤ ਕੀਤਾ ਗਿਆ, ਪਰ ਅੱਜ ਕੱਲ੍ਹ ਇਹ ਬੰਦ ਹੈ।

8.11.3. ਕਾਨਫ਼ਰੰਸਾਂ ਆਦਿ ਤੇ ਪੇਸ਼ ਕੀਤੇ ਗਏ ਪਰਚਿਆਂ ਨੂੰ ਸੋਸਾਇਟੀ ਬਾਅਦ ਵਿਚ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਦੀ ਹੈ। ਇਨ੍ਹਾਂ ਪ੍ਰਕਾਸ਼ਨਾਵਾਂ ਰਾਹੀਂ ਵੱਧ ਤੋਂ ਵੱਧ ਮੈਂਬਰਾਂ ਅਤੇ ਹੋਰ ਪਾਠਕਾਂ ਨੂੰ ਸੂਚਨਾ ਵਿਗਿਆਨ ਦੇ ਖੇਤਰ ਵਿਚ ਹੋ ਰਹੇ ਕੰਮ ਬਾਰੇ ਗਿਆਨ ਮਿਲਦਾ ਹੈ। ਇਨ੍ਹਾਂ ਵਿਚੋਂ ਕੁਝ ਪ੍ਰਕਾਸ਼ਨਾਵਾਂ ਦੇ ਨਾਮ ਹੇਠਾਂ ਦਿੱਤੇ ਜਾਂਦੇ ਹਨ:

1. Use of Mircoprocessors in Information Analysis and Library Applications, 1988.
2. On-line Information Processing through Mini and Microcomputers.
3. The Roster of Information Scientists in India.
4. Scientific Communication, Bibliometrics/Informatics.
5. Distributed Databases : Plan for Interaction and Online Search, 1989.
6. Information as an Essential Input for Industrial Transformation of Society, 1989.

8.12. ਭਾਵੀ ਪ੍ਰੋਗਰਾਮ

ਦੇਸ਼ ਵਿਚ ਸੂਚਨਾ ਸਰਗਰਮੀਆਂ ਬਾਰੇ ਜੋ ਤਸਵੀਰ ਉਭਰ ਰਹੀ ਹੈ, ਉਸ ਵਿਚ ਇਸ ਸੋਸਾਇਟੀ ਦਾ ਰੋਲ ਬਹੁਤ ਮਹੱਤਵਪੂਰਨ ਹੋਵੇਗਾ। ਨਵੀਂ ਤਕਨਾਲੋਜੀ ਦੇ ਸੰਬੰਧ ਵਿਚ ਲਏ ਜਾਣ ਵਾਲੇ ਫ਼ੈਸਲਿਆਂ ਸੰਬੰਧੀ ਇਹ ਵਿਸ਼ੇਸ਼ਗ ਰਾਇ ਪ੍ਰਦਾਨ ਕਰੇਗੀ। ਦੇਸ਼ ਵਿਚ ਬਿਜਲਾਣਵੀ ਯੰਤਰਾਂ, ਹਾਰਡਵੇਅਰ ਅਤੇ ਸਾਫ਼ਟਵੇਅਰ ਦੀ ਪਰਿਰੇਖਾ ਸੰਬੰਧੀ ਯੰਤਰਾਂ ਦੇ ਬਣਾਉਣ ਵਾਸਤੇ ਸਰਕਾਰ

ਨਾਲ ਗੱਲਬਾਤ ਕਰ ਰਹੀ ਹੈ।

ਇਸ ਪ੍ਰਕਾਰ ਇਹ ਸੋਸਾਇਟੀ ਦੇਸ਼ ਵਿਚ ਖੇਤਰੀ, ਸਥਾਨਕ ਅਤੇ ਕੌਮੀ ਪੱਧਰ ਤੇ ਸੂਚਨਾ ਨੈਟਵਰਕ ਸਥਾਪਤ ਕਰਨ ਵਾਸਤੇ ਸਰਕਾਰ ਦੀ ਸਹਾਇਤਾ ਕਰੇਗੀ। ਆਉਣ ਵਾਲੇ ਸਮੇਂ ਵਿਚ ਸੋਸਾਇਟੀ ਆਪਣੀਆਂ ਸਰਗਰਮੀਆਂ ਰਾਹੀਂ ਦੇਸ਼ ਵਿਚ ਨਵੇਂ ਸੂਚਨਾ ਯੁੱਗ ਨੂੰ ਇਕ ਨਵੇਂ ਪੜਾਅ ਤੇ ਪਹੁੰਚਾਣ ਵਿਚ ਬਹੁਮੁੱਲਾ ਯੋਗਦਾਨ ਪਾਏਗੀ। ਇਹ ਖੋਜ ਅਤੇ ਵਿਕਾਸ ਕਾਮਿਆਂ ਨੂੰ, ਉੱਦਮ ਕਰਤਿਆਂ ਨੂੰ, ਵਿਦਵਾਨਾਂ ਨੂੰ ਦੇਸੀ ਜਾਣਕਾਰੀ ਅਤੇ ਇਨਪੁਟ-ਡਾਟਾ ਪ੍ਰਦਾਨ ਕਰੇਗੀ।

ਪਰ ਸੋਸਾਇਟੀ ਦਾ ਭਵਿੱਖ ਇਸ ਦੇ ਮੈਂਬਰਾਂ ਦੇ ਹੱਥ ਵਿਚ ਹੀ ਹੁੰਦਾ ਹੈ, ਜਿਨ੍ਹਾਂ ਦੇ ਗੰਭੀਰ ਅਤੇ ਸੁਹਿਰਦ ਯੋਗਦਾਨ ਨਾਲ ਇਹ ਉੱਨਤੀ ਦੀਆਂ ਪੌੜੀਆਂ ਰਾਹੀਂ ਸਿਖਰਾਂ ਛੂਹ ਸਕੇਗੀ।

ਆਪਣੇ ਮਨੋਰਥਾਂ ਅਤੇ ਉਦੇਸ਼ਾਂ ਦੀ ਪੂਰਤੀ ਵਾਸਤੇ ਆਉਣ ਵਾਲੇ ਸਮੇਂ ਲਈ ਜੋ ਪ੍ਰੋਗਰਾਮ ਉਲੀਕੇ ਹਨ, ਉਨ੍ਹਾਂ ਵਿਚ ਨਿਰੰਤਰ ਸਿੱਖਿਆ ਦਾ ਪ੍ਰੋਗਰਾਮ ਹੈ, ਜੋ ਸੂਚਨਾ ਵਿਗਿਆਨ ਦੇ ਵੱਖ ਵੱਖ ਪਹਿਲੂਆਂ ਤੇ ਆਯੋਜਿਤ ਕੀਤੇ ਜਾਣਗੇ। ਇਸ ਤੋਂ ਇਲਾਵਾ ਨਵੀਨ ਰੁਝਾਨਾਂ ਅਤੇ ਪ੍ਰਵਿਰਤੀਆਂ ਬਾਰੇ ਪ੍ਰਕਾਸ਼ਨਾਵਾਂ ਤਿਆਰ ਕੀਤੀਆਂ ਜਾਣਗੀਆਂ। ਸੋਸਾਇਟੀ ਵਲੋਂ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਯੂਨੀਵਰਸਿਟੀ ਪੱਧਰ ਤੇ 'ਮਾਸਟਰ ਆਫ ਇਨਫਾਰਮੇਸ਼ਨ ਮੈਨੇਜਮੈਂਟ' ਕੋਰਸ ਸ਼ੁਰੂ ਕੀਤਾ ਜਾਵੇ। ਬੰਗਲੌਰ ਵਿਖੇ ਇਕ ਚੈਪਟਰ ਖੋਲ੍ਹਣ ਦੀ ਯੋਜਨਾ ਹੈ।

ਇਸ ਪ੍ਰਕਾਰ ਇਸ ਸੋਸਾਇਟੀ ਦਾ ਭਵਿੱਖ ਕਾਫੀ ਉਜਵੱਲ ਹੈ।

## 9 ਅਮਰੀਕਨ ਲਾਇਬ੍ਰੇਰੀ ਸੰਸਥਾ

### 9.1. ਸਥਾਪਨਾ

ਆਧੁਨਿਕ ਯੁਗ ਦੇ ਸ਼ੁਰੂ ਵਿਚ ਜੋ ਲਾਇਬ੍ਰੇਰੀ ਸਾਹਿਤ ਰਚਿਆ ਗਿਆ, ਉਹ ਲਾਇਬ੍ਰੇਰੀਆਂ ਦੀ ਸੁਚੱਜੀ ਤਰਤੀਬ ਅਤੇ ਕੁਝ ਅਸੂਲਾਂ ਵੱਲ ਇਸ਼ਾਰਾ ਕਰਦਾ ਸੀ, ਪਰ ਇਨ੍ਹਾਂ ਲਿਖਤਾਂ ਰਾਹੀਂ ਕੋਈ ਵੀ ਸੰਗਠਿਤ ਲਾਇਬ੍ਰੇਰੀ ਲਹਿਰ ਰੂਪ ਨਹੀਂ ਧਾਰ ਸਕੀ। ਉਨ੍ਹੀਵੀਂ ਸਦੀ ਵਿਚ ਲੋਕ ਲਾਇਬ੍ਰੇਰੀ ਲਹਿਰ ਸ਼ੁਰੂ ਹੋਣ ਨਾਲ ਲਾਇਬ੍ਰੇਰੀਅਨਾਂ ਵਿਚ ਚੇਤਨਾ ਪੈਦਾ ਹੋਈ ਅਤੇ ਉਨ੍ਹਾਂ ਨੇ ਇਕੱਠਾ ਹੋਣ ਦੀ ਸੋਚੀ। ਫਲਸਰੂਪ 1853 ਵਿਚ ਇਕ ਗਰੁੱਪ ਜਿਸ ਵਿਚ ਲਾਇਬ੍ਰੇਰੀਅਨ, ਵਿਦਵਾਨ, ਅਧਿਆਪਕ, ਪਾਦਰੀ ਆਦਿ ਸ਼ਾਮਲ ਸਨ, ਨਿਊਯਾਰਕ ਸ਼ਹਿਰ ਵਿਚ ਇਕੱਤਰ ਹੋਇਆ। ਇਨ੍ਹਾਂ ਦਾ ਵਿਸ਼ਵਾਸ ਸੀ ਕਿ ਜੇਕਰ ਲਾਇਬ੍ਰੇਰੀਅਨ ਅਤੇ ਪੁਸਤਕ ਪ੍ਰੇਮੀ ਆਪਸ ਵਿਚ ਵਿਚਾਰ ਵਟਾਂਦਰਾ ਕਰਦੇ ਰਹਿਣ ਤਾਂ ਪੁਸਤਕ ਗਿਆਨ ਅਤੇ ਪੁਸਤਕਾਂ ਦਾ ਪ੍ਰਯੋਗ ਹੋਰ ਵਧਾਇਆ ਜਾ ਸਕਦਾ ਹੈ।

ਇਸੇ ਪੂਣੀ ਨੂੰ ਬਾਅਦ ਵਿਚ ਅਮਰੀਕਾ ਦੇ ਪ੍ਰਸਿੱਧ ਲਾਇਬ੍ਰੇਰੀਅਨ ਮੈਲਵਿਲ ਡਿਊਈ ਨੇ ਛੋਹਿਆ ਅਤੇ ਤੰਦ ਅੱਗੇ ਤੋਰੀ। ਕੁਝ ਲਾਇਬ੍ਰੇਰੀਅਨਾਂ ਅਤੇ ਲਾਇਬ੍ਰੇਰੀ ਪ੍ਰੇਮੀਆਂ ਨੇ ਮਈ 1876 ਵਿਚ ਇਕੱਤਰਤਾ ਕਰਕੇ ਉਸੇ ਸਾਲ ਅਕਤੂਬਰ ਵਿਚ ਫਿਲਾਡਲਫੀਆ ਵਿਖੇ ਇਕ ਮੀਟਿੰਗ ਬੁਲਾਉਣ ਦਾ ਫੈਸਲਾ ਕੀਤਾ। ਇਸ ਮੀਟਿੰਗ ਵਿਚ ਸ਼ਾਮਲ ਹੋਣ ਵਾਸਤੇ ਅਮਰੀਕਾ ਤੋਂ ਇਲਾਵਾ ਕੈਨੇਡਾ, ਇੰਗਲੈਂਡ ਅਤੇ ਹੋਰ ਦੂਸਰੇ ਦੇਸ਼ਾਂ ਦੇ ਲਾਇਬ੍ਰੇਰੀਅਨਾਂ ਨੂੰ ਵੀ ਸੱਦਾ ਭੇਜਿਆ ਗਿਆ।

ਇਸ ਦੌਰਾਨ 30 ਸਤੰਬਰ 1876 ਨੂੰ 'ਦੀ ਅਮਰੀਕਨ ਲਾਇਬ੍ਰੇਰੀ ਜਰਨਲ' ਦਾ ਪਹਿਲਾ

ਅੰਕ ਪ੍ਰਕਾਸ਼ਿਤ ਹੋਇਆ। ਇਸ ਰਸਾਲੇ ਦਾ ਮੈਨੇਜਿੰਗ ਐਡੀਟਰ ਮੈਲਵਿਲ ਡਿਊਈ ਸੀ। ਇਸ ਖੋਜ ਪੱਤਰ ਦਾ ਮੁੱਖ ਮੰਤਵ ਲਾਇਬ੍ਰੇਰੀਅਨਾਂ ਦੀ ਦਿਲਚਸਪੀ ਵਾਲੇ ਮਜ਼ਮੂਨਾਂ ਉਪਰ ਵਿਚਾਰ ਅਤੇ ਤਜਰਬੇ ਸਾਂਝੇ ਕਰਨ ਦਾ ਮਾਧਿਅਮ ਬਣਨਾ ਸੀ। ਇਸ ਵਿਚ ਵੀ ਅਕਤੂਬਰ ਵਿਚ ਹੋਣ ਵਾਲੀ ਮੀਟਿੰਗ ਬਾਰੇ ਸੂਚਨਾ ਸ਼ਾਮਲ ਕੀਤੀ ਗਈ ਸੀ।

ਇਸ ਤਰ੍ਹਾਂ 4 ਅਕਤੂਬਰ 1876 ਨੂੰ ਅਮਰੀਕਾ, ਕੈਨੇਡਾ ਅਤੇ ਯੂ.ਕੇ. ਤੋਂ (ਇਕ ਡੈਲੀਗੇਟ) 103 ਵਿਅਕਤੀਆਂ ਨੇ ਇਸ ਕਾਨਫ਼ਰੰਸ ਵਿਚ ਭਾਗ ਲਿਆ। ਤਿੰਨ ਦਿਨਾ ਕਾਨਫ਼ਰੰਸ ਦੇ ਅੰਤਲੇ ਦਿਨ 6 ਅਕਤੂਬਰ 1876 ਨੂੰ, 'ਅਮਰੀਕਨ ਲਾਇਬ੍ਰੇਰੀ ਸੰਸਥਾ' ਦਾ ਨੀਂਹ ਪੱਥਰ ਰਖਿਆ ਗਿਆ। ਇਸ ਦੇ ਪਹਿਲੇ ਪ੍ਰਧਾਨ ਜਸਟਿਨ ਵਿਨਸਰ ਚੁਣੇ ਗਏ ਜੋ ਬੋਸਟਨ ਪਬਲਿਕ ਲਾਇਬ੍ਰੇਰੀ ਦੇ ਲਾਇਬ੍ਰੇਰੀਆਂ ਸਨ। ਇਸ ਸੰਸਥਾ ਦੇ ਪਹਿਲੇ ਸਕੱਤਰ ਮੈਲਵਿਲ ਡਿਊਈ ਚੁਣੇ ਗਏ। ਇਨ੍ਹਾਂ ਤੋਂ ਇਲਾਵਾ ਉਸ ਸਮੇਂ ਦੇ ਪ੍ਰਸਿੱਧ ਲਾਇਬ੍ਰੇਰੀਅਨ ਏ.ਆਰ.ਸਪੈਫੋਰਡ, ਵਿਲੀਅਮ ਪੂਲੇ ਅਤੇ ਏ.ਹੋਮਜ਼ ਮੀਤ-ਪ੍ਰਧਾਨ ਚੁਣੇ ਗਏ। ਇਹ ਸੰਸਥਾ ਦੁਨੀਆਂ ਦੀ ਸਭ ਤੋਂ ਪੁਰਾਣੀ ਅਤੇ ਵੱਡੀ ਲਾਇਬ੍ਰੇਰੀ ਸੰਸਥਾ ਹੈ।

**9.2. ਉਦੇਸ਼**

ਅਮਰੀਕਨ ਲਾਇਬ੍ਰੇਰੀ ਸੰਸਥਾ ਜਿਸ ਨੂੰ ਸੰਖੇਪ ਵਿਚ ਏ.ਐਲ.ਏ. ਕਿਹਾ ਜਾਂਦਾ ਹੈ, ਦੇ ਦੋ ਆਦਰਸ਼ ਵਾਕ ਇਸ ਦੇ ਉਦੇਸ਼ਾਂ ਦੇ ਪ੍ਰਤੀਰੂਪ ਹਨ :

1. "ਆਸਕ ਲਾਇਬ੍ਰੇਰੀ ਏਨੀ ਥਿੰਗ'। ਇਸ ਤੋਂ ਭਾਵ ਹੈ ਕਿ ਪਾਠਕ ਲਾਇਬ੍ਰੇਰੀ ਤੋਂ ਜੋ ਚਾਹੇ ਮੰਗੇ ਲਾਇਬ੍ਰੇਰੀ ਉਸ ਨੂੰ ਪੂਰਾ ਕਰਨਾ।
2. 'ਦੀ ਬੈਸਟ ਬੁਕਸ ਫਾਰ ਦੀ ਲਾਰਜੇਸਟ ਨੰਬਰ ਐਟ ਦੀ ਲੀਸਟ ਕਾਸਟ'। ਇਸ ਤੋਂ ਭਾਵ ਹੈ ਕਿ ਵੱਧ ਤੋਂ ਵੱਧ ਪਾਠਕਾਂ ਵਾਸਤੇ ਘੱਟ ਮੁੱਲ ਉਪਰ ਸਰਵਸ੍ਰੇਸ਼ਠ ਪੁਸਤਕਾਂ ਉਪਲਬਧ ਕਰਨਾ।

ਪਿਛਲੇ ਸੌ ਸਾਲਾਂ ਤੋਂ ਵੱਧ ਸਮੇਂ ਵਿਚ ਵੀ ਇਸ ਦੇ ਉਦੇਸ਼ਾਂ ਵਿਚ ਕੋਈ ਬਦਲਾਓ ਨਹੀਂ ਆਇਆ। ਇਸ ਸੰਸਥਾ ਦੇ 1876 ਵਿਚ ਲਿਖੇ ਗਏ ਅਤੇ ਫਿਰ 1967 ਦੇ ਸੰਵਿਧਾਨ ਅਨੁਸਾਰ ਮੁਖ ਉਦੇਸ਼ "ਲਾਇਬ੍ਰੇਰੀ ਸੇਵਾ ਅਤੇ ਲਾਇਬ੍ਰੇਰੀਅਨਸ਼ਿਪ" ਨੂੰ ਉੱਨਤ ਕਰਨਾ ਹੈ। ਇਸ ਪ੍ਰਕਾਰ ਇਸ ਦਾ ਵਧੇਰੇ ਵਾਸਤਾ ਪੇਸ਼ੇ ਦੇ ਉਦੇਸ਼ਾਂ, ਮਿਸ਼ਨ ਅਤੇ ਕੰਮ ਨਾਲ ਹੈ। ਕਿਸੇ ਵਿਅਕਤੀ ਵਿਸ਼ੇਸ਼ ਦੇ ਹਿਤਾਂ ਤੋਂ ਉਪਰ ਉਠ ਕੇ ਇਹ ਸੰਸਥਾ ਪੇਸ਼ੇ ਦੇ ਹਿਤਾਂ ਦੀ ਗੱਲ ਸੋਚਦੀ ਹੈ ਅਤੇ ਮੁਕੰਮਲ ਪੇਸ਼ੇ ਵਲੋਂ ਗੱਲ ਕਰਨ ਦਾ ਅਧਿਕਾਰ ਰਖਦੀ ਹੈ।

ਸੰਸਾਰ ਭਰ ਵਿਚ, ਵਿਸ਼ੇਸ਼ ਕਰ ਅਮਰੀਕਾ ਵਿਚ, ਉਪਰੋਕਤ ਆਦਰਸ਼ ਅਤੇ ਉਦੇਸ਼ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਅਮਲੀ ਰੂਪ ਦੇਣਾ, ਵਿਚਾਰਾਂ ਦਾ ਬੇਰੋਕ-ਟੋਕ ਆਦਾਨ-ਪ੍ਰਦਾਨ, ਹਰ ਪੱਧਰ ਤੇ ਸਹਿਯੋਗ ਦੀ ਭਾਵਨਾ ਨੂੰ ਉਜਾਗਰ ਕਰਨਾ ਅਤੇ ਇਸ ਪ੍ਰਕਾਰ ਉਪਯੋਗੀ ਫੈਸਲਿਆਂ ਤੇ ਪਹੁੰਚਣਾ ਹੀ ਏ.ਐਲ.ਏ. ਦਾ ਉਦੇਸ਼ ਹੈ।

**9.3. ਮੈਂਬਰਸ਼ਿਪ**

ਅਮਰੀਕਨ ਲਾਇਬ੍ਰੇਰੀ ਸੰਸਥਾ ਦੇ ਸੰਵਿਧਾਨ ਅਨੁਸਾਰ ਕੋਈ ਵੀ ਵਿਅਕਤੀ, ਲਾਇਬ੍ਰੇਰੀ ਜਾਂ ਕੋਈ ਹੋਰ ਸੰਗਠਨ ਜਿਸ ਦੀ ਲਾਇਬ੍ਰੇਰੀ ਸੇਵਾ ਅਤੇ ਲਾਇਬ੍ਰੇਰੀਅਨਸ਼ਿਪ ਵਿਚ ਦਿਲਚਸਪੀ

ਹੋਵੇ, ਚੰਦਾ ਦੇ ਕੇ ਇਸ ਦਾ ਮੈਂਬਰ ਬਣ ਸਕਦਾ ਹੈ।[11] ਇਸ ਸੰਸਥਾ ਦੇ ਤਿੰਨ ਤਰ੍ਹਾਂ ਦੇ ਮੈਂਬਰ ਹਨ :

(ੳ) ਵਿਅਕਤੀਗਤ ਮੈਂਬਰ ਜੋ ਕਿ ਲਾਇਬ੍ਰੇਰੀਅਨ, ਟਰਸਟੀ ਅਤੇ ਕੋਈ ਵੀ ਹੋਰ ਜੋ ਸੰਸਥਾ ਦੇ ਕੰਮਾਂ ਵਿਚ ਦਿਲਚਸਪੀ ਰਖਦਾ ਹੋਵੇ।

(ਅ) ਸੰਸਥਾਗਤ ਮੈਂਬਰ, ਜਿਵੇਂ ਲਾਇਬ੍ਰੇਰੀਆਂ, ਲਾਇਬ੍ਰੇਰੀ ਸਕੂਲ ਅਤੇ ਹੋਰ ਲਾਭ ਨਾ ਲੈਣ ਵਾਲੇ ਸੰਗਠਨ, ਲੋਕਲ ਜਾਂ ਰਾਜਕੀਅ ਜਾਂ ਪ੍ਰਾਦੇਸ਼ਿਕ ਲਾਇਬ੍ਰੇਰੀ ਸੰਸਥਾਵਾਂ: ਅਤੇ

(ੲ) ਵਿਸ਼ੇਸ਼ ਮੈਂਬਰ, ਜਿਵੇਂ ਉਹ ਵਿਅਕਤੀ ਅਤੇ ਸੰਗਠਨ ਜੋ ਸੰਸਥਾ ਦੇ ਸਰਪ੍ਰਸਤ ਹੋਣ ਜਾਂ ਚੰਦਾ ਦੇਣ ; ਅਤੇ

(ਸ) ਚੈਪਟਰ ਮੈਂਬਰ, ਜਿਵੇਂ ਉਹ ਲਾਇਬ੍ਰੇਰੀ ਸੰਸਥਾਵਾਂ ਜਿਨ੍ਹਾਂ ਨੂੰ ਚੈਪਟਰ ਦੀ ਮਾਨਤਾ ਮਿਲੀ ਹੁੰਦੀ ਹੈ।

ਜਦੋਂ ਇਹ ਸੰਸਥਾ 1876 ਵਿਚ ਹੋਂਦ ਵਿਚ ਆਈ ਤਾਂ ਇਸ ਦੇ ਕੇਵਲ 103 ਮੈਂਬਰ ਸਨ ਜੋ ਵਧ ਕੇ 1901 ਵਿਚ 980 ਹੋ ਗਏ। ਇਸ ਉਪਰੰਤ ਇਸ ਦੀ ਸਦਸੱਤਾ ਵਿਚ ਬਹੁਤ ਵਾਧਾ ਹੋਇਆ ਅਤੇ 1951 ਵਿਚ ਇਸ ਦੇ 9701 ਮੈਂਬਰ ਸਨ ਜੋ 1988 ਵਿਚ 47,000 ਤੋਂ ਵੀ ਉਪਰ ਹੋ ਗਏ ਸਨ। ਅਮਰੀਕਨ ਲਾਇਬ੍ਰੇਰੀ ਸੰਸਥਾ ਤੋਂ ਪ੍ਰਾਪਤ ਹੋਈ ਸੂਚਨਾ ਅਨੁਸਾਰ[12] ਅਪ੍ਰੈਲ 1990 ਤਕ ਇਸ ਦੀ ਸਦੱਸਤਾ 50,000 ਤੋਂ ਉਪਰ ਹੋ ਚੁੱਕੀ ਹੈ ਜੋ ਹੁਣ 60,000 ਹੋ ਗਈ ਹੋਵੇਗੀ।

ਇਸ ਪ੍ਰਕਾਰ ਇਹ ਸੰਸਥਾ ਸਦੱਸਤਾ ਦੇ ਪੱਖੋਂ ਵੀ ਸੰਸਾਰ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਸੰਸਥਾ ਹੈ।

### 9.4. ਮੁੱਖ ਦਫ਼ਤਰ

ਪਹਿਲੇ ਤੀਹ ਸਾਲ ਇਸ ਸੰਸਥਾ ਕੋਲ ਕੋਈ ਪੱਕਾ ਦਫ਼ਤਰ ਨਹੀਂ ਸੀ। 1909 ਦੇ ਬਾਅਦ ਜਦੋਂ ਇਸ ਦੀ ਸਦੱਸਤਾ ਕਾਫੀ ਵਧ ਗਈ ਤਾਂ ਇਹ ਸ਼ਿਕਾਗੋ ਪਬਲਿਕ ਲਾਇਬ੍ਰੇਰੀ ਵਿਚ 1924 ਤਕ ਕੰਮ ਕਰਦੀ ਰਹੀ। ਇਸ ਦਾ ਕੁਝ ਸਟਾਫ ਜਾਹਨ ਕਰੇਰਾ ਲਾਇਬ੍ਰੇਰੀ ਵਿਚੋਂ ਕੰਮ ਕਰਦਾ ਰਿਹਾ। ਮਈ 1929 ਵਿਚ ਇਸ ਨੇ ਸ਼ਿਕਾਗੋ ਵਿਚ ਹੀ ਇਕ ਇਮਾਰਤ ਕਿਰਾਏ ਤੇ ਲੈ ਲਈ। ਪਰ ਜੁਲਾਈ 1946 ਵਿਚ ਫਿਰ ਦਫ਼ਤਰ ਬਦਲ ਗਿਆ। ਜੁਲਾਈ 1963 ਵਿਚ ਇਹ ਸੰਸਥਾ ਆਪਣੀ ਇਮਾਰਤ ਬਦਲੀ ਕਰ ਗਈ। ਇਸ ਸਮੇਂ ਇਸ ਦਾ ਸਟਾਫ਼ 164 ਸੀ ਜੋ 1987 ਵਿਚ ਵਧ ਕੇ 239 ਹੋ ਗਿਆ। ਫਲਸਰੂਪ ਇਹ ਇਮਾਰਤ ਛੋਟੀ ਪੈ ਗਈ। ਇਸ ਵਿਚਕਾਰ ਇਸ ਸੰਸਥਾ ਨੂੰ ਰਾਜਧਾਨੀ ਵਾਸ਼ਿੰਗਟਨ ਵਿਖੇ ਕਿਸੇ ਖੁਲ੍ਹੀ ਥਾਂ ਤੇ ਲੈ ਜਾਣ ਦਾ ਸੁਆਲ ਪੈਦਾ ਹੋਇਆ। ਇਸ ਵਾਸਤੇ ਇਕ ਕਮੇਟੀ ਵੀ ਨਿਯੁਕਤ ਕੀਤੀ ਗਈ ਜਿਸ ਨੇ ਅਜਿਹੀ ਸਿਫਾਰਿਸ਼ ਵੀ ਕੀਤੀ, ਪਰ ਜਦੋਂ ਮੈਂਬਰਾਂ ਨੇ ਵੋਟ ਪਾਏ ਤਾਂ ਇਹ ਤਜਵੀਜ਼ ਰੱਦ ਹੋ ਗਈ ਤੇ ਇਸ ਨੂੰ ਸ਼ਿਕਾਗੋ ਵਿਖੇ ਹੀ ਰੱਖਣ ਦਾ ਫੈਸਲਾ ਕੀਤਾ ਗਿਆ।

ਇਸ ਦੇ ਮੁੱਖ ਦਫ਼ਤਰ ਦਾ ਪਤਾ ਇਸ ਪ੍ਰਕਾਰ ਹੈ : 50 ਈਸਟ ਹੁਰੋਨ ਸਟਰੀਟ ਸ਼ਿਕਾਗੋ, ਇਲੀਨਾਇ 60611 ਯੂ.ਐਸ.ਏ.।

### 9.5. ਵਿੱਤ

ਪੁਰਾਣੀ ਅਤੇ ਵੱਡੀ ਲਾਇਬ੍ਰੇਰੀ ਸੰਸਥਾ ਹੋਣ ਕਰਕੇ ਏ.ਐਲ.ਏ. ਦੇ ਆਮਦਨ ਦੇ ਅਨੇਕ

ਸਾਧਨ ਹਨ, ਜਿਨ੍ਹਾਂ ਵਿਚੋਂ ਮੁੱਖ ਹੇਠਾਂ ਦਿੱਤੇ ਜਾਂਦੇ ਹਨ :

(ੳ) ਮੈਂਬਰਸ਼ਿਪ ਫ਼ੀਸ;

(ਅ) ਪੁਸਤਕਾਂ ਅਤੇ ਹੋਰ ਸਾਮੱਗਰੀ ਦੀ ਵਿਕਰੀ;

(ੲ) ਚੰਦੇ;

(ਸ) ਧਰਮਦਾਨ ਤੋਂ ਆਮਦਨ ;

(ਹ) ਅਨੁਦਾਨ, ਆਦਿ।

ਸਾਲ 1988 ਵਾਸਤੇ ਕੁਲ ਮਿਲਾ ਕੇ ਇਸ ਲਾਇਬ੍ਰੇਰੀ ਸੰਸਥਾ ਦੀ ਆਮਦਨ 21,859,587 ਡਾਲਰ ਸੀ। ਪਿਛਲੇ ਤਿੰਨ ਸਾਲ ਤੋਂ ਇਸ ਦਾ ਬਜਟ ਲਗਾਤਾਰ ਬਚਤ ਦਾ ਜਾ ਰਿਹਾ ਹੈ ਜੋ ਸੰਸਥਾ ਦੀ ਨਿਰੋਈ ਸਿਹਤ ਦੀ ਨਿਸ਼ਾਨੀ ਹੈ।

9.6. ਸੰਗਠਨ

ਏ.ਐਲ.ਏ. ਦੀ ਪ੍ਰਬੰਧਕੀ ਸੰਸਥਾ ਇਕ ਕੌਂਸਿਲ ਹੈ ਜਿਸ ਦੇ ਲਗਭਗ 200 ਮੈਂਬਰ ਹਨ। ਇਨ੍ਹਾਂ ਕੌਂਸਿਲ ਮੈਂਬਰਾਂ ਦੀ ਚੋਣ ਇਸ ਦੇ ਕੁਲ ਮੈਂਬਰ ਕਰਦੇ ਹਨ। ਕੌਂਸਿਲ ਦੀਆਂ ਨੀਤੀਆਂ ਅਤੇ ਫ਼ੈਸਲੇ ਆਮ ਕਰਕੇ ਮੰਨਣੇ ਜ਼ਰੂਰੀ ਹੁੰਦੇ ਹਨ।

9.6.1. ਅਧਿਕਾਰੀ : ਸੰਸਥਾ ਦੇ ਨਿਮਨਲਿਖਿਤ ਅਧਿਕਾਰੀ ਹਨ :

1. ਸਭਾਪਤੀ,
2. ਇਕ ਚੁਣਿਆ ਹੋਇਆ ਸਭਾਪਤੀ (ਜੋ ਉਪ-ਸਭਾਪਤੀ ਹੁੰਦਾ ਹੈ),
3. ਇਕ ਕਾਰਜਕਾਰੀ ਨਿਰਦੇਸ਼ਕ,
4. ਇਕ ਖਜ਼ਾਨਚੀ

ਇਹ ਅਧਿਕਾਰੀ ਕਾਰਜ ਬੋਰਡ ਦੀ ਦਿਸ਼ਾ ਅਨੁਸਾਰ ਆਪਣੇ ਕਾਰਜ ਕਰਦੇ ਹਨ। ਕਾਰਜਕਾਰੀ ਨਿਰਦੇਸ਼ਕ ਮੁਖ ਦਫ਼ਤਰ ਦਾ ਨਿਗਰਾਨ ਹੁੰਦਾ ਹੈ।

9.6.2. ਕਾਰਜਕਾਰੀ ਬੋਰਡ : ਇਸ ਦੇ ਹੇਠ ਲਿਖੇ ਅੰਗ ਹਨ :

1. ਸੰਸਥਾ ਦੇ ਅਧਿਕਾਰੀ
2. ਤਤਕਾਲ ਸੇਵਾ ਮੁਕਤ ਸਭਾਪਤੀ, ਅਤੇ
3. ਮੈਂਬਰਾਂ ਵਿਚੋਂ ਚੁਣੇ 8 ਮੈਂਬਰ।

ਕਾਰਜਕਾਰੀ ਬੋਰਡ ਦੀ ਅਵਧੀ ਚਾਰ ਸਾਲ ਹੈ। ਕਾਰਜਕਾਰੀ ਨਿਰਦੇਸ਼ਕ ਨੂੰ ਵੋਟ ਪਾਉਣ ਦਾ ਹੱਕ ਨਹੀਂ ਹੁੰਦਾ ਅਤੇ ਸਭਾਪਤੀ ਕੇਵਲ ਬਰਾਬਰ ਵੋਟਾਂ ਹੋਣ ਤੇ ਹੀ ਵੋਟ ਪਾਉਂਦਾ ਹੈ। ਕਾਰਜਕਾਰੀ ਬੋਰਡ ਹੀ ਨੀਤੀ, ਪ੍ਰਬੰਧ ਅਤੇ ਕਾਰਜਾਂ ਲਈ ਕੌਂਸਿਲ ਦਾ ਕੰਮ ਕਰਦਾ ਹੈ।

9.6.2.1. ਕਾਰਜਕਾਰੀ ਬੋਰਡ ਦੀਆਂ ਸਬ-ਕਮੇਟੀਆਂ: ਇਹ ਇਸ ਪ੍ਰਕਾਰ ਹਨ :

1. ਪ੍ਰਬੰਧਕੀ;
2. ਦਿਸ਼ਾ ਨਿਰਦੇਸ਼ ਅਤੇ ਪ੍ਰੋਗਰਾਮਾਂ ਦੀ ਪੜਤਾਲ ਕਰਨ ਲਈ,
3. ਵਿੱਤੀ ਅਤੇ ਪੜਤਾਲ,
4. ਆਨਰੇਰੀ ਮੈਂਬਰ ਅਤੇ ਵਿਸ਼ੇਸ਼ ਨੁਮਾਇੰਦੇ,

5. ਦਫ਼ਤਰ ਦੀ ਜ਼ਿੰਮੇਵਾਰ ਸਬ-ਕਮੇਟੀ ਅਤੇ
6. ਕਰਮਚਾਰੀਆਂ ਦੀ ਸਬ-ਕਮੇਟੀ।

9.6.3. ਕੌਂਸਿਲ : ਕੌਂਸਿਲ ਹੀ ਏ.ਐਲ.ਏ. ਦੀ ਪ੍ਰਬੰਧਕੀ ਅੰਗ ਹੈ ਜਿਸ ਵਿਚ ਹੇਠ ਲਿਖੇ ਵਿਅਕਤੀ ਸ਼ਾਮਿਲ ਕੀਤੇ ਜਾਂਦੇ ਹਨ :

1. ਕਾਰਜਕਾਰੀ ਬੋਰਡ ਦੇ ਅਧਿਕਾਰੀ,
2. ਚੁਣੇ ਗਏ 100 ਮੈਂਬਰ ਜਿਨ੍ਹਾਂ ਵਿਚੋਂ 25 ਹਰ ਸਾਲ ਚੁਣੇ ਜਾਂਦੇ ਹਨ,
3. ਹਰ ਡਿਵੀਜ਼ਨ ਵਿਚੋਂ ਇਕ ਕੌਂਸਲਰ, ਅਤੇ
4. ਹਰ ਰਾਜ, ਪ੍ਰਾਂਤ ਜਾਂ ਖੇਤਰੀ ਚੈਪਟਰ ਦੇ ਮੈਂਬਰਾਂ ਵਿਚੋਂ ਚੁਣਿਆ ਗਿਆ ਇਕ ਕੌਂਸਲਰ।

ਕਾਰਜਕਾਰੀ ਨਿਰਦੇਸ਼ਕ ਕੌਂਸਿਲ ਦੇ ਸਕੱਤਰ ਦਾ ਕੰਮ ਕਰਦਾ ਹੈ।

9.6.3.1. ਕਮੇਟੀਆਂ : ਇਸ ਸੰਸਥਾ ਦੀਆਂ ਹੇਠ ਲਿਖੀਆਂ ਕਮੇਟੀਆਂ ਹਨ :

1. ਸਲਾਹਕਾਰ ਕਮੇਟੀਆਂ : ਜਿਵੇਂ ਨਿਯੁਕਤੀਆਂ ਸੰਬੰਧੀ ਕਮੇਟੀ, ਪ੍ਰੋਗਰਾਮ ਕਮੇਟੀ, ਬਜਟ ਕਮੇਟੀ, ਪ੍ਰਕਾਸ਼ਨ ਕਮੇਟੀ ਆਦਿ।
2. ਸਟੈਂਡਿੰਗ ਕਮੇਟੀਆਂ : ਜਿਵੇਂ ਸੰਗਠਨ ਸੰਬੰਧੀ ਕਮੇਟੀ, ਸੰਵਿਧਾਨ ਕਮੇਟੀ, ਮੈਂਬਰਸ਼ਿਪ ਕਮੇਟੀ ਆਦਿ।
3. ਵਿਸ਼ੇਸ਼ ਕਮੇਟੀਆਂ : ਜਿਵੇਂ ਪ੍ਰਬੰਧਕੀ ਕਮੇਟੀ, ਚੋਣ ਕਮੇਟੀ ਆਦਿ।
4. ਅੰਤਰ ਡਵੀਜ਼ਨਲ ਕਮੇਟੀਆਂ :
5. ਜਾਇੰਟ ਕਮੇਟੀਆਂ : ਜਿਵੇਂ ਏ.ਐਲ.ਏ. ਅਤੇ ਕੈਨੇਡੀਅਨ ਲਾਇਬ੍ਰੇਰੀ ਸੰਸਥਾ ਦੀ ਸਾਂਝੀ ਕਮੇਟੀ।

ਅੱਜ ਕਲ੍ਹ ਕਮੇਟੀਆਂ ਦੀ ਕੁਲ ਗਿਣਤੀ 32 ਦੇ ਲਗਭਗ ਹੈ।

9.6.4. ਡਵੀਜ਼ਨਾਂ : ਇਸ ਸੰਸਥਾ ਦੀਆਂ, ਲਾਇਬ੍ਰੇਰੀ ਦੀਆਂ ਕਿਸਮਾਂ ਅਨੁਸਾਰ ਪੰਜ ਤਰ੍ਹਾਂ ਦੀਆਂ ਡਿਵੀਜ਼ਨਾਂ ਹਨ :

1. ਅਮਰੀਕਨ ਐਸੋਸੀਏਸ਼ਨ ਆਫ਼ ਸਕੂਲ ਲਾਇਬ੍ਰੇਰੀਅਨਜ਼
2. ਅਮਰੀਕਨ ਐਸੋਸੀਏਸ਼ਨ ਆਫ਼ ਸਟੇਟ ਲਾਇਬ੍ਰੇਰੀਜ਼
3. ਐਸੋਸੀਏਸ਼ਨ ਆਫ਼ ਕਾਲਜ ਐਂਡ ਰਿਸਰਚ ਲਾਇਬ੍ਰੇਰੀਜ਼
4. ਐਸੋਸੀਏਸ਼ਨ ਆਫ਼ ਹਾਸਪਿਟਲ ਐਂਡ ਇਨਸਟੀਟਿਊਸ਼ਨਲ ਲਾਇਬ੍ਰੇਰੀਜ਼; ਅਤੇ
5. ਪਬਲਿਕ ਲਾਇਬ੍ਰੇਰੀ ਐਸੋਸੀਏਸ਼ਨ।

9.6.4.1. ਹੋਰ ਡਵੀਜ਼ਨਾਂ : ਉਪਰੋਕਤ ਤੋਂ ਇਲਾਵਾ ਗਤੀਵਿਧੀਆਂ ਅਨੁਸਾਰ ਹੇਠ ਲਿਖੀਆਂ ਡਿਵੀਜ਼ਨਾਂ ਹਨ :

1. ਅਡਲਟ ਸਰਵਿਸਜ਼ ਡਿਵੀਜ਼ਨ
2. ਅਮਰੀਕਨ ਲਾਇਬ੍ਰੇਰੀ ਟਰਸਟੀ ਐਸੋਸੀਏਸ਼ਨ
3. ਚਿਲਡਰਨਜ਼ ਸਰਵਿਸਜ਼ ਡਿਵੀਜ਼ਨ
3. ਲਾਇਬ੍ਰੇਰੀ ਐਡਮਿਨਸਟ੍ਰੇਸ਼ਨ ਡਿਵੀਜ਼ਨ

5. ਲਾਇਬ੍ਰੇਰੀ ਐਜੂਕੇਸ਼ਨ ਡਿਵੀਜ਼ਨ
6. ਰੈਫਰੈਂਸ ਸਰਵਿਸਜ਼ ਡਿਵੀਜ਼ਨ
7. ਰਿਸੋਰਸਜ਼ ਐਂਡ ਟੈਕਨੀਕਲ ਸਰਵਿਸਜ਼ ਡਿਵੀਜ਼ਨ
8. ਯੰਗ ਅਡਲਟ ਸਰਵਿਸਜ਼ ਡਿਵੀਜ਼ਨ; ਅਤੇ
9. ਇਨਫਾਰਮੇਸ਼ਨ ਸਾਇੰਸ ਐਂਡ ਆਟੋਮੇਸ਼ਨ ਡਿਵੀਜ਼ਨ।

ਏ.ਐਲ.ਏ. ਦੇ 58 ਰਾਜਕੀ, ਖੇਤਰੀ ਅਤੇ ਪ੍ਰਾਦੇਸ਼ਿਕ ਖੰਡ ਹਨ।

**9.6.5. ਸੰਬੰਧਿਤ ਸੰਸਥਾਵਾਂ** : ਇਸ ਦੀਆਂ ਹੇਠ ਲਿਖੀਆਂ ਸੰਬੰਧਿਤ ਸੰਸਥਾਵਾਂ ਹਨ :

1. ਅਮਰੀਕਨ ਐਸੋਸੀਏਸ਼ਨ ਆਫ਼ ਲਾਅ ਲਾਇਬ੍ਰੇਰੀਜ਼
2. ਅਮਰੀਕਨ ਡਾਕੂਮੈਨਟੇਸ਼ਨ ਇਨਸਟੀਚਿਊਟ
3. ਅਮਰੀਕਨ ਮਰਚੈਂਟ ਮੈਰੀਨ ਲਾਇਬ੍ਰੇਰੀ ਐਸੋਸੀਏਸ਼ਨ
4. ਅਮਰੀਕਨ ਥੀਆਲੋਜੀਕਲ ਲਾਇਬ੍ਰੇਰੀ ਐਸੋਸੀਏਸ਼ਨ
5. ਐਸੋਸੀਏਸ਼ਨ ਆਫ਼ ਅਮਰੀਕਨ ਲਾਇਬ੍ਰੇਰੀ ਸਕੂਲਜ਼
6. ਐਸੋਸੀਏਸ਼ਨ ਆਫ਼ ਰਿਸਰਚ ਲਾਇਬ੍ਰੇਰੀਜ਼
7. ਕੈਨੇਡੀਅਨ ਲਾਇਬ੍ਰੇਰੀ ਐਸੋਸੀਏਸ਼ਨ
8. ਲਾਇਬ੍ਰੇਰੀ ਸੋਸਾਇਟੀ ਆਫ਼ ਪ੍ਰੋਰਟੋ ਰੀਕੋ
9. ਮੈਡੀਕਲ ਲਾਇਬ੍ਰੇਰੀ ਐਸੋਸੀਏਸ਼ਨ
10. ਮਿਊਜ਼ਿਕ ਲਾਇਬ੍ਰੇਰੀ ਐਸੋਸੀਏਸ਼ਨ
11. ਥਿਏਟਰ ਲਾਇਬ੍ਰੇਰੀ ਐਸੋਸੀਏਸ਼ਨ; ਅਤੇ
12. ਕੈਥੋਲਿਕ ਲਾਇਬ੍ਰੇਰੀ ਐਸੋਸੀਏਸ਼ਨ।

**.7. ਪ੍ਰੋਗਰਾਮ**

ਇਸ ਸੰਸਥਾ ਨੇ ਜੋ ਮੁੱਦੇ 1876 ਵਿਚ ਹੋਈ ਪਹਿਲੀ ਕਾਨਫ਼ਰੰਸ ਦੇ ਮੌਕੇ ਤੇ ਵਿਚਾਰੇ ਸਨ, ਨ੍ਹਾਂ ਨੂੰ ਹੀ ਆਪਣਾ ਪ੍ਰੋਗਰਾਮ ਬਣਾ ਕੇ ਕੰਮ ਕੀਤੇ। ਉਦਾਹਰਣ ਵਜੋਂ ਲਾਇਬ੍ਰੇਰੀਆਂ ਵਾਸਤੇ ਪਦੰਡਾਂ ਬਾਰੇ ਸ਼ੁਰੂ ਤੋਂ ਹੀ ਇਹ ਪ੍ਰਯਤਨਸ਼ੀਲ ਰਹੀ ਹੈ। ਇਹ ਮੁੱਦਾ ਜਸਟਿਨ ਵਿਨਸਰ ਨੇ ਇਕ ਖ ਰਾਹੀਂ ਅੱਗੇ ਲਿਆਂਦਾ ਸੀ। ਇਸੇ ਤਰ੍ਹਾਂ ਮੈਲਵਿਲ ਡਿਊਈ ਨੇ ਸਿੱਖਿਆ ਦੇ ਕਾਰਜ ਤੇ ਜ਼ੋਰ ੱਤਾ ਸੀ।

ਇਨ੍ਹਾਂ ਤੋਂ ਇਲਾਵਾ ਹੋਰ ਵਿਚਾਰੇ ਗਏ ਮੁੱਦਿਆਂ ਵਿਚ ਸਹਿਕਾਰੀ ਇਨਡੇਕਿਸਿੰਗ, ਸਹਕਾਰੀ ੀਕਰਣ, ਵਰਗੀਕਰਣ, ਪ੍ਰਕਾਸ਼ਕਾਂ ਅਤੇ ਪੁਸਤਕ ਵਿਕ੍ਰੇਤਾਵਾਂ ਨਾਲ ਸੰਬੰਧ, ਅਤੇ ਕਾਪੀ ਰਾਈਟ । ਇਹ ਸਭ ਏ.ਐਲ.ਏ. ਦੇ ਪ੍ਰੋਗਰਾਮ ਦਾ ਅਹਿਮ ਹਿੱਸਾ ਬਣੇ।

**8. ਲਾਇਬ੍ਰੇਰੀ ਵਿਗਿਆਨ ਸਿੱਖਿਆ**

ਸ਼ੁਰੂ ਵਿਚ ਇਹ ਮਹਿਸੂਸ ਕੀਤਾ ਗਿਆ ਸੀ ਕਿ ਲਾਇਬ੍ਰੇਰੀਅਨਾਂ ਲਈ ਕਿਸੇ ਵਿਸ਼ੇਸ਼ ਖਲਾਈ ਦੀ ਲੋੜ ਨਹੀਂ, ਪਰ ਛੇਤੀ ਹੀ ਇਹ ਲੋੜ ਮਹਿਸੂਸ ਕੀਤੀ ਗਈ। ਏ.ਐਲ.ਏ. ਨੇ ਵਰੀ 1887 ਤੋਂ ਕੋਲੰਬੀਆ ਯੂਨੀਵਰਸਿਟੀ ਵਿਚ ਅਮਰੀਕਾ ਦਾ ਨਹੀਂ, ਸਗੋਂ ਦੁਨੀਆ ਭਰ ਦਾ

ਪਹਿਲਾ ਲਾਇਬ੍ਰੇਰੀ ਸਕੂਲ ਡੀਊਈ ਦੀ ਨਿਗਰਾਨੀ ਹੇਠ ਸ਼ੁਰੂ ਕੀਤਾ। ਇਥੋਂ ਦੇ ਸਿਖਲਾਈ ਕੋਰ ਦੀ ਰੂਪ ਰੇਖਾ, ਵਿਦਿਆਰਥੀ, ਅਧਿਆਪਕ ਆਦਿ ਬਾਰੇ ਅੰਤਿਮ ਮਨਜ਼ੂਰੀ ਏ.ਐਲ.ਏ. ਦੀ ਇ ਕਮੇਟੀ ਦੀ ਹੈ ਜੋ ਸਾਰੇ ਸਿਖਲਾਈ ਕੋਰਸਾਂ ਦਾ ਪ੍ਰਬੰਧ ਕਰਦੀ ਹੈ, ਸੁਝਾਅ ਦਿੰਦੀ ਹੈ, ਨਵੇਂ ਸਕੂ ਖੋਲ੍ਹਣ ਦੀ ਮਨਜ਼ੂਰੀ ਦਿੰਦੀ ਹੈ ਅਤੇ ਲਾਇਬ੍ਰੇਰੀ ਸਿੱਖਿਆ ਨੂੰ ਪ੍ਰੋਤਸਾਹਨ ਦਿੰਦੀ ਹੈ।

ਕਾਰਨੇਗੀ ਕਾਰਪੋਰੇਸ਼ਨ ਦੀ ਦਿਲਚਸਪੀ ਅਤੇ ਸਹਾਇਤਾ ਨਾਲ ਚਾਰਲਸ ਵਿਲੀਅਮਸ ਦੀ ਰਿਪੋਰਟ 'ਟ੍ਰੇਨਿੰਗ ਫਾਰ ਲਾਇਬ੍ਰੇਰੀ ਸਰਵਿਸ' 1923 ਵਿਚ ਪ੍ਰਕਾਸ਼ਿਤ ਹੋਈ ਜੋ ਲਾਇਬ੍ਰੇ ਸਿੱਖਿਆ ਦਾ ਨਾ ਕੇਵਲ ਮੀਲ ਪੱਥਰ ਹੈ, ਸਗੋਂ ਤਲ-ਚਿੰਨ੍ਹ ਵੀ ਹੈ। ਇਸ ਰਿਪੋਰਟ ਵਿਚ ਕਿਹ ਗਿਆ ਹੈ ਕਿ ਲਾਇਬ੍ਰੇਰੀ ਸਕੂਲ 'ਗ੍ਰੈਜੂਏਟ ਸਕੂਲ' ਹੋਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਯੂਨੀਵਰਸਿਟ ਵਿਚ ਇਕ ਵਿਭਾਗ ਦੇ ਤੌਰ ਤੇ ਸ਼ੁਰੂ ਕੀਤਾ ਜਾਣਾ ਚਾਹੀਦਾ ਹੈ। ਇਸ ਦੇ ਪ੍ਰਤੀਮਾਨ ਹੋਣੇ ਚਾਹੀ ਹਨ, ਜਿਨ੍ਹਾਂ ਨੂੰ ਏ.ਐਲ.ਏ. ਮਨਜ਼ੂਰੀ ਦੇਵੇ ਅਤੇ ਲਾਗੂ ਕਰੇ।

### 9.9. ਪ੍ਰਕਾਸ਼ਨ ਪ੍ਰੋਗਰਾਮ

ਉਨ੍ਹੀਵੀਂ ਸਦੀ ਦੇ ਅੱਧ ਤਕ ਲਾਇਬ੍ਰੇਰੀ ਸਾਹਿਤ ਦੀ ਪ੍ਰਕਾਸ਼ਨਾ ਨਾਮਮਾਤਰ ਸੀ। ਪ 1851 ਵਿਚ ਚਾਰਲਜ਼ ਜੈਵੇਟ ਨੇ ਸਮਿਥਸੋਨੀਅਨ ਇਨਸਟੀਚਿਊਟ ਦੀ ਵਾਰਸ਼ਿਕ ਰਿਪੋਰਟ ਵਿ ਲਾਇਬ੍ਰੇਰੀਆਂ ਬਾਰੇ ਪਹਿਲੀ ਵਾਰ ਕੁਝ ਅੰਕੜੇ ਪੇਸ਼ ਕੀਤੇ। ਅਮਰੀਕਾ ਦੀ ਬਿਊਰੋ ਆ ਐਜੂਕੇਸ਼ਨ ਨੇ 1876 ਵਿਚ ਲੋਕ ਲਾਇਬ੍ਰੇਰੀਆਂ ਬਾਰੇ ਇਕ ਵਿਆਪਕ ਰਿਪੋਰਟ ਪ੍ਰਕਾਸ਼ਿ ਕੀਤੀ। ਅਜਿਹੀਆਂ ਛੁਟਪੁਟ ਪ੍ਰਕਾਸ਼ਨਾਵਾਂ ਤੋਂ ਇਲਾਵਾ ਅਮਰੀਕਾ ਵਿਚ ਲਾਇਬ੍ਰੇਰੀ ਸਾਹਿਤ ਦ ਕਾਫੀ ਘਾਟ ਸੀ। ਏ. ਐਲ.ਏ. ਦੇ ਮੈਂਬਰਾਂ ਨੇ ਇਹ ਘਾਟ ਮਹਿਸੂਸ ਕੀਤੀ ਅਤੇ 1886 ਵਿਚ ਇ ਪ੍ਰਕਾਸ਼ਨ ਵਿਭਾਗ ਦੀ ਸਥਾਪਨਾ ਕੀਤੀ ਤਾਂ ਕਿ ਅਜਿਹੇ ਕੈਟਾਲਾਗ, ਅਨੁਕ੍ਰਮੀਕਰਣ ਅਤੇ ਗ੍ਰੰ ਸੂਚੀਆਂ ਤਿਆਰ ਕੀਤੀਆਂ ਜਾ ਸਕਣ ਜੋ ਲਾਇਬ੍ਰੇਰੀ ਪੇਸ਼ੇ ਲਈ ਉਪਯੋਗੀ ਹੋਣ।

9.9.1. ਪ੍ਰਕਾਸ਼ਨ ਦਾ ਕੰਮ 1886 ਤੋਂ ਸ਼ੁਰੂ ਹੋਇਆ ਪਰ ਇਸ ਕੰਮ ਨੂੰ ਸਰਮਾਏ ਦੀ ਥੁ ਮਹਿਸੂਸ ਹੋਈ। ਕਾਰਨੇਗੀ ਕਾਰਪੋਰੇਸ਼ਨ ਨੇ ਸੰਸਥਾ ਨੂੰ ਇਸ ਕੰਮ ਲਈ 1902 ਵਿਚ ਇਕ ਲੱ ਡਾਲਰ ਦਾ ਧਰਮ ਦਾਨ ਦਿੱਤਾ।

ਅਮਰੀਕਾ ਵਿਚ ਛਪਦੇ ਲਾਇਬ੍ਰੇਰੀ ਸਾਹਿਤ ਵਿਚ ਏ.ਐਲ.ਏ. ਦਾ ਕਾਫ਼ੀ ਨਿੱਗਰ ਅ ਸ਼ਲਾਘਾਯੋਗ ਯੋਗਦਾਨ ਹੈ। ਹੁਣ ਤਕ ਇਸ ਨੇ 2200 ਤੋਂ ਵੀ ਵੱਧ ਪ੍ਰਕਾਸ਼ਨਾਵਾਂ ਛਾਪੀਆਂ ਹ ਅਤੇ ਅਨੇਕਾਂ ਪ੍ਰਕਾਸ਼ਨ ਅਧੀਨ ਹਨ। ਇਸ ਸੰਸਥਾ ਦੀਆਂ ਪ੍ਰਕਾਸ਼ਨਾਵਾਂ ਬਹੁਤ ਹੀ ਮਹੱਤਵਪੂਰ ਰਹੀਆਂ ਹਨ, ਜਿਨ੍ਹਾਂ ਵਿਚ ਕਈ ਬੇਸ਼ਕੀਮਤੀ ਸੰਦਰਭ ਸ੍ਰੋਤ ਹਨ, ਜੋ ਦੁਨੀਆਂ ਭਰ ਵਿਚ ਪ੍ਰਯੋ ਕੀਤੇ ਜਾਂਦੇ ਹਨ। ਇਨ੍ਹਾਂ ਪੁਸਤਕਾਂ ਵਿਚੋਂ ਕਈਆਂ ਦੇ ਜਾਪਾਨੀ, ਸਪੇਨੀ, ਪੁਰਤਗਾਲੀ, ਹਿਬ੍ ਆਦਿ ਭਾਸ਼ਾਵਾਂ ਵਿਚ ਅਨੁਵਾਦ ਕੀਤੇ ਗਏ ਹਨ।

9.9.2. ਇਸ ਸਮੇਂ ਇਹ ਸੰਸਥਾ ਵੱਖ ਵੱਖ ਵਿਸ਼ਿਆਂ ਉਪਰ ਲਗਭਗ 40 ਰਸਾਲੇ ਅ ਨਿਊਜ਼ਲੈਟਰ ਪ੍ਰਕਾਸ਼ਿਤ ਕਰਦੀ ਹੈ। ਇਨ੍ਹਾਂ ਵਿਚ ਕੁਝ ਮਹੱਤਵਪੂਰਨ ਨਾਮ ਇਸ ਪ੍ਰਕਾਰ ਹਨ ਲਾਇਬ੍ਰੇਰੀ ਜਰਨਲ, ਏ.ਐਲ.ਏ.ਬੁਲੇਟਿਨ, ਚੁਆਇਸ, ਕਾਲਜ ਐਂਡ ਰੀਸਰਚ ਲਾਇਬ੍ਰੇਰੀਜ਼ ਲਾਇਬ੍ਰੇਰੀ ਰੀਸੋਰਸਿਜ਼ ਐਂਡ ਟੈਕਨੀਕਲ ਸਰਵਿਸਜ਼, ਸਕੂਲ ਲਾਇਬ੍ਰੇਰੀਅਨ, ਆਰ.ਕੇਊ, 'ਦ

ਬੁਕ ਲਿਸਟ ਐਂਡ ਸਬਸਕ੍ਰਿਪਸ਼ਨ ਬੁਕਸ ਬੁਲੇਟਿਨ' ਆਦਿ। 1968 ਤੋਂ ਇਕ ਨਵਾਂ ਰਸਾਲਾ 'ਜਨਰਲ ਆਫ ਇਨਫਾਰਮੇਸ਼ਨ ਸਾਇੰਸ ਐਂਡ ਐਸੋਸੀਏਸ਼ਨ' ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ ਹੈ।

9.9.3. ਏ.ਐਲ.ਏ. ਨੇ ਸੂਚੀਕਰਣ ਦੇ ਖੇਤਰ ਵਿਚ ਵਿਸ਼ਵ ਪ੍ਰਸਿੱਧ ਕੋਡ ਪ੍ਰਕਾਸ਼ਿਤ ਕੀਤੇ ਹਨ। ਸਭ ਤੋਂ ਪਹਿਲਾ ਏ.ਐਲ.ਏ. ਕੋਡ 1908 ਵਿਚ ਪ੍ਰਕਾਸ਼ਿਤ ਕੀਤਾ ਗਿਆ, ਜਿਸ ਨੂੰ 1949 ਵਿਚ ਮੁੜ ਸੋਧਿਆ ਗਿਆ। ਇਸ ਉਪਰੰਤ 1967 ਵਿਚ ਹੋਰ ਵਿਸ਼ਵ ਪ੍ਰਸਿੱਧ ਲਾਇਬ੍ਰੇਰੀ ਸੰਸਥਾਵਾਂ ਨਾਲ ਮਿਲ ਕੇ 'ਐਂਗਲੋ-ਅਮਰੀਕਨ ਕੈਟਾਲਾਗਿੰਗ ਰੂਲਜ਼' ਪ੍ਰਕਾਸ਼ਿਤ ਕੀਤਾ, ਜੋ ਆਪਣੇ ਆਪ ਵਿਚ ਇਕ ਪ੍ਰਤੀਮਾਨ ਸੰਦ ਹੈ। ਇਹ ਕੋਡ ਮੁੜ ਸੋਧਿਆ ਗਿਆ ਅਤੇ ਇਸ ਦਾ ਦੂਸਰਾ ਸੰਸਕਰਣ 1978 ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਕੋਡ ਨੂੰ ਵਿਸ਼ਵ ਦੀਆਂ ਅਨੇਕ ਲਾਇਬ੍ਰੇਰੀਆਂ ਨੇ ਸੂਚੀਕਰਣ ਵਾਸਤੇ ਸਵੀਕਾਰ ਕੀਤਾ ਅਤੇ ਅਮਲ ਵਿਚ ਲਿਆਂਦਾ। ਇਸ ਦੇ ਦੂਸਰੇ ਸੰਸਕਰਣ ਦਾ ਸੋਧਿਆ ਹੋਇਆ ਰੂਪ 1988 ਵਿਚ ਪ੍ਰਕਾਸ਼ਿਤ ਕੀਤਾ ਗਿਆ ਹੈ।

### 9.10. ਪ੍ਰਤੀਮਾਨ

ਇਸ ਸੰਸਥਾ ਨੇ ਹਰ ਤਰ੍ਹਾਂ ਦੀਆਂ ਲਾਇਬ੍ਰੇਰੀ ਸੇਵਾਵਾਂ ਦੀ ਉੱਨਤੀ ਵਾਸਤੇ ਪ੍ਰਤੀਮਾਨ ਤਿਆਰ ਕਰਵਾਏ, ਜਿਵੇਂ ਕਾਲਜ ਲਾਇਬ੍ਰੇਰੀਆਂ ਵਾਸਤੇ 1932 ਵਿਚ, ਲੋਕ ਲਾਇਬ੍ਰੇਰੀਆਂ ਲਈ 1933 ਵਿਚ, ਸਕੂਲ ਲਾਇਬ੍ਰੇਰੀਆਂ ਲਈ 1960 ਵਿਚ ਇਹ ਲਾਗੂ ਕੀਤੇ ਗਏ ਹਨ। ਇਨ੍ਹਾਂ ਮਾਪਦੰਡਾਂ ਦੀ ਇਸ ਨੇ ਸਮੇਂ ਸਮੇਂ ਲੋੜ ਅਨੁਸਾਰ ਸੁਧਾਈ ਕੀਤੀ ਤਾਂ ਜੋ ਇਨ੍ਹਾਂ ਵਿਚ ਨਵੀਆਂ ਗੱਲਾਂ ਸ਼ਾਮਿਲ ਕੀਤੀਆਂ ਜਾ ਸਕਣ ਅਤੇ ਪਾਠਕਾਂ ਦੀਆਂ ਲੋੜਾਂ ਅਨੁਸਾਰ ਲਾਇਬ੍ਰੇਰੀ ਸੇਵਾਵਾਂ ਬੇਹਤਰ ਬਣਾਈਆਂ ਜਾ ਸਕਣ।

### 9.11. ਲਾਇਬ੍ਰੇਰੀ ਵਿਧਾਨ

ਲਾਇਬ੍ਰੇਰੀ ਵਿਧਾਨ ਦੇ ਖੇਤਰ ਵਿਚ ਅਮਰੀਕਨ ਲਾਇਬ੍ਰੇਰੀ ਸੰਸਥਾ ਨੇ ਕਾਫੀ ਕੰਮ ਕੀਤਾ ਹੈ ਅਤੇ ਇਨ੍ਹਾਂ ਕਾਨੂੰਨਾਂ ਰਾਹੀਂ ਲਾਇਬ੍ਰੇਰੀ ਸੇਵਾਵਾਂ ਵਾਸਤੇ ਸਰਕਾਰ ਤੋਂ ਧਨ ਵਜੋਂ ਸਹਾਇਤਾ ਪ੍ਰਾਪਤ ਕੀਤੀ। ਫਿਰ 1956 ਵਿਚ ਇਸ ਨੇ ਇਕ 'ਲਾਇਬ੍ਰੇਰੀ ਸੇਵਾ ਕਾਨੂੰਨ' ਪਾਸ ਕਰਵਾਇਆ, ਜੋ ਇਸ ਦੀ ਵੱਡੀ ਪ੍ਰਾਪਤੀ ਸੀ। ਇਸ ਕਾਨੂੰਨ ਦੇ ਅਧੀਨ ਪੇਂਡੂ ਇਲਾਕਿਆਂ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਕੇਂਦਰੀ ਸਰਕਾਰ ਵਲੋਂ ਅਨੁਦਾਨ ਦੀ ਵਿਵਸਥਾ ਕੀਤੀ ਗਈ ਹੈ।

ਇਸ ਤੋਂ ਇਲਾਵਾ ਅਕਾਦਮਿਕ ਆਜ਼ਾਦੀ ਵਾਸਤੇ ਵੀ ਇਸ ਸੰਸਥਾ ਨੇ ਸਮੇਂ ਸਮੇਂ ਅਨੇਕ ਉਪਰਾਲੇ ਕੀਤੇ ਅਤੇ ਇਕ 'ਲਾਇਬ੍ਰੇਰੀ ਬਿਲ ਆਫ਼ ਰਾਈਟਸ' ਪਾਸ ਕਰਵਾਇਆ, ਜਿਸ ਰਾਹੀਂ ਹਰ ਨਾਗਰਿਕ ਲਾਇਬ੍ਰੇਰੀ ਵਿਚੋਂ ਜੋ ਵੀ ਸਾਮੱਗਰੀ ਲੈ ਕੇ ਪੜ੍ਹਨਾ ਚਾਹੇ, ਪੜ੍ਹ ਸਕੇ। ਅਕਾਦਮਿਕ ਆਜ਼ਾਦੀ ਵਲ ਇਹ ਇਕ ਵੱਡਾ ਕਦਮ ਸੀ।

### 9.12. ਅੰਤਰ-ਰਾਸ਼ਟਰੀ ਸੰਬੰਧ

ਇਸ ਸੰਸਥਾ ਦੇ ਅੰਤਰ-ਰਾਸ਼ਟਰੀ ਸੰਬੰਧਾਂ ਦੀ ਗੱਲ ਤਾਂ ਇਸ ਦੀ ਪਹਿਲੀ ਕਾਨਫ਼ਰੰਸ (1876) ਤੋਂ ਹੀ ਸ਼ੁਰੂ ਹੋ ਗਈ ਸੀ। ਇਸ ਉਪਰੰਤ ਇਹ ਸੰਬੰਧ ਵਿਦੇਸ਼ੀ ਸੰਸਥਾਵਾਂ ਅਤੇ ਵਿਅਕਤੀਆਂ ਨਾਲ ਅੱਗੇ ਵਧਦੇ ਗਏ ਅਤੇ ਲਾਇਬ੍ਰੇਰੀ ਕਿੱਤੇ ਦੀ ਤਰੱਕੀ ਵਲ ਕਦਮ ਚੁੱਕੇ ਜਾਣ ਲੱਗੇ।

9.12.1. ਵੀਹਵੀਂ ਸਦੀ ਵਿਚ ਏ.ਐਲ.ਏ. ਨੇ ਇਫ਼ਲਾ ਦੇ ਸੰਗਠਨ ਨੂੰ ਪੂਰਾ ਸਹਿਯੋਗ

ਦਿੱਤਾ। ਦੁਨੀਆਂ ਵਿਚ ਅਨੇਕ ਲਾਇਬ੍ਰੇਰੀਆਂ ਦੀਆਂ ਸੇਵਾਵਾਂ ਦੀ ਉੱਨਤੀ ਵਾਸਤੇ ਸਹਾਇਤਾ ਕੀਤੀ ਅਤੇ ਵਿਦੇਸ਼ੀ ਲਾਇਬ੍ਰੇਰੀਅਨਾਂ ਨੂੰ ਅਮਰੀਕਾ ਵਿਚ ਪੜ੍ਹਨ ਸਹੂਲਤਾਂ ਪ੍ਰਦਾਨ ਕੀਤੀਆਂ।

9.12.2. ਪਹਿਲੀ ਵਿਸ਼ਵ ਜੰਗ ਦੌਰਾਨ ਇਸ ਸੰਸਥਾ ਨੇ ਵਿਦੇਸ਼ਾਂ ਵਿਚ ਗਏ ਅਮਰੀਕਨ ਫ਼ੌਜੀਆਂ ਨੂੰ ਪੁਸਤਕਾਂ ਪ੍ਰਦਾਨ ਕੀਤੀਆਂ। ਪੈਰਿਸ ਵਿਚ ਇਕ ਅਮਰੀਕਨ ਲਾਇਬ੍ਰੇਰੀ ਖੁੱਲ੍ਹੀ, ਜਿਸ ਵਾਸਤੇ ਅਨੇਕ ਦੇਸ਼ਾਂ ਦੇ ਲੋਕਾਂ ਨੇ ਸਹਾਇਤਾ ਕੀਤੀ। ਇਸ ਪ੍ਰਕਾਰ ਹੀ ਮੈਕਸਿਕੋ ਸ਼ਹਿਰ ਵਿਚ ਬੈਂਜਮਿਨ ਫ੍ਰੈਂਕਲਿਨ ਲਾਇਬ੍ਰੇਰੀ ਸਥਾਪਤ ਕੀਤੀ।

9.12.3. ਇਸ ਨੇ 1942 ਵਿਚ ਪੱਕੇ ਤੌਰ ਤੇ ਇਕ 'ਅੰਤਰ-ਰਾਸ਼ਟਰੀ ਸੰਬੰਧ' ਦਫ਼ਤਰ ਖੋਲ੍ਹ ਲਿਆ ਤਾਂ ਕਿ ਵਿਦੇਸ਼ਾਂ ਵਿਚ ਲਾਇਬ੍ਰੇਰੀ ਵਿਕਾਸ ਦਾ ਕੰਮ ਕੀਤਾ ਜਾ ਸਕੇ। ਇਸ ਦਫਤਰ ਰਾਹੀਂ ਲਾਇਬ੍ਰੇਰੀ ਵਿਗਿਆਨ ਸਾਹਿਤ ਵੀ ਵਿਦੇਸ਼ ਵਿਚ ਭੇਜਿਆ ਜਾਂਦਾ ਸੀ। ਵਿਦੇਸ਼ੀ ਲਾਇਬ੍ਰੇਰੀਅਨ ਅਮਰੀਕਾ ਵਿਚ ਉਚੇਰੀ ਸਿੱਖਿਆ ਲਈ ਅਤੇ ਭਿੰਨ ਪ੍ਰਕਾਰ ਦੀਆਂ ਲਾਇਬ੍ਰੇਰੀਆਂ ਦੇਖਣ ਲਈ ਬੁਲਾਏ ਜਾਂਦੇ ਸਨ। ਅਮਰੀਕਾ ਵਿਚ ਪ੍ਰਕਾਸ਼ਿਤ ਮਿਆਰੀ ਖੋਜ ਰਸਾਲੇ, ਸੰਦਰਭ ਪੁਸਤਕਾਂ ਆਦਿ ਵੀ ਵਿਦੇਸ਼ੀ ਲਾਇਬ੍ਰੇਰੀਆਂ ਵਿਚ ਵੰਡੀਆਂ ਜਾਂਦੀਆਂ ਸਨ।

ਇਸ ਪ੍ਰੋਗਰਾਮ ਅਧੀਨ ਸੰਸਥਾ ਨੇ ਕਈ ਵਿਕਾਸਸ਼ੀਲ ਦੇਸ਼ਾਂ ਵਿਚ ਲਾਇਬ੍ਰੇਰੀ ਵਿਗਿਆਨ ਵਿਭਾਗ ਸਥਾਪਤ ਕਰਨ ਵਿਚ ਪੂਰੀ ਸਹਾਇਤਾ ਕੀਤੀ, ਜਿਵੇਂ ਟੋਕੀਓ, ਅੰਕਾਰਾ, ਤਾਈਵਾਨ ਆਦਿ ਵਿਚ। ਅਨੇਕ ਲਾਇਬ੍ਰੇਰੀ ਵਿਗਿਆਨ ਵਿਭਾਗਾਂ ਦਾ ਅਕਾਦਮਿਕ ਪੱਧਰ ਉਚੇਰਾ ਕਰਨ ਲਈ ਇਸ ਨੇ ਕੰਮ ਕੀਤਾ, ਜਿਵੇਂ ਦਿੱਲੀ ਯੂਨੀਵਰਸਿਟੀ ਦਾ ਲਾਇਬ੍ਰੇਰੀ ਵਿਗਿਆਨ ਵਿਭਾਗ। ਇਸ ਪ੍ਰਕਾਰ ਇਸ ਦੇ ਅੰਤਰ-ਰਾਸ਼ਟਰੀ ਸੰਬੰਧ ਵਿਚ ਸੁਧਾਰ ਹੋਇਆ ਅਤੇ ਏ.ਐਲ.ਏ. ਨੇ ਲਾਇਬ੍ਰੇਰੀ ਕਿੱਤੇ ਦੀ ਦੁਨੀਆਂ ਵਿਚ ਕਾਫ਼ੀ ਵੱਡਾ ਯੋਗਦਾਨ ਪਾਇਆ।

9.12.4. 1988 ਵਿਚ ਇਸ ਨੇ ਇਸ ਸੰਬੰਧੀ ਮੀਟਿੰਗਾਂ ਕੀਤੀਆਂ ਅਤੇ ਅਜਿਹੇ ਸੰਬੰਧ ਬਣਾਈ ਰਖਣ ਦੀ ਨੀਤੀ ਅਪਣਾਈ। ਇਸ ਸਾਲ ਪਹਿਲੀ ਵਾਰ ਰੂਸ ਦੇ ਪ੍ਰਤੀਨਿਧੀਆਂ ਨੇ ਇਕ ਯੂ.ਐਸ.-ਯੂ.ਐਸ.ਐਸ.ਆਰ. ਸੈਮੀਨਾਰ ਵਿਚ ਭਾਗ ਲਿਆ ਜੋ ਵਾਸ਼ਿੰਗਟਨ ਵਿਖੇ ਹੋਇਆ। ਅਕਤੂਬਰ 1988 ਵਿਚ ਇਕ ਯੂ.ਐਸ.-ਜਾਪਾਨ ਕਾਨਫ਼ਰੰਸ ਕੀਤੀ ਗਈ।[13] ਅਗਸਤ 1992 ਵਿਚ ਇਸ ਤਰ੍ਹਾਂ ਦੀ ਕਾਨਫਰੰਸ ਭਾਰਤ ਵਿਚ ਵੀ ਕੀਤੀ ਗਈ।

9.13. **ਲਾਇਬ੍ਰੇਰੀ ਵਿਕਾਸ ਅਤੇ ਨਵੀਂ ਤਕਨਾਲੋਜੀ** : ਨਵੀਂ ਤਕਨਾਲੋਜੀ ਅਤੇ ਇਸ ਦਾ ਲਾਇਬ੍ਰੇਰੀ ਵਿਕਾਸ ਉਪਰ ਅਸਰ ਇਕ ਅਜਿਹਾ ਵਿਸ਼ਾ ਹੈ ਜਿਸ ਸੰਬੰਧੀ ਅਮਰੀਕਾ ਵਿਚ ਮੁੱਢਲਾ ਕੰਮ ਹੋਇਆ ਹੈ। ਏ.ਐਲ.ਏ. ਨੇ ਹੋਰ ਸੰਸਥਾਵਾਂ ਅਤੇ ਅਦਾਰਿਆਂ ਨਾਲ ਮਿਲ ਕੇ ਨਵੀਂ ਤਕਨਾਲੋਜੀ ਨੂੰ ਲਾਇਬ੍ਰੇਰੀ ਖੇਤਰ ਦੇ ਅਨੇਕ ਵਿਸ਼ਿਆਂ ਵਿਚ ਅਪਣਾਇਆ। 1988 ਵਿਚ ਇਸ ਨੇ ਸਕੂਲ ਲਾਇਬ੍ਰੇਰੀ ਪ੍ਰੋਗਰਾਮ ਬਾਰੇ ਨਵੀਂਆਂ ਸੇਧਾਂ ਤਿਆਰ ਕੀਤੀਆਂ ਜੋ ਇਕ ਟੈਲੀਕਾਨਫ੍ਰੰਸ ਰਾਹੀਂ ਸ਼ੁਰੂ ਕੀਤੀਆਂ। ਇਸ ਬਾਰੇ ਵੀਡਿਓ ਟੇਪ ਰਾਹੀਂ ਦਿਲਚਸਪੀ ਲੈਣ ਵਾਲਿਆਂ ਨੂੰ ਜਾਣ ਪਛਾਣ ਕਰਵਾਈ।

ਏ.ਐਲ.ਏ. ਵੀਡੀਓ ਇਸ ਸੰਸਥਾ ਦਾ ਅਜਿਹਾ ਅਨੁਭਾਗ ਹੈ ਜੋ ਸਮੇਂ ਸਮੇਂ ਲੋੜ ਅਨੁਸਾਰ ਵੀਡੀਓ ਪ੍ਰੋਗਰਾਮ ਤਿਆਰ ਕਰਦਾ ਰਹਿੰਦਾ ਹੈ ਜਿਸ ਨਾਲ ਲਾਇਬ੍ਰੇਰੀਅਨ ਨਵੀਂ ਗੱਲ ਸਿਖਦੇ

ਹਨ। ਇਸ ਦੀ ਕੋਸ਼ਿਸ਼ ਹੁੰਦੀ ਹੈ ਕਿ ਨਵੀਂ ਤਕਨਾਲੋਜੀ ਨੂੰ, ਨਵੇਂ ਸੰਦਾਂ ਨੂੰ, ਸ੍ਰੋਤਾਂ ਨੂੰ, ਜਿੰਨਾ ਹੋ ਸਕੇ, ਸੁਲਭ ਬਣਾਵੇ ਤਾਂ ਕਿ ਸਮਾਜ ਦੀਆਂ ਬਦਲਦੀਆਂ ਲੋੜਾਂ ਅਨੁਸਾਰ ਲਾਇਬ੍ਰੇਰੀ ਸੇਵਾ ਵਿਚ ਸੁਧਾਰ ਕੀਤੇ ਜਾ ਸਕਣ।

9.14. ਏ.ਐਲ.ਏ. ਨੈਟ

ਇਹ ਨੈਟਵਰਕ ਇਸ ਸੰਸਥਾ ਨੇ ਨਵਾਂ ਸ਼ੁਰੂ ਕੀਤਾ ਹੈ ਜਿਸ ਦਾ ਕੋਈ ਵੀ ਵਿਅਕਤੀ-ਮੈਂਬਰ ਜਾਂ ਜਾਂ ਸੰਸਥਾ ਮੈਂਬਰ ਬਣ ਸਕਦਾ ਹੈ। ਇਸ ਰਾਹੀਂ ਈ-ਮੇਲ, ਇਲੈਕਟ੍ਰਾਨਿਕ ਨਿਊਜ਼ਲੈਟਰ, ਇੰਟਰਐਕਟਿਵ ਫਾਰਮਜ਼, ਡਾਟਾਬੇਸ ਸਰਵਿਸਜ਼ ਪ੍ਰਦਾਨ ਕੀਤੀਆਂ ਜਾਂਦੀਆਂ ਹਨ।

9.15. ਹੋਰ ਗਤੀਵਿਧੀਆਂ

9.15.1. ਇਹ ਸੰਸਥਾ ਬਕਾਇਦਗੀ ਨਾਲ ਆਪਣੀ ਸਾਲਾਨਾ ਕਾਨਫਰੰਸ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ ਵਿਚ ਆਯੋਜਿਤ ਕਰਦੀ ਹੈ। ਇਸ ਦੀ 107ਵੀਂ ਸਾਲਾਨਾ ਗੋਸ਼ਟੀ ਜੁਲਾਈ 1988 ਵਿਚ ਹੋਈ ਜਿਸ ਦਾ ਵਿਸ਼ਾ 'ਵਿਜਨਰੀ ਲੀਡਰ ਫਾਰ 2020 ਸੀ।

9.15.2. ਜਨਤਾ ਵਿਚ ਲਾਇਬ੍ਰੇਰੀਆਂ ਪ੍ਰਤੀ ਹੋਰ ਵਧੇਰੇ ਚੇਤਨਾ ਪੈਦਾ ਕਰਨ ਵਾਸਤੇ ਵੀ ਇਹ ਸੰਸਥਾ ਸ਼ੁਰੂ ਤੋਂ ਹੀ ਸਰਗਰਮ ਰਹੀ ਹੈ। ਇਸ ਸੰਬੰਧੀ ਇਹ ਅਲੱਗ ਅਲੱਗ ਪਾਠਕ ਗਰੁੱਪਾਂ ਨੂੰ ਆਪਣਾ ਨਿਸ਼ਾਨਾ ਬਣਾਉਂਦੀ ਹੈ। ਇਸ ਨੇ 1988 ਵਿਚ ਬੱਚਿਆਂ ਵਿਚ ਚੇਤਨਤਾ ਪੈਦਾ ਕਰਨ ਲਈ ਅਨੇਕ ਪ੍ਰੋਗਰਾਮ ਉਲੀਕੇ। ਇਸ ਵਾਸਤੇ ਇਸ ਨੇ ਸਟੇਜ ਸ਼ੋਅ ਕੀਤੇ, ਬ੍ਰੋਸ਼ਰ ਪ੍ਰਕਾਸ਼ਿਤ ਕੀਤੇ, ਲਾਇਬ੍ਰੇਰੀ ਸਪਤਾਹ ਮਨਾਏ, ਪੈਂਫਲਿਟ ਵੰਡੇ, ਆਦਿ। ਏ.ਐਲ.ਏ. ਦੀਆਂ ਕਈ ਡਵੀਜ਼ਨਾਂ ਨੇ ਇਸ ਕਾਰਜ ਵਿਚ ਹਿੱਸਾ ਲਿਆ।

9.15.3. ਲਾਇਬ੍ਰੇਰੀ ਕਰਮਚਾਰੀਆਂ ਦੀ ਸਿੱਖਿਆ ਸੰਬੰਧੀ ਨੀਤੀ, ਉਨ੍ਹਾਂ ਦੀ ਨਿਯੁਕਤੀ, ਪੇਸ਼ਾਵਰ ਵਿਕਾਸ, ਉਨ੍ਹਾਂ ਦੇ ਹੱਕ, ਲੋੜਾਂ ਅਤੇ ਦਿਲਚਸਪੀਆਂ, ਉਨਾਂ ਦੀਆਂ ਜ਼ਿੰਮੇਵਾਰੀਆਂ ਸੰਬੰਧੀ ਨੀਤੀ ਦਾ ਵਿਕਾਸ ਕਰਨ ਵਿਚ ਹਰ ਸੰਭਵ ਯੋਗਦਾਨ ਪਾਉਂਦੀ ਹੈ। ਇਸ ਲਈ ਮਨੁੱਖੀ ਸਾਧਨਾਂ ਦੇ ਵਿਕਾਸ ਵਾਸਤੇ ਪਿਛਲੇ ਕੁਝ ਸਾਲਾਂ ਤੋਂ ਨਿੱਗਰ ਕੰਮ ਕਰ ਰਹੀ ਹੈ ਅਤੇ 21ਵੀਂ ਸਦੀ ਦੀਆਂ ਲੋੜਾਂ ਸੰਬੰਧੀ ਲਾਇਬ੍ਰੇਰੀਅਨਾਂ ਨੂੰ ਸਮਾਜ ਵਿਚ ਲੀਡਰਸ਼ਿਪ ਦਾ ਰੋਲ ਅਪਣਾਉਣ ਲਈ ਪ੍ਰੇਰਣਾ ਦੇ ਰਹੀ ਹੈ। ਏ.ਐਲ.ਏ. ਵਾਸਤੇ ਤਨਖ਼ਾਹਾਂ ਦੀ ਬਰਾਬਰੀ ਦਾ ਮਸਲਾ ਅਹਿਮ ਬਣਿਆ ਰਿਹਾ। ਇਸ ਸੰਬੰਧੀ ਇਸ ਨੇ ਲਾਇਬ੍ਰੇਰੀਅਨਾਂ ਦੀ ਤਨਖ਼ਾਹਾਂ ਦਾ ਇਕ ਸਰਵੇ ਵੀ ਕਰਵਾਇਆ ਅਤੇ ਇਕ 'ਟਾਸਕ ਫੋਰਸ' ਦੀ ਨਿਯੁਕਤੀ ਕੀਤੀ ਤਾਂ ਕਿ ਉਹ ਇਸ ਸੰਬੰਧੀ ਰਾਜ ਲਾਇਬ੍ਰੇਰੀ ਸੰਸਥਾਵਾਂ ਦੀ ਹਮਾਇਤ ਕਰੇ ਅਤੇ ਤਨਖ਼ਾਹਾਂ ਦੇ ਮਾਪਦੰਡ ਨਿਸ਼ਚਿਤ ਕੀਤੇ ਜਾ ਸਕਣ।

9.15.4. ਹਰ ਵਿਅਕਤੀ, ਹਰ ਨਾਗਰਿਕ ਤਕ ਸੂਚਨਾ ਪਹੁੰਚਾਈ ਜਾਵੇ। ਏ. ਐਲ.ਏ. ਦੀ ਇਕ ਮਹੱਤਵਪੂਰਨ ਗਤੀਵਿਧੀ ਹੈ ਕਿ ਸੂਚਨਾ ਦੀ ਸੁਲਭਤਾ ਵਾਸਤੇ ਇਸ ਸੰਸਥਾ ਨੇ ਅਨੇਕ ਕਾਰਜ ਕੀਤੇ ਹਨ। ਇਸ ਨੇ ਆਪਣੇ 'ਪਾਲਿਸੀ ਮੈਨੂਅਲ' ਵਿਚ ਇਸ ਸੰਬੰਧੀ ਇਕ ਨਵਾਂ ਅਧਿਆਇ ਸ਼ਾਮਲ ਕੀਤਾ ਹੈ ਜੋ ਵਿਸ਼ੇਸ਼ ਕਰਕੇ ਘੱਟ ਗਿਣਤੀਆਂ ਨੂੰ ਸੂਚਨਾ ਸੁਲਭ ਕਰਨ ਸੰਬੰਧੀ ਹੈ।

9.15.5. ਲਾਇਬ੍ਰੇਰੀ ਸਾਮੱਗਰੀ ਦੀ ਦੇਖ-ਰੇਖ ਅਤੇ ਸੰਭਾਲ ਵਿਚ ਵੀ ਇਸ ਦਾ ਕਾਫੀ ਧਿਆਨ ਹੈ। ਸੂਚਨਾ ਦੀ ਪਹੁੰਚ ਅਤੇ ਸੁਲਭਤਾ ਵਾਸਤੇ ਇਹ ਮੁੱਦਾ ਹੋਰ ਵੀ ਜ਼ਰੂਰੀ ਬਣ ਜਾਂਦਾ ਹੈ।

ਇਸ ਤੋਂ ਇਲਾਵਾ ਨਵੀਂ ਤਕਨਾਲੋਜੀ ਦੇ ਅਸਰ ਅਧੀਨ ਨਵੀਂ ਸਾਮੱਗਰੀ, ਜਿਵੇਂ ਲਘੂ ਫਿਲਮਾਂ ਆਦਿ, ਦੀ ਸੰਭਾਲ ਹੋਰ ਵੀ ਜ਼ਰੂਰੀ ਹੈ। ਇਸ ਵਾਸਤੇ ਇਸ ਨੇ 1988 ਵਿਚ ਇਕ ਖੇਤਰੀ ਇਨਸਟੀਚਿਊਟ ਕਰਵਾਇਆ ਜਿਸ ਵਿਚ 100 ਤੋਂ ਵੱਧ ਲਾਇਬ੍ਰੇਰੀਅਨਾਂ ਅਤੇ ਪੁਰਾਲੇਖਕਾਰਾਂ ਨੇ ਹਿੱਸਾ ਲਿਆ।

**9.16. ਇਨਾਮ ਅਤੇ ਪੁਰਸਕਾਰ**

ਇਹ ਵਿਸ਼ਵ-ਪ੍ਰਸਿੱਧ ਸੰਸਥਾ ਅਨੇਕ ਇਨਾਮ ਅਤੇ ਪੁਰਸਕਾਰ ਪ੍ਰਦਾਨ ਕਰਦੀ ਹੈ। ਇਸ ਨਾਲ ਲਾਇਬ੍ਰੇਰੀਅਨਾਂ ਵਿਚ ਕੰਮ ਕਰਨ ਦਾ ਉਤਸ਼ਾਹ ਵਧਦਾ ਹੈ ਅਤੇ ਪੇਸ਼ੇ ਵਿਚ ਵਧੇਰੇ ਖੋਜ ਦਾ ਕੰਮ ਕੀਤਾ ਜਾਂਦਾ ਹੈ। ਇਹ ਇਨਾਮ ਅਤੇ ਅਨੁਦਾਨ ਉਨ੍ਹਾਂ ਮਾਨਯੋਗ ਅਤੇ ਪਤਵੰਤੇ ਲਾਇਬ੍ਰੇਰੀਅਨਾਂ ਨੂੰ ਦਿੱਤੇ ਜਾਂਦੇ ਹਨ ਜਿਨ੍ਹਾਂ ਨੇ ਸ਼ਲਾਘਾਯੋਗ ਸੇਵਾ ਕੀਤੀ ਹੁੰਦੀ ਹੈ; ਵਿਦਵਤਾ ਦੇ ਖੇਤਰ ਵਿਚ ਮਾਅਰਕੇ ਮਾਰੇ ਹੁੰਦੇ ਹਨ ਅਤੇ ਖੋਜ ਕੀਤੀ ਹੁੰਦੀ ਹੈ।

ਇਹ ਖੇਤਰ ਵਿਚ ਵੀ ਇਸ ਸੰਸਥਾ ਦਾ ਕੋਈ ਸਾਨੀ ਨਹੀਂ ਹੈ।

**9.17. ਮੁਲਾਂਕਣ**

ਅਮਰੀਕਨ ਲਾਇਬ੍ਰੇਰੀ ਸੰਸਥਾ ਨੇ 1976 ਵਿਚ ਆਪਣੇ ਉਸਾਰੂ ਕਾਰਜਾਂ ਦੇ 100 ਸਾਲ ਪੂਰੇ ਕੀਤੇ ਹਨ, ਜਿਨ੍ਹਾਂ ਦੀ ਸਾਰੀ ਦੁਨੀਆਂ ਵਿਚ ਸ਼ਲਾਘਾ ਕੀਤੀ ਗਈ।

ਜੇਕਰ ਇਸ ਸੰਸਥਾ ਦੀ ਕਾਰਜਗੁਜਾਰੀ ਦਾ ਮੁਲਾਂਕਣ ਕੀਤਾ ਜਾਵੇ ਤਾਂ ਕਿਹਾ ਜਾ ਸਕਦਾ ਹੈ ਕਿ ਇਸ ਦੀਆਂ ਪ੍ਰਾਪਤੀਆਂ ਬਹੁਤ ਹਨ। ਆਪਣੇ ਮੁੱਖ ਉਦੇਸ਼, ਲਾਇਬ੍ਰੇਰੀ ਸੇਵਾ ਅਤੇ ਲਾਇਬ੍ਰੇਰੀ ਕਿੱਤੇ ਦੇ ਵਿਕਾਸ ਵਿਚ ਸਦਾ ਰੁਝੀ ਰਹੀ। ਇਸ ਵਿਚ ਇਕ ਲਗਾਤਾਰਤਾ ਬਣੀ ਰਹੀ, ਜਿਸ ਲਈ ਇਸ ਨੇ ਅਣਥਕ ਕੰਮ ਕੀਤਾ। ਇਸ ਕੰਮ ਸਦਕਾ, ਕੰਮ ਪ੍ਰਤੀ ਸਮਰਪਣ ਸਦਕਾ, ਇਸ ਨੇ ਆਪਣਾ ਨਾਂ ਅਤੇ ਥਾਂ ਲਾਇਬ੍ਰੇਰੀ ਜਗਤ ਵਿਚ ਪਹਿਲੇ ਦਰਜੇ ਤੇ ਬਣਾਇਆ ਹੈ।

ਇਸ ਸਭ ਪਿੱਛੇ ਨਾ ਕੇਵਲ ਇਸ ਸੰਸਥਾ ਦੇ ਮੁੱਢਲੇ ਮੈਂਬਰਾਂ ਦਾ ਹੱਥ ਸੀ, ਸਗੋਂ ਉਸ ਦੇ ਬਾਅਦ ਵੀ ਇਸ ਦੀ ਵਾਗਡੋਰ ਅਜਿਹੇ ਹੱਥਾਂ ਵਿਚ ਰਹੀ ਜਿਸ ਨਾਲ ਇਹ ਅਨੇਕਾਂ ਪ੍ਰਾਜੈਕਟ ਸਿਰੇ ਚਾੜ੍ਹ ਸਕੀ।

ਇਸ ਤਰ੍ਹਾਂ ਹੀ ਏ.ਐਲ.ਏ. ਨੇ ਅੰਤਰ-ਰਾਸ਼ਟਰੀ ਪੱਧਰ ਤੇ ਆਪਣਾ ਪ੍ਰਭਾਵ ਵਧਾਉਣ ਵਿਚ ਕਾਫ਼ੀ ਸਫ਼ਲ ਰਹੀ ਹੈ।

ਆਪਣੇ ਮੈਂਬਰਾਂ ਦੀ ਸ਼ਕਤੀ ਤੇ ਆਧਾਰਿਤ ਇਹ ਸੰਸਥਾ ਲਾਇਬ੍ਰੇਰੀ ਜਗਤ ਵਿਚ ਬਹੁਤ ਮਹੱਤਵਪੂਰਨ ਅਤੇ ਠੋਸ ਯੋਗਦਾਨ ਪਾਉਣ ਵਿਚ ਸਫ਼ਲ ਹੋ ਸਕੀ ਹੈ।

**10. ਲਾਇਬ੍ਰੇਰੀ ਸੰਸਥਾ (ਯੂ.ਕੇ.)**

**10.1. ਸਥਾਪਨਾ**

ਮਾਰਚ 1876 ਵਿਚ ਪ੍ਰੋਫੈਸਰ ਮੈਕਸ ਮੂਲਰ, ਜੋ ਬੌਡਲਿਅਨ ਲਾਇਬ੍ਰੇਰੀ ਦੇ ਕਿਉਰੇਟਰ ਸਨ, ਨੇ ਇਕ ਲੇਖ ਲਿਖਿਆ ਜਿਸ ਵਿਚ ਉਨ੍ਹਾਂ ਨੇ ਲਾਇਬ੍ਰੇਰੀਅਨਾਂ ਦੀ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਆਯੋਜਿਤ ਕਰਨ ਦੀ ਤਜਵੀਜ਼ ਪੇਸ਼ ਕੀਤੀ। ਇਹ ਲੇਖ ਅਮਰੀਕਾ ਦੇ ਇਕ ਰਸਾਲੇ 'ਪਬਲਿਸ਼ਰਜ ਵੀਕਲੀ' ਦੇ 22 ਅਪ੍ਰੈਲ 1876 ਦੇ ਅੰਕ ਵਿਚ ਪ੍ਰਕਾਸ਼ਿਤ ਕੀਤਾ ਗਿਆ।

ਇਸ ਦੇ ਕੁਝ ਅੰਸ਼ ਇਕ ਵਿਸ਼ੇਸ਼ ਰਿਪੋਰਟ 'ਯੂ.ਐਸ. ਦੀਆਂ ਲੋਕ ਲਾਇਬ੍ਰੇਰੀਆਂ' ਵਿਚ ਵੀ ਸ਼ਾਮਲ ਕੀਤਾ ਗਿਆ। ਅਮਰੀਕਨ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਪਿੱਛੇ ਵੀ ਇਸ ਲੇਖ ਦਾ ਯੋਗਦਾਨ ਮੰਨਿਆ ਜਾਂਦਾ ਹੈ।

ਇਸ ਸਾਰੀ ਗਤੀਵਿਧੀ ਨੇ ਇੰਗਲੈਂਡ ਦੇ ਲਾਇਬ੍ਰੇਰੀਅਨਾਂ ਵਿਚ ਦਿਲਚਸਪੀ ਪੈਦਾ ਕੀਤੀ। ਜਨਵਰੀ 1877 ਵਿਚ ਲੰਦਨ ਇਨਸਟੀਚਿਊਸ਼ਨ ਦੇ ਲਾਇਬ੍ਰੇਰੀਅਨ ਐਡਵਰਡ ਵਿਲੀਅਮਜ਼ ਨਿਕਲਸਨ ਨੇ ਅਕਤੂਬਰ 1876 ਵਿਚ ਹੋਈ ਅਮਰੀਕਾ ਦੀ ਫ਼ਿਲਾਡੇਲਫ਼ੀਆ ਕਾਨਫ਼ਰੰਸ ਦੀ ਰਿਪੋਰਟ ਲਿਖੀ ਅਤੇ ਅਜਿਹੀ ਕਾਨਫਰੰਸ ਲੰਦਨ ਵਿਚ ਆਯੋਜਿਤ ਕਰਨ ਦੀ ਤਜਵੀਜ਼ ਦਿੱਤੀ ਜਿਸ ਦੀ ਅਨੇਕ ਲਾਇਬ੍ਰੇਰੀਅਨਾਂ ਨੇ ਹਾਮੀ ਭਰੀ। ਨਿਕਸਲਨ ਨੇ 4 ਮਈ 1877 ਨੂੰ ਲੰਦਨ ਲਾਇਬ੍ਰੇਰੀਅਨ ਗਰੁੱਪ ਵਲੋਂ ਲੰਦਨ ਕਾਨਫ਼ਰੰਸ ਵਾਸਤੇ ਅਨੇਕ ਲਾਇਬ੍ਰੇਰੀਅਨਾਂ ਨੂੰ ਇਕ ਗਸ਼ਤੀ ਪੱਤਰ ਭੇਜਿਆ। ਅਮਰੀਕਨ ਲਾਇਬ੍ਰੇਰੀ ਸੰਸਥਾ ਨੂੰ ਵੀ ਸੱਦਾ ਪੱਤਰ ਭੇਜਿਆ ਗਿਆ। ਇਹ ਕਾਨਫ਼ਰੰਸ 2-5 ਅਕਤੂਬਰ 1877 ਨੂੰ ਲੰਦਨ ਵਿਖੇ ਕੀਤੀ ਗਈ ਜਿਸ ਵਿਚ 9 ਦੇਸ਼ਾਂ ਤੋਂ 140 ਡੈਲੀਗੇਟ ਆਏ ਅਤੇ ਕੁਲ ਹਾਜ਼ਰੀ 216 ਸੀ। ਜਿਨ੍ਹਾਂ ਦੇਸ਼ਾਂ ਨੇ ਇਸ ਵਿਚ ਭਾਗ ਲਿਆ, ਉਹ ਸਨ ਆਸਟ੍ਰੇਲੀਆ, ਇਟਲੀ, ਜਰਮਨੀ, ਡੇਨਮਾਰਕ, ਬੇਲਜ਼ੀਅਮ, ਯੂਨਾਨ, ਯੂ.ਕੇ. ਅਤੇ ਯੂ.ਐਸ.ਏ.। ਅਮਰੀਕਾ ਤੋਂ ਆਉਣ ਵਾਲੇ ਡੈਲੀਗੇਟ ਸਨ ਏ.ਐਲ.ਏ. ਦੇ ਪਹਿਲੇ ਪ੍ਰਧਾਨ, ਜਸਟਿਨ ਵਿਨਸਰ, ਸੀ.ਏ.ਕੱਟਰ, ਐਸ.ਐਸ.ਗ੍ਰੀਨ, ਮੈਲਵਿਲ ਡਿਊਈ ਅਤੇ ਚਾਰਲਜ ਈਵਾਨ।

ਲਾਇਬ੍ਰੇਰੀਅਨਾਂ ਦੀ ਇਸ ਅੰਤਰ-ਰਾਸ਼ਟਰੀ ਕਾਨਫ਼ਰੰਸ ਦੇ ਮੌਕੇ ਤੇ 5 ਅਕਤੂਬਰ 1877 ਨੂੰ 'ਲਾਇਬ੍ਰੇਰੀ ਐਸੋਸੀਏਸ਼ਨ ਆਵ. ਯੂ.ਕੇ.' ਦੀ ਸਥਾਪਨਾ ਕੀਤੀ ਗਈ। ਇਹ ਇਕ ਇਤਿਹਾਸਕ ਦਿਨ ਸੀ ਜਦੋਂ ਪੂਰੇ ਇਕ ਸਾਲ ਬਾਅਦ ਵਿਸ਼ਵ ਦੀ ਦੂਸਰੀ ਮਹੱਤਵਪੂਰਨ ਲਾਇਬ੍ਰੇਰੀ ਸੰਸਥਾ ਦੀ ਨੀਂਹ ਰੱਖੀ ਗਈ। 1896 ਵਿਚ ਇਸ ਦੇ ਨਾਮ ਨਾਲੋਂ 'ਆਫ਼ ਯੂ.ਕੇ.' ਹਟਾ ਦਿੱਤਾ ਗਿਆ ਅਤੇ ਇਹ ਕੇਵਲ 'ਲਾਇਬ੍ਰੇਰੀ ਐਸੋਸੀਏਸ਼ਨ' ਲੰਦਨ ਰਹਿ ਗਈ।

ਇਸ ਸੰਸਥਾ ਦੇ ਪਹਿਲੇ ਪ੍ਰਧਾਨ ਜਾਹਨ ਵਿੰਟਰ ਜੋਨਜ਼ ਚੁਣੇ ਗਏ ਜੋ ਉਸ ਸਮੇਂ ਬ੍ਰਿਟਿਸ਼ ਮਿਊਜ਼ਿਅਮ ਦੇ ਮੁੱਖ ਲਾਇਬ੍ਰੇਰੀਅਨ ਸਨ। ਐਡਵਰਡ ਨਿਕਲਸਨ ਅਤੇ ਹੈਨਰੀ ਟੇਂਡਰ ਦੋ ਜੁਆਇੰਟ ਸਕੱਤਰ ਬਣੇ ਅਤੇ ਰਾਬਰਟ ਹੈਰੀਸਨ ਪਹਿਲਾ ਖ਼ਜ਼ਾਨਚੀ ਚੁਣਿਆ ਗਿਆ।

## 10.2. ਉਦੇਸ਼

ਲਾਇਬ੍ਰੇਰੀ ਸੰਸਥਾ, ਲੰਦਨ ਦੇ ਹੇਠ ਲਿਖੇ ਉਦੇਸ਼ ਹਨ :

1. ਲਾਇਬ੍ਰੇਰੀ ਪੇਸ਼ੇ ਨਾਲ ਸੰਬੰਧਿਤ ਸਾਰੇ ਲੋਕਾਂ ਨੂੰ ਇਕੱਤਰ ਕਰਨਾ;
2. ਲਾਇਬ੍ਰੇਰੀਆਂ ਦੇ ਪ੍ਰਬੰਧ ਨੂੰ ਬੇਹਤਰ ਬਣਾਉਣਾ;
3. ਲਾਇਬ੍ਰੇਰੀਅਨਾਂ ਦੀ ਯੋਗਤਾ ਅਤੇ ਪਦਵੀ ਨੂੰ ਸੁਧਾਰਨਾ;
4. ਲਾਇਬ੍ਰੇਰੀਅਨਾਂ ਵਾਸਤੇ ਜ਼ਰੂਰੀ ਲਾਇਬ੍ਰੇਰੀ ਸਾਹਿਤ ਪ੍ਰਕਾਸ਼ਿਤ ਕਰਨਾ;
5. ਲੋਕ ਲਾਇਬ੍ਰੇਰੀ ਕਾਨੂੰਨ ਪਾਸ ਕਰਵਾਉਣ ਵਿਚ ਮਦਦ ਕਰਨਾ ਅਤੇ ਉਸ ਨੂੰ ਅਮਲ ਵਿਚ ਲਿਆਉਣ ਲਈ ਸਹਾਇਤਾ ਕਰਨਾ;
6. ਜਨਤਾ ਦੀ ਵਰਤੋਂ ਵਾਸਤੇ ਸੰਦਰਭ ਅਤੇ ਆਦਾਨ ਲਾਇਬ੍ਰੇਰੀਆਂ ਦੀ ਵਿਵਸਥਾ ਕਰਨਾ;

7. ਲਾਇਬ੍ਰੇਰੀ ਵਿਗਿਆਨ ਦੀ ਸਿੱਖਿਆ ਸੰਬੰਧੀ ਇਮਤਿਹਾਨ ਦਾ ਪ੍ਰਬੰਧ ਕਰਨਾ ਅਤੇ ਇਸ ਨੂੰ ਮਨਜ਼ੂਰੀ ਦੇਣਾ;
8. ਇਕ ਲਾਇਬ੍ਰੇਰੀ ਅਤੇ ਅਜਾਇਬ ਘਰ ਦੀ ਸਥਾਪਨਾ ਕਰਨਾ; ਅਤੇ
9. ਹੋਰ ਅਜਿਹੇ ਕੰਮਾਂ ਦੀ ਪ੍ਰਾਪਤੀ ਵਾਸਤੇ ਸੰਵਿਧਾਨ ਅਨੁਸਾਰ ਜੋ ਕੰਮ ਕਰਨ ਵਾਸਤੇ ਸੌਂਪੇ ਜਾਣ।

**10.3. ਮੈਂਬਰਸ਼ਿਪ**

1877 ਤੋਂ ਸ਼ੁਰੂ ਕਰਕੇ ਇਸ ਲਾਇਬ੍ਰੇਰੀ ਸੰਸਥਾ ਨੇ ਬੜਾ ਲੰਬਾ ਸਫ਼ਰ ਤਹਿ ਕੀਤਾ ਹੈ ਜਿਸ ਵਿਚ ਇਸ ਦੀ ਮੈਂਬਰਸ਼ਿਪ ਵਿਚ ਅੱਛਾ ਖਾਸਾ ਵਾਧਾ ਹੋਇਆ ਹੈ। ਸੰਨ 1973 ਤਕ ਇਸ ਦੇ ਕੁਲ 21,879 ਮੈਂਬਰ ਸਨ, ਜੋ ਵੱਧ ਕੇ ਦਸੰਬਰ 1994 ਤਕ 25,500 ਹੋ ਗਏ। ਇਸ ਪ੍ਰਕਾਰ ਇਹ ਵਿਸ਼ਵ ਦੀ ਦੂਸਰੀ ਵੱਡੀ ਸੰਸਥਾ ਬਣ ਜਾਂਦੀ ਹੈ।

ਇਨ੍ਹਾਂ ਮੈਂਬਰਾਂ ਵਿਚ :

ੳ) ਵਿਅਕਤੀਗਤ ਮੈਂਬਰ;

ਅ) ਸੰਸਥਾਗਤ ਮੈਂਬਰ; ਅਤੇ

ੲ) ਵਿਸ਼ੇਸ਼ ਮੈਂਬਰ ਸ਼ਾਮਲ ਹਨ।

**10.4. ਮੁੱਖ ਦਫ਼ਤਰ**

'ਲਾਇਬ੍ਰੇਰੀ ਐਸੋਸੀਏਸ਼ਨ' ਦਾ ਦਫ਼ਤਰ ਇਕ ਸਥਾਨ ਤੋਂ ਦੂਸਰੇ ਸਥਾਨ ਤੇ ਬਦਲਦਾ ਰਿਹਾ। ਕਾਰਨੇਗੀ ਟਰਸਟ ਦੀ ਮਾਇਕ ਸਹਾਇਤਾ ਨਾਲ 1928-29 ਵਿਚ ਇਸ ਨੇ ਆਪਣੀ ਇਮਾਰਤ ਖਰੀਦ ਲਈ। 1965 ਵਿਚ ਇਸ ਸੰਸਥਾ ਦਾ ਦਫ਼ਤਰ ਨਵੀਂ ਇਮਾਰਤ ਵਿਚ ਆ ਗਿਆ। ਇਸ ਸਮੇਂ ਇਸ ਦੇ ਮੁੱਖ ਦਫ਼ਤਰ ਦਾ ਪਤਾ ਇਸ ਪ੍ਰਕਾਰ ਹੈ : 7, ਰਿੱਜਮਾਊਂਟ ਸਟਰੀਟ, ਲੰਦਨ ਡਬਲਿਊ. ਸੀ. 1 ਈ 7 ਏ.ਈ.।

**10.5. ਸੰਗਠਨ**

ਆਪਣੇ ਵਿਆਪਕ ਅਤੇ ਵਿਸਤ੍ਰਿਤ ਕੰਮਾਂ ਨੂੰ ਸਹੀ ਢੰਗ ਨਾਲ ਨੇਪਰੇ ਚਾੜ੍ਹਨ ਵਾਸਤੇ ਇਸ ਸੰਸਥਾ ਨੇ ਕੁਝ ਡਵੀਜ਼ਨਾਂ ਅਤੇ ਅਨੁਭਾਗ ਬਣਾਏ ਹੋਏ ਹਨ।

ਪਰ ਮੁੱਖ ਤੌਰ ਤੇ ਇਸ ਦੇ ਮੈਂਬਰਾਂ ਵਿਚੋਂ ਚੁਣੀ ਹੋਈ ਇਕ ਕੌਂਸਿਲ ਹੈ ਜੋ ਇਸ ਦੀਆਂ ਸਾਰੀਆਂ ਗਤੀਵਿਧੀਆਂ ਨੂੰ ਸੇਧ ਦਿੰਦੀ ਹੈ ਅਤੇ ਹੋਰ ਕੰਮਾਂ ਦੀ ਦੇਖ-ਰੇਖ ਕਰਦੀ ਹੈ। ਇਸ ਕੌਂਸਿਲ ਦੇ 60 ਮੈਂਬਰ ਹੁੰਦੇ ਹਨ। ਇਸ ਪ੍ਰਕਾਰ ਸਾਰੀ ਵਿਵਸਥਾ ਸੰਗਠਿਤ ਢੰਗ ਨਾਲ ਚਲਦੀ ਹੈ। ਕੌਂਸਿਲ ਸਾਲਾਨਾ ਕਾਨਫ਼ਰੰਸ ਦੇ ਸਮੇਂ ਜਨਰਲ ਸਭਾ ਦਾ ਇਜਲਾਸ ਕਰਾਉਂਦੀ ਹੈ। ਸੰਸਥਾਦੇ ਕੰਮ ਨੂੰ ਪ੍ਰਭਾਵੀ ਢੰਗ ਨਾਲ ਕਰਨ ਲਈ ਬਰਤਾਨੀਆ ਨੂੰ 12 ਖੇਤਰਾਂ ਵਿਚ ਵੰਡਿਆ ਗਿਆ ਹੈ, ਜਿਸ ਨੂੰ ਬ੍ਰਾਂਚ ਕਹਿੰਦੇ ਹਨ। ਹਰ ਬ੍ਰਾਂਚ ਦੀ ਕਮੇਟੀ ਹੁੰਦੀ ਹੈ ਜੋ ਕੰਮ-ਕਾਜ ਦੀ ਦੇਖ ਭਾਲ ਕਰਦੀ ਹੈ। ਹਰ ਬ੍ਰਾਂਚ ਦਾ ਇਕ ਨੁਮਾਇੰਦਾ ਕੌਂਸਿਲ ਦਾ ਮੈਂਬਰ ਹੁੰਦਾ ਹੈ।

10.6. ਗਤੀਵਿਧੀਆਂ :

10.6.1. ਲਾਇਬ੍ਰੇਰੀ ਕਾਨੂੰਨ

ਇਸ ਸੰਸਥਾ ਨੇ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਅਤੇ ਵਿਕਾਸ ਵਲ ਕਾਫ਼ੀ ਧਿਆਨ ਦਿੱਤਾ। ਬਰਤਾਨੀਆਂ ਦੀਆਂ ਲਾਇਬ੍ਰੇਰੀਆਂ ਤੇ ਇਸ ਸੰਸਥਾ ਦਾ ਚੰਗਾ ਵਿਆਪਕ ਪ੍ਰਭਾਵ ਹੈ, ਕਿਉਂਕਿ ਇਸ ਦਾ ਉਨ੍ਹਾਂ ਦੇ ਵਿਕਾਸ ਵਿਚ ਕਾਫ਼ੀ ਯੋਗਦਾਨ ਰਿਹਾ ਹੈ। ਬੇਸ਼ਕ ਬਰਤਾਨੀਆ ਦਾ ਲੋਕ ਲਾਇਬ੍ਰੇਰੀ ਕਾਨੂੰਨ ਪਹਿਲਾਂ ਹੀ ਪਾਸ ਹੋ ਚੁੱਕਿਆ ਸੀ, ਪਰ ਲਾਗੂ ਬਹੁਤ ਘੱਟ ਹੋਇਆ ਸੀ। ਇਹ ਸੰਸਥਾ 1890 ਤੋਂ ਲਗਾਤਾਰ ਲਾਇਬ੍ਰੇਰੀ ਕਾਨੂੰਨ ਵਿਚ ਸੁਧਾਰ ਕਰਨ ਲਈ ਯਤਨਸ਼ੀਲ ਹੈ। ਫਲਸਰੂਪ 1889 ਤਕ ਜਿਥੇ ਇਹ ਕਾਨੂੰਨ 194 ਸ਼ਹਿਰਾਂ ਤਕ ਹੀ ਸੀ, 1899 ਤਕ ਇਹ ਵਧ ਕੇ 393 ਸ਼ਹਿਰਾਂ ਅਤੇ 1909 ਤਕ 570 ਸ਼ਹਿਰਾਂ ਵਿਚ ਲਾਗੂ ਹੋ ਗਿਆ। ਇਸ ਦੀਆਂ ਕੋਸ਼ਿਸ਼ਾਂ ਸਦਕਾ ਜੂਨ, 1892 ਵਿਚ ਲੋਕ ਲਾਇਬ੍ਰੇਰੀ ਕਾਨੂੰਨ ਸੋਧ ਕੇ ਸੰਸਦ ਵਿਚੋਂ ਪਾਸ ਕੀਤਾ ਗਿਆ, ਜੋ 1919 ਤਕ ਲਾਗੂ ਰਿਹਾ।

ਸੰਸਥਾ ਨੇ ਲੋਕ ਲਾਇਬ੍ਰੇਰੀਆਂ ਦੇ ਵਿਕਾਸ ਵਾਸਤੇ ਕਾਰਨੇਗੀ ਯੂ.ਕੇ. ਟਰਸਟ ਦੀ ਸਹਾਇਤਾ ਨਾਲ ਲੋਕ ਲਾਇਬ੍ਰੇਰੀਆਂ ਲਈ ਲਗਦੇ ਇਕ ਪੈਨੀ ਦੇ ਕਰ ਨੂੰ ਸਮਾਪਤ ਕਰਨ ਲਈ ਉਪਰਾਲਾ ਕੀਤਾ। ਦਸੰਬਰ, 1919 ਵਿਚ ਇਹ ਗੱਲ ਮੰਨੀ ਗਈ ਅਤੇ ਨਵਾਂ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਹੋਇਆ, ਜਿਸ ਰਾਹੀਂ ਕਾਉਂਟੀ ਕੌਂਸਿਲਾਂ ਨੂੰ ਆਪਣੇ ਇਲਾਕਿਆਂ ਵਿਚ ਵਧੇਰੇ ਲੋਕ ਲਾਇਬ੍ਰੇਰੀਆਂ ਸਥਾਪਤ ਕਰਨ ਦੇ ਅਧਿਕਾਰ ਦਿਤੇ।

ਇਸ ਕਾਨੂੰਨ ਵਿਚ ਫਿਰ ਸੁਧਾਰ ਕਰਨ ਦੀ ਲੋੜ ਮਹਿਸੂਸ ਕੀਤੀ ਗਈ ਅਤੇ ਜਨਵਰੀ, 1964 ਵਿਚ ਨਵਾਂ ਲੋਕ ਲਾਇਬ੍ਰੇਰੀ ਕਾਨੂੰਨ ਪਾਸ ਹੋਇਆ, ਜਿਸ ਪਿੱਛੇ ਮੈਕਾਲਵਿਨ ਦਾ ਵੱਡਾ ਹੱਥ ਰਿਹਾ ਹੈ। ਇਸ ਉਪਰੰਤ 1972 ਵਿਚ ਮੁੜ ਇਕ ਵਾਰ ਸੁਧਾਈ ਕੀਤੀ ਗਈ, ਜਿਸ ਵਿਚ ਇਸ ਸੰਸਥਾ ਦਾ ਯੋਗਦਾਨ ਰਿਹਾ ਹੈ।

10.6.2. ਯੂਨੀਵਰਸਿਟੀ, ਕਾਲਜ ਅਤੇ ਕੌਮੀ ਲਾਇਬ੍ਰੇਰੀਆਂ

ਲੋਕ ਲਾਇਬ੍ਰੇਰੀਆਂ ਤੋਂ ਇਲਾਵਾ ਇਸ ਸੰਸਥਾ ਨੇ ਦੂਸਰੇ ਕਿਸਮ ਦੀਆਂ ਲਾਇਬ੍ਰੇਰੀਆਂ ਦੇ ਵਿਕਾਸ ਵਲ ਵੀ ਯੋਗ ਧਿਆਨ ਦਿੱਤਾ ਹੈ।

10.6.2.1. ਇਸ ਸੰਬੰਧ ਵਿਚ ਇੰਗਲੈਂਡ ਦੀ ਯੂਨੀਵਰਸਿਟੀ ਗ੍ਰਾਂਟਸ ਕਮੇਟੀ ਵਲੋਂ ਤਿਆਰ ਕਰਵਾਈ ਪੈਰੀ ਕਮੇਟੀ ਦੀ ਰਿਪੋਰਟ ਸ਼ਲਾਘਾਯੋਗ ਹੈ। ਇਸ ਰਿਪੋਰਟ ਦੀਆਂ ਸਿਫ਼ਾਰਿਸ਼ਾਂ ਅਨੁਸਾਰ ਯੂਨੀਵਰਸਿਟੀ ਲਾਇਬ੍ਰੇਰੀਆਂ ਨੂੰ ਵਧੇਰੇ ਮਾਲੀ ਸਹਾਇਤਾ ਦਿੱਤੀ ਜਾਣ ਲਗ ਪਈ ਤਾਂ ਕਿ ਉਹ ਲਾਇਬ੍ਰੇਰੀ ਸੇਵਾਵਾਂ ਦਾ ਵਿਕਾਸ ਕਰ ਸਕਣ ਅਤੇ ਲਾਇਬ੍ਰੇਰੀਆਂ ਵਿਚ ਨਵੀਂ ਤਕਨਾਲੋਜੀ ਵੀ ਲਾਗੂ ਕਰ ਸਕਣ। ਸੰਸਥਾ ਨੇ ਵਿਦਿਅਕ ਅਦਾਰਿਆਂ ਦੀਆਂ ਲਾਇਬ੍ਰੇਰੀਆਂ ਦੇ ਮਾਪਦੰਡ ਤਿਆਰ ਕੀਤੇ।

10.6.2.2. ਬਰਤਾਨੀਆਂ ਦੀਆਂ ਕੌਮੀ ਲਾਇਬ੍ਰੇਰੀਆਂ ਦੇ ਪੁਨਰ-ਸੰਗਠਨ ਵਾਸਤੇ ਸੰਸਥਾ ਨੇ ਪੈਰੀ ਕਮੇਟੀ ਰਿਪੋਰਟ ਦੀ ਸਿਫ਼ਾਰਿਸ਼ ਦੀ ਪ੍ਰੋੜ੍ਹਤਾ ਕੀਤੀ। ਨਤੀਜੇ ਵਜੋਂ ਸਰਕਾਰ ਨੇ 1967 ਵਿਚ ਡੇਂਟਨ ਕਮੇਟੀ ਨਿਯੁਕਤ ਕੀਤੀ, ਜਿਸ ਨੇ ਕੌਮੀ ਲਾਇਬ੍ਰੇਰੀਆਂ ਬਾਰੇ ਰਿਪੋਰਟ 1969 ਵਿਚ

ਪੇਸ਼ ਕੀਤੀ। ਸਰਕਾਰ ਨੇ 1971 ਵਿਚ ਇਸ ਦੀ ਸਿਫ਼ਾਰਿਸ਼ ਮੰਨਦੇ ਹੋਏ 1972 ਵਿਚ ਇਕ ਨਵੀਂ 'ਬ੍ਰਿਟਿਸ਼ ਲਾਇਬ੍ਰੇਰੀ' ਦੀ ਸਥਾਪਨਾ ਦੀ ਤਜਵੀਜ਼ ਪੇਸ਼ ਕੀਤੀ। ਇਸ ਸੰਬੰਧੀ 1972 ਵਿਚ ਹੀ ਇਕ ਕਾਨੂੰਨ ਪਾਸ ਕਰਕੇ 'ਬ੍ਰਿਟਿਸ਼ ਲਾਇਬ੍ਰੇਰੀ ਬੋਰਡ' ਬਣਾਇਆ ਜੋ ਇਸ ਦੀ ਦੇਖ-ਰੇਖ ਕਰਦਾ ਹੈ।

10.6.2.3. ਇਸ ਸੰਸਥਾ ਦੀਆਂ ਕੋਸ਼ਿਸ਼ਾਂ ਸਦਕਾ ਉਦਯੋਗਿਕ ਅਤੇ ਹੋਰ ਵਿਸ਼ੇਸ਼ ਲਾਇਬ੍ਰੇਰੀਆਂ, ਬੇਸ਼ਕ ਇਨ੍ਹਾਂ ਵਾਸਤੇ ਬਰਤਾਨੀਆਂ ਵਿਚ ਇਕ ਵੱਖਰੀ ਸੰਸਥਾ ਕੰਮ ਕਰ ਰਹੀ ਹੈ, ਵਿਚ ਸਮੇਂ ਸਮੇਂ ਸੁਧਾਰ ਹੁੰਦਾ ਰਿਹਾ ਹੈ। ਇਸ ਸੰਸਥਾ ਨੇ ਵਿਗਿਆਨਕ ਅਤੇ ਤਕਨੀਕੀ ਲਾਇਬ੍ਰੇਰੀ ਸੇਵਾਵਾਂ ਬਾਰੇ ਵੀ ਇਕ ਕਮੇਟੀ ਨਿਯੁਕਤ ਕੀਤੀ, ਜਿਸ ਨੇ 1968 ਵਿਚ ਰਿਪੋਰਟ ਪੇਸ਼ ਕੀਤੀ, ਜਿਸ ਵਿਚ ਇਨ੍ਹਾਂ ਲਾਇਬ੍ਰੇਰੀਆਂ ਦੀ ਸੇਵਾ ਵਿਚ ਸੁਧਾਰ ਅਤੇ ਵਿਕਾਸ ਲਈ ਸੁਝਾਅ ਪੇਸ਼ ਕੀਤੇ ਗਏ।

**10.7. ਲਾਇਬ੍ਰੇਰੀ ਸਿੱਖਿਆ**

10.7.1. ਉਨ੍ਹੀਵੀਂ ਸਦੀ ਤੋਂ ਹੀ ਲਾਇਬ੍ਰੇਰੀ ਸੰਸਥਾ ਲੰਦਨ ਨੇ ਲਾਇਬ੍ਰੇਰੀ ਸਿਖਲਾਈ ਦੇ ਖੇਤਰ ਵਲ ਧਿਆਨ ਦਿਤਾ ਅਤੇ ਲਾਇਬ੍ਰੇਰੀ ਸਹਾਇਕਾਂ ਦੀ ਸਿਖਲਾਈ ਵਾਸਤੇ ਕੋਰਸ ਅਤੇ ਨਿਯਮ ਤਿਆਰ ਕੀਤੇ, ਜਿਸ ਦਾ ਪਹਿਲਾ ਇਮਤਿਹਾਨ ਜੁਲਾਈ, 1885 ਵਿਚ ਹੋਇਆ।

10.7.2. ਇਸ ਨੇ 1919 ਵਿਚ ਕਾਰਨੇਗੀ ਟਰਸਟ ਵਲੋਂ ਮਾਲੀ ਸਹਾਇਤਾ ਮਿਲਣ ਉਪਰੰਤ ਲੰਦਨ ਯੂਨੀਵਰਸਿਟੀ ਵਿਚ ਲਾਇਬ੍ਰੇਰੀਅਨਸ਼ਿਪ ਸਕੂਲ ਸਥਾਪਤ ਕਰਨ ਲਈ ਅਰਜ਼ੀ ਭੇਜੀ, ਜੋ ਮਨਜ਼ੂਰ ਹੋ ਗਈ।

10.7.3. ਇਹ ਦੋ ਇਮਤਿਹਾਨ ਲੈਂਦੀ ਹੈ : ਐਸੋਸੀਏਟ ਦਾ ਅਤੇ ਫੈਲੋ ਦਾ, ਜਿਨ੍ਹਾਂ ਦਾ ਪੱਧਰ ਕਾਫੀ ਉੱਚਾ ਹੈ।

10.7.4. ਲਾਇਬ੍ਰੇਰੀ ਸਿੱਖਿਆ ਸੰਬੰਧੀ ਤਿਆਰ ਕਰਵਾਈਆਂ ਗਈਆਂ ਰਿਪੋਰਟਾਂ ਵਿਚ ਸੁਝਾਅ ਦਿੱਤਾ ਗਿਆ ਸੀ ਕਿ ਅੱਗੇ ਤੋਂ ਲਾਇਬ੍ਰੇਰੀ ਸਿੱਖਿਆ ਪ੍ਰਦਾਨ ਕਰਨ ਵਾਸਤੇ ਜੋ ਵੀ ਸਕੂਲ ਸਥਾਪਤ ਕੀਤੇ ਜਾਣ, ਉਹ ਅੰਸ਼-ਕਾਲੀ ਨਹੀਂ, ਸਗੋਂ ਪੂਰਣ-ਕਾਲੀ ਹੋਣੇ ਚਾਹੀਦੇ ਹਨ। ਇਸ ਪ੍ਰਕਾਰ ਲੰਦਨ ਯੂਨੀਵਰਸਿਟੀ ਤੋਂ ਇਲਾਵਾ ਪੰਜ ਹੋਰ ਸਕੂਲ ਗਲਾਸਗੋ, ਲੀਡਜ਼, ਲੰਦਨ, ਲਫ਼ਬਰੋਅ ਅਤੇ ਮਾਨਚੈਸਟਰ ਵਿਖੇ 1946 ਵਿਚ ਸਥਾਪਤ ਕੀਤੇ ਗਏ। ਇਕ ਵੱਖਰਾ ਕਾਲਜ ਆਫ ਲਾਇਬ੍ਰੇਰੀਅਨਸ਼ਿਪ ਵੇਲਜ਼ ਵਿਖੇ ਸਥਾਪਤ ਕੀਤਾ ਗਿਆ। ਇਥੋਂ ਹਰ ਸਾਲ ਅੰਤਰ-ਰਾਸ਼ਟਰੀ ਪੱਧਰ ਤੇ ਕੋਰਸ ਕਰਵਾਏ ਜਾਂਦੇ ਹਨ।

ਇਸ ਦੌਰਾਨ ਸਿਲੇਬਸ ਸੋਧਿਆ ਗਿਆ ਅਤੇ ਸੰਸਥਾ ਨੇ ਇਸ ਕਾਰਜ ਵਲ ਉਚੇਚਾ ਧਿਆਨ ਦਿੱਤਾ ਤਾਂ ਕਿ ਲੋਕ ਲਾਇਬ੍ਰੇਰੀਆਂ, ਯੂਨੀਵਰਸਿਟੀ ਲਾਇਬ੍ਰੇਰੀਆਂ ਆਦਿ ਦੀਆਂ ਮਨੁੱਖ ਸ਼ਕਤੀ ਲੋੜਾਂ ਪੂਰੀਆਂ ਕੀਤੀਆਂ ਜਾ ਸਕਣ।

ਲਾਇਬ੍ਰੇਰੀ ਵਿਗਿਆਨ ਵਿਚ ਖੋਜ ਦੇ ਖੇਤਰ ਵਿਚ ਵੀ ਇਹ ਸੰਸਥਾ ਸਮੇਂ ਸਮੇਂ ਆਪਣਾ ਯੋਗਦਾਨ ਪਾਉਂਦੀ ਰਹੀ ਹੈ।

## 10.8. ਸੂਚੀਕਰਣ ਅਤੇ ਵਰਗੀਕਰਣ

10.8.1. ਇਸ ਲਾਇਬ੍ਰੇਰੀ ਸੰਸਥਾ ਨੇ ਸੂਚੀਕਰਣ ਦੇ ਖੇਤਰ ਵਿਚ ਉਨ੍ਹੀਵੀਂ ਸਦੀ ਤੋਂ ਹੀ ਯੋਗਦਾਨ ਪਾਉਣਾ ਸ਼ੁਰੂ ਕਰ ਦਿੱਤਾ ਸੀ। ਉਦਾਹਰਣ ਵਜੋਂ 1881 ਵਿਚ ਇਸ ਨੇ 'ਕੈਟਾਲਾਗਿੰਗ ਰੂਲਜ਼ ਆਫ ਦੀ ਲਾਇਬ੍ਰੇਰੀ ਐਸੋਸੀਏਸ਼ਨ ਆਫ ਯੂ.ਕੇ.' ਪ੍ਰਕਾਸ਼ਿਤ ਕੀਤਾ।

ਅਮਰੀਕਾ ਦੇ ਪ੍ਰਸਿੱਧ ਲਾਇਬ੍ਰੇਰੀਅਨ ਮੈਲਵਿਲ ਡਿਊਈ ਨੇ ਏ.ਐਲ.ਏ. ਅਤੇ ਲਾਇਬ੍ਰੇਰੀ ਸੰਸਥਾ ਲੰਦਨ ਵਲੋਂ ਮਿਲ ਕੇ ਐਂਗਲੋ-ਅਮਰੀਕਨ ਕੋਡ ਤਿਆਰ ਕਰਨ ਦੀ ਤਜਵੀਜ਼ ਪੇਸ਼ ਕੀਤੀ, ਜਿਨ੍ਹਾਂ ਦਾ ਦੋਹੀਂ ਪਾਸੀਂ ਸੁਆਗਤ ਹੋਇਆ। ਫਲਸਰੂਪ ਦੋਹਾਂ ਸੰਸਥਾਵਾਂ ਨੇ ਮਿਲ ਕੇ ਪਹਿਲਾਂ ਕੋਡ ਸਾਂਝੇ ਤੌਰ ਤੇ 1908 ਵਿਚ ਪ੍ਰਕਾਸ਼ਿਤ ਕੀਤਾ। ਇਹ ਕੋਡ ਅਗਲੇ 60 ਸਾਲਾਂ ਲਈ ਇਕ ਪ੍ਰਮਾਣਿਕ ਕੋਡ ਰਿਹਾ।

ਦੋਹਾਂ ਸੰਸਥਾਵਾਂ ਨੇ ਮਿਲ ਕੇ 1967 ਵਿਚ 'ਐਂਗਲੋ-ਅਮਰੀਕਨ ਕੈਟਾਲਾਗਿੰਗ ਰੂਲਜ਼' (ਬ੍ਰਿਟਿਸ਼ ਟੈਕਸਟ) ਪ੍ਰਕਾਸ਼ਿਤ ਕੀਤਾ। ਦੋਹਾਂ ਸੰਸਥਾਵਾਂ ਵਿਚ ਸਹਿਯੋਗ ਦੀ ਭਾਵਨਾ ਵਧਦੀ ਗਈ ਅਤੇ ਇਸ ਖੇਤਰ ਵਿਚ 1978 ਵਿਚ ਇਸ ਕੋਡ ਦਾ ਦੂਸਰਾ ਸੰਸਕਰਣ ਪ੍ਰਕਾਸ਼ਿਤ ਕੀਤਾ ਗਿਆ, ਜੋ 'ਏ.ਏ.ਸੀ.ਆਰ.-2' ਦੇ ਨਾਮ ਨਾਲ ਸਾਹਮਣੇ ਆਇਆ। 'ਏ.ਏ.ਸੀ.ਆਰ-2' ਦਾ ਦੂਸਰਾ ਸੰਸਕਰਣ 1988 ਵਿਚ ਪ੍ਰਕਾਸ਼ਿਤ ਹੋਇਆ। ਇਸ ਪ੍ਰਕਾਰ ਇਸ ਖੇਤਰ ਵਿਚ ਸਹਿਯੋਗ ਦੇ 80 ਸਾਲ ਪੂਰੇ ਹੁੰਦੇ ਹਨ।

10.8.2. ਸੂਚੀਕਰਣ ਦੀ ਤਰ੍ਹਾਂ ਵਰਗੀਕਰਣ ਦੇ ਖੇਤਰ ਵਿਚ ਵੀ ਇਹ ਸੰਸਥਾ ਆਪਣਾ ਯੋਗਦਾਨ ਪਾਉਂਦੀ ਰਹੀ ਹੈ। ਡੀਊਈ ਦਸ਼ਮਲਵ ਪ੍ਰਣਾਲੀ ਦੀ ਸੰਪਾਦਕੀ ਕਮੇਟੀ ਦੀਆਂ ਮੀਟਿੰਗਾਂ ਵਿਚ ਲਾਇਬ੍ਰੇਰੀ ਸੰਸਥਾ ਲੰਦਨ ਆਪਣੇ ਪ੍ਰਤੀਨਿਧ ਭੇਜਦੀ ਰਹੀ ਹੈ। ਇਸ ਪ੍ਰਕਾਰ ਡੀ.ਡੀ.ਸੀ. ਦਾ ਨਵਾਂ ਸੰਸਕਰਣ ਪ੍ਰਕਾਸ਼ਿਤ ਹੋਣ ਸਮੇਂ ਲਾਇਬ੍ਰੇਰੀ ਸੰਸਥਾ ਦਾ ਯੋਗਦਾਨ ਮਿਲਦਾ ਰਿਹਾ ਹੈ।

## 10.9. ਖੁਲ੍ਹੀ ਪਹੁੰਚ

ਜੇਮਜ਼ ਡੱਫ ਬ੍ਰਾਊਨ ਨੇ 1894 ਵਿਚ ਸੁਝਾਅ ਦਿੱਤਾ ਕਿ ਲਾਇਬ੍ਰੇਰੀਆਂ ਵਿਚ ਪੁਸਤਕਾਂ ਬੰਦ ਕਰਕੇ ਨਾ ਰਖੀਆਂ ਜਾਣ ਸਗੋਂ ਪਾਠਕਾਂ ਦੀ ਪੁਸਤਕਾਂ ਪ੍ਰਤੀ 'ਖੁਲ੍ਹੀ ਪਹੁੰਚ' ਹੋਣੀ ਚਾਹੀਦੀ ਹੈ। ਫਲਸਰੂਪ ਪਹਿਲੀ 'ਖੁਲ੍ਹੀ ਪਹੁੰਚ' ਲਾਇਬ੍ਰੇਰੀ ਦਾ ਲੰਦਨ ਵਿਚ ਲਗਭਗ 110 ਸਾਲ ਪਹਿਲਾਂ ਉਦਘਾਟਨ ਕੀਤਾ ਗਿਆ।

## 10.10. ਅੰਤਰ-ਰਾਸ਼ਟਰੀ ਸੰਬੰਧ

10.10.1. ਇਸ ਲਾਇਬ੍ਰੇਰੀ ਸੰਸਥਾ ਨੇ ਏ.ਐਲ.ਏ. ਨਾਲ ਅੰਤਰ-ਰਾਸ਼ਟਰੀ ਪੱਧਰ ਤੇ ਬੜੇ ਅੱਛੇ ਸੰਬੰਧ ਕਾਇਮ ਕੀਤੇ ਹਨ। ਇਥੋਂ ਤਕ ਕਿ 1882 ਤਕ 'ਲਾਇਬ੍ਰੇਰੀ ਜਰਨਲ' ਦੋਹਾਂ ਹੀ ਸੰਸਥਾਵਾਂ ਦਾ ਸਾਂਝਾ ਰਸਾਲਾ ਸੀ ਜਿਸ ਵਿਚ ਇਨ੍ਹਾਂ ਦੀਆਂ ਗਤੀਵਿਧੀਆਂ ਅਤੇ ਹੋਰ ਲੇਖ ਪ੍ਰਕਾਸ਼ਿਤ ਹੁੰਦੇ ਸਨ।

10.10.2. ਇਸ ਨੇ 1957 ਵਿਚ ਲਾਇਬ੍ਰੇਰੀਅਨਾਂ ਦੀ ਦੂਸਰੀ ਅੰਤਰ-ਰਾਸ਼ਟਰੀ ਕਾਨਫ਼ਰੰਸ ਆਯੋਜਿਤ ਕੀਤੀ ਜਿਸ ਵਿਚ ਦੇਸ਼ ਵਿਦੇਸ਼ ਤੋਂ 641 ਡੈਲੀਗੇਟ ਭਾਗ ਲੈਣ ਲਈ ਆਏ। ਸੰਸਥਾ ਦੀ 50ਵੀਂ ਵਰ੍ਹੇ ਗੰਢ ਦੇ ਮੌਕੇ ਤੇ 1927 ਵਿਚ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ

ਆਯੋਜਿਤ ਕੀਤੀ ਗਈ ਜਿਸ ਵਿਚ 823 ਡੈਲੀਗੇਟ ਆਏ ਜਿਨ੍ਹਾਂ ਵਿਚੋਂ 117 ਵਿਦੇਸ਼ੀ ਸ ਹੋਰਨਾਂ ਤੋਂ ਇਲਾਵਾ ਇਸ ਕਾਨਫ਼ਰੰਸ ਦੀ ਇਕ ਪ੍ਰਾਪਤੀ "ਅੰਤਰ ਰਾਸ਼ਟਰੀ ਲਾਇਬ੍ਰੇਰੀ ਅ ਬਿਬਲਿਉਗ੍ਰਾਫ਼ੀਕਲ ਕਮੇਟੀ" ਦੀ ਸਥਾਪਨਾ ਸੀ ਜੋ ਬਾਅਦ ਵਿਚ 'ਇਫ਼ਲਾ' ਦੇ ਨਾਮ ਨ ਜਾਣੀ ਜਾਣ ਲੱਗੀ। ਇਸ ਪ੍ਰਕਾਰ 'ਇਫ਼ਲਾ' ਨਾਲ ਇਸ ਸੰਸਥਾ ਦਾ ਸਹਿਯੋਗ ਸ਼ੁਰੂ ਤੋਂ ਹੀ ਸਥਾ ਹੋ ਗਿਆ।

10.10.3. ਇਨ੍ਹਾਂ ਤੋਂ ਇਲਾਵਾ ਇਸ ਨੇ ਯੂਨੇਸਕੋ ਅਤੇ ਹੋਰ ਅਦਾਰਿਆਂ ਅਤੇ ਸੰਸਥਾ ਨਾਲ ਸੰਬੰਧ ਬਣਾ ਕੇ ਰਖੇ ਹਨ।

10.10.4. ਭਾਰਤ ਦਾ ਵੀ ਇਸ ਸੰਸਥਾ ਨਾਲ ਡਾ. ਰੰਗਾਨਾਥਨ ਰਾਹੀਂ ਸੰਬੰਧ ਰਿਹਾ ਕਿਉਂਕਿ ਉਹ ਇਸ ਦੇ ਮੀਤ-ਪ੍ਰਧਾਨ ਅਤੇ ਫੈਲੋ ਰਹੇ ਸਨ।

**10.11. ਲਾਇਬ੍ਰੇਰੀ**

ਸੰਸਥਾ ਦੀ ਆਪਣੀ ਇਕ ਲਾਇਬ੍ਰੇਰੀ ਹੈ। ਇਸ ਦੀ ਪਹਿਲੀ ਲਾਇਬ੍ਰੇਰੀਅਨ ਮਿਸ ਹੇ ਮਿਊਜ਼ ਨੂੰ 1934 ਵਿਚ ਨਿਯੁਕਤ ਕੀਤਾ ਗਿਆ ਅਤੇ ਨਾਲ ਹੀ ਉਸ ਨੂੰ 'ਰੀਕਾਰਡ' ਰਸਾਲੇ ਸਹਾਇਕ ਸੰਪਾਦਕ ਬਣਾਇਆ ਗਿਆ।

ਇਸ ਲਾਇਬ੍ਰੇਰੀ ਦਾ ਬਹੁਤਾ ਵਿਕਾਸ ਦੂਸਰੀ ਵਿਸ਼ਵ ਜੰਗ ਦੇ ਬਾਅਦ ਹੋਇਆ ਹੈ। ਇ ਦਾ ਪੁਸਤਕ ਸੰਗ੍ਰਹਿ 1970 ਤਕ ਲਗਭਗ 30000 ਦਸਤਾਵੇਜ਼ਾਂ ਸਨ ਜੋ ਵਧ ਕੇ ਇਸ ਸ 70000 ਦੇ ਲਗਭਗ ਹੋ ਗਿਆ ਹੈ। ਇਸ ਸੰਗ੍ਰਹਿ ਦੀ ਵੱਡੀ ਵਿਸ਼ੇਸ਼ਤਾ ਇਸ ਦਾ ਰਸਾਲਾ ਸੰਗ੍ ਹੈ ਜਿਸ ਵਿਚ ਲਾਇਬ੍ਰੇਰੀ ਵਿਗਿਆਨ ਦੇ 800 ਤੋਂ ਵੱਧ ਰਸਾਲੇ ਆਉਂਦੇ ਹਨ। ਇਸ ਸੰਗ੍ਰਹਿ ਵਿ ਰਿਪੋਰਟਾਂ, ਫ਼ਿਲਮਾਂ, ਫੋਟੋਗ੍ਰਾਫ਼, ਆਦਿ ਵੀ ਸ਼ਾਮਲ ਹਨ, ਜੋ ਲਾਇਬ੍ਰੇਰੀ ਵਿਗਿਆਨ ਦੇ ਖੇ ਵਿਚ ਖੋਜ ਵਾਸਤੇ ਬਹੁਤ ਮੁੱਲਵਾਨ ਹਨ।

**10.12. ਪ੍ਰਕਾਸ਼ਨਾਵਾਂ**

ਲਾਇਬ੍ਰੇਰੀ ਸੰਸਥਾ, ਲੰਦਨ ਪ੍ਰਕਾਸ਼ਨਾਵਾਂ ਦੇ ਪੱਖੋਂ ਵੀ ਬਹੁਤ ਮਜ਼ਬੂਤ ਸੰਸਥਾ ਹੈ ਅ ਇਸ ਦਾ ਯੋਗਦਾਨ ਸ਼ਲਾਘਾਯੋਗ ਰਿਹਾ ਹੈ।

10.12.1. ਇਸ ਨੇ ਸਭ ਤੋਂ ਪਹਿਲਾਂ 1882 ਵਿਚ ਇਕ ਰਸਾਲਾ 'ਮੰਥਲੀ ਨੋਟਿਸ' ਨ ਨਾਲ ਸ਼ੁਰੂ ਕੀਤਾ ਜੋ ਦਸੰਬਰ 1883 ਤਕ ਪ੍ਰਕਾਸ਼ਿਤ ਹੋਇਆ। ਜਨਵਰੀ 1884 ਤੋਂ 'ਲਾਇਬ੍ ਕਾਰੋਨੀਕਲ' ਸ਼ੁਰੂ ਕੀਤਾ ਗਿਆ ਜਿਸ ਦੀ ਸੰਪਾਦਨਾ ਅਰਨੇਸਟ ਸੀ.ਥਾਮਸ ਨੇ ਕੀਤੀ। ਫਿ 1889 ਤੋਂ 'ਦੀ ਲਾਇਬ੍ਰੇਰੀ' ਨਾਮ ਦਾ ਨਵਾਂ ਰਸਾਲਾ ਪ੍ਰਕਾਸ਼ਿਤ ਹੋਣਾ ਸ਼ੁਰੂ ਹੋਇਆ। ਆਖਿ ਵਿਚ ਜਨਵਰੀ 1899 ਤੋਂ 'ਲਾਇਬ੍ਰੇਰੀ ਐਸੋਸੀਏਸ਼ਨ ਰੀਕਾਰਡ' ਸਥਾਪਤ ਕੀਤਾ ਗਿਆ ਜਿਸ ਪਹਿਲਾ ਸੰਪਾਦਕ ਹੈਨਰੀ ਗੁੱਪੀ ਸੀ। ਇਹ ਰਸਾਲਾ ਜੋ 'ਰੀਕਾਰਡ' ਦੇ ਨਾਮ ਨਾਲ ਵੀ ਜਾਣਿ ਜਾਂਦਾ ਹੈ, ਅਜੇ ਪ੍ਰਕਾਸ਼ਿਤ ਹੁੰਦਾ ਹੈ, ਅਤੇ ਲਾਇਬ੍ਰੇਰੀ ਜਗਤ ਵਿਚ ਕਾਫ਼ੀ ਪ੍ਰਸਿੱਧ ਹੈ।

10.12.2. ਇਸ ਤੋਂ ਇਲਾਵਾ ਇਸ ਸੰਸਥਾ ਦਾ ਪ੍ਰਕਾਸ਼ਨਾਵਾਂ ਪ੍ਰਤੀ ਇਕ ਹੋਰ ਬ ਮਹੱਤਵਪੂਰਨ ਯੋਗਦਾਨ ਸੀ। ਇਹ ਸੀ ਰਸਾਲਿਆਂ ਦੀ ਇਕ ਵਿਸ਼ਾ ਅਨੁਕ੍ਰਮਿਕਾ ਜੋ ਇਸ 1916 ਵਿਚ 'ਸਬਜੇਕਟ ਇੰਡੇਕਸ ਟੂ ਪੀਰੀਆਡੀਕਲਜ਼' ਦੇ ਨਾਮ ਨਾਲ ਸ਼ੁਰੂ ਕੀਤਾ। ਇਸ

ਸੰਪਾਦਕ ਸਨ ਈ.ਵਿੰਧਮ-ਹਿਊਮ। ਇਹ ਅਨੁਕ੍ਰਮਣਿਕਾ ਬਾਅਦ ਵਿਚ 'ਬ੍ਰਿਟਿਸ਼ ਹਿਊਮੈਨੀਟੀਜ਼ ਇੰਡੇਕਸ' ਦੇ ਨਾਮ ਨਾਲ ਪ੍ਰਕਾਸ਼ਿਤ ਕੀਤੀ ਜਾਣ ਲੱਗੀ।

10.12.3. ਇੰਗਲੈਂਡ ਵਿਚ ਲਾਇਬ੍ਰੇਰੀ ਕਾਨੂੰਨ ਦੀ 1950 ਵਿਚ ਸ਼ਤਾਬਦੀ ਮਨਾਈ ਗਈ। ਇਸ ਮੌਕੇ ਤੇ ਅਨੇਕ ਮਹੱਤਵਪੂਰਨ ਗਤੀਵਿਧੀਆਂ ਸ਼ੁਰੂ ਕੀਤੀਆਂ ਜਿਨ੍ਹਾਂ ਵਿਚੋਂ ਇਕ ਹੈ, 'ਬ੍ਰਿਟਿਸ਼ ਨੈਸ਼ਨਲ ਬਿਬਲਿਉਗ੍ਰਾਫ਼ੀ' ਦੀ ਪ੍ਰਕਾਸ਼ਨਾ ਦਾ ਸ਼ੁਰੂ ਕਰਨਾ। ਇਹ ਬਿਬਲਿਉਗ੍ਰਾਫ਼ੀ ਵਿਸ਼ਵ ਭਰ ਦੀਆਂ ਅਨੇਕ ਬਿਬਲਿਉਗ੍ਰਾਫ਼ੀਆਂ ਵਾਸਤੇ ਮਾਡਲ ਦਾ ਕੰਮ ਕਰ ਰਹੀ ਹੈ।

10.12.4. ਇਸ ਮੌਕੇ ਤੇ ਹੀ 'ਲੋਕ ਲਾਇਬ੍ਰੇਰੀਆਂ ਦੀ ਸ਼ਤਾਬਦੀ 1850-1950' ਪ੍ਰਕਾਸ਼ਿਤ ਕੀਤੀ ਗਈ ਅਤੇ ਇਕ ਹੋਰ 'ਸ਼ਤਾਬਦੀ ਮੁਲਾਂਕਣ' ਛਾਪੀ ਗਈ ਜਿਸ ਵਿਚ ਲਾਇਬ੍ਰੇਰੀਆਂ ਦੇ ਮਾਨ ਪ੍ਰਤੀਮਾਨ ਬਾਰੇ ਚਰਚਾ ਕੀਤੀ ਗਈ।

10.12.5. ਦੂਸਰੀ ਵਿਸ਼ਵ ਜੰਗ ਦੇ ਬਾਅਦ ਸੰਸਥਾ ਨੇ ਪ੍ਰਕਾਸ਼ਨ ਪ੍ਰੋਗਰਾਮ ਮਜ਼ਬੂਤ ਬਣਾਇਆ। ਇਸ ਤੋਂ ਪਹਿਲਾਂ ਤਾਂ ਇਸ ਦੀਆਂ ਦਰਜਨ ਕੁ ਹੀ ਪ੍ਰਕਾਸ਼ਨਾਵਾਂ ਸਨ ਜੋ 1950 ਤਕ 20 ਤੋਂ ਉਪਰ ਹੋ ਗਈਆਂ ਸਨ। ਇਹ ਲਿਸਟ 1960 ਤਕ 50 ਦੇ ਲਗਭਗ ਹੋ ਗਈ ਸੀ।

10.12.6. ਇਸ ਨੇ 1950 ਵਿਚ ਇਕ ਨਵਾਂ ਪਰ ਬੜਾ ਮਹੱਤਵਪੂਰਨ ਰਸਾਲਾ ਸ਼ੁਰੂ ਕੀਤਾ ਜਿਸ ਦਾ ਨਾਮ ਪਹਿਲਾਂ 'ਲਾਇਬ੍ਰੇਰੀ ਸਾਇੰਸ ਐਬਸਟ੍ਰੇਕਟ' ਸੀ ਅਤੇ ਹੁਣ 'ਲਾਇਬ੍ਰੇਰੀ ਐਂਡ ਇਨਫਾਰਮੇਸ਼ਨ ਸਾਇੰਸ ਐਬਸਟ੍ਰੇਕਟ' ਹੈ। ਇਸ ਨੂੰ ਛੋਟੇ ਰੂਪ ਵਿਚ 'ਲੀਜ਼ਾ' ਵੀ ਕਿਹਾ ਜਾਂਦਾ ਹੈ।

10.12.7. ਸੰਸਥਾ ਵਲੋਂ 1961 ਅਤੇ 1962 ਵਿਚ ਦੋ ਅਨੁਕ੍ਰਮਿਕਰਣ ਸੇਵਾਵਾਂ ਸ਼ੁਰੂ ਕੀਤੀਆਂ ਗਈਆਂ : (1) ਬ੍ਰਿਟਿਸ਼ ਐਜੂਕੇਸ਼ਨ ਇੰਡੇਕਸ, (2) ਬ੍ਰਿਟਿਸ਼ ਟੈਕਨਾਲੋਜੀਕਲ ਇੰਡੇਕਸ।

10.12.8. ਇਸ ਪ੍ਰਕਾਰ 1970 ਤਕ ਇਸ ਦੀਆਂ ਪ੍ਰਕਾਸ਼ਨਾਵਾਂ ਦੀ ਗਿਣਤੀ 100 ਤੋਂ ਉਪਰ ਚਲੀ ਗਈ ਸੀ। ਪਿਛਲੇ ਤਿੰਨ ਦਹਾਕਿਆਂ ਵਿਚ ਸੰਸਥਾ ਨੇ ਅਨੇਕ ਹੋਰ ਪੁਸਤਕਾਂ, ਰਿਪੋਰਟਾਂ, ਆਦਿ ਪ੍ਰਕਾਸ਼ਿਤ ਕੀਤੀਆਂ ਹਨ।

10.12.9. ਡਾ. ਰੰਗਾਨਾਥਨ ਇਸ ਸੰਸਥਾ ਨਾਲ ਸੰਬੰਧਿਤ ਰਹੇ ਹੋਣ ਕਰਕੇ ਨਾ ਕੇਵਲ ਉਨ੍ਹਾਂ ਦਾ 'ਪ੍ਰੋਲੇਗਾਮਾ ਟੂ ਲਾਇਬ੍ਰੇਰੀ ਕਲਾਸੀਫਿਕੇਸ਼ਨ' ਹੀ ਪ੍ਰਕਾਸ਼ਿਤ ਕੀਤਾ ਸੀ, ਸਗੋਂ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਬਾਅਦ ਇਕ ਗੋਸ਼ਟੀ ਕਰਵਾਈ ਜਿਸ ਵਿਚ ਇੰਗਲੈਂਡ ਦੇ ਪ੍ਰਸਿੱਧ ਲਾਇਬ੍ਰੇਰੀ ਵਿਦਵਾਨਾਂ ਨੇ ਹਿੱਸਾ ਲਿਆ। ਇਸ ਨੂੰ ਸੰਸਥਾ ਨੇ 1974 ਵਿਚ ਇਕ ਪੁਸਤਿਕਾ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਜੋ ਰੰਗਾਨਾਥਨ ਦੀ ਯਾਦ ਨੂੰ ਸਮਰਪਿਤ ਹੈ।

10.12.10. ਉਪਰੋਕਤ ਤੋਂ ਇਲਾਵਾ ਇਸ ਦੇ ਹੋਰ ਅਨੇਕ ਰਸਾਲੇ ਅਤੇ ਪੁਸਤਕਾਂ ਹਨ ਜੋ ਵਰਣਨਯੋਗ ਹਨ, ਪਰ ਇਸ ਪੁਸਤਕ ਦੇ ਵਿਸ਼ਾ-ਵਸਤੂ ਨੂੰ ਸਾਹਮਣੇ ਰੱਖਦੇ ਹੋਏ ਇਹ ਲੰਬੀ ਲਿਸਟ ਇਥੇ ਦੇਣਾ ਸੰਭਵ ਨਹੀਂ ਹੈ।

**10.13. ਹੋਰ ਸਰਗਰਮੀਆਂ**

10.13.1. ਲਾਇਬ੍ਰੇਰੀਅਨਾਂ ਦੀ ਤਨਖ਼ਾਹਾਂ ਵਧਾਉਣ ਅਤੇ 'ਨੌਕਰੀ ਸ਼ਰਤਾਂ' ਨੂੰ ਸੁਧਾਰਨ ਵਿਚ ਇਸ ਸੰਸਥਾ ਨੇ ਅਹਿਮ ਰੋਲ ਅਦਾ ਕੀਤਾ ਹੈ। ਇਹ ਬਰਤਾਨੀਆਂ ਦੇ ਲਾਇਬ੍ਰੇਰੀਅਨਾਂ ਦੇ

ਅਧਿਕਾਰਾਂ, ਪੇਸ਼ਾਵਰ ਜ਼ਿੰਮੇਵਾਰੀਆਂ, ਉਨ੍ਹਾਂ ਦੀਆਂ ਪਦਵੀਆਂ ਦੇ ਰੁਤਬੇ ਪ੍ਰਤੀ ਹਮੇਸ਼ਾਂ ਸਜਗ ਰਹੀ ਹੈ। ਇਸ ਸਦਕਾ ਹੀ ਉਨ੍ਹਾਂ ਦਾ ਵੇਤਨਮਾਨ, ਪਦਵੀ, ਆਦਿ ਸੰਤੋਖਜਨਕ ਮੰਨੇ ਜਾਂਦੇ ਹਨ।

10.13.2. ਸਮਾਜ ਵਿਚ ਬੌਧਿਕ ਅਤੇ ਲਾਇਬ੍ਰੇਰੀ ਚੇਤਨਾ ਪੈਦਾ ਕਰਨ ਅਤੇ ਬਣਾਈ ਰੱਖਣ ਵਾਸਤੇ ਇਹ ਸੰਸਥਾ ਕਈ ਤਰ੍ਹਾਂ ਦੇ ਕੰਮ ਕਰਦੀ ਹੈ।

10.13.3. ਦੂਸਰੀ ਵਿਸ਼ਵ ਜੰਗ ਦੇ ਬਾਅਦ ਲਾਇਬ੍ਰੇਰੀ ਸੰਸਥਾ ਨੇ ਲਾਇਬ੍ਰੇਰੀਅਨਾਂ ਦੇ ਵਟਾਂਦਰੇ ਦਾ ਇਕ ਪ੍ਰੋਗਰਾਮ ਬਣਾਇਆ। ਇਸ ਪ੍ਰੋਗਰਾਮ ਅਧੀਨ ਅਮਰੀਕਾ, ਕੈਨੇਡਾ ਅਤੇ ਬਰਤਾਨੀਆ ਦੇ ਲਾਇਬ੍ਰੇਰੀਅਨ ਇਕ ਦੂਸਰੇ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿਚ ਜਾਣ ਲਗੇ ਜਿਸ ਨਾਲ ਇਕ ਦੂਸਰੇ ਦੇ ਤਜਰਬੇ ਅਤੇ ਵਿਦਵਤਾ ਤੋਂ ਲਾਭ ਉਠਾਇਆ।

10.13.4. ਇਸ ਸੰਸਥਾ ਨੇ 1961 ਵਿਚ ਕੁਝ ਕਾਮਨਵੈਲਥ (ਰਾਸ਼ਟਰ ਮੰਡਲ) ਦੇਸ਼ਾਂ ਦੀ ਲਾਇਬ੍ਰੇਰੀ ਸੇਵਾ ਦਾ ਸਰਵੇਖਣ ਕਰਵਾਇਆ। ਇਸ ਸਰਵੇ ਅਨੁਸਾਰ ਇਨ੍ਹਾਂ ਲਾਇਬ੍ਰੇਰੀਆਂ ਨੂੰ ਮਾਲੀ ਸਹਾਇਤਾ ਅਤੇ ਪੇਸ਼ਾਵਰ ਸਹਾਇਤਾ ਦੀ ਲੋੜ ਦੱਸੀ ਗਈ। ਇਹ ਵੀ ਦੱਸਿਆ ਗਿਆ ਕਿ ਇਨ੍ਹਾਂ ਦੇਸ਼ਾਂ ਵਿਚ ਲਾਇਬ੍ਰੇਰੀ ਸਟਾਫ਼ ਨੂੰ ਲਾਇਬ੍ਰੇਰੀ ਸਿੱਖਿਆ ਦੇਣ ਦੀ ਲੋੜ ਹੈ।

ਲਾਇਬ੍ਰੇਰੀ ਸੰਸਥਾ ਨੇ ਕਈ ਫਾਊਂਡੇਸ਼ਨਾਂ ਤੋਂ ਅਨੁਦਾਨ ਪ੍ਰਾਪਤ ਕਰਕੇ ਇਨ੍ਹਾਂ ਦੇਸ਼ਾਂ ਨੂੰ ਦਿੱਤੇ, ਅਧਿਆਪਕ ਭੇਜੇ ਗਏ ਅਤੇ ਕੁਝ ਵਜ਼ੀਫ਼ੇ ਵੀ ਜਾਰੀ ਕੀਤੇ ਤਾਂ ਕਿ ਉਥੋਂ ਦੇ ਲਾਇਬ੍ਰੇਰੀਅਨ ਉਚੇਰੀ ਪੇਸ਼ਾਵਰ ਸਿੱਖਿਆ ਪ੍ਰਾਪਤ ਕਰ ਸਕਣ।

ਇਨ੍ਹਾਂ ਸਾਰੀਆਂ ਕੋਸ਼ਿਸ਼ਾਂ ਦਾ ਅੰਤਿਮ ਸਿੱਟਾ ਨਵੰਬਰ, 1972 ਵਿਚ ਰਾਸ਼ਟਰ ਮੰਡਲ ਲਾਇਬ੍ਰੇਰੀ ਸੰਸਥਾ ਦੀ ਸਥਾਪਨਾ ਦੇ ਰੂਪ ਵਿਚ ਬਣ ਨਿਕਲਿਆ।

10.13.5. ਲਾਇਬ੍ਰੇਰੀ ਖੋਜ ਕੰਮ ਵਿਚ ਇਸ ਸੰਸਥਾ ਨੇ ਹਮੇਸ਼ਾਂ ਹੀ ਦਿਲਚਸਪੀ ਵਿਖਾਈ ਹੈ। ਇਸ ਸਦਕਾ ਹੀ ਲੋਕ ਲਾਇਬ੍ਰੇਰੀ ਸੇਵਾ, ਲਾਇਬ੍ਰੇਰੀ ਪੇਸ਼ੇ ਵਿਚ ਔਰਤਾਂ, ਹਸਪਤਾਲ ਲਾਇਬ੍ਰੇਰੀ ਸੇਵਾ, ਵਰਗੀਕਰਣ ਆਦਿ ਕਈ ਪ੍ਰਾਜੈਕਟਾਂ ਤੇ ਕੰਮ ਸ਼ੁਰੂ ਕੀਤਾ ਗਿਆ।

10.13.6. ਸੰਸਥਾ ਦੇ ਵਿਕਾਸ ਵਾਸਤੇ 1927 ਵਿਚ ਇਕ ਵਿਸ਼ੇਸ਼ ਕਮੇਟੀ ਦੀ ਰਿਪੋਰਟ ਤਿਆਰ ਕੀਤੀ ਗਈ। ਇਸ ਦੀਆਂ ਸਿਫ਼ਾਰਿਸ਼ਾਂ ਅਧੀਨ ਸੰਸਥਾ ਵਿਚ ਵੱਖ ਵੱਖ ਸੈਕਸ਼ਨ ਬਣਾਏ ਗਏ, ਜਿਵੇਂ ਯੂਨੀਵਰਸਿਟੀ ਅਤੇ ਖੋਜ ਅਨੁਭਾਗ, ਕਾਊਂਟੀ ਲਾਇਬ੍ਰੇਰੀ ਅਨੁਭਾਗ ਆਦਿ। ਇਸ ਨਾਲ ਸੰਸਥਾ ਦਾ ਸੰਗਠਨ ਵਧੇਰੇ ਕੁਸ਼ਲ ਬਣਾਇਆ ਗਿਆ।

10.13.7. ਇਹ ਸੰਸਥਾ ਸਮੇਂ ਸਮੇਂ ਅਨੇਕ ਅਦਾਰਿਆਂ ਤੋਂ ਅਨੁਦਾਨ ਪ੍ਰਾਪਤ ਕਰਦੀ ਰਹਿੰਦੀ ਹੈ। ਇਸ ਨੇ ਰਾੱਕਫੈਲਰ ਫਾਊਂਡੇਸ਼ਨ ਤੋਂ ਅਨੁਦਾਨ ਲੈ ਕੇ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਵਿਚ ਵਿਕਾਸ ਸੰਭਾਵਨਾਵਾਂ ਦਾ ਅਧਿਐਨ ਕੀਤਾ। ਇਕ ਹੋਰ ਅਜਿਹੇ ਅਨੁਦਾਨ ਰਾਹੀਂ ਬਰਤਾਨੀਆਂ ਦੀਆਂ ਲਾਇਬ੍ਰੇਰੀਆਂ ਦਾ ਸਰਵੇਖਣ ਵੀ ਕੀਤਾ।

10.13.8. ਬੱਚਿਆਂ ਲਈ ਪ੍ਰਕਾਸ਼ਿਤ ਉੱਤਮ ਪੁਸਤਕ ਨੂੰ ਕਾਰਨੇਗੀ ਮੈਡਲ ਦੇਣ ਦਾ ਫ਼ੈਸਲਾ ਕੀਤਾ। ਇਸ ਦੇ ਨਾਲ ਹੀ ਸਕੂਲ ਲਾਇਬ੍ਰੇਰੀ ਅਨੁਭਾਗ ਵੀ ਇਸ ਸੰਸਥਾ ਦੇ ਅਧੀਨ ਕਰ ਦਿਤਾ।

10.14. ਮੁਲਾਂਕਣ

ਲਾਇਬ੍ਰੇਰੀ ਸੰਸਥਾ (ਯੂ.ਕੇ.) ਨੇ 1977 ਵਿਚ ਆਪਣੇ 100 ਸਾਲ ਪੂਰੇ ਕੀਤੇ ਹਨ ਅਤੇ ਇਸ ਦੌਰਾਨ ਇਸ ਦੀਆਂ ਸਰਗਰਮੀਆਂ ਵਿਚ ਬੇਸ਼ੁਮਾਰ ਵਾਧਾ ਹੋਇਆ।

ਇਸ ਅਰਸੇ ਦੌਰਾਨ ਲਾਇਬ੍ਰੇਰੀ ਵਿਗਿਆਨ ਅਤੇ ਲਾਇਬ੍ਰੇਰੀਆਂ ਦੇ ਖੇਤਰ ਵਿਚ ਇਸ ਦੀਆਂ ਪ੍ਰਾਪਤੀਆਂ ਸ਼ਲਾਘਾਯੋਗ ਹਨ। ਇਹ ਸੰਸਥਾ ਹਮੇਸ਼ਾਂ ਆਪਣੇ ਉਦੇਸ਼ਾਂ ਦੀ ਪੂਰਤੀ ਵਾਸਤੇ ਅਨੇਕ ਪ੍ਰਕਾਰ ਦੇ ਕਾਰਜ ਅਤੇ ਪ੍ਰਾਜੈਕਟ ਕਰਦੀ ਰਹੀ ਹੈ, ਜਿਸ ਕਰਕੇ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀ ਪੇਸ਼ੇ ਦਾ ਵਿਕਾਸ ਹੋਇਆ ਹੈ।

ਇਸ ਨੇ ਆਪਣੇ ਅਣਥੱਕ ਕੰਮ ਅਤੇ ਸਮਰਪਣ ਸਦਕਾ ਵਿਸ਼ਵ ਭਰ ਵਿਚ ਪ੍ਰਸਿੱਧੀ ਹਾਸਲ ਕੀਤੀ। ਅੰਤਰ-ਰਾਸ਼ਟਰੀ ਪੱਧਰ ਤੇ ਵੀ ਇਸ ਸੰਸਥਾ ਦਾ ਰੋਲ ਸ਼ਲਾਘਾਯੋਗ ਰਿਹਾ ਹੈ।

ਕਿਹਾ ਜਾ ਸਕਦਾ ਹੈ ਕਿ ਵਿਸ਼ਵ ਪ੍ਰਸਿੱਧ ਇਹ ਸੰਸਥਾ ਬਹੁਤ ਹੀ ਪ੍ਰਭਾਵਸ਼ਾਲੀ ਸੰਸਥਾ ਹੈ, ਜਿਸ ਨੇ ਅਨੇਕ ਦੇਸ਼ਾਂ ਦੀਆਂ ਲਾਇਬ੍ਰੇਰੀ ਸੰਸਥਾਵਾਂ ਉਪਰ ਕਿਸੇ ਨਾ ਕਿਸੇ ਰੂਪ ਵਿਚ ਆਪਣਾ ਪ੍ਰਭਾਵ ਪਾਇਆ ਹੈ।

## ਹਵਾਲੇ


1. T.C.Jain, *Professional Association and Development of Librarianship,* Delhi : Metropolitan Book Co.: 1971, p. 1.
2. Quoted in *Fifty Years of Indian Library Association, 1933-83,* Delhi: ILA, 1983, p. 15.
3. Indian Library Association, *56th Annual Report on the Working of Association,* Delhi : ILA, 1989, p. 24.
4. Krishan Kumar, "Foreword", In : *Library and Information Services in India; Assessment and Effectiveness,* edited by C. P. Vashishth, Delhi : ILA, 1988, p. 7.
5. Sewa Singh, "Objectives and Activities of National Library Associations in India : An Evaluation", In : *Papers* of IX IASLIC National Seminar, 1980, Nagpur, Calcutta : IASLIC, 1987.
6. Ibid, p. 119.
7. Ibid, p. 118-123.
8. Girija Kumar, "Federal Structure for Associations in India", In : *Papers* of IX IASLIC Seminars, 1980, Nagpur, Calcutta: IASLIC, 1989, p. 124.
9. P.S.Kawatra, *Fundamentals of Documentation,* 3rd rev. & enl. ed., New Delhi : Sterling Publishers, 1989, p. 47.

10. *NISSAT Newsletter*, Jan., Mar. 1990, p. 9.
11. S. Stevenson Grace, "American Library Association", In : Kent, Allen, etc. (Eds): *Encyclopaedia of Library and Information Science*, New York : Marcal Dekker, 1968, Vol. I, p. 268.
12. Letter recevied from the Headquarter Librarian ALA, Chicago, May 14,1990.
13. American Library Association, *Annual Report*, 1988, Chicago, ALA, 1988.

ਅਧਿਆਇ 20

# ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਉਂਡੇਸ਼ਨ, ਕੋਲਕੱਤਾ

## 1. ਭੂਮਿਕਾ

ਭਾਰਤ ਦੇ ਲਾਇਬ੍ਰੇਰੀ ਵਿਕਾਸ ਦੇ ਇਤਿਹਾਸ ਵਿਚ 1972 ਵਰ੍ਹਾ ਵਿਸ਼ੇਸ਼ ਮਹੱਤਤਾ ਵਾਲਾ ਵਰ੍ਹਾ ਸੀ। ਇਸ ਵਰ੍ਹੇ ਦੇਸ਼ ਆਜ਼ਾਦੀ ਦੀ ਪੰਝੀਵੀਂ ਵਰ੍ਹੇ ਗੰਢ ਮਨਾ ਰਿਹਾ ਸੀ। ਅੰਤਰ-ਰਾਸ਼ਟਰੀ ਪੱਧਰ ਤੇ "ਅੰਤਰ ਰਾਸ਼ਟਰੀ ਪੁਸਤਕ ਵਰ੍ਹਾ" ਮਨਾਇਆ ਜਾ ਰਿਹਾ ਸੀ ਜਿਸ ਵਿਚ "ਸਭ ਲਈ ਪੁਸਤਕਾਂ" ਦਾ ਨਾਹਰਾ ਦਿੱਤਾ ਗਿਆ ਸੀ ਤਾਂ ਕਿ ਸਿੱਖਿਆ ਵਿਚ ਪੁਸਤਕਾਂ ਦੇ ਮਹੱਤਵ ਨੂੰ ਉਜਾਗਰ ਕੀਤਾ ਜਾਵੇ ਅਤੇ ਹਰੇਕ ਨੂੰ ਪੜ੍ਹਨ ਦਾ ਅਧਿਕਾਰ ਦਿੱਤਾ ਜਾਵੇ। ਇਸ ਵਰ੍ਹੇ ਹੀ ਡਾ. ਸ.ਰ.ਰੰਗਾਨਾਥਨ ਦੀ ਅਤਿ ਪ੍ਰਭਾਵਸ਼ਾਲੀ ਜੀਵਨ-ਯਾਤਰਾ ਸਮਾਪਤ ਹੋ ਗਈ ਜਿਸ ਵਿਚ ਉਸ ਨੇ ਲਾਇਬ੍ਰੇਰੀਅਨਸ਼ਿਪ ਨੂੰ ਬਹੁਤ ਉੱਚੇ ਸਥਾਨ ਉਪਰ ਪਹੁੰਚਾ ਦਿੱਤਾ ਸੀ। ਇਸ ਵਰ੍ਹੇ ਹੀ ਰਾਜਾ ਰਾਮ ਮੋਹਨ ਰਾਇ ਦੀ ਦੋ ਸੌ ਸਾਲਾ ਜਯੰਤੀ ਮਨਾਈ ਜਾ ਰਹੀ ਸੀ ਜੋ ਵਿਅਕਤੀ ਰੂੜੀਵਾਦ ਦੇ ਖਿਲਾਫ਼ ਲੜਦਾ ਰਿਹਾ ਅਤੇ ਸਮਾਜ ਵਿਚ ਆਧੁਨਿਕ ਵਿਚਾਰਧਾਰਾ ਦਾ ਸਮਰਥਕ ਰਿਹਾ। ਇਸ ਸੁਲਖਣੇ ਵਰ੍ਹੇ ਮਈ 1972 ਵਿਚ ਭਾਰਤ ਸਰਕਾਰ ਦੇ ਸਿੱਖਿਆ ਮੰਤਰਾਲੇ ਦੇ ਸਭਿਆਚਾਰ ਵਿਭਾਗ ਨੇ 'ਰਾਜਾ ਰਾਮਮੋਹਨ ਰਾਇ ਲਾਇਬ੍ਰੇਰੀ ਫਾਉਂਡੇਸ਼ਨ' ਦੀ ਸਥਾਪਨਾ, ਦੇਸ਼ ਵਿਚ ਰਾਜ ਸਰਕਾਰਾਂ ਦੀ ਮਦਦ ਨਾਲ, ਲਾਇਬ੍ਰੇਰੀ ਲਹਿਰ ਨੂੰ ਅੱਗੇ ਵਧਾਉਣ ਅਤੇ ਮਜ਼ਬੂਤ ਕਰਨ ਲਈ, ਸ਼ੁਰੂ ਵਿਚ ਰਾਸ਼ਟਰੀ ਲਾਇਬ੍ਰੇਰੀ, ਕੋਲਕੱਤਾ ਵਿਖੇ ਕੀਤੀ ਗਈ।

## 2. ਫਾਉਂਡੇਸ਼ਨ

ਆਰ.ਆਰ.ਆਰ.ਐਲ.ਐਫ. (RRRLF) ਭਾਰਤ ਸਰਕਾਰ ਦੇ ਮਾਨਵ ਸੰਸਾਧਨ ਵਿਕਾਸ ਮੰਤਰਾਲੇ ਦੇ ਸਭਿਆਚਾਰ ਵਿਭਾਗ ਦੁਆਰਾ ਸਥਾਪਤ ਖ਼ੁਦਮੁਖ਼ਤਾਰ ਸੰਸਥਾ ਹੈ। ਇਹ ਵੈਸਟ ਬੰਗਾਲ ਸੋਸਾਇਟੀਜ਼ ਰਜਿਸਟਰੇਸ਼ਨ ਐਕਟ, 1961 ਦੇ ਅਧੀਨ ਰਜਿਸਟਰਡ ਹੈ। ਇਸ ਦਾ ਉਦਘਾਟਨ 20 ਮਈ 1972 ਨੂੰ ਕੀਤਾ ਗਿਆ।

ਸੰਸਥਾ ਦੀ ਉੱਚ-ਨੀਤੀ ਨਿਰਮਾਨ ਸੰਗਠਨ ਨੂੰ ਫਾਉਂਡੇਸ਼ਨ ਕਿਹਾ ਜਾਂਦਾ ਹੈ। ਇਸ ਵਿਚ ਸਿੱਖਿਆ ਵਿਦਵਾਨਾਂ, ਲਾਇਬ੍ਰੇਰੀਅਨ, ਪ੍ਰਬੰਧਕਾਂ ਅਤੇ ਉੱਚ ਅਫ਼ਸਰਾਂ ਵਿਚੋਂ 22 ਮੈਂਬਰ ਸ਼ਾਮਲ ਕੀਤੇ ਜਾਂਦੇ ਹਨ ਅਤੇ ਪ੍ਰਬੰਧਕੀ ਅਤੇ ਵਿੱਤੀ ਕਾਰਜਾਂ ਲਈ ਇਕ ਪ੍ਰਬੰਧਕੀ ਕਮੇਟੀ ਬਣਾਈ ਹੈ। ਭਾਰਤ ਸਰਕਾਰ ਦਾ ਸਿੱਖਿਆ ਮੰਤਰੀ ਜਾਂ ਉਸ ਦਾ ਨੁਮਾਇੰਦਾ ਫਾਉਂਡੇਸ਼ਨ ਦਾ ਸਭਾਪਤੀ ਹੁੰਦਾ ਹੈ। ਆਰ.ਆਰ.ਆਰ.ਐਲ.ਐਫ਼. ਦਾ ਨਿਰਦੇਸ਼ਕ ਪ੍ਰਬੰਧਕੀ ਮੁਖੀ ਅਤੇ ਅਹੁਦੇ ਦੇ ਨਾਤੇ ਫਾਉਂਡੇਸ਼ਨ ਦਾ ਮੈਂਬਰ ਸਕੱਤਰ ਹੁੰਦਾ ਹੈ।

**3. ਦਫ਼ਤਰ**

ਫਾਊਂਡੇਸ਼ਨ ਦਾ ਮੁੱਖ ਦਫ਼ਤਰ ਸਾਲਟ ਲੇਕ ਕੋਲਕੱਤਾ ਵਿਖੇ ਪੰਜ ਮੰਜਲੀ ਇਮਾਰਤ ਵਿਚ ਸਥਿਤ ਹੈ। ਚਾਰ ਖੇਤਰੀ ਦਫ਼ਤਰ ਨਵੀਂ ਦਿੱਲੀ, ਮੁੰਬਈ, ਚੈਨਈ ਅਤੇ ਕੋਲਕੱਤਾ ਵਿਖੇ ਹਨ।

ਪਤਾ: ਰਾਜਾ ਰਾਮ ਮੋਹਨ ਰਾਇ ਲਾਇਬ੍ਰੇਰੀ ਫਾਊਂਡੇਸ਼ਨ,
ਬਲਾਕ ਡੀ ਡੀ. 34, ਸੈਕਟਰ-1, ਸਾਲਟ ਲੇਕ ਸਿਟੀ, ਕੋਲਕੱਤਾ-700064

**4. ਉਦੇਸ਼**

ਫਾਊਂਡੇਸ਼ਨ ਦਾ ਮੁੱਖ ਮਨੋਰਥ ਵੱਖ ਵੱਖ ਪ੍ਰਦੇਸ਼ਾਂ ਅਤੇ ਕੇਂਦਰੀ ਲਾਇਬ੍ਰੇਰੀਆਂ ਵਿਚ ਜਾਣ ਫੂਕਣਾ ਹੈ ਤਾਂ ਜੋ ਉਹ ਕੁਸ਼ਲਤਾ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਆਮ ਆਦਮੀ ਦੀ ਪਹੁੰਚ ਵਿਚ ਹੋ ਕੇ ਕੰਮ ਕਰ ਸਕਣ। ਆਮ ਜਨਤਾ ਵਿਚ ਪੜ੍ਹਨ ਦੀ ਆਦਤ ਪਾਉਣ ਅਤੇ ਭਾਰਤ ਦੇ ਸਾਰੇ ਰਾਜਾਂ ਅਤੇ ਕੇਂਦਰੀ ਖੇਤਰਾਂ ਵਿਚ ਲਾਇਬ੍ਰੇਰੀ ਸਹਿਯੋਗ ਸਥਾਪਤ ਕਰਨ ਲਈ ਫਾਊਂਡੇਸ਼ਨ ਦੇ ਨਿਮਨਲਿਖਤ ਮੁੱਖ ਮਨੋਰਥ ਹਨ :

(i) ਦੇਸ਼ ਵਿਚ ਲਾਇਬ੍ਰੇਰੀ ਲਹਿਰ ਨੂੰ ਅੱਗੇ ਵਧਾਉਣਾ;
(ii) ਦੇਸ਼ ਵਿਚ ਰਾਸ਼ਟਰੀ ਲਾਇਬ੍ਰੇਰੀ ਨੀਤੀ ਬਣਾਉਣੀ ਅਤੇ ਇਸ ਨੂੰ ਕੇਂਦਰੀ ਅਤੇ ਰਾਜ ਸਰਕਾਰਾਂ ਵਲੋਂ ਸਵੀਕਾਰ ਕਰਨ ਲਈ ਕੰਮ ਕਰਨਾ;
(iii) ਦੇਸ਼ ਦੀਆਂ ਜ਼ਿਲ੍ਹਾ, ਰਾਜ ਕੇਂਦਰੀ, ਰਾਸ਼ਟਰੀ ਅਤੇ ਹੋਰ ਲਾਇਬ੍ਰੇਰੀਆਂ ਨੂੰ ਅੰਤਰ-ਲਾਇਬ੍ਰੇਰੀ ਉਧਾਰ ਸੇਵਾ ਰਾਹੀਂ ਜੋੜ ਕੇ ਇਕ ਰਾਸ਼ਟਰੀ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ ਕਰਨੀ;
(iv) ਜਿਨ੍ਹਾਂ ਰਾਜਾਂ ਵਿਚ ਲਾਇਬ੍ਰੇਰੀ ਕਾਨੂੰਨ ਨਹੀਂ ਹਨ, ਉਥੇ ਕਾਨੂੰਨ ਬਣਾਉਣ ਅਤੇ ਲਾਗੂ ਕਰਨ ਲਈ ਜ਼ੋਰ ਪਾਉਣਾ;
(v) ਲਾਇਬ੍ਰੇਰੀਆਂ ਨੂੰ ਵਿੱਤੀ ਅਤੇ ਤਕਨੀਕੀ ਸਹਾਇਤਾ ਪ੍ਰਦਾਨ ਕਰਨੀ;
(vi) ਲਾਇਬ੍ਰੇਰੀ ਵਿਕਾਸ ਵਿਚ ਰੁੱਝੀਆਂ ਲਾਇਬ੍ਰੇਰੀ ਸੰਸਥਾਵਾਂ ਅਤੇ ਹੋਰ ਅਦਾਰਿਆਂ ਨੂੰ ਵਿੱਤੀ ਸਹਾਇਤਾ ਪ੍ਰਦਾਨ ਕਰਨਾ;
(vii) ਲਾਇਬ੍ਰੇਰੀਆਂ ਦੀਆਂ ਡਾਇਰੈਕਟਰੀਆਂ, ਸੰਘ ਸੂਚੀਆਂ, ਵਿਸ਼ਾ ਪੁਸਤਕ ਸੂਚੀਆਂ ਅਤੇ ਪ੍ਰਲੇਖਣ ਸੂਚੀਆਂ ਦੇ ਸੰਕਲਨ ਅਤੇ ਪ੍ਰਕਾਸ਼ਨ ਨੂੰ ਉਤਸ਼ਾਹਿਤ ਕਰਨਾ;
(viii) ਖੇਤਰੀ ਲਾਇਬ੍ਰੇਰੀ ਸੇਵਾ ਕੇਂਦਰ ਸਥਾਪਤ ਕਰਨੇ ;
(ix) ਭਾਰਤ ਅਤੇ ਵਿਦੇਸ਼ਾਂ ਵਿਚ ਲਾਇਬ੍ਰੇਰੀ ਵਿਕਾਸ ਸੰਬੰਧੀ ਵਿਚਾਰਾਂ ਅਤੇ ਜਾਣਕਾਰੀ ਲਈ ਭੁਗਤਾਨ-ਕੇਂਦਰ ਦਾ ਕੰਮ ਕਰਨਾ;
(x) ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਸੰਬੰਧੀ ਸਾਰੇ ਮਸਲਿਆਂ ਬਾਰੇ ਭਾਰਤ ਸਰਕਾਰ ਨੂੰ ਸਲਾਹ-ਮਸ਼ਵਰਾ ਦੇਣਾ;
(xi) ਲਾਇਬ੍ਰੇਰੀ ਵਿਕਾਸ ਲਈ ਖੋਜ ਕਾਰਜਾਂ ਦਾ ਵਿਕਾਸ ਕਰਨਾ; ਅਤੇ
(xii) ਦੇਸ਼ ਵਿਚ ਲਾਇਬ੍ਰੇਰੀ ਵਿਕਾਸ ਅਤੇ ਇਸ ਦੇ ਉਪਯੋਗ ਲਈ ਸਾਰੇ ਕਦਮ ਚੁੱਕਣਾ।

**5. ਕਾਰਜ**

ਫਾਊਂਡੇਸ਼ਨ ਨੇ ਦੇਸ਼ ਵਿਚ ਜ਼ਿਲ੍ਹਾ ਲਾਇਬ੍ਰੇਰੀਆਂ ਨੂੰ ਮਜ਼ਬੂਤ ਕਰਨ ਲਈ, ਜ਼ਿਲ੍ਹਾ ਪੱਧਰ

ਉਪਰ ਇਕ ਸਰਵੇਖਣ ਕਰਵਾਇਆ ਅਤੇ ਨਹਿਰੂ ਯੁਵਕ ਕੇਂਦਰ ਸਥਾਪਤ ਕਰਨ ਦੀ ਯੋਜਨਾ ਬਣਾਈ। ਇਸ ਪ੍ਰਣਾਲੀ ਦੁਆਰਾ ਜ਼ਿਲ੍ਹਾ ਪੱਧਰ ਤੋਂ ਬਲਾਕ ਪੱਧਰ ਅਤੇ ਬਲਾਕ ਪੱਧਰ ਤੋਂ ਪਿੰਡਾਂ ਤਕ ਪਹੁੰਚਣ ਦਾ ਉਪਰਾਲਾ ਕੀਤਾ ਗਿਆ ਹੈ। ਜ਼ਿਲ੍ਹਾ ਲਾਇਬ੍ਰੇਰੀ ਵਿਚ ਅੰਗ੍ਰੇਜ਼ੀ, ਹਿੰਦੀ ਦੇ ਨਾਲ ਨਾਲ ਸਥਾਨਕ ਭਾਸ਼ਾ ਵਿਚ ਪੁਸਤਕ ਸੰਗ੍ਰਹਿ ਇਕੱਤਰ ਕੀਤਾ ਜਾਂਦਾ ਹੈ ਅਤੇ ਵਿੱਤੀ ਸਹਾਇਤਾ ਅੱਧੀ-ਅੱਧੀ ਫਾਉਂਡੇਸ਼ਨ ਅਤੇ ਰਾਜ ਸਰਕਾਰ ਵਲੋਂ ਦਿੱਤੀ ਜਾਂਦੀ ਹੈ। ਮੁੱਖ ਕਾਰਜ ਹਨ :

1. ਪਾਠ ਸਾਮੱਗਰੀ ਦਾ ਚੋਖਾ ਸੰਗ੍ਰਹਿ ਕਰਨ ਲਈ ਸਹਾਇਤਾ ਪ੍ਰਦਾਨ ਕਰਨਾ;
2. ਪੇਂਡੂ ਖੇਤਰਾਂ ਵਿਚ ਪੁਸਤਕ ਕੇਂਦਰ ਅਤੇ ਚਲਦੀਆਂ-ਫਿਰਦੀਆਂ ਲਾਇਬ੍ਰੇਰੀਆਂ ਲਈ ਸਹਾਇਤਾ ਪ੍ਰਦਾਨ ਕਰਨਾ;
3. ਲਾਇਬ੍ਰੇਰੀ ਲਹਿਰ ਦੇ ਵਿਕਾਸ ਲਈ ਸੈਮੀਨਾਰ, ਕਾਰਜ ਸ਼ਾਲਾਵਾਂ, ਸਿਖਲਾਈ, ਕੋਰਸ, ਪੁਸਤਕ ਪ੍ਰਦਰਸ਼ਨੀਆਂ ਅਤੇ ਵਿੱਤੀ ਸਹਾਇਤਾ ਪ੍ਰਦਾਨ ਕਰਨਾ;
4. ਪੁਸਤਕ ਭੰਡਾਰਨ ਅਤੇ ਪ੍ਰਦਰਸ਼ਨ ਲਈ ਸਹਾਇਤਾ ਕਰਨਾ;
5. ਜ਼ਿਲ੍ਹਾ ਪੱਧਰ ਤੇ ਹੇਠਲੀਆਂ ਲਾਇਬ੍ਰੇਰੀਆਂ ਲਈ ਇਮਾਰਤ ਅਤੇ ਥਾਂ ਵਿਚ ਵਾਧਾ ਕਰਨਾ;
6. ਰਾਜ ਅਤੇ ਜ਼ਿਲ੍ਹਾ ਲਾਇਬ੍ਰੇਰੀਆਂ ਨੂੰ ਸਿੱਖਿਆ ਪ੍ਰਸਾਰ ਵਿਚ ਮਦਦ ਲਈ ਟੀ.ਵੀ. ਸੈਟ, ਵੀ.ਸੀ.ਆਰ., ਡੀ.ਵੀ.ਡੀ., ਆਦਿ ਉਪਕਰਣ ਉਪਲਬਧ ਕਰਾਉਣੇ;
7. ਲਾਇਬ੍ਰੇਰੀ ਸੇਵਾ ਪ੍ਰਦਾਨ ਕਰਨ ਵਾਲੀਆਂ ਸਮਾਜ ਸੇਵੀ ਸੰਸਥਾਵਾਂ ਦੀ ਸਹਾਇਤਾ ਕਰਨਾ; ਅਤੇ
8. ਬੱਚਿਆਂ ਲਈ ਲਾਇਬ੍ਰੇਰੀਆਂ ਜਾਂ ਲੋਕ ਲਾਇਬ੍ਰੇਰੀਆਂ ਵਿਚ ਬਾਲ-ਵਿਭਾਗ ਸਥਾਪਤ ਕਰਨ ਵਿਚ ਸਹਾਇਤਾ ਕਰਨਾ।

ਇਨ੍ਹਾਂ ਸਾਰੇ ਕਾਰਜਾਂ ਲਈ ਸਹਾਇਤਾ ਪ੍ਰਾਪਤ ਕਰਨ ਲਈ ਬਿਨੇ-ਪੱਤਰ ਫਾਉਂਡੇਸ਼ਨ ਦੀ ਸੂਚਨਾ ਪੁਸਤਿਕਾ 'ਬੁਕਸ ਫ਼ਾਰ ਦੀ ਮਿਲੀਅਨਸ ਐਟ ਦੇਅਰ ਡੋਰ ਸਟੈੱਪ' ਵਿਚ ਉਪਲਬਧ ਹੈ ਅਤੇ ਇਹ ਹਰ ਲੋਕ ਲਾਇਬ੍ਰੇਰੀ ਵਿਚ ਮਿਲ ਜਾਂਦੀ ਹੈ।

### 5.1. ਸਹਾਇਤਾ ਵਿਸਤਾਰ

ਫਾਉਂਡੇਸ਼ਨ ਨੇ ਆਪਣੇ ਪਹਿਲੇ ਵੀਹ ਸਾਲਾਂ (1972-1992) ਵਿਚ ਵਿਭਿੰਨ ਪੱਧਰਾਂ ਦੀਆਂ ਲਗਭਗ 22,000 ਲਾਇਬ੍ਰੇਰੀਆਂ ਦੀ 14 ਕਰੋੜ 55 ਲੱਖ ਰਾਸ਼ੀ ਨਾਲ ਸਹਾਇਤਾ ਕੀਤੀ ਹੈ। ਅਨੇਕ ਤਰ੍ਹਾਂ ਦੀਆਂ ਕਠਿਨਾਈਆਂ ਦੇ ਬਾਵਜੂਦ ਫਾਉਂਡੇਸ਼ਨ ਨੇ ਲਾਇਬ੍ਰੇਰੀ ਲਹਿਰ ਨੂੰ ਛੋਟੇ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਤਕ ਪਹੁੰਚਾਉਣ ਦੇ ਯਤਨ ਕੀਤੇ ਹਨ।

### 6. ਵਿਕਾਸ ਕਾਰਜ

ਇਹ ਲਾਇਬ੍ਰੇਰੀ ਸੇਵਾ ਨੂੰ ਸਮਰਥਨ ਦੇਣ ਲਈ ਕਈ ਕਾਰਜ ਕਰ ਰਹੀ ਹੈ। ਇਸ ਦਿਸ਼ਾ ਵਿਚ ਸੈਮੀਨਾਰ ਅਤੇ ਗੋਸ਼ਟੀਆਂ ਕਰਾਉਣ ਦੇ ਇਲਾਵਾ 'ਲਾਇਬ੍ਰੇਰੀ ਅਤੇ ਸੂਚਨਾ ਪੱਧਤੀ ਦੀ ਰਾਸ਼ਟਰੀ ਨੀਤੀ' ਬਣਾਉਣ ਵਿਚ ਮੁਢਲੀ ਭੂਮਿਕਾ ਨਿਭਾਈ ਹੈ। ਲੋਕ ਲਾਇਬ੍ਰੇਰੀ ਸੇਵਾ ਅਤੇ ਪ੍ਰਣਾਲੀਆਂ ਲਈ ਸੋਧ ਪ੍ਰਦਾਨ ਕੀਤੀ ਹੈ। ਫਾਉਂਡੇਸ਼ਨ ਦੀ ਸਥਾਪਨਾ ਮਨਾਉਂਦੇ ਸਮੇਂ ਰਾਜਾ ਰਾਮ ਮੋਹਨ ਰਾਇ ਮੈਮੋਰੀਅਲ ਲੈਕਚਰ ਲਈ ਆਗੂ ਵਿਦਵਾਨਾਂ ਨੂੰ ਬੁਲਾਇਆ ਜਾਂਦਾ ਹੈ। ਲਾਇਬ੍ਰੇਰੀ ਦੇ ਹਰ ਖੇਤਰ ਵਿਚ ਸਹਾਇਤਾ, ਸੋਧ ਅਤੇ ਨਿਰਦੇਸ਼ ਦੇਣ ਲਈ ਇਹ ਫਾਉਂਡੇਸ਼ਨ, ਰਾਸ਼ਟਰੀ ਅਤੇ ਅੰਤਰ-

ਰਾਸ਼ਟਰੀ ਸੰਸਥਾਵਾਂ ਨਾਲ ਸਹਿਯੋਗ ਕਰਦ ਹੈ ਜਿਨ੍ਹਾਂ ਵਿਚ ਆਈ.ਐਲ.ਏ., ਆਇਸਲਿਕ ਐਫ.ਆਈ.ਡੀ., ਇਫ਼ਲਾ, ਯੂਨੈਸਕੋ ਅਤੇ ਰਾਜ ਪੱਧਰ ਦੀਆਂ ਲਾਇਬ੍ਰੇਰੀ ਸੰਸਥਾਵਾਂ ਆਉਂਦੀਆ ਹਨ।

**7. ਖੋਜ-ਬਿੰਦੂ ਅਤੇ ਵਿਸ਼ੇਸ਼ ਲਾਇਬ੍ਰੇਰੀ**

ਕੰਪਿਊਟਰਾਂ ਦੀ ਮਦਦ ਨਾਲ ਸਥਾਪਤ ਕੀਤਾ ਇਹ ਖੋਜ ਬਿੰਦੂ, ਸੂਚਨਾ ਅਤੇ ਲਾਇਬ੍ਰੇ ਵਿਗਿਆਨ ਲਈ ਰੋਸ਼ਨੀ ਪੁੰਜ ਹੈ। ਇਸ ਵਿਚ ਵੱਖ ਵੱਖ ਪ੍ਰਕ੍ਰਿਆ ਬਾਰੇ ਤੱਥਾਂ ਅਤੇ ਅੰਕੜਿਆਂ ਦ ਭੰਡਾਰ ਕਰਨ ਵਾਲੀ ਵਿਸ਼ੇਸ਼ ਲਾਇਬ੍ਰੇਰੀ ਹੈ, ਜਿਸ ਵਿਚ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਨਾਲ ਨਾਲ ਮਿਲਦੇ ਜੁਲਦੇ ਗਿਆਨ ਖੇਤਰਾਂ ਦੀਆਂ ਲਗਭਗ 2000 ਪੁਸਤਕਾਂ ਅਤੇ 50 ਰਸਾ ਰੱਖੇ ਗਏ ਹਨ। ਲੋੜ ਪੈਣ 'ਤੇ ਨਿਰਦੇਸ਼ ਅਤੇ ਲੋੜੀਂਦੀ ਸਹਾਇਤਾ ਪ੍ਰਦਾਨ ਕੀਤੀ ਜਾਂਦੀ ਹੈ। ਪਿੱ ਜਿਹੇ ਇਸ ਨੇ ਪੁਸਤਕਾਂ ਗੁੰਮ ਹੋਣ ਬਾਰੇ ਇਕ ਰਿਪੋਰਟ ਭਾਰਤ ਸਰਕਾਰ ਨੂੰ ਪੇਸ਼ ਕੀਤੀ ਹੈ।

**8. ਪ੍ਰਕਾਸ਼ਨਾਵਾਂ**

ਸੂਚਨਾ ਪੁਸਤਿਕਾ, ਸੂਚਨਾ ਪੱਤਰ, ਵਾਰਸ਼ਿਕ ਰਿਪੋਰਟ ਆਦਿ ਲਗਾਤਾਰ ਛਪਣ ਵਾ ਪ੍ਰਕਾਸ਼ਨ ਹਨ। ਇਨ੍ਹਾਂ ਤੋਂ ਇਲਾਵਾ ਪ੍ਰਮੁੱਖ ਪ੍ਰਕਾਸ਼ਨ ਹਨ :

1. ਇੰਡੀਅਨ ਲਾਇਬ੍ਰੇਰੀਜ਼ ਟਰੈਂਡਜ਼ ਐਂਡ ਪਰਸਪੇਕਟਿਵ;
2. ਰਾਜਾ ਰਾਮ ਮੋਹਨ ਰਾਇ ਐਂਡ ਦਾ ਨਿਊ ਲਰਨਿੰਗ ;
3. ਡਾਇਰੈਕਟਰੀ ਆਫ਼ ਇੰਡੀਅਨ ਪਬਲਿਕ ਲਾਇਬ੍ਰੇਰੀਜ਼;
4. ਗ੍ਰੰਥਾਨਾ : ਇੰਡੀਅਨ ਜਰਨਲ ਆਫ਼ ਲਾਇਬ੍ਰੇਰੀ ਸਟੱਡੀਜ਼ (ਛਿਮਾਹੀ);
5. ਬੁਕਸ ਫਾਰ ਦਾ ਮਿਲੀਅਨ ਐਟ ਦਿਅਰ ਡੋਰਸਟੈਪ; ਅਤੇ
6. ਟੂ ਡੈਕੇਡਜ਼ ਆਫ਼ ਦਾ ਫਾਉਂਡੇਸ਼ਨ (1972–92)

ਆਪਣੇ ਉਦੇਸ਼ਾਂ ਦੀ ਪੂਰਤੀ ਲਈ ਫਾਉਂਡੇਸ਼ਨ ਨੇ ਹੁਣ ਤੱਕ ਹਜ਼ਾਰਾਂ ਲੋਕ ਲਾਇਬ੍ਰੇਰੀਆ ਦੀ ਸਹਾਇਤਾ ਕੀਤੀ ਹੈ। ਲੋਕ ਲਾਇਬ੍ਰੇਰੀਆਂ ਅਤੇ ਕੇਂਦਰੀ ਸਰਕਾਰ ਵਿਚਕਾਰ ਇਹ ਇਕ ਪ੍ਰਥ ਲੜੀ ਹੈ ਅਤੇ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਖੇਤਰਾਂ ਵਿਚ ਤਾਲਮੇਲ ਰੱਖਣ, ਉਨ੍ਹਾਂ ਦੀ ਕਾਰ ਕੁਸ਼ਲਤਾ ਨੂੰ ਜਾਣਨ ਅਤੇ ਸੇਧ ਪ੍ਰਦਾਨ ਕਰਨ ਦਾ ਜ਼ਰੀਆ ਹੈ। ਇਸ ਫਾਉਂਡੇਸ਼ਨ ਦੇ ਸਦਕੇ ਕ ਰਾਜਾਂ ਨੇ ਲਾਇਬ੍ਰੇਰੀ ਕਾਨੂੰਨ ਬਣਾਏ ਹਨ। ਫਾਉਂਡੇਸ਼ਨ ਦੇ ਸਹਾਇਤਾ ਕਾਰਜਾਂ ਨੂੰ ਰਾਜ ਸਰਕਾ ਅਤੇ ਸੰਘੀ ਖੇਤਰਾਂ ਦੇ ਪ੍ਰਬੰਧਕਾਂ ਵਲੋਂ ਤਕੜਾ ਹੁੰਗਾਰਾ ਮਿਲ ਰਿਹਾ ਹੈ। ਰਾਜਾ ਰਾਮ ਮੋਹਨ ਰਾ ਲਾਇਬ੍ਰੇਰੀ ਫਾਉਂਡੇਸ਼ਨ ਲਾਇਬ੍ਰੇਰੀ ਲਹਿਰ ਨੂੰ ਅੱਗੇ ਵਧਾਉਣ ਲਈ ਭਾਰਤ ਵਿਚ ਇਕ ਵੱਡਮੁੱ ਸੰਸਥਾ ਹੈ ਜਿਸ ਦਾ ਮਿਆਰ ਅੰਤਰ-ਰਾਸ਼ਟਰੀ ਸੰਸਥਾਵਾਂ ਦੇ ਮਿਆਰ ਵੱਲ ਦਿਨ ਰਾਤ ਵੱਧ ਰਿ ਹੈ। ਆਉਣ ਵਾਲੇ ਸਮੇਂ ਵਿਚ ਇਹ ਹੋਰ ਵੱਡੀਆਂ ਪੁਲਾਂਘਾਂ ਪੁੱਟੇਗੀ।

## ਹਵਾਲੇ

1. Raja Ram Mohan Roy Library Foundation, *Two Decades of th Foundation (1972-92)*, Calcutta : RRRLF, 1993.

ਅਧਿਆਇ 21

# ਯੂਨੈਸਕੋ ਅਤੇ ਲਾਇਬ੍ਰੇਰੀ ਵਿਕਾਸ

1. ਭੂਮਿਕਾ

ਦੂਸਰੀ ਵਿਸ਼ਵ ਜੰਗ ਦੇ ਬਾਅਦ ਦੁਨੀਆਂ ਵਿਚ ਸ਼ਾਂਤੀ ਸਥਾਪਤ ਕਰਨ ਲਈ ਵਿਸ਼ਵ ਦੇ ਦੇਸ਼ਾਂ ਨੇ ਮਿਲ ਕੇ ਇਕ ਅੰਤਰ-ਰਾਸ਼ਟਰੀ ਸੰਗਠਨ ਬਣਾਇਆ ਜਿਸ ਨੂੰ 'ਰਾਸ਼ਟਰ ਸੰਘ' ਦਾ ਨਾਮ ਦਿੱਤਾ। ਇਸ ਸੰਗਠਨ ਨੇ ਅਨੇਕ ਅਦਾਰੇ ਅਤੇ ਏਜੰਸੀਆਂ ਸਥਾਪਤ ਕੀਤੀਆਂ ਤਾਂ ਜੋ ਰਾਸ਼ਟਰ ਸੰਘ ਦੇ ਹਰ ਪ੍ਰਕਾਰ ਦੇ ਕੰਮ-ਕਾਜ ਨੂੰ ਸਫ਼ਲਤਾ ਨਾਲ ਨੇਪਰੇ ਚਾੜ੍ਹਿਆ ਜਾ ਸਕੇ। ਇਨ੍ਹਾਂ ਅਨੇਕ ਸੰਸਥਾਵਾਂ ਵਿਚੋਂ ਇਕ ਸੰਸਥਾ ਦਾ ਨਾਮ ਯੂਨੈਸਕੋ (ਰਾਸ਼ਟਰ ਸੰਘ, ਵਿਦਿਅਕ, ਵਿਗਿਆਨਕ ਅਤੇ ਸੰਸਕ੍ਰਿਤਕ ਅਦਾਰਾ) ਰੱਖਿਆ ਗਿਆ। ਇਹ 4 ਨਵੰਬਰ 1946 ਨੂੰ ਹੋਂਦ ਵਿਚ ਆਈ ਤਾਂ ਜੋ ਸਾਰੇ ਵਿਸ਼ਵ ਵਿਚ ਸਿੱਖਿਆ ਵਿਗਿਆਨ ਅਤੇ ਸੰਸਕ੍ਰਿਤੀ ਦੇ ਵਿਕਾਸ ਰਾਹੀਂ ਸ਼ਾਂਤੀ, ਸਦਭਾਵ ਅਤੇ ਭਾਈਚਾਰੇ ਦੀ ਭਾਵਨਾ ਪੈਦਾ ਕੀਤੀ ਜਾ ਸਕੇ। ਉਸ ਸਮੇਂ ਇਸ ਦੇ ਕੇਵਲ 20 ਮੈਂਬਰ ਸਨ। ਪਰ ਇਸ ਸਮੇਂ ਇਸ ਦੇ ਮੈਂਬਰਾਂ ਦੀ ਗਿਣਤੀ 170 ਤੋਂ ਵੱਧ ਹੈ।

2. ਉਦੇਸ਼

ਜਿਵੇਂ ਕਿ ਇਸ ਦੇ ਪੂਰੇ ਨਾਮ ਤੋਂ ਸਪਸ਼ਟ ਹੈ ਯੂਨੈਸਕੋ ਦਾ ਮੁੱਖ ਉਦੇਸ਼ ਵਿਦਿਆ, ਵਿਗਿਆਨ ਅਤੇ ਸੰਸਕ੍ਰਿਤਕ ਗਤੀਵਿਧੀਆਂ ਦਾ ਵੱਖ ਵੱਖ ਦੇਸ਼ਾਂ ਵਿਚ ਪ੍ਰਸਾਰ ਕਰਨਾ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਇਨ੍ਹਾਂ ਦੇਸ਼ਾਂ ਵਿਚ ਆਪਸੀ ਸਹਿਯੋਗ ਨੂੰ ਪ੍ਰੋਤਸਾਹਨ ਦੇਣਾ ਹੈ। ਇਸ ਦੇ ਕੁਝ ਮੁੱਖ ਉਦੇਸ਼ ਹੇਠ ਲਿਖੇ ਅਨੁਸਾਰ ਹਨ :

1. ਮੈਂਬਰ ਦੇਸ਼ਾਂ ਦੀਆਂ ਸਾਂਝੀਆਂ ਸਮੱਸਿਆਵਾਂ ਵਾਸਤੇ ਗੋਸ਼ਟੀ-ਸਥਾਨ ਮੁਹੱਈਆ ਕਰਨਾ।
2. ਮੈਂਬਰ ਦੇਸ਼ਾਂ ਵਿਚ ਗਿਆਨ ਦੇ ਵੱਖ ਵੱਖ ਖੇਤਰਾਂ ਵਿਚ ਹੋਈ ਪ੍ਰਗਤੀ ਸੰਬੰਧੀ ਸੂਚਨਾ ਦੇ ਆਪਸੀ ਵਟਾਂਦਰੇ ਵਿਚ ਸਹਾਇਤਾ ਕਰਨਾ।
3. ਵਿਦਿਆ ਅਤੇ ਯਾਤਰਾ ਸੰਬੰਧੀ ਸੂਚਨਾ ਵਾਸਤੇ ਵਿਸ਼ਵ ਕੇਂਦਰ ਦੇ ਤੌਰ ਤੇ ਕੰਮ ਕਰਨਾ।
4. ਵਿਗਿਆਨ ਸੰਬੰਧੀ ਗਿਆਨ ਇਕੱਤਰ ਕਰਨਾ ਅਤੇ ਇਸ ਦਾ ਪ੍ਰਸਾਰ ਕਰਨਾ।
5. ਕਲਾਕਾਰਾਂ, ਸੰਗੀਤਕਾਰਾਂ, ਪ੍ਰਬੰਧਕਾਂ, ਦਾਰਸ਼ਨਿਕਾਂ ਅਤੇ ਵਿਦਵਾਨਾਂ ਵਿਚ ਆਪਸੀ ਸਹਿਯੋਗ ਵਾਸਤੇ ਅਨੁਕੂਲ ਹਾਲਾਤ ਪੈਦਾ ਕਰਨਾ ਅਤੇ ਜਾਤੀ ਅਸੰਤੁਲਨ ਘਟਾਉਣਾ।
6. ਦੁਰਲੱਭ ਹਥਲਿਖਤਾਂ ਨੂੰ ਦੂਸਰੀਆਂ ਭਾਸ਼ਾਵਾਂ ਵਿਚ ਅਨੁਵਾਦ ਕਰਨ ਵਿਚ ਸਹਾਇਤਾ ਕਰਨਾ।
7. ਕੌਮੀ ਸਮਾਰਕ ਚਿੰਨ੍ਹਾਂ ਅਤੇ ਹਥ ਲਿਖਤਾਂ ਦੀ ਦੇਖ-ਰੇਖ ਅਤੇ ਸਾਂਭ ਸੰਭਾਲ ਵਾਸਤੇ ਢੰਗ ਸੁਝਾਉਣਾ।

ਉਪਰੋਕਤ ਤੋਂ ਇਲਾਵਾ ਇਸ ਦੇ ਪਹਿਲੇ ਸਕੱਤਰ-ਜਨਰਲ ਜੂਲੀਅਨ ਹਕਸਲੇ ਨੇ ਯੂਨੈਸਕੋ ਦੇ ਉਦੇਸ਼ ਅਤੇ ਦਰਸ਼ਨ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆ ਕਿਹਾ ਕਿ ਲਾਇਬ੍ਰੇਰੀਆਂ ਦੋ ਕੰਮ ਕਰਦੀਆਂ ਹਨ : ਵਿਸ਼ਵ ਦੇ ਵਿਗਿਆਨਕ ਅਤੇ ਸਭਿਆਚਾਰਕ ਵਿਰਸੇ ਦੀ ਸੰਭਾਲ ਅਤੇ ਇਸ ਦਾ ਪ੍ਰਸਾਰ।[1] ਇਸ ਲਈ ਲਾਇਬ੍ਰੇਰੀਆਂ ਦਾ ਯੂਨੈਸਕੋ ਦੇ ਪ੍ਰੋਗਰਾਮ ਵਿਚ ਮਹੱਤਵਪੂਰਨ ਸਥਾਨ ਹੋਣਾ ਚਾਹੀਦਾ ਹੈ। ਯੂਨੈਸਕੋ ਨੂੰ ਲਾਇਬ੍ਰੇਰੀਆਂ ਦੇ ਪੁਰਾਣੇ ਅਤੇ ਸੀਮਤ ਅਰਥ ਤੋਂ ਅੱਗੇ ਲਿਜਾ ਕੇ ਨਾ ਕੇਵਲ ਪੁਸਤਕਾਂ ਅਤੇ ਹਥਲਿਖਤਾਂ ਸਗੋਂ ਫ਼ਿਲਮਾਂ, ਰਿਕਾਰਡ, ਤਸਵੀਰਾਂ ਅਤੇ ਦਸਤਾਵੇਜ਼ਾਂ ਦੇ ਪ੍ਰਤੀਰੂਪ ਵੀ ਰੱਖਣੇ ਚਾਹੀਦੇ ਹਨ।[2] ਇਸ ਪ੍ਰਕਾਰ ਲੋਕ ਲਾਇਬ੍ਰੇਰੀਆਂ ਦੀ ਸਥਾਪਨਾ ਵਲ ਯੂਨੈਸਕੋ ਸ਼ੁਰੂ ਤੋਂ ਧਿਆਨ ਦੇ ਰਹੀ ਹੈ।

**3. ਮੁੱਖ ਦਫ਼ਤਰ**

ਇਸ ਦਾ ਮੁੱਖ ਦਫ਼ਤਰ ਫਰਾਂਸ ਦੀ ਰਾਜਧਾਨੀ ਪੈਰਿਸ ਵਿਚ ਸਥਾਪਤ ਕੀਤਾ ਗਿਆ ਹੈ।

ਯੂਨੈਸਕੋ ਭਾਵੇਂ ਰਾਸ਼ਟਰ ਸੰਘ ਦੀ ਇਕ ਵਿਸ਼ਿਸਟ ਏਜੰਸੀ ਹੈ, ਪਰ ਇਸ ਦਾ ਆਪਣਾ ਸੰਵਿਧਾਨ ਹੈ ਅਤੇ ਮਾਲੀ ਰੂਪ ਵਿਚ ਵੀ ਇਹ ਰਾਸ਼ਟਰ ਸੰਘ ਉਪਰ ਨਿਰਭਰ ਨਹੀਂ ਕਰਦੀ।

**4. ਗਤੀਵਿਧੀਆਂ :**

ਉਦੇਸ਼ਾਂ ਦੇ ਪੱਖੋਂ ਯੂਨੈਸਕੋ ਅੰਤਰ ਰਾਸ਼ਟਰੀ ਪੱਧਰ ਤੇ ਇਕ ਵਿਲੱਖਣ ਏਜੰਸੀ ਹੈ ਜਿਸ ਨਾਲ ਕਿਸੇ ਵੀ ਹੋਰ ਅਜਿਹੀ ਸੰਸਥਾ ਦੇ ਉਦੇਸ਼ ਮੇਲ ਨਹੀਂ ਖਾਂਦੇ ਕਿਉਂਕਿ ਇਹ ਹੇਠ ਲਿਖੇ ਖੇਤਰਾਂ ਵਿਚ ਆਪਣੀਆਂ ਸਰਗਰਮੀਆਂ ਤੇਜ਼ ਰੱਖਦੀ ਹੈ :

1. ਲਾਇਬ੍ਰੇਰੀਆਂ ਦਾ ਵਿਕਾਸ
2. ਪੁਸਤਕ-ਸੂਚੀ, ਪ੍ਰਲੇਖਨ ਅਤੇ ਸੂਚਨਾ ਸੇਵਾ
3. ਪ੍ਰਕਾਸ਼ਨਾਵਾਂ ਦਾ ਵਟਾਂਦਰਾ
4. ਸਹਾਇਕ ਕੰਮ
5. ਪ੍ਰਕਾਸ਼ਨਾਵਾਂ

ਇਨ੍ਹਾਂ ਗਤੀਵਿਧੀਆਂ ਦਾ ਵਿਵਰਣ ਹੇਠ ਲਿਖੇ ਅਨੁਸਾਰ ਹੈ :

**4.1. ਲਾਇਬ੍ਰੇਰੀ ਵਿਕਾਸ ਵਿਚ ਯੂਨੈਸਕੋ ਦਾ ਯੋਗਦਾਨ**

**4.1.1. ਲੋਕ ਲਾਇਬ੍ਰੇਰੀਆਂ :** ਯੂਨੈਸਕੋ ਨੇ ਵਿਸ਼ਵ ਭਰ ਵਿਚ ਲਾਇਬ੍ਰੇਰੀ ਵਿਕਾਸ ਵਾਸਤੇ ਵਿਸ਼ੇਸ਼ ਦਿਲਚਸਪੀ ਦਿਖਾਈ ਹੈ ਅਤੇ ਇਸ ਸੰਬੰਧੀ ਅਨੇਕ ਨਿੱਗਰ ਕਦਮ ਚੁੱਕੇ ਹਨ। ਇਸ ਅੰਤਰ-ਰਾਸ਼ਟਰੀ ਸੰਸਥਾ ਨੇ ਲੋਕ ਲਾਇਬ੍ਰੇਰੀ ਦੀ ਮਹੱਤਤਾ ਨੂੰ ਸਮਝਿਆ ਅਤੇ ਇਨ੍ਹਾਂ ਦੀ ਉਪਯੋਗਤਾ ਸੰਬੰਧੀ ਆਪਣੇ ਪ੍ਰੋਗਰਾਮ ਦਾ ਇਕ ਘੋਸ਼ਣਾ-ਪੱਤਰ ਜਿਸ ਨੂੰ ਪਬਲਿਕ ਲਾਇਬ੍ਰੇਰੀ ਮੈਨੀਫੈਸਟੋ ਦੇ ਨਾਮ ਨਾਲ ਜਾਣਿਆ ਜਾਂਦਾ ਹੈ, 1949 ਵਿਚ ਪਹਿਲੀ ਵਾਰ ਅਤੇ 1994 ਵਿਚ ਤੀਜੀ ਵਾਰ ਪ੍ਰਕਾਸ਼ਿਤ ਕੀਤਾ।

ਯੂਨੈਸਕੋ ਆਪਣੇ ਮੈਂਬਰ ਦੇਸ਼ਾਂ ਨੂੰ ਆਦਰਸ਼ ਲਾਇਬ੍ਰੇਰੀਆਂ ਦੀ ਸਥਾਪਨਾ ਵਾਸਤੇ ਅਤੇ ਉਨ੍ਹਾਂ ਦੀਆਂ ਸੇਵਾਵਾਂ ਵਿਚ ਸੁਧਾਰ ਲਿਆਉਣ ਵਾਸਤੇ ਵਿੱਤੀ ਅਤੇ ਤਕਨੀਕੀ ਸਹਾਇਤਾ ਪ੍ਰਦਾਨ ਕਰਦੀ ਹੈ। ਇਹ ਲਾਇਬ੍ਰੇਰੀਆਂ ਬੱਚਿਆਂ ਅਤੇ ਬਜ਼ੁਰਗਾਂ ਵਿਚ ਸਿੱਖਿਆ ਦਾ ਪ੍ਰਸਾਰ

ਕਰਨ ਵਿਚ ਸਹਾਇਤਾ ਕਰਦੀਆਂ ਹਨ। ਇਹ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ ਕਿ ਇਹ ਲਾਇਬ੍ਰੇਰੀਆਂ ਬਾਲਗ ਸਿੱਖਿਆ ਅਤੇ ਸਵੈ-ਸਿੱਖਿਆ ਵਿਚ ਸਹਾਈ ਹੋਣ ਜਿਸ ਨਾਲ ਵਿਆਪਕ ਸਿੱਖਿਆ ਦਾ ਸੰਕਲਪ ਪੂਰਾ ਕੀਤਾ ਜਾ ਸਕੇ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਅੱਖਰ-ਗਿਆਨ (ਸਾਖ਼ਰਤਾ) ਵਧਾਇਆ ਜਾ ਸਕੇ। ਇਸ ਤਰ੍ਹਾਂ ਯੂਨੈਸਕੋ ਦੇ ਲੋਕ ਲਾਇਬ੍ਰੇਰੀ ਘੋਸ਼ਣਾ ਪੱਤਰ ਦੇ ਅਮਲ ਰਾਹੀਂ ਲਾਇਬ੍ਰੇਰੀਆਂ ਦੀ ਜੋ ਤਸਵੀਰ ਪਹਿਲਾਂ ਉਭਰਦੀ ਸੀ ਉਸ ਵਿਚ ਗੁਣਾਤਮਕ ਅੰਤਰ ਆਇਆ ਹੈ।

**4.1.1.1. ਸੈਮੀਨਾਰ ਅਤੇ ਕਾਨਫ਼ਰੰਸਾਂ :** ਲੋਕ ਲਾਇਬ੍ਰੇਰੀ ਵਿਕਾਸ ਅਤੇ ਹੋਰ ਸੰਬੰਧਿਤ ਵਿਸ਼ਿਆਂ ਉਪਰ ਮੈਂਬਰ ਦੇਸ਼ਾਂ ਦੀ ਸਹਾਇਤਾ ਨਾਲ ਯੂਨੈਸਕੋ ਸਮੇਂ ਸਮੇਂ ਸੈਮੀਨਾਰ ਅਤੇ ਕਾਨਫ਼ਰੰਸਾਂ ਆਦਿ ਦਾ ਆਯੋਜਨ ਕਰਦੀ ਹੈ।

(ੳ) ਇਸ ਨੇ 'ਲਾਤੀਨੀ ਅਮਰੀਕਾ ਵਿਚ ਲੋਕ ਲਾਇਬ੍ਰੇਰੀ ਸੇਵਾ' ਦੇ ਵਿਸ਼ੇ ਉਪਰ ਆਪਣੀ ਪਹਿਲੀ ਕਾਨਫ਼ਰੰਸ ਬ੍ਰਾਜ਼ੀਲ ਵਿਚ ਸਾਉ ਪੋਲੋ ਵਿਖੇ ਅਕਤੂਬਰ 1951 ਵਿਚ ਆਯੋਜਿਤ ਕੀਤੀ। ਇਥੇ ਸਿਫਾਰਿਸ਼ ਕੀਤੀ ਗਈ ਕਿ "ਲੋਕ ਲਾਇਬ੍ਰੇਰੀਆਂ ਨੂੰ ਪੂਰੀ ਜਾਂ ਆਂਸ਼ਿਕ ਸਹਾਇਤਾ ਕੇਂਦਰੀ, ਰਾਜ ਜਾਂ ਸਥਾਨਕ ਸਰਕਾਰ ਵਲੋਂ ਮਿਲਣੀ ਚਾਹੀਦੀ ਹੈ ਅਤੇ ਲਾਇਬ੍ਰੇਰੀ ਸਰਗਰਮੀਆਂ ਦੇ ਤਾਲਮੇਲ ਦਾ ਕੰਮ ਸਥਾਨਕ ਲਾਇਬ੍ਰੇਰੀਆਂ ਲਈ ਜ਼ਿੰਮੇਵਾਰ ਏਜੰਸੀਆਂ ਨੂੰ ਸੌਂਪਿਆ ਜਾਵੇ।"[3]

(ਅ) ਨਾਈਜੀਰੀਆ (ਅਫ਼ਰੀਕਾ) ਵਿਚ ਇਬਾਦਾਨ ਵਿਖੇ 1953 ਲੋਕ ਲਾਇਬ੍ਰੇਰੀ ਵਿਕਾਸ ਉਪਰ ਇਕ ਸੈਮੀਨਾਰ ਕਰਵਾਇਆ। ਸਿਫ਼ਾਰਿਸ਼ ਕੀਤੀ ਗਈ ਕਿ ਇਸ ਖੇਤਰ ਵਿਚ ਯੂਨੈਸਕੋ ਪਾਇਲਿਟ ਲਾਇਬ੍ਰੇਰੀ ਪ੍ਰਾਜੈਕਟ ਸਥਾਪਤ ਕਰੇ।

(ੲ) ਭਾਰਤ ਦੀ ਰਾਜਧਾਨੀ ਦਿੱਲੀ ਵਿਖੇ 'ਏਸ਼ੀਆ ਵਿਚ ਲੋਕ ਲਾਇਬ੍ਰੇਰੀ ਵਿਕਾਸ' ਦੇ ਵਿਸ਼ੇ ਉਪਰ ਅਕਤੂਬਰ 1955 ਵਿਚ ਇਕ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਨਿਰਦੇਸ਼ਕ ਯੂਨੈਸਕੋ ਵਿਸ਼ੇਸ਼ਗ ਫ੍ਰੈਂਕ ਐਮ.ਗਾਰਡਨਰ ਸਨ। ਭਾਰਤ ਦੇ ਉਸ ਸਮੇਂ ਦੇ ਵਿਦਿਆ ਮੰਤਰੀ ਮੌਲਾਨਾ ਅਬੁਲ ਕਲਾਮ ਆਜ਼ਾਦ ਨੇ ਸੈਮੀਨਾਰ ਦਾ ਉਦਘਾਟਨ ਕਰਦਿਆਂ ਹੋਇਆਂ ਕਿਹਾ ਕਿ ਲੋਕ ਲਾਇਬ੍ਰੇਰੀਆਂ ਦੀ ਸਹੀ ਵਰਤੋਂ ਵਿਦਿਅਕ ਵਿਕਾਸ ਦੀ ਕੌਮੀ ਯੋਜਨਾ ਦਾ ਹਿੱਸਾ ਹੋਣੀ ਚਾਹੀਦੀ ਹੈ।[4]

(ਸ) ਦਿੱਲੀ ਵਿਖੇ ਇਕ ਹੋਰ ਸੈਮੀਨਾਰ ਅਕਤੂਬਰ 1960 ਵਿਚ ਆਯੋਜਿਤ ਕੀਤਾ ਗਿਆ। ਇਸ ਸੈਮੀਨਾਰ ਦੇ ਉਦੇਸ਼ ਵਿਚ ਦਿੱਲੀ ਪਬਲਿਕ ਲਾਇਬ੍ਰੇਰੀ ਦੇ ਤਜਰਬੇ ਦੇ ਆਧਾਰ ਤੇ ਲੋਕ ਲਾਇਬ੍ਰੇਰੀ ਵਿਕਾਸ ਵਿਚ ਆਉਂਦੀਆਂ ਸਮੱਸਿਆਵਾਂ ਦੇ ਹੱਲ ਲਭਣੇ ਅਤੇ ਯੂਨੀਵਰਸਿਟੀ ਲਾਇਬ੍ਰੇਰੀ ਦਾ ਵਿਕਾਸ ਕਰਨਾ ਸ਼ਾਮਲ ਸੀ।

(ਹ) ਖੇਤਰੀ ਲਾਇਬ੍ਰੇਰੀ ਮੀਟਿੰਗਾਂ ਦਾ ਅਗਲਾ ਸੈਮੀਨਾਰ ਅਰਬੀ ਬੋਲਦੇ ਦੇਸ਼ਾਂ ਵਿਚ ਲਾਇਬ੍ਰੇਰੀ ਵਿਕਾਸ ਦੇ ਵਿਸ਼ੇ ਉਪਰ ਬੈਰੂਤ ਵਿਚ ਲੈਬਨਾਨ ਵਿਖੇ ਦਸੰਬਰ 1959 ਵਿਚ ਕੀਤਾ ਗਿਆ। ਇਸ ਸੈਮੀਨਾਰ ਵਿਚ ਲੋਕ ਲਾਇਬ੍ਰੇਰੀਆਂ ਤੋਂ ਇਲਾਵਾ ਇਸ ਸੰਬੰਧੀ ਕੌਮੀ ਯੋਜਨਾ ਬਣਾਉਣ ਤੇ ਬਲ ਦਿੱਤਾ ਗਿਆ।

(ਕ) ਯੂਨੈਸਕੋ ਨੇ 1960ਵਿਆਂ ਵਿਚ ਵਿਕਾਸਸ਼ੀਲ ਦੇਸ਼ਾਂ ਵਿਚ ਅਨੇਕ ਸੈਮੀਨਾਰ ਕਰਵਾਏ,

ਜਿਵੇਂ 1960 ਵਿਚ ਮੈਕਸਿਕੋ ਵਿਚ ਜਿਥੇ ਲਾਇਬ੍ਰੇਰੀ, ਬਿਬਲਿਉਗ੍ਰਾਫ਼ੀ ਅਤੇ ਡਾਕੂਮੈਨਟੇਸ਼ਨ ਸੇਵਾ ਦੀ ਯੋਜਨਾ ਅਤੇ ਵਿਕਾਸ ਉਪਰ ਵਿਚਾਰ ਕੀਤੀ ਗਈ।

(ਖ) 1960 ਵਿਚ ਬੋਗੋਟਾ ਵਿਚ ਸਕੂਲ ਲਾਇਬ੍ਰੇਰੀ ਸੇਵਾ ਦੇ ਵਿਕਾਸ ਸੰਬੰਧੀ ਸੈਮੀਨਾਰ ਕਰਵਾਇਆ ਗਿਆ।

(ਗ) ਈਗਨੂ ਵਿਚ 1962 ਵਿਚ ਲੋਕ ਲਾਇਬ੍ਰੇਰੀ ਵਿਕਾਸ ਦੇ ਵਿਸ਼ੇ ਉਪਰ ਸੈਮੀਨਾਰ ਆਯੋਜਿਤ ਕੀਤਾ ਗਿਆ।

(ਘ) ਅਰਜਨਟੀਨਾ ਦੇ ਸ਼ਹਿਰ ਮੈਂਕਡੋਜ਼ਾ ਵਿਖੇ ਯੂਨੀਵਰਸਿਟੀ ਲਾਇਬ੍ਰੇਰੀ ਵਿਕਾਸ ਸੰਬੰਧੀ ਸੈਮੀਨਾਰ ਦਾ ਆਯੋਜਨ 1962 ਵਿਚ ਕੀਤਾ ਗਿਆ।

(ਙ) ਕਾਹਿਰਾ ਵਿਖੇ ਅਰਬੀ ਬੋਲਦੇ ਦੇਸ਼ਾਂ ਵਿਚ ਬਿਬਲਿਉਗ੍ਰਾਫ਼ੀ, ਡਾਕੂਮੈਨਟੇਸ਼ਨ ਅਤੇ ਪ੍ਰਕਾਸ਼ਨਾਵਾਂ ਦੇ ਵਟਾਂਦਰੇ ਸੰਬੰਧੀ ਸੈਮੀਨਾਰ 1962 ਵਿਚ ਹੋਇਆ।

ਇਹ ਸੈਮੀਨਾਰ ਅਤੇ ਕਾਨਫ਼ਰੰਸਾਂ ਜਿਥੇ ਵੀ ਹੋਏ ਆਪਣੇ ਟੀਚੇ ਵਿਚ ਸਫ਼ਲ ਰਹੇ ਅਤੇ ਲੋਕਲ ਲਾਇਬ੍ਰੇਰੀਅਨਾਂ, ਖੇਤਰੀ ਲਾਇਬ੍ਰੇਰੀਅਨਾਂ ਨੂੰ ਨਵੀਨ ਪੱਧਤੀਆਂ ਅਤੇ ਤਕਨੀਕਾਂ ਤੋਂ ਜਾਣੂੰ ਕਰਵਾਇਆ ਗਿਆ। ਇਨ੍ਹਾਂ ਸੰਮੇਲਨਾਂ ਵਿਚ ਆਮ ਕਰਕੇ ਹੇਠ ਲਿਖੇ ਵਿਸ਼ਿਆਂ ਉਪਰ ਵਿਚਾਰ ਵਟਾਂਦਰਾ ਕੀਤਾ ਗਿਆ :

1. ਕੌਮੀ ਪੱਧਰ ਉਪਰ ਲਾਇਬ੍ਰੇਰੀ ਪ੍ਰਣਾਲੀ ਦੀ ਸਥਾਪਨਾ ਵਾਸਤੇ ਲਾਇਬ੍ਰੇਰੀ ਕਾਨੂੰਨ ਦੀ ਲੋੜ;
2. ਲੋਕ ਲਾਇਬ੍ਰੇਰੀਆਂ ਦੇ ਵਿਕਾਸ ਪ੍ਰਤੀ ਸਰਕਾਰ ਦੀ ਜ਼ਿੰਮੇਵਾਰੀ;
3. ਸਾਰੇ ਲੋਕਾਂ ਵਾਸਤੇ ਮੁਫ਼ਤ ਲਾਇਬ੍ਰੇਰੀ ਸੇਵਾ ਉਪਲਬਧ ਕਰਨ ਲਈ ਜਗ੍ਹਾ ਜਗ੍ਹਾ ਸਰਵਿਸ ਪੁਆਇੰਟ ਖੋਲ੍ਹਣੇ;
4. ਯੋਗਤਾ ਪ੍ਰਾਪਤ ਲਾਇਬ੍ਰੇਰੀਅਨ ਅਤੇ ਦੂਸਰੇ ਸਹਾਇਕ ਕਰਮਚਾਰੀਆਂ ਦੀ ਸਿਖਲਾਈ;
5. ਲਾਇਬ੍ਰੇਰੀਅਨਾਂ ਦੀ ਪਦਵੀ ਅਤੇ ਅਹੁਦੇ ਦੀ ਕੌਮੀ ਪੱਧਰ ਤੇ ਮਾਨਤਾ;
6. ਮੌਜੂਦਾ ਲਾਇਬ੍ਰੇਰੀਆਂ ਦੀ ਸੇਵਾਵਾਂ ਵਿਚ ਸੁਧਾਰ ਕਰਨ ਵਾਸਤੇ ਲਾਇਬ੍ਰੇਰੀ ਸਰਵੇਖਣ ਦਾ ਆਯੋਜਨ।

4.1.1.2. ਪਾਇਲਿਟ ਪ੍ਰਾਜੈਕਟ

(ੳ) ਯੂਨੈਸਕੋ ਦੇ ਪਹਿਲੇ ਲੋਕ ਲਾਇਬ੍ਰੇਰੀ ਪਾਇਲਿਟ ਪ੍ਰਾਜੈਕਟ ਦਾ ਸ੍ਰੀ ਗਣੇਸ਼ 1951 ਵਿਚ ਦਿੱਲੀ ਪਬਲਿਕ ਲਾਇਬ੍ਰੇਰੀ ਦੀ ਸਥਾਪਨਾ ਨਾਲ ਕੀਤਾ ਗਿਆ।

(ਅ) ਦੂਸਰਾ ਪਾਇਲਿਟ ਪ੍ਰਾਜੈਕਟ ਕੋਲੰਬੀਆ ਦੇ ਸਨਅਤੀ ਸ਼ਹਿਰ ਮੇਡੇਲਿਨ ਵਿਚ ਅਕਤੂਬਰ 1954 ਵਿਚ ਲੋਕ ਲਾਇਬ੍ਰੇਰੀ ਦੀ ਸਥਾਪਨਾ ਨਾਲ ਸ਼ੁਰੂ ਹੋਇਆ।

(ੲ) ਤੀਸਰਾ ਪਾਇਲਿਟ ਲੋਕ ਲਾਇਬ੍ਰੇਰੀ ਪ੍ਰਾਜੈਕਟ ਨਾਈਜੀਰੀਆ ਵਿਚ ਈਨੂਗੂ ਵਿਖੇ ਰੀਜਨਲ ਸੈਂਟਰਲ ਲਾਇਬ੍ਰੇਰੀ ਦੀ ਸਥਾਪਨਾ ਸੀ।

(ਸ) ਯੂਨੈਸਕੋ ਦਾ ਚੌਥਾ ਪਾਇਲਿਟ ਲੋਕ ਲਾਇਬ੍ਰੇਰੀ ਪ੍ਰਾਜੈਕਟ ਆਇਵਰੀ ਕੋਸਟ ਦੀ ਰਾਜਧਾਨੀ ਆਬਿਜਣ ਵਿਖੇ ਨਵੰਬਰ 1963 ਵਿਚ ਆਇਵਰੀ ਕੋਸਟ ਸੈਂਟਰਲ ਲਾਇਬ੍ਰੇਰੀ ਦੀ ਸਥਾਪਨਾ ਨਾਲ ਸ਼ੁਰੂ ਕੀਤਾ ਗਿਆ।

ਇਸ ਉਪਰਾਂਤ ਯੂਨੈਸਕੋ ਨੇ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਕੌਮੀ ਯੋਜਨਾ ਨੂੰ ਸਾਧਨ ਬਣਾਇਆ ਅਤੇ ਪਾਇਲਿਟ ਪ੍ਰਾਜੈਕਟ ਸਕੀਮ ਤਿਆਗ ਦਿੱਤੀ।

ਇਸ ਪ੍ਰਕਾਰ ਦੀਆਂ ਆਧੁਨਿਕ ਅਤੇ ਆਦਰਸ਼ ਲੋਕ ਲਾਇਬ੍ਰੇਰੀਆਂ ਨੇ ਲੋਕ ਲਾਇਬ੍ਰੇਰੀ ਲਹਿਰ ਨੂੰ ਅੱਗੇ ਤੋਰਿਆ। ਯੂਨੈਸਕੋ ਦੀ ਇਹ ਸ਼ਲਾਘਾਯੋਗ ਸਕੀਮ ਸੀ ਜਿਸ ਦਾ ਵਿਕਾਸਸ਼ੀਲ ਦੇਸ਼ਾਂ ਵਿਚ ਜੇ ਬਹੁਤਾ ਨਹੀਂ ਤਾਂ ਥੋੜਾ ਬਹੁਤ ਅਸਰ ਜ਼ਰੂਰ ਹੋਇਆ ਹੈ। ਇਹ ਲਾਇਬ੍ਰੇਰੀਆਂ ਆਪਣੇ ਆਪ ਵਿਚਤਾਂ ਆਦਰਸ਼ ਜ਼ਰੂਰ ਸਨ ਪਰ ਉਸ ਦੇਸ਼ ਦੀਆਂ ਹੋਰ ਲੋਕ ਲਾਇਬ੍ਰੇਰੀਆਂ ਨੂੰ ਆਪਣੀ ਰੰਗਤ ਨਹੀਂ ਦੇ ਸਕੀਆਂ। ਉਦਾਹਰਣ ਵਜੋਂ ਦਿੱਲੀ ਪਬਲਿਕ ਲਾਇਬ੍ਰੇਰੀ ਦਾ ਕੁਲ ਮਿਲਾ ਕੇ ਬਹੁਤਾ ਅਸਰ ਨਹੀਂ ਹੋਇਆ। ਇਥੋਂ ਤਕ ਕਿ ਦਿੱਲੀ ਵਿਚ ਅੱਜ ਤਕ ਲਾਇਬ੍ਰੇਰੀ ਕਾਨੂੰਨ ਪਾਸ ਨਹੀਂ ਹੋ ਸਕਿਆ।

4.1.1.3. ਪੁਸਤਕ ਸੰਗ੍ਰਹਿ : ਲੋਕ ਲਾਇਬ੍ਰੇਰੀਆਂ ਦੇ ਪੁਸਤਕ ਸੰਗ੍ਰਹਿ ਵਿਚ ਸਥਾਨਕ ਭਾਸ਼ਾਵਾਂ ਵਿਚ ਪੁਸਤਕਾਂ ਦੀ ਘਾਟ ਨੂੰ ਮਹਿਸੂਸ ਕੀਤਾ ਗਿਆ ਅਤੇ ਇਸ ਲਈ ਯੂਨੈਸਕੋ ਨੇ ਕਈ ਬੈਠਕਾਂ ਬੁਲਾਈਆਂ। ਇਥੇ ਲਏ ਗਏ ਨਿਰਣਿਆਂ ਅਨੁਸਾਰ ਮੈਂਬਰ ਦੇਸ਼ਾਂ ਦੇ ਸਹਿਯੋਗ ਨਾਲ ਅਨੇਕ 'ਬੁਕ ਪ੍ਰੋਮੋਸ਼ਨ ਸੈਂਟਰ' ਸਥਾਪਤ ਕੀਤੇ ਗਏ। ਅਜਿਹੇ ਸੈਂਟਰ ਏਸ਼ੀਆ ਦੇ ਦੇਸ਼ਾਂ ਵਾਸਤੇ ਜਾਪਾਨ ਦੀ ਰਾਜਧਾਨੀ ਟੋਕਿਓ ਵਿਚ, ਅਫਰੀਕਨ ਦੇਸ਼ਾਂ ਲਈ ਯਾਉਂਡੀ ਵਿਚ, ਅਰਬ ਦੇਸ਼ਾਂ ਲਈ ਮਿਸਰ ਦੀ ਰਾਜਧਾਨੀ ਕਾਹਿਰਾ ਵਿਖੇ ਅਤੇ ਲਾਤੀਨੀ ਅਮਰੀਕਨ ਦੇਸ਼ਾਂ ਲਈ ਬਗੋਟਾ ਵਿਚ ਸਥਾਪਤ ਕੀਤੇ ਗਏ ਸਨ।

ਇਸ ਤੋਂ ਇਲਾਵਾ ਯੂਨੈਸਕੋ ਨੇ ਵਿਕਾਸਸ਼ੀਲ ਦੇਸ਼ਾਂ ਵਿਚ ਲੋਕ ਲਾਇਬ੍ਰੇਰੀ ਸੰਗ੍ਰਹਿ ਨੂੰ ਮਜ਼ਬੂਤ ਅਤੇ ਗੁਣਾਤਮਕ ਬਣਾਉਣ ਵਾਸਤੇ 'ਬੁਕ ਕੂਪਨ' ਸਕੀਮ ਵੀ ਚਾਲੂ ਕੀਤੀ ਸੀ ਜਿਸ ਕਰਕੇ ਸੰਗ੍ਰਹਿ ਵਿਚ ਕਾਫੀ ਵਿਸਤਾਰ ਹੋਇਆ।

4.1.1.4. **ਲਾਇਬ੍ਰੇਰੀ ਵਿਸ਼ੇਸ਼ੱਗ** : ਲੋਕ ਲਾਇਬ੍ਰੇਰੀ ਸੇਵਾਵਾਂ ਦੇ ਸੰਗਠਨ ਅਤੇ ਹੋਰ ਵਿਸ਼ਿਆਂ ਉਪਰ ਸਲਾਹ ਮਸ਼ਵਰਾ ਦੇਣ ਲਈ ਲੋਕ ਲਾਇਬ੍ਰੇਰੀਆਂ ਦੇ ਵਿਕਾਸਸ਼ੀਲ ਦੇਸ਼ਾਂ ਵਿਚ ਤਰਤੀਬ ਅਨੁਸਾਰ ਵਿਕਾਸ ਵਿਚ ਸਹਾਇਤਾ ਪ੍ਰਦਾਨ ਕਰਨ ਵਾਸਤੇ ਯੂਨੈਸਕੋ ਸਮੇਂ ਸਮੇਂ ਉੱਚ ਮੈਂਬਰ ਦੇਸ਼ਾਂ ਵਿਚ ਵਿਸ਼ੇਸ਼ੱਗ ਲਾਇਬ੍ਰੇਰੀਅਨਾਂ ਨੂੰ ਭੇਜਦੀ ਰਹੀ ਹੈ। ਇਸ ਦਾ ਮਨੋਰਥ ਇਨ੍ਹਾਂ ਵਿਚ ਵਧੇਰੇ ਸੁਧਾਰ ਲਿਆਉਣਾ ਸੀ ਤਾਂ ਜੋ ਪਾਠਕਾਂ ਵਾਸਤੇ ਸੇਵਾਵਾਂ ਚੰਗੇਰੀਆਂ ਬਣਾਈਆਂ ਜਾ ਸਕਣ।

(ੳ) ਇਸ ਸੰਬੰਧੀ ਹਾਇਤੀ ਵਿਚ ਲਾਇਬ੍ਰੇਰੀ ਵਿਕਾਸ ਯੋਜਨਾ ਬਣਾਉਣ ਲਈ ਪਾਇਲਿਟ ਪ੍ਰਾਜੈਕਟ ਸ਼ੁਰੂ ਕਰਨ ਲਈ 1948 ਵਿਚ ਯੂਨੈਸਕੋ ਨੇ ਯਵਾਨ ਓਡੋਨ ਨੂੰ ਭੇਜਿਆ ਜੋ 1949 ਵਿਚ ਮੁੜ ਉਥੇ ਗਈ ਅਤੇ ਇਕ ਕਾਰਜ-ਸ਼ੀਲ ਯੋਜਨਾ ਤਿਆਰ ਕੀਤੀ।

(ਅ) ਦਿੱਲੀ ਪਬਲਿਕ ਲਾਇਬ੍ਰੇਰੀ ਵਿਚ ਐਡਵਰਡ ਸਿਡਨੀ ਨੇ ਛੇ ਮਹੀਨੇ ਲਈ ਯੂਨੈਸਕੋ ਵਿਸ਼ੇਸ਼ੱਗ ਦੇ ਤੌਰ ਤੇ ਕੰਮ ਕੀਤਾ। ਇਸ ਉਪਰਾਂਤ ਫ੍ਰੈਂਕ ਐਮ.ਗਾਰਡਨਰ ਨੂੰ ਦਿੱਲੀ ਪਬਲਿਕ ਲਾਇਬ੍ਰੇਰੀ ਦੀਆਂ ਸੇਵਾਵਾਂ ਦੇ ਸੰਗਠਨ ਅਤੇ ਸੁਧਾਰ ਵਾਸਤੇ 1955-56 ਵਿਚ ਭਾਰਤ ਭੇਜਿਆ ਗਿਆ ਸੀ। ਉਨ੍ਹਾਂ ਨੇ ਦਿੱਲੀ ਵਿਖੇ ਯੂਨੈਸਕੋ ਦਾ ਇਕ ਖੇਤਰੀ ਸੈਮੀਨਾਰ ਵੀ ਕਰਵਾਇਆ।

ਗਾਰਡਨਰਾਂ ਨੇ ਇਸ ਦੀ ਇਕ ਮੁਲਾਂਕਣ ਰਿਪੋਰਟ ਤਿਆਰ ਕੀਤੀ, ਜੋ ਸ਼ਲਾਘਾਯੋਗ ਸੀ। ਫਿਰ ਪੀ.ਕੇ.ਗਾਰਦੇ ਆਏ। ਇੰਸਡਾਕ ਦੀ ਸਥਾਪਨਾ ਬਾਅਦ 1959 ਤਕ ਜਿੰਨੇ ਵੀ ਵਿਸ਼ੇਸ਼ੱਗ ਇਥੇ ਆਏ ਇੰਸਡਾਕ ਵਾਸਤੇ ਹੀ ਆਏ।

(ੲ) ਪਾਕਿਸਤਾਨ ਵਿਚ ਵੀ ਵਿਸ਼ੇਸ਼ੱਗ ਲਾਇਬ੍ਰੇਰੀਅਨ ਭੇਜੇ ਗਏ ਜਿਥੇ ਪੈਂਸਡਾਕ ਦੀ ਸਥਾਪਨਾ ਯੂਨੈਸਕੋ ਦੀ ਸਹਾਇਤਾ ਨਾਲ ਹੀ ਪੰਜਾਹਵਿਆਂ ਵਿਚ ਕੀਤੀ ਗਈ।

(ਸ) ਏਸ਼ੀਆ ਦੇ ਹੋਰ ਦੇਸ਼ਾਂ ਜਿਵੇਂ ਥਾਈਲੈਂਡ, ਕੋਰੀਆ, ਮਲੇਸ਼ੀਆ, ਸ਼੍ਰੀਲੰਕਾ, ਆਦਿ ਵਿਚ ਯੂਨੈਸਕੋ ਵਿਸ਼ੇਸ਼ੱਗ ਭੇਜੇ ਗਏ।

(ਹ) ਅਰਬ ਦੇਸ਼ਾਂ ਵਿਚ ਵੀ 1960ਵਿਆਂ ਵਿਚ ਸੀਰੀਆ, ਮਿਸਰ, ਇਰਾਕ, ਕੁਵੈਤ, ਆਦਿ ਵਿਚ ਲਾਇਬ੍ਰੇਰੀ ਵਿਸ਼ੇਸ਼ੱਗ ਭੇਜੇ ਗਏ।

(ਕ) ਲਾਤੀਨੀ ਅਮਰੀਕਾ ਅਤੇ ਅਫ਼ਰੀਕਾ ਦੇ ਦੇਸ਼ਾਂ ਵਿਚ ਵੀ ਯੂਨੈਸਕੋ ਨੇ ਵਿਸ਼ੇਸ਼ੱਗ ਭੇਜੇ ਤਾਂ ਜੋ ਲਾਇਬ੍ਰੇਰੀ ਵਿਕਾਸ ਨੂੰ ਵਿਗਿਆਨਕ ਲੀਹਾਂ ਉਪਰ ਤੋਰਿਆ ਜਾ ਸਕੇ।

ਇਹ ਲਾਇਬ੍ਰੇਰੀ ਵਿਸ਼ੇਸ਼ੱਗ ਅਨੇਕ ਵਿਸ਼ਿਆਂ ਉਪਰ ਆਪਣੀ ਸੁਲਝੀ ਹੋਈ ਰਾਇ ਦਿੰਦੇ ਹਨ, ਜਿਵੇਂ ਲਾਇਬ੍ਰੇਰੀ ਸਥਾਪਨਾ, ਲਾਇਬ੍ਰੇਰੀ ਇਮਾਰਤ ਦੀ ਯੋਜਨਾਬੰਦੀ, ਪੁਸਤਕ ਸੰਗ੍ਰਹਿ ਆਦਿ। ਕਈ ਵਾਰ ਤਾਂ ਉਥੇ ਰਹਿ ਕੇ ਖੁਦ ਲਾਇਬ੍ਰੇਰੀਅਨ ਦੇ ਤੌਰ ਤੇ ਵੀ ਕੰਮ ਕਰਦੇ, ਸਥਾਨਕ ਲਾਇਬ੍ਰੇਰੀਅਨਾਂ ਨੂੰ ਨਵੀਆਂ ਵਿਧੀਆਂ ਅਤੇ ਤਕਨੀਕਾਂ ਤੋਂ ਜਾਣੂ ਕਰਵਾਉਂਦੇ, ਵਿਹਾਰਕ ਜਾਂ ਅਮਲੀ ਸਮੱਸਿਆਵਾਂ ਸਮਝਦੇ ਹੋਏ ਤਰੁਟੀਆਂ ਨੂੰ ਦੂਰ ਕਰਨ ਦੇ ਉਪਰਾਲੇ ਸੁਝਾਉਂਦੇ ਹਨ।

ਯੂਨੈਸਕੋ ਨੇ ਪ੍ਰਗਤੀਸ਼ੀਲ ਦੇਸ਼ਾਂ ਵਿਚ ਲੋਕ ਲਾਇਬ੍ਰੇਰੀ ਵਿਕਾਸ ਵਾਸਤੇ ਅਨੇਕ ਕੰਮ ਕੀਤੇ ਹਨ ਜਿਸ ਦੀ ਬਦੌਲਤ ਅੱਜ ਇਨ੍ਹਾਂ ਦੇਸ਼ਾਂ ਵਿਚ ਲੋਕ ਲਾਇਬ੍ਰੇਰੀਆਂ ਦੀ ਕੁਝ ਨੁਹਾਰ ਬਦਲ ਸਕੀ ਹੈ।

4.1.2. **ਰਾਸ਼ਟਰੀ ਲਾਇਬ੍ਰੇਰੀਆਂ** : ਰਾਸ਼ਟਰੀ ਲਾਇਬ੍ਰੇਰੀਆਂ ਦੇ ਵਿਕਾਸ ਵਾਸਤੇ ਯੂਨੈਸਕੋ ਸ਼ੁਰੂ ਤੋਂ ਹੀ ਕਾਫੀ ਮਹੱਤਵਪੂਰਨ ਰੋਲ ਅਦਾ ਕਰਦੀ ਰਹੀ ਹੈ। ਅੰਤਰ-ਰਾਸ਼ਟਰੀ ਪੱਧਰ ਉਪਰ ਲਾਇਬ੍ਰੇਰੀ ਸਹਿਕਾਰਤਾ ਨੂੰ ਵਧਾਉਣ ਦੇ ਉਦੇਸ਼ ਨਾਲ ਯੂਨੈਸਕੋ ਨੇ ਮੈਂਬਰ ਦੇਸ਼ਾਂ ਵਿਚ ਰਾਸ਼ਟਰੀ ਲਾਇਬ੍ਰੇਰੀ ਦੇ ਵਿਕਾਸ ਨੂੰ ਪਹਿਲ ਦਿੱਤੀ ਹੈ।

4.1.2.1. ਇਸ ਕੰਮ ਨੂੰ ਸਫ਼ਲਤਾ ਨਾਲ ਚਲਾਉਣ ਲਈ 1958 ਵਿਚ ਆਸਟਰੀਆ ਦੀ ਰਾਜਧਾਨੀ ਵਿਆਨਾ ਵਿਖੇ 'ਯੂਰਪ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ' ਉਪਰ ਇਕ ਗੋਸ਼ਟੀ ਦਾ ਆਯੋਜਨ ਕੀਤਾ ਗਿਆ ਜਿਸ ਦਾ ਢੁਕਵਾਂ ਪ੍ਰਭਾਵ ਪਿਆ।

4.1.2.2. ਯੂਨੈਸਕੋ ਨੇ 1964 ਵਿਚ ਫਿਲੀਪਾਈਨਜ਼ ਦੀ ਰਾਜਧਾਨੀ ਮਨੀਲਾ ਵਿਖੇ 'ਏਸ਼ੀਆ ਅਤੇ ਪੈਸਿਫਿਕ ਖੇਤਰ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦਾ ਵਿਕਾਸ' ਵਿਸ਼ੇ ਉਪਰ ਇਕ ਖੇਤਰੀ ਸੈਮੀਨਾਰ ਦਾ ਆਯੋਜਨ ਕੀਤਾ ਜਿਸ ਦੇ ਨਿਰਦੇਸ਼ਕ ਭਾਰਤ ਦੇ ਬੀ.ਐਸ.ਕੇਸਵਨ ਸਨ। ਇਸ ਦੀ ਕਾਰਵਾਈ ਦਾ ਮੁੱਖ ਬਲ ਰਾਸ਼ਟਰੀ ਲਾਇਬ੍ਰੇਰੀਆਂ ਦੇ ਕੰਮ-ਕਾਜ ਉਪਰ ਸੀ।

ਇਨ੍ਹਾਂ ਦੋਹਾਂ ਗੋਸ਼ਟੀਆਂ/ਸੈਮੀਨਾਰਾਂ ਉਪਰ ਪੜ੍ਹੇ ਗਏ ਪਰਚੇ ਸਿਫ਼ਾਰਸ਼ਾਂ ਸਹਿਤ ਪ੍ਰਕਾਸ਼ਤ ਕੀਤੇ ਗਏ ਸਨ। ਇਥੇ ਰਾਸ਼ਟਰੀ ਲਾਇਬ੍ਰੇਰੀਆਂ ਦੇ ਉਦੇਸ਼, ਸੰਗਠਨ ਅਤੇ ਸਮੱਸਿਆਵਾਂ ਉਪਰ

ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਇਹ ਫੈਸਲੇ ਲਏ ਗਏ ਕਿ :

(ੳ) ਜਿਨ੍ਹਾਂ ਦੇਸ਼ਾਂ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਹੁਣ ਤਕ ਨਹੀਂ ਕੀਤੀ ਗਈ ਉਥੇ ਕੀਤੀ ਜਾਵੇ ;

(ਅ) ਮੈਂਬਰ ਦੇਸ਼ ਰਾਸ਼ਟਰੀ ਲਾਇਬ੍ਰੇਰੀ ਸੰਸਥਾਵਾਂ ਦੀ ਸਥਾਪਨਾ ਕਰਨ ਤਾਂ ਜੋ ਉਥੇ ਲਾਇਬ੍ਰੇਰੀ ਚੇਤਨਾ ਦਾ ਪ੍ਰਚਾਰ ਕੀਤਾ ਜਾ ਸਕੇ।

(ੲ) ਹਰ ਦੇਸ਼ ਵਿਚ ਰਾਸ਼ਟਰੀ ਲਾਇਬ੍ਰੇਰੀ ਵਿਧਾਨ ਪਾਸ ਕੀਤਾ ਜਾਵੇ ਤਾਂ ਜੋ ਉਥੇ ਲੋਕ ਲਾਇਬ੍ਰੇਰੀਆਂ ਦਾ ਜਾਲ ਵਿਛਾਇਆ ਜਾ ਸਕੇ।

ਇਸ ਵਿਚਾਰ ਵਟਾਂਦਰੇ ਦੇ ਫਲਸਰੂਪ ਅਨੇਕ ਵਿਕਾਸਸ਼ੀਲ ਦੇਸ਼ਾਂ ਵਿਚ ਰਾਸ਼ਟਰੀ ਲਾਇਬ੍ਰੇਰੀਆਂ ਦੀ ਸਥਾਪਨਾ ਕੀਤੀ ਗਈ। ਰਾਸ਼ਟਰੀ ਲਾਇਬ੍ਰੇਰੀ ਬੋਰਡ ਬਣਾਏ ਗਏ। ਯੂਨੈਸਕੋ ਦੇ ਲਾਇਬ੍ਰੇਰੀ ਵਿਸ਼ੇਸ਼ੱਗਾਂ ਦੀ ਸਹਾਇਤਾ ਨਾਲ ਰਾਸ਼ਟਰੀ ਲਾਇਬ੍ਰੇਰੀਆਂ ਦੀਆਂ ਇਮਾਰਤਾਂ ਲਈ ਯੋਜਨਾਵਾਂ ਤਿਆਰ ਕੀਤੀਆਂ ਗਈਆਂ ਅਤੇ ਉਨ੍ਹਾਂ ਲਈ ਹੋਰ ਪ੍ਰੋਗਰਾਮ ਉਲੀਕਦੇ ਸਮੇਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਕਿ ਇਹ ਲਾਇਬ੍ਰੇਰੀਆਂ ਰਾਸ਼ਟਰੀ ਪੱਧਰ ਤੇ ਹੋ ਰਹੇ ਲਾਇਬ੍ਰੇਰੀ ਵਿਕਾਸ ਦੀ ਚੋਟੀ ਦਾ ਹਿੱਸਾ ਬਣ ਕੇ ਆਗੂ ਦਾ ਰੋਲ ਅਦਾ ਕਰਨ।

**4.1.3. ਯੂਨੀਵਰਸਿਟੀ ਲਾਇਬ੍ਰੇਰੀ ਵਿਕਾਸ :** ਯੂਨੈਸਕੋ ਨੇ ਮੈਂਬਰ ਦੇਸ਼ਾਂ ਵਿਚ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਸੁਧਾਰ ਕਰਨ ਵਾਸਤੇ ਅਨੇਕ ਗਤੀਵਿਧੀਆਂ ਸ਼ੁਰੂ ਕੀਤੀਆਂ ਜਿਸ ਵਿਚ ਸੈਮੀਨਾਰਾਂ ਦਾ ਸੰਗਠਨ, ਤਕਨੀਕੀ ਸਹਾਇਤਾ, ਅਨੁਦਾਨ, ਇਮਾਰਤ ਯੋਜਨਾ, ਪ੍ਰਕਾਸ਼ਨ ਸਰਗਰਮੀਆਂ, ਆਦਿ ਸ਼ਾਮਲ ਹਨ। ਇਨ੍ਹਾਂ ਸਾਰੀਆਂ ਗਤੀਵਿਧੀਆਂ ਦੀ ਬਦੌਲਤ ਲਾਇਬ੍ਰੇਰੀ ਦੀ ਇਕ ਸਪਸ਼ਟ ਪਰਿਭਾਸ਼ਾ, ਉਦੇਸ਼ ਅਤੇ ਕਾਰਜਾਂ ਬਾਰੇ ਸਪਸ਼ਟਤਾ, ਲਾਇਬ੍ਰੇਰੀ ਦਾ ਯੂਨੀਵਰਸਿਟੀ ਢਾਂਚੇ ਵਿਚ ਸਥਾਨ ਅਤੇ ਪ੍ਰਬੰਧ ਵਾਸਤੇ ਨਵੀਆਂ ਤਕਨੀਕਾਂ ਸਾਹਮਣੇ ਆਈਆਂ।

4.1.3.1. ਸੈਮੀਨਾਰਾਂ ਦੀ ਲੜੀ ਵਿਚ ਯੂਨੈਸਕੋ ਨੇ 1960 ਵਿਚ ਦਿੱਲੀ ਵਿਖੇ 'ਦੱਖਣੀ ਏਸ਼ੀਆ ਵਿਚ ਲਾਇਬ੍ਰੇਰੀ ਵਿਕਾਸ' ਵਿਸ਼ੇ ਉਪਰ ਸੈਮੀਨਾਰ ਕਰਵਾਇਆ। ਇਸ ਵਿਚ ਇਕ ਛੋਟੇ ਸੁਤੰਤਰ ਦਲ ਨੇ ਯੂਨੀਵਰਸਿਟੀ ਲਾਇਬ੍ਰੇਰੀ ਉਪਰ ਵਿਚਾਰ ਵਟਾਂਦਰਾ ਕੀਤਾ ਅਤੇ ਫੈਸਲਾ ਲਿਆ ਕਿ ਲਾਇਬ੍ਰੇਰੀਅਨਾਂ ਦੀ ਤਨਖ਼ਾਹ, ਪਦਵੀ ਅਤੇ ਪ੍ਰਤਿਸ਼ਠਾ ਯੂਨੀਵਰਸਿਟੀ ਦੇ ਅਧਿਆਪਕ ਵਰਗ ਦੇ ਬਰਾਬਰ ਹੋਣੇ ਚਾਹੀਦੇ ਹਨ।

4.1.3.2. ਯੂਨੈਸਕੋ ਨੇ "ਲਾਤੀਨੀ ਅਮਰੀਕਾ ਵਿਚ ਯੂਨੀਰਿਸਟੀ ਲਾਇਬ੍ਰੇਰੀ ਵਿਕਾਸ" ਵਿਸ਼ੇ ਉਪਰ 1962 ਵਿਚ ਅਰਜਨਟੀਨਾ ਦੇ ਸ਼ਹਿਰ ਮੇਂਡੋਜ਼ਾ ਵਿਖੇ ਖੇਤਰੀ ਸੈਮੀਨਾਰ ਦਾ ਆਯੋਜਨ ਕੀਤਾ। ਇਸ ਗੋਸ਼ਟੀ ਦੀਆਂ ਸਿਫ਼ਾਰਸ਼ਾਂ ਵਿਸ਼ੇਸ਼ ਕਰਕੇ ਖਰਚ ਸੂਚਕ ਸੰਬੰਧੀ ਅਤੇ ਯੂਨੀਵਰਸਿਟੀ ਬਜਟ ਵਿਚੋਂ ਲਾਇਬ੍ਰੇਰੀ ਬਜਟ ਸੂਚਕ ਦੀ ਪਹਿਚਾਣ, ਆਦਿ ਅਜਿਹੇ ਸਵਾਲ ਸਨ ਜਿਨ੍ਹਾਂ ਨੇ ਆਉਣ ਵਾਲੇ ਸਮੇਂ ਵਿਚ ਲਾਤੀਨੀ ਅਮਰੀਕਾ ਵਿਚ ਯੂਨੀਵਰਸਿਟੀ ਲਾਇਬ੍ਰੇਰੀਆਂ ਵਿਚ ਸੁਧਾਰ ਲਿਆਉਣ ਅਤੇ ਵਿਕਾਸ ਵਿਚ ਕਾਫ਼ੀ ਯੋਗਦਾਨ ਪਾਇਆ।

**4.1.4. ਅਧਿਆਪਨ ਅਤੇ ਖੋਜ :** ਮੈਂਬਰ ਦੇਸ਼ਾਂ ਦੀਆਂ ਲਾਇਬ੍ਰੇਰੀਆਂ ਵਿਚ ਸਿਖਿਅਤ ਲਾਇਬ੍ਰੇਰੀਅਨਾਂ ਦੀ ਘਾਟ ਨੂੰ ਪੂਰਾ ਕਰਨ ਵਾਸਤੇ ਯੂਨੈਸਕੋ ਨੇ ਅਨੇਕ ਸ਼ਲਾਘਾਯੋਗ ਕੰਮ ਕੀਤੇ ਹਨ।

4.1.4.1. ਯੂਨੈਸਕੋ ਨੇ ਕਈ ਸੈਮੀਨਾਰ, ਕਾਨਫ਼ਰੰਸਾਂ, ਕਾਰਜਸ਼ਾਲਾਂ ਆਦਿ ਦਾ ਆਯੋਜਨ ਕਰਕੇ ਪਾਠ ਕ੍ਰਮ ਬਾਰੇ ਵਿਚਾਰ ਵਟਾਂਦਰਾ ਕੀਤਾ। ਬ੍ਰਿਟੇਨ ਅਤੇ ਅਮਰੀਕਾ ਵਿਚ ਵਿਸ਼ੇਸ਼ ਪ੍ਰਕਾਰ ਦਾ ਪਾਠ ਕ੍ਰਮ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਬਕਾਇਦਾ ਪਾਠ ਕ੍ਰਮ ਬਾਰੇ ਵੀ ਸੈਮੀਨਾਰਾਂ ਦਾ ਆਯੋਜਨ ਕੀਤਾ ਗਿਆ। ਅਜਿਹੇ ਕੰਮਾਂ ਵਾਸਤੇ ਯੂਨੈਸਕੋ ਸਮੇਂ ਸਮੇਂ ਮਾਲੀ ਸਹਾਇਤਾ ਪ੍ਰਦਾਨ ਕਰਦੀ ਰਹਿੰਦੀ ਹੈ।

4.1.4.2. ਲਾਇਬ੍ਰੇਰੀਅਨਾਂ ਦੀ ਸਿਖਲਾਈ ਵਾਸਤੇ ਕੋਰਸਾਂ ਵਿਚ ਸ਼ਾਮਿਲ ਹੋਣ ਲਈ ਵਿਕਾਸਸ਼ੀਲ ਦੇਸ਼ਾਂ ਵਿਚੋਂ ਆਏ ਲਾਇਬ੍ਰੇਰੀਅਨਾਂ ਨੂੰ ਫੈਲੋਸ਼ਿਪ ਅਤੇ ਸਫ਼ਰੀ ਭੱਤਾ ਮੁਹੱਈਆ ਕਰਦੀ ਹੈ ਤਾਂ ਜੋ ਉਨ੍ਹਾਂ ਵਿਚ ਨਵੀਆਂ ਤਕਨੀਕਾਂ, ਵਿਧੀਆਂ ਆਦਿ ਦੀ ਸਿਖਲਾਈ ਪ੍ਰਾਪਤ ਕਰਨ ਦੀ ਰੁਚੀ ਬਣੀ ਰਹੇ।

4.1.4.3. ਸਿਖਲਾਈ ਵਿਧੀਆਂ ਵਿਚ ਸੁਧਾਰ ਲਿਆਉਣ ਲਈ ਯੂਨੈਸਕੋ ਨੇ 1971 ਵਿਚ ਪਾਨਾਮਾ ਵਿਖੇ ਇਕ ਸੈਮੀਨਾਰ ਆਯੋਜਿਤ ਕੀਤਾ ਜਿਸ ਵਿਚ ਵਿਸ਼ਾ-ਵਸਤੂ ਦੇ ਪੱਖੋਂ ਲਾਭਦਾਇਕ ਵਿਚਾਰ ਵਟਾਂਦਰਾ ਹੋਇਆ। ਇਸ ਸੈਮੀਨਾਰ ਤੇ ਪੇਸ਼ ਕੀਤੇ ਗਏ ਪਰਚੇ ਅਤੇ ਹੋਈ ਬਹਿਸ ਨੂੰ ਬਾਅਦ ਵਿਚ ਪ੍ਰਕਾਸ਼ਿਤ ਕੀਤਾ ਗਿਆ।

4.1.4.4. ਯੂਨੈਸਕੋ ਨੇ ਅਫ਼ਰੀਕਾ ਦੇ ਕੁਝ ਦੇਸ਼ਾਂ ਵਿਚ ਜਿਵੇਂ ਸੇਨੇਗਲ, ਘਾਨਾ, ਯੁਗਾਂਡਾ; ਵੈਸਟ ਇੰਡੀਜ਼ ਵਿਚ ਜਮਾਇਕਾ; ਏਸ਼ੀਆ ਵਿਚ ਇੰਡੋਨੇਸ਼ੀਆ, ਫਿਲਿਪਾਈਨਜ਼ ਆਦਿ; ਅਰਬ ਦੇਸ਼ਾਂ ਵਿਚ ਅਲਜੀਰੀਆ, ਲੈਬਾਨਾਨ, ਇਰਾਕ, ਮੋਰੋਕੋ, ਆਦਿ ਵਿਚ ਆਪਣੇ ਵਿਸ਼ੇਸ਼ੱਗ ਭੇਜ ਕੇ ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਵਿਭਾਗ ਸਥਾਪਤ ਕੀਤੇ ਜਿਸ ਨਾਲ ਇਨ੍ਹਾਂ ਵਿਕਾਸਸ਼ੀਲ ਦੇਸ਼ਾਂ ਵਿਚ ਲਾਇਬ੍ਰੇਰੀਅਨਾਂ ਦੀ ਵਿਦਿਆ ਅਤੇ ਸਿਖਲਾਈ ਵਾਸਤੇ ਬ੍ਰਿਟੇਨ ਜਾਂ ਅਮਰੀਕਾ ਜਾਣ ਦੀ ਜ਼ਰੂਰਤ ਸਥਾਪਤ ਹੋ ਗਈ। ਇਸ ਪ੍ਰਕਾਰ ਵੱਖ ਵੱਖ ਪੱਧਰਾਂ ਤੇ ਸਥਾਨਕ ਲੋੜਾਂ ਅਨੁਸਾਰ ਮਨੁੱਖ ਸ਼ਕਤੀ ਤਿਆਰ ਹੋਣੀ ਸ਼ੁਰੂ ਹੋ ਗਈ।

ਚੰਗੇਰੀ ਸਿਖਲਾਈ ਲਈ ਸੂਚਨਾ ਸੰਬੰਧੀ ਮਨੁੱਖੀ ਸ਼ਕਤੀ ਦੀ ਯੂਨੈਸਕੋ ਨੇ ਡੀ.ਆਰ.ਟੀ.ਸੀ. ਬੰਗਲੋਰ ਦੇ ਪ੍ਰੋ. ਏ.ਨੀਲਾਮੇਘਨ ਤੋਂ ਸੇਧਾਂ ਤਿਆਰ ਕਰਵਾਈਆਂ।

4.1.4.5. ਯੂਨੈਸਕੋ ਦੀ ਮਦਦ ਲਾਲ ਡਾਕਰ ਯੂਨੀਵਰਸਿਟੀ ਸੇਗਲ, ਅਤੇ ਬੋਨੋਸ ਏਅਰਸ ਯੂਨੀਵਰਸਿਟੀ ਵਿਚ ਲਾਇਬ੍ਰੇਰੀ ਖੋਜ ਕੇਂਦਰ ਸਥਾਪਤ ਕੀਤੇ ਗਏ। ਯੂਨੈਸਕੋ ਨੇ ਐਫ.ਆਈ.ਡੀ. ਦੀ ਸਹਾਇਤਾ ਨਾਲ ਪ੍ਰਲੇਖਨ ਦੀ ਖੋਜ ਉਪਰ ਇਕ ਅੰਤਰ-ਰਾਸ਼ਟਰੀ ਸੂਚਨਾ ਪ੍ਰਣਾਲੀ ਇੰਟਰਨੈਸ਼ਨਲ ਇਨਫ਼ਾਰਮੇਸ਼ਨ ਸਿਸਟਮ ਆਨ ਰੀਸਰਚ ਇਨ ਡਾਕੂਮੈਨਟੇਸ਼ਨ-ਆਈ.ਐਸ..ਓ.ਆਰ.ਆਈ.ਡੀ. (ਇਸੋਰਿਡ) ਦੀ ਸਥਾਪਨਾ ਕੀਤੀ। ਇਹ ਯੂਨੈਸਕੋ ਦੇ ਮੁੱਖ ਦਫ਼ਤਰ ਪੈਰਿਸ ਵਿਚ ਹੀ ਸਥਿਤ ਹੈ। ਇਸ ਦਾ ਉਦੇਸ਼ ਪ੍ਰਲੇਖਨ, ਲਾਇਬ੍ਰੇਰੀ ਅਤੇ ਪੁਰਾਲੇਖ ਦੇ ਖੇਤਰ ਵਿਚ ਖੋਜ ਗਤੀਵਿਧੀਆਂ ਬਾਰੇ ਸੂਚਨਾ ਇਕੱਤਰ ਕਰਨਾ, ਸੰਗਠਿਤ ਕਰਨਾ, ਵਿਸ਼ਲੇਸ਼ਣ ਕਰਨਾ ਅਤੇ ਉਸ ਦਾ ਪ੍ਰਸਾਰਣ ਕਰਨਾ ਹੈ। ਇਹ ਸੂਚਨਾ ਪ੍ਰਣਾਲੀ ਖੋਜ ਪਰਿਯੋਜਨਾ, ਖੋਜ ਰਿਪੋਰਟਾਂ ਦੇ ਸੰਬੰਧ ਵਿਚ ਸਾਰੀ ਸੂਚਨਾ ਇਕੱਤਰ ਕਰਕੇ ਮੁਹੱਈਆ ਕਰਦੀ ਹੈ ਅਤੇ ਹੋਈ ਖੋਜ ਸੰਬੰਧੀ ਪ੍ਰਤੀਆਂ ਵੀ ਪ੍ਰਦਾਨ ਕਰਦੀ ਹੈ।[7]

ਇਸ ਤਰ੍ਹਾਂ ਯੂਨੈਸਕੋ ਇਸੋਰਿਡ ਦੇ ਕੰਪਿਊਟਰੀਕਰਣ ਕੀਤੇ ਰਿਕਾਰਡਾਂ ਰਾਹੀਂ ਉਨ੍ਹਾਂ ਸਾਰੀਆਂ ਸੰਸਥਾਵਾਂ, ਵਿਸ਼ਾ ਮਾਹਿਰਾਂ ਆਦਿ ਦੇ ਖੋਜ ਕਾਰਜਾਂ ਸੰਬੰਧੀ ਸੂਚਨਾ ਇਕੱਤਰ ਕਰਦੀ ਹੈ ਜਿਨ੍ਹਾਂ ਨੇ ਸੂਚਨਾ, ਲਾਇਬ੍ਰੇਰੀ ਅਤੇ ਪੁਰਾਲੇਖ ਵਿਗਿਆਨ ਦੀ ਪ੍ਰਗਤੀ ਲਈ ਕੰਮ ਕੀਤਾ ਹੈ। ਇਸ ਸੂਚਨਾ ਸੰਬੰਧੀ ਪ੍ਰਕਾਸ਼ਨਾਵਾਂ ਦੇ ਮਹੱਤਵ ਨੂੰ ਸਾਹਮਣੇ ਰੱਖਦਿਆਂ ਹੋਇਆਂ ਹੇਠ ਲਿਖੇ ਸੰਦਰਭ ਸ੍ਰੋਤ ਪ੍ਰਕਾਸ਼ਿਤ ਕੀਤੇ :

1. ਇਸੋਰਡ/ਇੰਟਰਨੈਸ਼ਨਲ ਡਾਇਰੈਕਟਰੀ ਆਫ਼ ਇਨਸਟੀਟਿਊਟਸ ਐਕਟਿਵ ਇਨ ਦਾ ਫੀਲਡ ਆਫ਼ ਰੀਸਰਚ ਇਨ ਇਨਫ਼ਾਰਮੇਸ਼ਨ, ਲਾਇਬ੍ਰੇਰੀਜ਼ ਐਂਡ ਆਰਕਾਈਵਜ਼;

**4.2. ਯੂਨੈਸਕੋ ਦੀਆਂ ਬਿਬਲਿਉਗ੍ਰਾਫੀਕਲ ਅਤੇ ਪ੍ਰਲੇਖਨ ਸੇਵਾਵਾਂ :**

**4.2.1. ਪਹਿਲੀ ਅੰਤਰ-ਰਾਸ਼ਟਰੀ ਕਾਨਫ਼ਰੰਸ :** ਯੂਨੈਸਕੋ ਨੇ ਪੈਰਿਸ ਵਿਖੇ 'ਵਿਗਿਆਨ ਸਾਰ' ਦੇ ਵਿਸ਼ੇ ਉਪਰ ਜੂਨ 1949 ਵਿਚ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਬੁਲਾਈ। ਇਸ ਵਿਚ 29 ਦੇਸ਼ਾਂ ਤੋਂ 167 ਡੈਲੀਗੇਟ ਆਏ ਜਿਨ੍ਹਾਂ ਨੇ ਸਾਰ ਬਣਾਉਣ ਸੰਬੰਧੀ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਕਾਨਫ਼ਰੰਸ ਵਿਚ ਸਾਰ ਦੀ ਭਾਸ਼ਾ, ਵਰਗੀਕਰਣ, ਅਨੁਕ੍ਰਮੀਕਰਣ ਅਤੇ ਕਾਪੀਰਾਈਟ ਨਾਲ ਸੰਬੰਧ, ਦਸਤਾਵੇਜ਼ਾਂ ਦੀ ਚੋਣ ਅਤੇ ਸੰਗ੍ਰਹਿਣ ਲਈ ਮਕੈਨੀਕਲ ਵਿਉਂਤਾਂ ਆਦਿ ਵਿਸ਼ਿਆਂ ਉਪਰ ਨਵੇਂ ਵਿਚਾਰ ਪੇਸ਼ ਕੀਤੇ ਗਏ ਅਤੇ ਇਨ੍ਹਾਂ ਵਿਚਾਰਾਂ ਨੂੰ ਅੰਤਿਮ ਰਿਪੋਰਟ ਵਿਚ ਦਰਜ ਕੀਤਾ ਗਿਆ।

**4.2.2. ਦੂਸਰੀ ਅੰਤਰ-ਰਾਸ਼ਟਰੀ ਕਾਨਫ਼ਰੰਸ :** ਦੂਸਰੀ ਅੰਤਰ-ਰਾਸ਼ਟਰੀ ਕਾਨਫ਼ਰੰਸ 'ਬਿਬਲਿਉਗ੍ਰਾਫ਼ੀਕਲ ਸੇਵਾਵਾਂ ਵਿਚ ਸੁਧਾਰ' ਦੇ ਵਿਸ਼ੇ ਉਪਰ ਨਵੰਬਰ 1950 ਵਿਚ ਪੈਰਿਸ ਵਿਚ ਹੋਈ। ਇਸ ਕਾਨਫ਼ਰੰਸ ਵਿਚ ਮੁੱਖ ਤੌਰ ਤੇ 'ਰਾਸ਼ਟਰੀ ਗ੍ਰੰਥ ਸੂਚੀ' ਅਤੇ ਅੰਤਰ-ਰਾਸ਼ਟਰੀ ਤਾਲਮੇਲ ਦੀਆਂ ਸੰਭਾਵਨਾਵਾਂ ਬਾਰੇ ਵਿਚਾਰ ਵਟਾਂਦਰਾ ਹੋਇਆ।

ਯੂਨੈਸਕੋ ਦੇ ਉਪਰਾਲੇ ਨਾਲ ਅਮਰੀਕਾ ਦੀ ਲਾਇਬ੍ਰੇਰੀ ਆਫ਼ ਕਾਂਗਰਸ ਨੇ ਬਿਬਲਿਉ-ਗ੍ਰਾਫੀਕਲ ਸੇਵਾਵਾਂ ਦੀ ਮੌਜੂਦਾ ਸਥਿਤੀ ਦਾ ਸਰਵੇਖਣ ਕਰਵਾਇਆ। ਇਸ ਵਿਚ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਉਪਰ ਬਿਬਲਿਉਗ੍ਰਾਫ਼ੀਕਲ ਸੇਵਾਵਾਂ ਵਿਚ ਸੁਧਾਰ ਦੀਆਂ ਸੰਭਾਵਨਾਵਾਂ ਦਾ ਅਧਿਐਨ ਕੀਤਾ ਗਿਆ। ਇਸ ਸਰਵੇਖਣ ਦੀ ਪਹਿਲੀ ਜਿਲਦ ਵਿਚ ਸਾਰੀ ਸਮੱਸਿਆ ਦਾ ਇਕ ਤੱਟਸਥ ਵਿਸ਼ਲੇਸ਼ਣ ਕੀਤਾ ਗਿਆ, ਭਵਿੱਖ ਵਿਚ ਕਰਨ ਵਾਲੇ ਕਾਰਜਾਂ ਦਾ ਜਾਇਜ਼ਾ ਲਿਆ ਗਿਆ। ਸਰਵੇਖਣ ਦੀ ਦੂਸਰੀ ਜਿਲਦ ਵਿਚ ਰਾਸ਼ਟਰੀ ਬਿਬਲਿਉਗ੍ਰਾਫ਼ੀਕਲ ਕੇਂਦਰਾਂ ਤੋਂ ਆਏ ਉੱਤਰਾਂ ਦਾ ਸੰਕਲਨ ਕੀਤਾ ਗਿਆ। ਇਸ ਤੋਂ ਇਲਾਵਾ ਇਕ 'ਵਰਕਿੰਗ ਪੇਪਰ' ਵਿਚ ਸਰਵੇ ਦੇ ਸਾਰੇ ਪਹਿਲੂਆਂ ਦਾ ਸਾਰ ਦਿੱਤਾ ਗਿਆ ਅਤੇ ਇਹ 'ਜਨਰਲ ਰਿਪੋਰਟ' ਦੇ ਨਾਲ ਸ਼ਾਮਲ ਕੀਤਾ ਗਿਆ। ਬਾਅਦ ਵਿਚ ਇਕ ਅੰਤਿਕਾ ਤਿਆਰ ਕੀਤੀ ਗਈ ਜਿਸ ਵਿਚ ਸਮੁੱਚੀ ਰਾਸ਼ਟਰੀ ਪੁਸਤਕ ਸੂਚੀ ਦਾ ਇਤਿਹਾਸਕ ਵਿਵਰਣ ਪੇਸ਼ ਕੀਤਾ ਗਿਆ।

4.2.3. ਰਾਸ਼ਟਰੀ ਕੇਂਦਰਾਂ ਅਤੇ ਅੰਤਰ-ਰਾਸ਼ਟਰੀ ਸੰਸਥਾਵਾਂ ਦੇ ਕੰਮ-ਕਾਜ ਦੇ ਆਪਸੀ ਤਾਲਮੇਲ ਲਈ ਯੂਨੈਸਕੋ ਨੇ 'ਬਿਬਲਿਉਗ੍ਰਾਫੀ, ਪ੍ਰਲੇਖਨ ਅਤੇ ਟਰਮੀਨਾਲੋਜੀ' ਉਪਰ ਅੰਤਰ-ਰਾਸ਼ਟਰੀ ਸਲਾਹਕਾਰ ਕਮੇਟੀ ਨਿਯੁਕਤ ਕੀਤੀ। ਇਹ ਕਮੇਟੀ ਅੰਤਰ-ਰਾਸ਼ਟਰੀ ਪੱਧਰ ਉਪਰ

ਪੁਸਤਕ ਸੂਚੀ ਬਣਾਉਣ ਵਾਸਤੇ ਜ਼ਰੂਰੀ ਸਿਧਾਂਤ, ਮਾਨਕ, ਪੱਧਤੀਆਂ ਬਾਰੇ ਸਹਿਮਤੀ ਲਈ ਹਮੇਸ਼ਾਂ ਪ੍ਰਯਤਨਸ਼ੀਲ ਰਹੀ ਹੈ।

ਅਜਿਹੇ ਕਾਰਜ ਲਈ ਯੂਨੈਸਕੋ ਹੋਰ ਅੰਤਰ-ਰਾਸ਼ਟਰੀ ਸੰਗਠਨਾਂ ਜਿਵੇਂ ਐਫ.ਆਈ.ਡੀ., ਇਫ਼ਲਾ, ਇਕਸੂ (ਇੰਟਰਨੈਸ਼ਨਲ ਕੌਂਸਿਲ ਆਫ਼ ਸਾਇੰਟਿਫ਼ਿਕ ਯੂਨੀਅਨਜ਼, ਪੈਰਿਸ) ਆਈ.ਸੀ.ਏ.(ਇੰਟਰਨੈਸ਼ਨਲ ਕੌਂਸਿਲ ਆਫ਼ ਆਰਕਾਈਵਜ਼) ਆਦਿ ਨਾਲ ਸੰਪਰਕ ਰਖ ਕੇ ਉਨ੍ਹਾਂ ਨੂੰ ਲੋੜੀਂਦਾ ਸਹਿਯੋਗ, ਅਨੁਦਾਨ ਅਤੇ ਸਹਾਇਤਾ ਪ੍ਰਦਾਨ ਕਰਦੀ ਹੈ।

4.2.4. ਨਵੇਂ ਵਿਸ਼ਿਆਂ ਉਪਰ ਵਿਆਪਕ ਪੁਸਤਕ ਸੂਚੀਆਂ ਤਿਆਰ ਕਰਨ ਵਾਸਤੇ ਮੈਂਬਰ ਦੇਸ਼ਾਂ ਵਿਚ ਪ੍ਰਲੇਖਨ ਕੇਂਦਰਾਂ ਦੀ ਸਥਾਪਨਾ ਲਈ ਆਰਥਕ ਅਤੇ ਤਕਨੀਕੀ ਸਹਾਇਤਾ ਪ੍ਰਦਾਨ ਕਰਦੀ ਹੈ। ਉਦਾਹਰਣ ਵਜੋਂ ਭਾਰਤ ਵਿਚ ਨਵੀਂ ਦਿੱਲੀ ਵਿਖੇ ਇੰਸਡਾਕ, ਪਾਕਿਸਤਾਨ ਵਿਚ ਕਰਾਚੀ ਵਿਖੇ ਪੈਂਸਡਾਕ, ਥਾਈਲੈਂਡ ਵਿਚ ਟੀ.ਐਨ.ਡੀ.ਸੀ., ਮੈਕਸੀਕੋ ਵਿਚ ਮੈਕਸੀਡਾਕ, ਮੋਰੋਕੋ ਵਿਚ ਰਾਸ਼ਟਰੀ ਪ੍ਰਲੇਖਨ ਕੇਂਦਰ ਅਤੇ ਅਨੇਕ ਹੋਰ ਦੇਸ਼ਾਂ ਵਿਚ ਪ੍ਰਲੇਖਨ ਕੇਂਦਰਾਂ ਦੀ ਸਥਾਪਨਾ ਕੀਤੀ ਗਈ।

ਪੁਸਤਕ ਸੂਚੀ ਸੰਬੰਧੀ ਦੇਸ਼ ਵਿਦੇਸ਼ ਵਿਚ ਹੋ ਰਹੇ ਕੰਮ ਦਾ ਯੂਨੈਸਕੋ ਨੇ ਸਰਵੇਖਣ ਕਰਵਾਇਆ। ਇਹ ਸਰਵੇਖਣ ਲੜੀ ਰੂਪ ਵਿਚ 'ਬਿਬਲਿਉਗ੍ਰਾਫ਼ੀਕਲ ਸਰਵਿਸਿਜ਼ ਥਰੂਆਊਟ ਦੀ ਵਰਲਡ' ਦੇ ਨਾਮ ਨਾਲ ਪ੍ਰਕਾਸ਼ਿਤ ਕਰਕੇ ਦੁਨੀਆਂ ਦੇ ਸਾਹਮਣੇ ਲਿਆਂਦਾ। ਇਸ ਦੀਆਂ ਚਾਰ ਜਿਲਦਾਂ ਇਸ ਪ੍ਰਕਾਰ ਹਨ :

1. Bibliographical services throughout the world, 1950-59, by Robert L. Collison, Paris : Unesco, 1961.
2. Bibliographical services throughout the world, 1960-64.
3. Bibliographical services throughout the world, 1965-69.
4. Bibliographical services throughout the world, 1970-74.

ਯੂਨੈਸਕੋ ਨੇ ਸ੍ਰੀ ਲੰਕਾ ਨੂੰ ਰਾਸ਼ਟਰੀ ਪੁਸਤਕ ਸੂਚੀ ਤਿਆਰ ਕਰਕੇ ਪ੍ਰਕਾਸ਼ਿਤ ਕਰਨ ਵਾਸਤੇ ਵਿੱਤੀ ਸਹਾਇਤਾ ਪ੍ਰਦਾਨ ਕੀਤੀ, ਜਿਸ ਵਿਚ ਬੀ.ਐਨ.ਬੀ. ਦੇ ਸੰਪਾਦਕ ਏ.ਜੇ.ਵੈਲਜ਼ ਨੇ ਯੂਨੈਸਕੋ ਵਿਸ਼ੇਸ਼ਗ ਦੇ ਤੌਰ ਤੇ 1962–63 ਵਿਚ ਯੋਗਦਾਨ ਪਾਇਆ।

ਇਸ ਸੰਬੰਧੀ ਅਪਣਾਈ ਨੀਤੀ ਅਨੁਸਾਰ ਯੂਨੈਸਕੋ ਨੇ ਅੰਤਰ-ਰਾਸ਼ਟਰੀ ਪੱਧਰ ਤੇ ਵਿਸ਼ਾ ਪੁਸਤਕ ਸੂਚੀਆਂ ਤਿਆਰ ਅਤੇ ਪ੍ਰਕਾਸ਼ਿਤ ਕਰਨ ਦਾ ਕੰਮ ਵੀ ਆਰੰਭ ਕੀਤਾ। ਇਸ ਕੰਮ ਨੂੰ ਸ਼ੁਰੂ ਕਰਨ ਦੇ ਬਾਅਦ ਵਪਾਰਕ ਪ੍ਰਕਾਸ਼ਕਾਂ ਨੂੰ ਸੌਂਪ ਦਿੱਤਾ ਗਿਆ। ਇਸ ਲੜੀ ਵਿਚ ਯੂਨੈਸਕੋ ਨੇ ਹੇਠ ਦਿੱਤੀਆਂ ਪੁਸਤਕ ਸੂਚੀਆਂ ਪ੍ਰਕਾਸ਼ਿਤ ਕੀਤੀਆਂ :

1. International Bibliography of Sociology, 1961, London : Tavistock; Chicago : Aldine, 1962, annual.
2. International Bibliography of Political Science, 1962, London : Tavistock; Chicago : Aldine, 1954, annual.

3. International Bibliography of Economics, 1962, London : Tavistock; Chicago : Aldine, 1962, annual.
4. International Bibliography of Social and Culture Anthropology, 1955, London : Tavistock; Chicago : Aldine, 1958-, annual.

4.2.5. ਅੰਤਰ-ਰਾਸ਼ਟਰੀ ਸਾਰ ਪੱਤ੍ਰਿਕਾ ਅਤੇ ਸਿਲਸਿਲੇਵਾਰ ਪ੍ਰਕਾਸ਼ਨਾਵਾਂ ਵੀ ਯੂਨੈਸਕੋ ਮਾਲੀ ਮਦਦ ਮੁਹੱਈਆ ਕਰਦੀ ਹੈ। ਹਰ ਮੁੱਖ ਵਿਸ਼ੇ ਉਪਰ ਇਸ ਪ੍ਰਕਾਰ ਦੀਆਂ ਪ੍ਰਕਾਸ਼ਨਾਵਾਂ ਵਾਸਤੇ ਇਹ ਸਮੇਂ ਸਮੇਂ ਸਰਵੇਖਣ ਵੀ ਕਰਦੀ ਹੈ ਤਾਂ ਜੋ ਇਨ੍ਹਾਂ ਦਾ ਇਕ ਵਿਸ਼ੇਸ਼ ਮਿਆਰ ਬਣਿਆ ਰਹੇ।

4.2.6. ਯੂਨੈਸਕੋ ਨੇ ਖੋਜ-ਪੱਤਰਾਂ ਦੀ ਸੰਘ ਸੂਚੀ ਪ੍ਰਕਾਸ਼ਿਤ ਕਰਨ ਵਾਸਤੇ ਅਨੇਕ ਦੇਸ਼ਾਂ ਨੂੰ ਆਰਥਕ ਸਹਾਇਤਾ ਪ੍ਰਦਾਨ ਕੀਤੀ। ਸ਼ੁਰੂ ਵਿਚ ਇਸ ਨੇ ਥਿਓਡੋਰ ਬੈਸਟਰਮੈਨ ਦੀ ਅਗਵਾਈ ਹੇਠ ਇਕ 'ਵਿਸ਼ਵ ਬਿਬਲਿਓਗ੍ਰਾਫ਼ੀਕਲ ਅਤੇ ਲਾਇਬ੍ਰੇਰੀ ਕੇਂਦਰ' ਦੀ ਸਥਾਪਨਾ ਕੀਤੀ, ਜਿਸ ਦੇ ਅਧੀਨ 'ਯੂਰਪੀ ਸੰਘ ਸੂਚੀ' ਤਿਆਰ ਕਰਨ ਦਾ ਪ੍ਰਾਜੈਕਟ ਬਣਾਇਆ[8], ਪਰ ਇਹ ਪ੍ਰਾਜੈਕਟ ਸਿਰੇ ਨਾ ਚੜ੍ਹ ਸਕਿਆ।

ਯੂਨੈਸਕੋ ਦੀ ਸਹਾਇਤਾ ਨਾਲ ਭਾਰਤੀ ਲਾਇਬ੍ਰੇਰੀ ਸੰਸਥਾ ਨੇ ਡਾ. ਰੰਗਾਨਾਥਨ ਦੀ ਅਗਵਾਈ ਹੇਠ ਦੱਖਣ ਏਸ਼ੀਆ ਦੀਆਂ ਲਾਇਬ੍ਰੇਰੀਆਂ ਵਿਚਲੇ ਖੋਜ ਰਸਾਲਿਆਂ ਦੀ ਸੰਘ ਸੂਚੀ ਦਾ ਕੰਮ 1952-53 ਵਿਚ ਕਰਵਾਇਆ। ਇਸ ਦੀ ਪਹਿਲੀ ਜਿਲਦ ਵਿਚ ਭੌਤਿਕ ਅਤੇ ਜੀਵ ਵਿਗਿਆਨ ਦੇ ਰਸਾਲੇ ਸ਼ਾਮਲ ਕੀਤੇ ਗਏ।

ਸੰਘ ਸੂਚੀ ਤਿਆਰ ਕਰਨ ਵਾਸਤੇ ਯੂਨੈਸਕੋ ਨੇ ਇਕ 'ਮੈਨੁਅਲ' ਵੀ ਪ੍ਰਕਾਸ਼ਿਤ ਕੀਤਾ ਹੈ ਅਤੇ ਅੰਤਰ-ਰਾਸ਼ਟਰੀ ਮਾਨਕ ਵੀ ਤਿਆਰ ਕੀਤੇ ਹਨ ਤਾਂ ਜੋ ਇਨ੍ਹਾਂ ਵਿਚ ਅਨੁਰੂਪਤਾ ਅਤੇ ਸਮਰੂਪਤਾ ਬਣੀ ਰਹੇ।

4.2.7. ਦੂਸਰੀ ਅੰਤਰ-ਰਾਸ਼ਟਰੀ ਕਾਨਫ਼ਰੰਸ ਸਮੇਂ ਸਥਾਪਤ ਕੀਤੀ ਕਮੇਟੀ ਦਾ 1967 ਵਿਚ ਨਾਮ ਤਬਦੀਲ ਕਰਕੇ 'ਪ੍ਰਲੇਖਨ, ਲਾਇਬ੍ਰੇਰੀਆਂ ਅਤੇ ਪੁਰਾਲੇਖ ਉਪਰ ਅੰਤਰ-ਰਾਸ਼ਟਰੀ ਸਲਾਹਕਾਰ ਕਮੇਟੀ" ਰਖ ਕੇ ਇਸ ਨੂੰ ਮੁੜ ਸੰਗਠਿਤ ਕੀਤਾ ਗਿਆ। ਇਸ ਕਮੇਟੀ ਨੇ ਪ੍ਰਲੇਖਨ, ਲਾਇਬ੍ਰੇਰੀਆਂ ਅਤੇ ਪੁਰਾਲੇਖਾਂ ਦੇ ਖੇਤਰਾਂ ਦਾ ਧਿਆਨਪੂਰਬਕ ਵਿਸ਼ਲੇਸ਼ਣ ਕਰਕੇ ਹੇਠ ਲਿਖੇ ਸੁਝਾਅ ਪੇਸ਼ ਕੀਤੇ :

1. ਰਾਸ਼ਟਰੀ, ਖੇਤਰੀ ਅਤੇ ਅੰਤਰ-ਰਾਸ਼ਟਰੀ ਸੇਵਾਵਾਂ ਦੀ ਯੋਜਨਾਬੰਦੀ ਵਿਚ ਸੁਧਾਰ ਕਰਨਾ।
2. ਨਵੇਂ ਅਤੇ ਪੁਰਾਣੇ ਢੰਗਾਂ ਨਾਲ ਕਰਮਚਾਰੀਆਂ ਦੀ ਸਿਖਲਾਈ।
3. ਨਵੇਂ ਢੰਗਾਂ ਅਤੇ ਪ੍ਰਯੋਗਾਂ ਲਈ ਸਾਂਝੇ ਘੱਟੋ ਘੱਟ ਮਾਨਕਾਂ ਦੀ ਸਥਾਪਨਾ।
4. ਨਵੀਆਂ ਦਸਤਾਵੇਜ਼ੀ ਪ੍ਰਣਾਲੀਆਂ ਦਾ ਵਿਸ਼ੇਸ਼ ਕਰ ਡਾਟਾ ਪ੍ਰੋਸੈਸਿੰਗ ਲਈ ਪ੍ਰਯੋਗ ਅਤੇ ਮੁਲਾਂਕਣ।

ਇਹ ਸਾਰੇ ਮਹੱਤਵਪੂਰਣ ਪ੍ਰਯੋਗ ਯੂਨੈਸਕੋ ਦੇ ਪ੍ਰਲੇਖਨ, ਲਾਇਬ੍ਰੇਰੀਆਂ ਅਤੇ ਪੁਰਾਲੇਖ ਵਿਭਾਗ ਰਾਹੀਂ ਅਮਲ ਵਿਚ ਲਿਆਂਦੇ ਜਾਂਦੇ ਹਨ। ਇਸ ਵਿਭਾਗ ਦੀਆਂ ਕੋਸ਼ਿਸ਼ਾਂ ਸਦਕਾ ਪੁਸਤਕ ਸੂਚੀਆਂ ਅਤੇ ਪ੍ਰਲੇਖਨ ਸੰਬੰਧੀ ਕੰਮਾਂ ਵਿਚ ਵੱਧ ਤੋਂ ਵੱਧ ਪ੍ਰਮਾਣੀਕਰਨ ਕੀਤਾ ਗਿਆ, ਅਤੇ

ਲਾਇਬ੍ਰੇਰੀ ਅਤੇ ਪ੍ਰਲੇਖਨ ਕੰਮ ਵਿਚ ਮਸ਼ੀਨੀਕਰਣ ਅਤੇ ਸੁਚਲਤ ਮਸ਼ੀਨਾਂ ਦਾ ਪ੍ਰਯੋਗ ਵਧਿਆ ਹੈ। 1971 ਤੋਂ ਪ੍ਰਲੇਖਨ ਸੇਵਾ ਦਾ ਕੰਪਿਊਟਰੀਕਰਣ ਕੀਤਾ ਗਿਆ ਤਾਂ ਕਿ ਯੂਨੈਸਕੋ ਦੀਆਂ ਪ੍ਰਕਾਸ਼ਨਾਵਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਦਿੱਤੀ ਜਾ ਸਕੇ। ਇਸ ਕਾਰਜ ਲਈ ਅਨੇਕਾਂ ਵਿਵਸਾਇਕ ਅਤੇ ਗੈਰ-ਸਰਕਾਰੀ ਸੰਸਥਾਵਾਂ, ਜਿਵੇਂ ਐਫ.ਆਈ.ਡੀ., ਇਕਸੂ, ਆਈ.ਐਸ..ਓ., ਇਫਲਾ ਆਦਿ ਨਾਲ ਸੰਬੰਧ ਸਥਾਪਤ ਕੀਤੇ।

ਇਸ ਕਮੇਟੀ ਦੀ ਥਾਂ 1974-75 ਵਿਚ ਯੂਨੈਸਕੋ ਦੇ ਇਕ ਹੋਰ ਨਵੇਂ ਜਨਰਲ ਇਫ਼ਾਰਮੇਸ਼ਨ ਪ੍ਰੋਗਰਾਮ (ਪੀ.ਜੀ.ਆਈ.) ਨੇ ਲੈ ਲਈ।

**4.2.8. ਇੰਟਰਨੈਸ਼ਨਲ ਇਨਫ਼ਾਰਮੇਸ਼ਨ ਸਿਸਟਮ ਆਨ ਰੀਸਰਚ ਇਨ ਡਾਕੂਮੈਨਟੇਸ਼ਨ (ISORID)** : ਇਹ ਸੂਚਨਾ ਪ੍ਰਣਾਲੀ ਐਫ.ਆਈ.ਡੀ. ਦੇ ਸਹਿਯੋਗ ਨਾਲ ਸਥਾਪਤ ਕੀਤੀ ਸੀ। ਇਸ ਦਾ ਉਦੇਸ਼ ਪ੍ਰਲੇਖਨ, ਲਾਇਬ੍ਰੇਰੀਆਂ ਅਤੇ ਪੁਰਾਲੇਖਾਂ ਦੇ ਖੇਤਰ ਵਿਚ ਖੋਜ ਸਰਗਰਮੀਆਂ ਬਾਰੇ ਸੂਚਨਾ ਇਕੱਤਰ ਕਰਨਾ, ਪ੍ਰਬੰਧ ਕਰਨਾ, ਵਿਸ਼ਲੇਸ਼ਣ ਅਤੇ ਪਸਾਰ ਕਰਨਾ ਹੈ। ਇਸ ਪ੍ਰਕਾਰ ਇਹ ਪ੍ਰਣਾਲੀ ਪ੍ਰਲੇਖਨ ਅਤੇ ਹੋਰ ਸੰਬੰਧਿਤ ਖੇਤਰਾਂ, ਜੋ ਖੋਜ ਅਤੇ ਵਿਕਾਸ ਲਈ ਲਾਭਦਾਇਕ ਹੋਣ, ਬਾਰੇ ਸੂਚਨਾ ਸ਼ਾਮਲ ਕਰਦੀ ਹੈ।

ਇਹ ਯੂਨੈਸਕੋ ਦੇ ਸਕੱਤਰੇਤ ਵਿਚ ਹੇਠ ਲਿਖੀ ਸੂਚਨਾ ਦੀ ਸੰਭਾਲ ਕਰਦੀ ਹੈ :

**(ੳ) ਖੋਜ ਪ੍ਰਾਜੈਕਟਾਂ ਅਤੇ ਖੋਜ ਰਿਪੋਰਟਾਂ ਬਾਰੇ ਕੇਂਦਰੀ ਸੂਚਨਾ ਫਾਈਲਾਂ** : ਕੇਂਦਰੀ ਸੂਚਨਾ ਫਾਈਲਾਂ ਡਾਟਾਸ਼ੀਟਸ ਉਪਰ ਬਣਾਈਆਂ ਜਾਂਦੀਆਂ ਹਨ, ਜੋ ਇਸੋਰਿਡ ਦੇ 'ਨੈਸ਼ਨਲ ਇਨਫ਼ਾਰਮੇਸ਼ਨ ਟਰਾਂਸਫਰ ਸੈਂਟਰ' ਮੁਹੱਈਆ ਕਰਦੇ ਹਨ। ਇਹ ਹੇਠ ਲਿਖੀਆਂ ਸੇਵਾਵਾਂ ਦਿੰਦੀ ਹੈ

1. ਖੋਜ ਪ੍ਰਾਜੈਕਟਾਂ ਬਾਰੇ ਸੂਚਨਾ,
2. ਖੋਜ ਰਿਪੋਰਟਾਂ ਬਾਰੇ ਸੂਚਨਾ, ਅਤੇ
3. ਖੋਜ ਰਿਪੋਰਟਾਂ ਦੀਆਂ ਕਾਪੀਆਂ ਦੇਣਾ।

ਇਸ ਦੀਆਂ ਹੋਰ ਸੂਚਨਾ ਸੇਵਾਵਾਂ ਵਿਚ ਇਕ 'ਚਲੰਤ ਚੇਤਨਾ ਸੇਵਾ' (Current Awareness Service) ਵੀ ਸ਼ਾਮਲ ਹੈ, 'ਸਮੂਹਕ ਅਨੁਕ੍ਰਮਿਕਾਵਾਂ' ਅਤੇ ਵਿਸ਼ੇਸ਼ ਬੇਨਤੀ ਉਪਰ 'ਸੂਚਨਾ ਖੋਜ' ਦਾ ਕੰਮ ਕੀਤਾ ਜਾਂਦਾ ਹੈ।

**(ਅ) ਖੋਜ ਰਿਪੋਰਟਾਂ ਦਾ ਭੰਡਾਰ** : ਇਸ ਸੂਚਨਾ ਪ੍ਰਣਾਲੀ ਰਾਹੀਂ ਲਾਇਬ੍ਰੇਰੀ ਵਿਗਿਆਨ ਦੇ ਖੇਤਰ ਵਿਚ ਹੋ ਰਹੀ ਖੋਜ ਬਾਰੇ ਵਿਸਤ੍ਰਿਤ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇਸ ਵਿਚ ਅੰਕਿਤ ਆਂਕੜੇ ਸਮੇਂ ਸਮੇਂ ਨਵਿਆ ਲਏ ਜਾਂਦੇ ਹਨ।

**4.2.9. ਤਾਲੀਮੀ ਪ੍ਰਲੇਖਨ ਕੇਂਦਰ** (Pedagogical Documentation Centres) :

ਪੱਛਮੀ ਅਰਧਗੋਲੇ ਵਿਚ ਸਥਿਤ ਯੂਨੈਸਕੋ ਰੀਜਨਲ ਸੈਂਟਰ ਨੇ ਯੂਨੈਸਕੋ ਅਤੇ ਕਿਊਬਾ ਸਰਕਾਰ ਵਿਚ ਹੋਏ ਸਮਝੌਤੇ ਅਨੁਸਾਰ ਇਕ 'ਤਾਲੀਮੀ ਪ੍ਰਲੇਖਨ ਕੇਂਦਰ' ਫਰਵਰੀ, 1959 ਵਿਚ ਸਥਾਪਤ ਕੀਤਾ। ਦੋ ਮਹੀਨੇ ਬਾਅਦ ਇਸ ਕੇਂਦਰ ਨੇ ਆਪਣੀਆਂ ਗਤੀਵਿਧੀਆਂ ਸ਼ੁਰੂ ਕਰ ਦਿੱਤੀਆਂ ਇਸ ਕੇਂਦਰ ਦੇ ਹੇਠ ਲਿਖੇ ਉਦੇਸ਼ ਹਨ :

1. ਵਿਦਿਆ ਅਤੇ ਸੰਬੰਧਿਤ ਵਿਗਿਆਨ ਦੇ ਖੇਤਰ ਵਿਚ ਸੂਚਨਾ ਇਕੱਤਰ ਕਰਨਾ ਅਤੇ ਪ੍ਰਬੰ

ਕਰਨਾ;

2. ਲਾਤੀਨੀ ਅਮਰੀਕਾ ਦੇ ਦੇਸ਼ਾਂ ਨੂੰ ਵਿਦਿਅਕ ਖੇਤਰਾਂ ਵਿਚ ਸੇਵਾਵਾਂ ਪ੍ਰਦਾਨ ਕਰਨਾ;
3. ਵਿਦਿਆ ਦੇ ਖੇਤਰ ਵਿਚ ਵਿਸ਼ੇਸ਼ ਵਿਸ਼ਿਆਂ ਉਪਰ ਬਿਬਲਿਓਗ੍ਰਾਫ਼ੀਕਲ ਸੇਵਾਵਾਂ ਪ੍ਰਦਾਨ ਕਰਨਾ;
4. ਯੂਨੈਸਕੋ ਵਿਸ਼ੇਸ਼ੱਗਾਂ, 'ਤਕਨੀਕੀ ਸਹਾਇਤਾ ਮਿਸ਼ਨ' ਅਤੇ 'ਯੂਨੈਸਕੋ ਦਾ ਕੌਮੀ ਮਿਸ਼ਨ' ਨੂੰ ਸੇਵਾ ਪ੍ਰਦਾਨ ਕਰਨਾ; ਅਤੇ
5. ਲਾਤੀਨੀ ਅਮਰੀਕਾ ਵਿਚ ਵਿਦਿਆ ਸੰਬੰਧੀ ਮੁੱਦਿਆਂ ਉਪਰ ਖੋਜ ਕਾਰਜ ਨੇਪਰੇ ਚਾੜ੍ਹਨਾ।

**4.2.10. ਯੂਨੈਸਕੋ ਸੂਚਨਾ ਸੇਵਾਵਾਂ ਅਤੇ ਕੌਮੀ ਵਿਕਾਸ :** ਬੰਗਲੌਰ ਵਿਖੇ 18-20 ਮਈ, 1978 ਵਿਚ COSTED-UNESCO ਦੀ ਇਕ ਸਾਂਝੀ ਮੀਟਿੰਗ ਹੋਈ, ਜਿਸ ਵਿਚ ਵਿਗਿਆਨੀ, ਸੂਚਨਾ ਵਿਸ਼ੇਸ਼ੱਗ, ਸਮੂਹ ਸੰਚਾਰਣ ਦੇ ਵਿਸ਼ੇਸ਼ੱਗ ਅਤੇ ਮੈਡੀਕਲ ਡਾਕਟਰਾਂ ਨੇ ਹਿੱਸਾ ਲਿਆ।

ਵਿਸ਼ੇਸ਼ੱਗਾਂ ਦੀ ਇਸ ਗਰੁੱਪ ਮੀਟਿੰਗ ਦੀ ਭੂਮਿਕਾ ਦੇ ਤੌਰ ਤੇ ਵਿਗਿਆਨਕ ਅਤੇ ਤਕਨੀਕੀ ਸੂਚਨਾ ਦੀ ਵਿਕਾਸ ਵਾਸਤੇ ਵਰਤੋਂ ਸੰਬੰਧੀ ਪੰਜ ਦੇਸ਼ਾਂ- ਭਾਰਤ, ਸ੍ਰੀ ਲੰਕਾ, ਮਲੇਸ਼ੀਆ, ਤਨਜ਼ਾਨੀਆ ਅਤੇ ਕੋਸਟਾਰੀਕਾ ਵਿਚ ਸਰਵੇਖਣ ਕੀਤੇ ਗਏ। ਤਿਆਰ ਕੀਤੀਆਂ ਰਿਪੋਰਟਾਂ ਵਿਚ ਹੋਰਨਾਂ ਗੱਲਾਂ ਤੋਂ ਇਲਾਵਾ ਦੱਸਿਆ ਗਿਆ ਕਿ ਵਿਕਾਸਸ਼ੀਲ ਦੇਸ਼ਾਂ ਵਿਚ ਵਿਗਿਆਨਕ ਅਤੇ ਤਕਨੀਕੀ ਸੂਚਨਾ ਸੇਵਾਵਾਂ ਨਾਕਾਫ਼ੀ ਹਨ, ਇਸ ਲਈ ਇਹ ਮੁੜ-ਸੰਗਠਿਤ ਅਤੇ ਮਜ਼ਬੂਤ ਕਰਕੇ ਦਿਹਾਤੀ ਭਾਈਚਾਰੇ ਦੀਆਂ ਵਿਸ਼ੇਸ਼ ਲੋੜਾਂ ਲਈ ਸੂਚਨਾ ਸੰਚਾਰਣ ਦੀਆਂ ਸਮੱਸਿਆਵਾਂ ਨੂੰ ਸਿੱਝਿਆ ਜਾਵੇ।

### 4.3. ਪ੍ਰਕਾਸ਼ਨਾਵਾਂ ਦਾ ਵਟਾਂਦਰਾ

ਦੂਸਰੀ ਸੰਸਾਰ ਜੰਗ ਵਿਚ ਜਿਥੇ ਮਨੁੱਖੀ ਜਾਨ ਮਾਲ ਦੀ ਤਬਾਹੀ ਹੋਈ, ਉਥੇ ਲਾਇਬ੍ਰੇਰੀਆਂ ਦੇ ਪੁਸਤਕ ਸੰਗ੍ਰਹਿ ਦਾ ਨੁਕਸਾਨ ਵੀ ਹੋਇਆ। ਜੰਗ ਵਿਚ ਪ੍ਰਭਾਵਿਤ ਲਾਇਬ੍ਰੇਰੀਆਂ ਨਾਲ ਯੂਨੈਸਕੋ ਨੇ ਸੰਪਰਕ ਕਰਕੇ ਉਥੇ ਉਪਲਬਧ ਕੀਮਤੀ ਪੁਸਤਕ ਭੰਡਾਰ ਨੂੰ ਵਟਾਂਦਰੇ ਦੇ ਆਧਾਰ ਤੇ ਦੂਸਰੀਆਂ ਵਧੇਰੇ ਸੰਗਠਿਤ ਲਾਇਬ੍ਰੇਰੀਆਂ ਵਿਚ ਸੁਰੱਖਿਅਤ ਰਖਣ ਦਾ ਸ਼ਲਾਘਾਯੋਗ ਕੰਮ ਕੀਤਾ।

4.3.1. ਇਸ ਸੰਬੰਧ ਵਿਚ 21 ਨਵੰਬਰ-4 ਦਸੰਬਰ, 1960 ਵਿਚ ਮੈਕਸੀਕੋ ਸ਼ਹਿਰ ਵਿਚ ਇਕ ਖੇਤਰੀ ਸੈਮੀਨਾਰ ਕਰਵਾਇਆ, ਜਿਸ ਦਾ ਵਿਸ਼ਾ-ਵਸਤੂ "ਬਿਬਲਿਓਗ੍ਰਾਫ਼ੀ, ਡਾਕੂਮੈਨਟੇਸ਼ਨ ਅਤੇ ਪ੍ਰਕਾਸ਼ਨਾਵਾਂ ਦਾ ਵਟਾਂਦਰਾ" ਸੀ। ਇਸ ਵਿਚ ਬੇਸ਼ਕ ਬਿਬਲਿਓਗ੍ਰਾਫ਼ੀ ਅਤੇ ਪ੍ਰਲੇਖਨ ਦੇ ਵਿਸ਼ੇ ਉਪਰ ਵਧੇਰੇ ਬਲ ਦਿੱਤਾ ਗਿਆ, ਪੁਸਤਕਾਂ ਦੇ ਵਟਾਂਦਰੇ ਦੀ ਮਹੱਤਤਾ ਨੂੰ ਵੀ ਸਮਝਿਆ ਗਿਆ।

4.3.2. ਇਸ ਤਰ੍ਹਾਂ ਦਾ ਹੀ ਇਕ ਖੇਤਰੀ ਸੈਮੀਨਾਰ ਵਿਚ 15-27 ਅਕਤੂਬਰ, 1962 ਵਿਚ ਕਾਹਿਰਾ ਵਿਖੇ ਆਯੋਜਿਤ ਕੀਤਾ ਗਿਆ, ਜਿਸ ਦਾ ਵਿਸ਼ਾ "ਅਰਬੀ ਬੋਲਦੇ ਦੇਸ਼ਾਂ ਵਿਚ ਬਿਬਲਿਓਗ੍ਰਾਫ਼ੀ, ਪ੍ਰਲੇਖਨ ਅਤੇ ਪ੍ਰਕਾਸ਼ਨਾਵਾਂ ਦਾ ਵਟਾਂਦਰਾ" ਸੀ।

4.3.3. ਅੰਤਰ-ਰਾਸ਼ਟਰੀ ਪੱਧਰ ਤੇ ਕਾਨੂੰਨੀ ਰੂਪ ਨਾਲ ਕਾਪੀਰਾਈਟ ਲਾਇਬ੍ਰੇਰੀ ਸਥਾਪਤ ਕਰਨ ਵਾਸਤੇ ਯੂਨੈਸਕੋ ਨੇ ਮੈਂਬਰ ਦੇਸ਼ਾਂ ਦੀਆਂ ਰਾਸ਼ਟਰੀ ਲਾਇਬ੍ਰੇਰੀਆਂ ਵਿਚਕਾਰ ਸਰਕਾਰੀ

ਪ੍ਰਕਾਸ਼ਨਾਵਾਂ ਅਤੇ ਹੋਰ ਮਹੱਤਵਪੂਰਨ ਦਸਤਾਵੇਜ਼ਾਂ ਦੇ ਵਟਾਂਦਰੇ ਵਾਸਤੇ ਲੋੜੀਂਦੀ ਸਹਾਇਤਾ ਦਿੱਤੀ ਅਤੇ ਇਸ ਕਾਰਜ ਨੂੰ ਉਤਸ਼ਾਹਿਤ ਕੀਤਾ।

4.3.4. "ਯੂਨੈਸਕੋ ਬੁਲੇਟਿਨ ਫਾਰ ਲਾਇਬ੍ਰੇਰੀਜ਼" (ਜੋ ਬੰਦ ਹੋ ਚੁੱਕਾ ਹੈ) ਵਿਚ ਪ੍ਰਕਾਸ਼ਨਾਵਾਂ ਦੇ ਵਟਾਂਦਰੇ ਸੰਬੰਧੀ ਸੂਚਨਾ ਦੇ ਕੇ ਅਨੇਕ ਲਾਇਬ੍ਰੇਰੀਆਂ ਨੂੰ ਲਾਭ ਪਹੁੰਚਾਇਆ। ਜਿਸ ਅਦਾਰੇ ਜਾਂ ਸੰਸਥਾ ਦੀ ਲਾਇਬ੍ਰੇਰੀ ਕੋਲ ਆਪਣੀਆਂ ਪ੍ਰਕਾਸ਼ਨਾਵਾਂ ਹੁੰਦੀਆਂ ਜਾਂ ਦੂਹਰੀਆਂ ਪ੍ਰਕਾਸ਼ਨਾਵਾਂ ਹੁੰਦੀਆਂ, ਉਨ੍ਹਾਂ ਨੂੰ ਉਹ ਦੂਸਰੇ ਅਦਾਰਿਆਂ ਦੀਆਂ ਪ੍ਰਕਾਸ਼ਨਾਵਾਂ ਨਾਲ ਤਬਦੀਲ ਕਰ ਲੈਂਦੇ।

### 4.4. ਯੂਨਿਸਿਸਟ, ਨੇਟਿਸ ਅਤੇ ਜਨਰਲ ਇਨਫਾਰਮੇਸ਼ਨ ਪ੍ਰੋਗਰਾਮ

ਵਿਗਿਆਨ ਅਤੇ ਤਕਨੀਕੀ ਖੇਤਰ ਵਿਚ ਅੰਤਰ-ਰਾਸ਼ਟਰੀ ਸਹਿਯੋਗ ਬਣਾਉਣ ਵਾਸਤੇ, ਲਾਇਬ੍ਰੇਰੀ ਪ੍ਰਲੇਖਨ ਅਤੇ ਪੁਰਾਲੇਖ ਸੇਵਾਵਾਂ ਦੀ ਏਕੀਕਰਨ ਯੋਜਨਾ ਵਾਸਤੇ ਅਤੇ ਵਿਸ਼ਵ ਭਰ ਦੇ ਸੂਚਨਾ ਸ੍ਰੋਤਾਂ ਨੂੰ ਸਰਲਤਾ ਨਾਲ ਉਪਲਬਧ ਕਰਨ ਵਾਸਤੇ ਯੂਨੈਸਕੋ ਨੇ ਦੋ ਬੜੇ ਮਹੱਤਵਪੂਰਣ ਪ੍ਰੋਗਰਾਮ ਤਿਆਰ ਕੀਤੇ। ਇਹ ਹੇਠ ਲਿਖੇ ਅਨੁਸਾਰ ਹਨ :

1. ਵਿਸ਼ਵ ਵਿਆਪੀ ਵਿਗਿਆਨ ਸੂਚਨਾ ਪ੍ਰਣਾਲੀ (ਵਰਲਡ ਸਾਇੰਸ ਇਨਫਾਰਮੇਸ਼ਨ ਸਿਸਟਮ -UNISIST), ਅਤੇ
2. ਕੌਮੀ ਸੂਚਨਾ ਪ੍ਰਣਾਲੀ (ਨੈਸ਼ਨਲ ਇਨਫਾਰਮੇਸ਼ਨ ਸਿਸਟਮ-NATIS)।

ਇਹਨਾਂ ਦਾ ਸੰਖੇਪ ਵਿਵਰਣ ਹੇਠ ਲਿਖੇ ਅਨੁਸਾਰ ਹੈ :

**4.4.1. ਵਿਸ਼ਵ ਵਿਆਪੀ ਵਿਗਿਆਨਕ ਸੂਚਨਾ ਪ੍ਰਣਾਲੀ (ਯੂਨਿਸਿਸਟ) :** ਯੂਨੈਸਕੋ ਅਤੇ ਵਿਗਿਆਨਕ ਸੰਘਾਂ ਦੀ ਅੰਤਰ-ਰਾਸ਼ਟਰੀ ਸਭਾ (ICSU) ਦੇ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਸਾਂਝੇ ਅਧਿਐਨ ਦੇ ਫਲਸਰੂਪ ਵਿਸ਼ਵ ਵਿਆਪੀ ਵਿਗਿਆਨਕ ਸੂਚਨਾ ਪ੍ਰਣਾਲੀ ਦੀ ਸਥਾਪਨਾ ਵਾਸਤੇ 4-8 ਅਕਤੂਬਰ, 1971 ਵਿਚ ਪੈਰਿਸ ਵਿਖੇ ਇਕ ਅੰਤਰ-ਸਰਕਾਰੀ ਕਾਨਫ਼ਰੰਸ ਦਾ ਆਯੋਜਨ ਕੀਤਾ ਗਿਆ। ਇਸ ਕਾਨਫ਼ਰੰਸ ਦਾ ਆਧਾਰ ਯੂਨੈਸਕੋ ਅਤੇ ਇਕਸੂ ਰਾਹੀਂ ਕੀਤੀ ਸੰਭਵਤਾ ਅਧਿਐਨ ਰਿਪੋਰਟ ਸੀ ਤਾਂ ਜੋ ਅੰਤਰ-ਰਾਸ਼ਟਰੀ ਪੱਧਰ ਤੇ ਸੂਚਨਾ ਬਦਲੀ ਕਰਨ ਵਾਸਤੇ ਤਕਨੀਕ ਲੱਭੀ ਜਾ ਸਕੇ, ਸੂਚਨਾ ਪ੍ਰਾਪਤੀ, ਸੂਚਨਾ ਭੰਡਾਰ ਅਤੇ ਸੂਚਨਾ ਮੁੜ-ਪ੍ਰਾਪਤੀ ਵਿਚ ਸੁਧਾਰ ਲਿਆਏ ਜਾ ਸਕਣ। ਇਸ ਦਾ ਮੁੱਖ ਉਦੇਸ਼ ਵਿਗਿਆਨਕ ਅਤੇ ਤਕਨੀਕੀ ਸੂਚਨਾ ਦੇ ਖੇਤਰ ਵਿਚ ਅੰਤਰ-ਰਾਸ਼ਟਰੀ ਸਹਿਯੋਗ ਵਾਸਤੇ ਇਕ ਸਥਾਈ ਅੰਤਰ-ਰਾਸ਼ਟਰੀ ਪ੍ਰੋਗਰਾਮ ਤਿਆਰ ਕਰਨਾ ਸੀ। ਇਸ ਪ੍ਰਕਾਰ ਇਸ ਸੂਚਨਾ ਪ੍ਰਣਾਲੀ ਰਾਹੀਂ ਵਿਗਿਆਨੀਆਂ ਵਿਚ ਸੂਚਨਾ ਦਾ ਆਪਸੀ ਤਬਾਦਲਾ ਬਿਨਾਂ ਰੋਕ ਟੋਕ ਦੇ ਹੁੰਦਾ ਹੈ। ਸ਼ੁਰੂ ਸ਼ੁਰੂ ਵਿਚ ਇਸ ਸੂਚਨਾ ਪ੍ਰਣਾਲੀ ਵਿਚ ਜੋ ਵਿਸ਼ੇ ਸ਼ਾਮਲ ਕੀਤੇ ਗਏ ਸਨ, ਉਹ ਮੁੱਖ ਤੌਰ ਤੇ ਵਿਗਿਆਨ ਨਾਲ ਹੀ ਸੰਬੰਧਿਤ ਸਨ, ਜਿਵੇਂ ਵਿਗਿਆਨ, ਅਮਲੀ ਵਿਗਿਆਨ, ਤਕਨਾਲੋਜੀ ਅਤੇ ਉਦਯੋਗ, ਪਰ ਹੁਣ ਦੇ ਪ੍ਰੋਗਰਾਮ ਵਿਚ ਸਮਾਜ ਵਿਗਿਆਨ ਵੀ ਸ਼ਾਮਲ ਕਰ ਲਿਆ ਗਿਆ ਹੈ।

ਯੂਨੈਸਕੋ ਦੀ 1972 ਵਿਚ ਹੋਈ ਸਤਾਰ੍ਹਵੀਂ ਆਮ ਕਾਨਫ਼ਰੰਸ ਦੇ ਮੌਕੇ ਤੇ ਇਸ ਅੰਤਰ-ਰਾਸ਼ਟਰੀ ਵਿਗਿਆਨਕ ਸੂਚਨਾ ਪ੍ਰਣਾਲੀ ਨੂੰ ਆਰੰਭਿਆ ਗਿਆ। ਇਸ ਪ੍ਰੋਗਰਾਮ ਦੇ ਮੁੱਖ ਉਦੇਸ਼

ਹੇਠ ਲਿਖੇ ਅਨੁਸਾਰ ਨਿਸ਼ਚਿਤ ਕੀਤੇ ਗਏ :

1. ਪ੍ਰਣਾਲੀਆਂ ਦੇ ਅੰਤਰ-ਸੰਬੰਧਾਂ ਦੇ ਸੰਦਾਂ ਵਿਚ ਸੁਧਾਰ ਲਿਆਉਣਾ;
2. ਸੂਚਨਾ ਤਬਾਦਲਾ ਲੜੀ ਦੇ ਸੰਸਥਾਨਕ ਅੰਗਾਂ ਨੂੰ ਮਜ਼ਬੂਤ ਬਣਾਉਣਾ,
3. ਵਿਸ਼ਿਸ਼ਟ ਸੂਚਨਾ ਮਨੁੱਖ-ਸ਼ਕਤੀ ਦਾ, ਵਿਸ਼ੇਸ਼ ਕਰ ਵਿਕਾਸਸ਼ੀਲ ਦੇਸ਼ਾਂ ਵਿਚ, ਵਿਕਾਸ ਕਰਨਾ;
4. ਵਿਗਿਆਨਕ ਸੂਚਨਾ ਨੀਤੀਆਂ ਅਤੇ ਕੌਮੀ ਨੈੱਟਵਰਕ ਦਾ ਵਿਕਾਸ ਕਰਨਾ;
5. ਵਿਗਿਆਨ ਅਤੇ ਤਕਨੀਕੀ ਸੂਚਨਾ ਆਧਾਰਤ-ਸਰੰਚਨਾ ਦੇ ਵਿਕਾਸ ਵਾਸਤੇ ਮੈਂਬਰ ਦੇਸ਼ਾਂ, ਵਿਸ਼ੇਸ਼ਕਰ ਵਿਕਾਸਸ਼ੀਲ ਦੇਸ਼ਾਂ ਦੀ ਸਹਾਇਤਾ ਕਰਨਾ।

ਇਸ ਤੋਂ ਇਲਾਵਾ ਇਸ ਪ੍ਰਣਾਲੀ ਦਾ ਉਦੇਸ਼ ਸਰਕਾਰਾਂ ਅਤੇ ਅੰਤਰ-ਰਾਸ਼ਟਰੀ ਅਦਾਰਿਆਂ ਵਿਚ ਵਧੇਰੇ ਸਹਿਕਾਰਤਾ ਵਾਸਤੇ ਮੌਕੇ ਪੈਦਾ ਕਰਕੇ ਸੂਚਨਾ ਵੰਡ ਦੀ ਵਿਸ਼ਵ ਪ੍ਰਵ੍ਰਿਤੀ ਨੂੰ ਹੋਰ ਅੱਗੇ ਵਧਾਉਣਾ; ਵਿਗਿਆਨਕ ਅਤੇ ਤਕਨੀਕੀ ਸੂਚਨਾ ਦੇ ਖੇਤਰ ਵਿਚ ਲੋੜੀਂਦੇ ਵਿਕਾਸ ਵਾਸਤੇ ਮਾਰਗ ਦਰਸ਼ਨ ਕਰਨਾ ਅਤੇ ਪ੍ਰੇਰਕ ਦਾ ਕੰਮ ਕਰਨਾ; ਵਿਗਿਆਨ ਅਤੇ ਤਕਨੀਕੀ ਸੂਚਨਾ ਸੰਬੰਧੀ ਲੋੜਾਂ ਦੀ ਪੂਰਤੀ ਵਾਸਤੇ ਵਿਕਾਸਸ਼ੀਲ ਦੇਸ਼ਾਂ ਦੀ ਮਦਦ ਕਰਨਾ।

ਇਸ ਸੂਚਨਾ ਪ੍ਰਣਾਲੀ ਦੀ ਸਲਾਹਕਾਰ ਕਮੇਟੀ ਦੀ ਮਈ 1975 ਵਿਚ ਹੋਈ ਮੀਟਿੰਗ ਅਤੇ ਇਸ ਦੀ ਸਟੀਅਰਿੰਗ ਕਮੇਟੀ ਦੀ ਅਕਤੂਬਰ 1975 ਵਿਚ ਹੋਈ ਮੀਟਿੰਗ ਵਿਚ ਇਹ ਸਿਫਾਰਿਸ਼ ਕੀਤੀ ਗਈ ਕਿ ਇਸ ਦੇ ਪ੍ਰੋਗਰਾਮ ਦਾ ਹੋਰ ਵਧੇਰੇ ਵਿਸਥਾਰ ਕੀਤਾ ਜਾਵੇ, ਸੂਚਨਾ ਪ੍ਰਣਾਲੀ ਦਾ ਵਿਕਾਸ ਕੀਤਾ ਜਾਵੇ, ਸਿੱਖਿਆ, ਸਿਖਲਾਈ ਅਤੇ ਭਵਿੱਖ ਸੰਬੰਧੀ ਵਿਕਾਸ ਬਾਰੇ ਯੋਜਨਾ ਬਣਾਈ ਜਾਵੇ।

4.4.2. ਯੂਨੈਸਕੋ/ਪੀ.ਜੀ.ਆਈ.

ਵਿਚਾਰ ਕੀਤਾ ਗਿਆ ਕਿ ਯੂਨੈਸਕੋ ਦੀਆਂ ਲਾਇਬ੍ਰੇਰੀ, ਪ੍ਰਲੇਖਨ, ਪੁਰਾਲੇਖ, ਸੂਚਨਾ ਸੇਵਾਵਾਂ ਸੰਬੰਧੀ ਕਾਰਜਾਂ ਨੂੰ ਇਕ ਸਮੁੱਚਾ ਰੂਪ ਦਿਤਾ ਜਾਵੇ। ਇਸ ਲਈ ਯੂਨੈਸਕੋ ਨੂੰ ਆਪਣੇ ਕੰਮ-ਕਾਜ ਦੀ ਇਕ ਵਿਆਪਕ ਸੂਚਨਾ ਨੀਤੀ ਅਤੇ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ। ਇਹ ਯੂਨਿਸਿਸਟ ਪ੍ਰੋਗਰਾਮ ਤੇ ਆਧਾਰਤ ਹੋਣਾ ਚਾਹੀਦਾ ਹੈ ਅਤੇ ਯੂਨਿਸਿਸਟ ਅਤੇ ਨੇਟਿਸ ਪ੍ਰੋਗਰਾਮ ਇਸ ਨਵੇਂ ਪ੍ਰੋਗਰਾਮ ਵਿਚ ਵੀ ਸ਼ਾਮਲ ਕਰ ਲੈਣੇ ਚਾਹੀਦੇ ਹਨ।

ਨੈਰੋਬੀ ਵਿਖੇ ਯੂਨੈਸਕੋ ਦੀ 1976 ਵਿਚ ਹੋਈ ਜਨਰਲ ਕਾਨਫ਼ਰੰਸ ਵਿਚ ਇਕ ਵਿਆਪਕ ਸੂਚਨਾ ਪ੍ਰੋਗਰਾਮ (ਜਨਰਲ ਇਨਫਾਰਮੇਸ਼ਨ ਪ੍ਰੋਗਰਾਮ ਜਾਂ ਪੀ.ਜੀ.ਆਈ.) ਸਥਾਪਤ ਕੀਤਾ ਗਿਆ ਅਤੇ ਯੂਨਿਸਿਸਟ ਇਸ ਦਾ ਅਨਿਖੜਵਾਂ ਅੰਗ ਬਣਾਇਆ ਗਿਆ। ਇਹ ਨਵਾਂ ਪ੍ਰੋਗਰਾਮ ਇਕ ਪਾਸੇ ਵਿਗਿਆਨਕ ਅਤੇ ਤਕਨੀਕੀ ਸੂਚਨਾ, ਅਤੇ ਦੂਸਰੇ ਪਾਸੇ ਪ੍ਰਲੇਖਨ, ਲਾਇਬ੍ਰੇਰੀਆਂ ਅਤੇ ਪੁਰਾਲੇਖ ਸੰਬੰਧੀ ਕੰਮ ਕਰੇਗਾ।

4.4.2.1. ਮੁਖ ਵਿਸ਼ਾ ਵਸਤੂ : ਯੂਨੈਸਕੋ/ਪੀ.ਜੀ.ਆਈ. ਦੇ ਹੇਠ ਲਿਖੇ ਪੰਜ ਵਿਸ਼ਾ ਵਸਤੂ ਬਣਾਏ ਗਏ[10] :

1. ਕੌਮੀ, ਖੇਤਰੀ ਅਤੇ ਅੰਤਰ-ਰਾਸ਼ਟਰੀ ਪਧਰ ਤੇ ਸੂਚਨਾ ਨੀਤੀਆਂ ਅਤੇ ਯੋਜਨਾਵਾਂ ਤਿਆਰ

ਕਰਨ ਵਿਚ ਉਤਸ਼ਾਹਿਤ ਕਰਨਾ;

2. ਸੂਚਨਾ ਸੰਭਾਲਣ/ਵਰਤਣ ਵਾਸਤੇ ਢੰਗ ਅਤੇ ਪ੍ਰਮਾਣਿਕ ਕਸਵੱਟੀ ਨੂੰ ਪ੍ਰੋਤਸਾਹਿਤ ਅਤੇ ਪ੍ਰਸਾਰ ਕਰਨਾ;
3. ਸੂਚਨਾ ਆਧਾਰਤ-ਸਰੰਚਨਾ ਦੇ ਵਿਕਾਸ ਲਈ ਯੋਗਦਾਨ;
4. ਵਿਦਿਆ, ਸਭਿਆਚਾਰ, ਸੰਚਾਰਣ, ਵਿਗਿਆਨ ਅਤੇ ਸਮਾਜ ਵਿਗਿਆਨ ਦੇ ਖੇਤਰ ਵਿਚ ਵਿਸ਼ਿਸ਼ਟ ਸੂਚਨਾ ਪ੍ਰਣਾਲੀਆਂ ਦਾ ਵਿਕਾਸ;
5. ਸੂਚਨਾ ਵਿਸ਼ੇਸ਼ਗਾਂ ਅਤੇ ਸੂਚਨਾ ਵਰਤਣ ਵਾਲਿਆਂ ਦੀ ਸਿਖਲਾਈ ਅਤੇ ਸਿੱਖਿਆ ਨੂੰ ਉਤਸ਼ਾਹਿਤ ਕਰਨਾ।

ਇਨ੍ਹਾਂ ਦਾ ਸੰਖੇਪ ਵਿਵਰਣ ਇਸ ਪ੍ਰਕਾਰ ਹੈ :

**(1) ਥੀਮ 1/01. ਸੂਚਨਾ ਨੀਤੀਆਂ ਅਤੇ ਯੋਜਨਾ :** ਇਸ ਖੇਤਰ ਵਿਚ ਪੀ.ਜੀ.ਆਈ. ਦਾ ਕਾਰਜ ਰਾਸ਼ਟਰੀ ਸੂਚਨਾ ਨੀਤੀਆਂ ਅਤੇ ਯੋਜਨਾਵਾਂ ਦਾ ਸੂਤਰੀਕਰਣ ਕਰਨ ਵਾਸਤੇ ਮੈਂਬਰ ਦੇਸ਼ਾਂ ਨੂੰ ਸਹਾਇਤਾ ਦੇਣਾ ਹੈ ਜਿਸ ਨਾਲ ਕੌਮੀ ਵਿਕਾਸ ਨੂੰ ਅੱਗੇ ਵਧਾਇਆ ਜਾ ਸਕੇ। ਸੂਚਨਾ ਨੀਤੀ ਦੇ ਇਸ ਖੇਤਰ ਵਿਚ ਉਹ ਸੂਚਨਾ ਦੇ ਵਿਧੀਪੂਰਵਕ, ਸੰਗਠਨ ਅਤੇ ਪ੍ਰਬੰਧਕੀ ਪੱਖ ਵਿਚ ਵੀ ਖੇਤਰੀ ਸਹਿਯੋਗ ਨੂੰ ਉਤਸ਼ਾਹਿਤ ਕਰਦੇ ਹਨ ਤਾਂ ਜੋ ਸੂਚਨਾ ਰਵਾਨਗੀ ਦੇ ਪ੍ਰਤੀਬੰਧ ਦੂਰ ਕੀਤੇ ਜਾ ਸਕਣ।

ਸੂਚਨਾ, ਲਾਇਬ੍ਰੇਰੀਆਂ ਅਤੇ ਪੁਰਾਲੇਖਾਂ ਦੇ ਖੇਤਰ ਵਿਚ ਸਮੱਸਿਆਵਾਂ ਸੰਬੰਧੀ ਪੀ.ਜੀ.ਆਈ. ਨੇ ਅਨੇਕ ਅਧਿਐ ਕਰਵਾਏ ਹਨ ਤਾਂ ਕਿ ਸੂਚਨਾ ਨੀਤੀਆਂ ਦਾ ਸੰਕਲਪੀ ਵਿਕਾਸ ਕੀਤਾ ਜਾ ਸਕੇ।

ਪੀ.ਜੀ.ਆਈ. ਨੂੰ ਖੇਤਰੀ ਵਿਕਾਸ ਨੀਤੀ ਨਾਲ ਮੀਟਿੰਗਾਂ ਰਾਹੀਂ ਸੰਬੰਧਿਤ ਕਰਨ ਦੀ ਕੋਸ਼ਿਸ਼ ਕੀਤੀ ਗਈ। ਸੂਚਨਾ ਨੀਤੀ ਅਤੇ ਯੋਜਨਾ ਦੀਆਂ ਖੇਤਰੀ ਸਮੱਸਿਆਵਾਂ ਸੰਬੰਧੀ ਕਈ ਸੇਧਾਂ ਵੀ ਮੁਹੱਈਆ ਕੀਤੀਆਂ ਗਈਆਂ ਹਨ, ਜਿਵੇਂ :

1. 'ਦੱਖਣ-ਕੇਂਦਰੀ ਏਸ਼ੀਆ ਵਿਚ ਸੂਚਨਾ ਨੀਤੀ ਅਤੇ ਯੋਜਨਾ' ਸਾਰੇ ਮਾਰਚ 1976 ਵਿਚ ਨਵੀਂ ਦਿੱਲੀ ਵਿਖੇ ਸੂਚਨਾ ਸੇਵਾ ਸ੍ਰੋਤਾਂ ਦੀ ਪਹੁੰਚ ਵਿਚ ਸੁਧਾਰ ਕਰਨ ਲਈ ਮੀਟਿੰਗ ਹੋਈ।
2. ਜੁਲਾਈ 1977 ਵਿਚ ਬਾਲੀ ਵਿਖੇ 'ਦੱਖਣ ਪੂਰਬੀ ਏਸ਼ੀਆ ਵਿਚ ਸੂਚਨਾ ਨੀਤੀ ਅਤੇ ਯੋਜਨਾ' ਬਾਰੇ ਮੀਟਿੰਗ ਹੋਈ ਜਿਸ ਵਿਚ 'ਆਰਥਿਕ ਅਤੇ ਸਮਾਜਕ ਵਿਕਾਸ ਲਈ ਸੂਚਨਾ ਨੀਤੀ ਅਤੇ ਯੋਜਨਾ' ਬਾਰੇ ਵਿਗਿਆਨਕ, ਤਕਨੀਕੀ ਅਤੇ ਸਨਅੱਤੀ ਸੂਚਨਾ ਸੇਵਾਵਾਂ ਬਾਰੇ ਗੱਲਬਾਤ ਹੋਈ।
3. ਇਸ ਪ੍ਰਕਾਰ ਹੀ ਦਸੰਬਰ 1978 ਵਿਚ ਅਫਰੀਕਾ ਵਾਸਤੇ ਘਾਨਾ ਵਿਖੇ ਸੂਚਨਾ ਨੀਤੀ ਅਤੇ ਯੋਜਨਾ ਬਾਰੇ ਮੀਟਿੰਗ ਹੋਈ ਅਤੇ ਆਰਥਿਕ ਯੋਜਨਾ ਅਤੇ ਵਿਕਾਸ ਲਈ ਸੂਚਨਾ ਤੇ ਸੈਮੀਨਾਰ ਕੀਤਾ ਗਿਆ।
4. ਲਾਤੀਨੀ ਅਮਰੀਕਾ ਵਿਚ ਪੀਰੂ ਵਿਖੇ ਅਕਤੂਬਰ 1979 ਵਿਚ ਇਕ ਮੀਟਿੰਗ ਕੀਤੀ ਗਈ ਜਿਸ ਨੂੰ ਯੂਨਿਸਿਸਟ-ਦੂਸਰੇ ਦੀ ਪ੍ਰੋੜ੍ਹਤਾ ਹਾਸਲ ਹੋਈ।

(2) ਥੀਮ 1/02 ਵਿਧੀਆਂ, ਮਾਪਦੰਡ ਅਤੇ ਪ੍ਰਮਾਣਾਂ ਦੀ ਉੱਨਤੀ : ਇਸ ਖੇਤਰ ਵਿਚ ਪੀ.ਜੀ.ਆਈ. ਅੰਤਰ-ਰਾਸ਼ਟਰੀ ਪ੍ਰਮਾਣੀਕਰਣ ਸੰਸਥਾ (ISO) ਨਾਲ ਮਿਲ ਕੇ ਕੰਮ ਕਰਦੀ ਹੈ। ਸੂਚਨਾ ਗਤੀਵਿਧੀ ਦੇ ਸਾਰੇ ਖੇਤਰਾਂ ਵਿਚ ਸੂਚਨਾ ਸੇਵਾਵਾਂ ਦੀ ਅਨੁਰੂਪਤਾ ਲਈ ਅੰਤਰ-ਰਾਸ਼ਟਰੀ ਪ੍ਰਮਾਣਾਂ ਦੇ ਵਿਕਾਸ ਲਈ ਇਹ ਜ਼ਿੰਮੇਵਾਰ ਹੈ। ਬਿਬਲਿਉਗ੍ਰਾਫੀਕਲ ਵਿਵਰਣ ਸੰਬੰਧੀ ਸ਼ਬਦਾਵਲੀ ਅੰਤਰ-ਰਾਸ਼ਟਰੀ ਸੀਰੀਅਲਜ਼ ਡਾਟਾ ਪੱਧਤੀ, ਵਰਗੀਕਰਣ ਅਤੇ ਬੀ.ਐਸ.ਓ. ਲਈ ਕੰਮ ਕੀਤੇ।

ਪੀ.ਜੀ.ਆਈ. ਨੇ ਸੂਚਨਾ ਕਾਰਜ ਦੇ ਵੱਖ ਵੱਖ ਪਹਿਲੂਆਂ ਤੇ ਸਮੇਂ ਸਮੇਂ ਸੇਧ ਦਿੱਤੀ ਹੈ ਅਤੇ ਇਸ ਸੰਬੰਧੀ ਪ੍ਰਕਾਸ਼ਨਾਵਾਂ ਵੀ ਜਾਰੀ ਕੀਤੀਆਂ ਹਨ ਜਿਨ੍ਹਾਂ ਵਿਚ "ਯੁਨੀਸਿਸਟ ਗਾਈਡ ਫਾਰ ਇਨਫਾਰਮੇਸ਼ਨ ਹੈਂਡਲਿੰਗ" ਵਰਣਨਯੋਗ ਹੈ।

ਇਸ ਪ੍ਰੋਗਰਾਮ ਅਧੀਨ ਸ਼ਬਦਾਵਲੀ ਦੇ ਪ੍ਰਮਾਣੀਕਰਣ ਲਈ ਉੱਦਮ ਕੀਤਾ ਅਤੇ ਇਕ 'Term Net' ਸਥਾਪਤ ਕੀਤਾ ਗਿਆ ਜਿਸ ਰਾਹੀਂ ਅੰਤਰ-ਰਾਸ਼ਟਰੀ ਸਹਿਯੋਗ ਕਾਇਮ ਕੀਤਾ ਜਾ ਸਕਦਾ ਹੈ ਅਤੇ ਸੂਚਨਾ ਤੇ ਪ੍ਰਲੇਖਨ ਵਿਚ ਸ਼ਬਦਾਵਲੀ ਘੜ ਕੇ ਪ੍ਰਮਾਣਿਕ ਕੀਤੀ ਜਾ ਸਕਦੀ ਹੈ।

(3) ਥੀਮ 1/03 ਸੂਚਨਾ ਆਧਾਰਕ-ਸੰਰਚਨਾ ਦਾ ਵਿਕਾਸ : ਪੀ.ਜੀ.ਆਈ. ਨੇ ਸੂਚਨਾ ਆਧਾਰਕ-ਸੰਰਚਨਾ ਦੇ ਵਿਕਾਸ ਲਈ ਕੁਝ ਅਜਿਹੇ ਕਾਰਜ ਕੀਤੇ ਜਿਵੇਂ ਸਮਾਜਕ ਅਤੇ ਆਰਥਕ ਵਿਕਾਸ ਲਈ ਵਿਗਿਆਨਕ ਅਤੇ ਤਕਨਾਲੋਜੀਕਲ ਸੂਚਨਾ ਸੇਵਾਵਾਂ ਦੀ ਸਥਾਪਨਾ; ਸੂਚਨਾ ਤਕ ਪਹੁੰਚ, ਸੁਲਭਤਾ ਅਤੇ ਪ੍ਰਯੋਗ; ਟੈਲੀਮੇਟਿਕ ਅਤੇ ਦੂਸਰੀਆਂ ਤਕਨੀਕਾਂ ਦੀ ਵਰਤੋਂ; ਲਾਇਬ੍ਰੇਰੀ ਆਧਾਰਕ-ਸੰਰਚਨਾ ਦਾ ਵਿਕਾਸ; ਮਿਸਲ (ਅਭਿਲੇਖ) ਅਤੇ ਪੁਰਾਲੇਖ ਪ੍ਰਬੰਧ; ਲਾਇਬ੍ਰੇਰੀ, ਪੁਰਾਲੇਖ ਅਤੇ ਸੂਚਨ ਸੇਵਾਵਾਂ ਦਾ ਤਾਲਮੇਲ।

(4) ਥੀਮ 1/04. ਵਿਸ਼ਿਸ਼ਟ ਸੇਵਾ ਪੱਧਤੀਆਂ : ਇਸ ਖੇਤਰ ਵਿਚ ਪੀ.ਜੀ.ਆਈ ਦੇ ਕੰਮਾਂ ਦਾ ਉਦੇਸ਼ ਮੈਂਬਰ ਦੇਸ਼ਾਂ ਨੂੰ ਅੰਤਰ-ਰਾਸ਼ਟਰੀ ਸੂਚਨਾ ਪੱਧਤੀਆਂ ਵਿਚ ਹਿੱਸਾ ਲੈਣ ਲਈ ਪ੍ਰੋਤਸਾਹਨ ਦੇਣਾ; ਅਤੇ ਵਿਸ਼ਿਸ਼ਟ ਸੇਵਾ ਪੱਧਤੀਆਂ ਦੇ ਢਾਂਚੇ, ਤਾਮੀਲ ਅਤੇ ਮੁਲਾਂਕਣ ਲਈ ਕੌਮੀ, ਖੇਤਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਦੂਸਰੀਆਂ ਏਜੰਸੀਆਂ ਨਾਲ ਸਾਂਝ ਪੈਦਾ ਕਰਨਾ ਸ਼ਾਮਲ ਹਨ।

(5) ਥੀਮ 1/05. ਸੂਚਨਾ ਵਿਸ਼ੇਸ਼ੱਗਾਂ ਅਤੇ ਪਾਠਕਾਂ ਦੀ ਸਿੱਖਿਆ ਅਤੇ ਸਿਖਲਾਈ: ਪੀ.ਜੀ.ਆਈ. ਇਸ ਖੇਤਰ ਵਿਚ ਆਪਣੀਆਂ ਗਤੀਵਿਧੀਆਂ ਰਾਹੀਂ ਸੂਚਨਾ ਪੱਧਤੀ ਅਤੇ ਸੇਵਾਵਾਂ ਦੀ ਸਥਾਪਤੀ, ਪ੍ਰਬੰਧ ਅਤੇ ਅਮਲ ਵਾਸਤੇ ਅਤੇ ਸੂਚਨਾ ਸ੍ਰੋਤਾਂ ਦੇ ਕਾਰਗਰ ਇਸਤੇਮਾਲ ਲਈ ਸੂਚਨਾ ਮਨੁੱਖ-ਸ਼ਕਤੀ ਦਾ ਵਿਕਾਸ ਕਰਦੀ ਹੈ। ਕਈ ਸਾਲਾਂ ਤੋਂ ਯੂਨੈਸਕੋ/ਪੀ.ਜੀ.ਆਈ. ਲਾਇਬ੍ਰੇਰੀਅਨ-ਪਦ, ਸੂਚਨਾ ਵਿਗਿਆਨ ਅਤੇ ਪੁਰਾਲੇਖ ਸੰਬੰਧੀ ਸਿੱਖਿਆ ਅਤੇ ਸਿਖਲਾਈ ਪ੍ਰੋਗਰਾਮਾਂ ਉਪਰ ਚਲੰਤ ਸੂਚਨਾ ਇਕੱਤਰ ਅਤੇ ਪ੍ਰਸਾਰਿਤ ਕਰਦੀ ਰਹੀ ਹੈ। ਇਸ ਸੰਬੰਧੀ ਇਸ ਨੇ ਕੁਝ ਦਸਤਾਵੇਜ਼ ਪ੍ਰਕਾਸ਼ਿਤ ਕੀਤੇ ਹਨ, ਜਿਨ੍ਹਾਂ ਵਿਚ ਏ.ਨੀਲਾਮੇਘਨ ਅਤੇ ਟੀ.ਡੀ. ਵਿਲਸਨ ਦੀਆਂ ਰਿਪੋਰਟਾਂ ਸ਼ਾਮਲ ਹਨ। ਇਹ ਇਸ ਖੇਤਰ ਵਿਚ ਉਸਾਰੂ ਯੋਗਦਾਨ ਹਨ।

**4.4.3. ਪੀ.ਜੀ.ਆਈ. ਦੀਆਂ ਹੋਰ ਸਰਗਰਮੀਆਂ ਅਤੇ ਭਵਿੱਖ ਦੇ ਪ੍ਰੋਗਰਾਮ:** ਯੂਨੈਸਕੋ ਦੇ ਵਿਆਪਕ ਸੂਚਨਾ ਪ੍ਰੋਗਰਾਮ (ਪੀ.ਜੀ.ਆਈ.) ਨੇ ਆਪਣੇ ਮੈਂਬਰ ਦੇਸ਼ਾਂ ਦੀ ਹੇਠ ਲਿਖੇ ਕੰਮਾਂ ਵਿਚ ਕਾਫੀ ਸਹਾਇਤਾ ਕੀਤੀ ਹੈ :

(ੳ) ਕੌਮੀ ਸੂਚਨਾ ਨੀਤੀ ਅਤੇ ਯੋਜਨਾ ਤਿਆਰ ਕਰਨ ਦੀ ਪ੍ਰਕ੍ਰਿਆ ਸ਼ੁਰੂ ਕਰਨਾ।

(ਅ) ਲਾਇਬ੍ਰੇਰੀ ਅਤੇ ਸੂਚਨਾ ਵਿਕਾਸ ਦੇ ਤਾਲਮੇਲ ਵਾਸਤੇ ਕੌਮੀ ਸੰਰਚਨਾ ਅਤੇ ਸੰਸਥਾਵਾਂ ਸਥਾਪਤ ਕਰਨੀਆਂ।

(ੲ) ਅਜਿਹੇ ਵਿਕਾਸ ਵਾਸਤੇ ਰਾਸ਼ੀ ਲਗਾਉਣੀ।

(ਸ) ਸਥਾਨਕ ਮਨੁੱਖ-ਸ਼ਕਤੀ ਦੀ ਸਿੱਖਿਆ ਅਤੇ ਸਿਖਲਾਈ ਦਾ ਪ੍ਰਬੰਧ ਕਰਨਾ ਅਤੇ ਖੇਤਰੀ ਮਿਲਵਰਤਣ ਵਾਸਤੇ ਉਪਰਾਲੇ ਕਰਨੇ।

ਇਸ ਪ੍ਰਕਾਰ ਯੂਨੈਸਕੋ ਦੇ ਮੈਂਬਰ ਦੇਸ਼ਾਂ ਵਿਚਕਾਰ, ਰਾਸ਼ਟਰ ਸੰਘ ਦੀਆਂ ਖੇਤਰੀ ਸੂਚਨਾ ਪ੍ਰਣਾਲੀਆਂ ਅਤੇ ਸੇਵਾਵਾਂ ਪ੍ਰਦਾਨ ਕਰਨ ਵਾਲੀਆਂ ਏਜੰਸੀਆਂ ਅਤੇ ਭਿੰਨ ਭਿੰਨ ਵਿਵਹਾਰਕ ਅਤੇ ਗੈਰ-ਸਰਕਾਰੀ ਸੰਸਥਾਵਾਂ ਵਿਚਕਾਰ ਵਿਚਾਰਾਂ ਦੇ ਤਬਾਦਲੇ ਵਾਸਤੇ ਪੀ.ਜੀ.ਆਈ. ਇਕ ਵਿਲੱਖਣ ਤਰ੍ਹਾਂ ਦੇ ਮੰਚ ਦਾ ਕੰਮ ਕਰਦੀ ਹੈ ਜੋ ਸ਼ਲਾਘਾਯੋਗ ਹੈ।

**4.4.4. ਮੀਟਿੰਗਾਂ :** ਪੀ.ਜੀ.ਆਈ. ਨੇ ਹੇਠ ਲਿਖੀਆਂ ਖੇਤਰੀ ਮੀਟਿੰਗਾਂ ਵੀ ਕਰਵਾਈਆਂ ਹਨ :

1. ਕੈਰਿਬੀ ਅਤੇ ਲਾਤੀਨੀ ਅਮਰੀਕਾ ਵਿਚ ਵਿਗਿਆਨਕ ਅਤੇ ਤਕਨੀਕੀ ਸੂਚਨਾ ਵਟਾਂਦਰਾ ਦੀਆਂ ਵਿਧੀਆਂ ਉਪਰ ਖੇਤਰੀ ਸੈਮੀਨਾਰ (ਮੈਕਸਿਕੋ ਸਿਟੀ, ਜੂਨ 1979)।
2. ਕੈਰਿਬੀ ਅਤੇ ਲਾਤੀਨੀ ਅਮਰੀਕਾ ਵਿਚ ਵਿਕਾਸ ਲਈ ਸੂਚਨਾ ਨੀਤੀ ਅਤੇ ਯੋਜਨਾ ਵਿਚ ਖੇਤਰੀ ਸਹਿਯੋਗ ਉਪਰ ਪਹਿਲੀ ਯੂਨਿਸਿਸਟ ਮੀਟਿੰਗ (ਲੀਮਾ, ਪੀਰੂ, ਅਕਤੂਬਰ 1979)।
3. ਸੂਚਨਾ ਦੇ ਖੇਤਰ ਵਿਚ ਸਿਖਲਾਈ ਅਤੇ ਮਨੁੱਖ-ਸ਼ਕਤੀ ਯੋਜਨਾ ਵਿਚ ਵਿਸ਼ੇਸ਼ਗਾਂ ਉਪਰ ਲਾਤੀਨੀ ਅਮਰੀਕਾ ਗੋਸ਼ਟੀ (ਸੇਨਹੋਜ਼, ਕੋਸਟਾਰੀਕਾ, ਫਰਵਰੀ 1981)।

ਰਾਸ਼ਟਰ ਸੰਘ ਦੇ ਲਾਤੀਨੀ ਦੇਸ਼ਾਂ ਲਈ ਆਰਥਕ ਕਮਿਸ਼ਨ ਨਾਲ ਮਿਲ ਕੇ ਪੀ.ਜੀ.ਆਈ. ਨੇ ਇਕ 'ਕੈਰਿਬੀ ਸੂਚਨਾ ਪ੍ਰਣਾਲੀ-ਆਰਥਕ ਅਤੇ ਸਮਾਜਕ ਯੋਜਨਾ ਖੇਤਰ' (CARIS PLAN) ਸਥਾਪਤ ਕੀਤਾ। ਇਸ ਤਰ੍ਹਾਂ ਹੀ ਇਸ ਨੇ ਕੈਰਿਬੀ ਵਿਕਾਸ ਬੈਂਕ ਅਤੇ ਲਾਤੀਨੀ ਅਮਰੀਕਨ ਊਰਜਾ ਸੰਗਠਨ ਨੂੰ ਸਹਾਇਤਾ ਦਿੱਤੀ ਤਾਂ ਜੋ ਉਹ ਆਪਣੇ ਤਕਨੀਕੀ ਅਤੇ ਊਰਜਾ ਸੂਚਨਾ ਸੇਵਾਵਾਂ ਦਾ ਵਿਕਾਸ ਕਰ ਸਕਣ।

ਫਿਰ 1979 ਵਿਚ ਵਿਸ਼ਵ ਵਿਆਪੀ ਵਿਗਿਆਨਕ ਸੂਚਨਾ ਪ੍ਰਣਾਲੀ ਦਾ ਦੂਸਰਾ ਪ੍ਰੋਗਰਾਮ (UNISIST-II) ਸ਼ੁਰੂ ਕੀਤਾ ਗਿਆ। ਇਸ ਮੌਕੇ ਤੇ ਹੋਈ ਕਾਨਫ਼ਰੰਸ ਵਿਚ ਯੂਨੈਸਕੋ ਮਹਾਂ ਨਿਰਦੇਸ਼ਕ ਨੇ ਐਲਾਨ ਕੀਤਾ ਕਿ "ਹੁਣ ਤੋਂ ਯੂਨਿਸਿਸਟ ਵਿਕਾਸ ਦੇ ਮਨੋਰਥਾਂ ਵਾਸਤੇ ਵਿਗਿਆਨਕ ਅਤੇ ਤਕਨੀਕੀ ਸੂਚਨਾ ਦੇ ਸਮਾਜਕ ਅਤੇ ਆਰਥਕ ਮਹੱਤਵ ਵੱਲ ਧਿਆਨ ਦੇਵੇਗਾ।"[11]

ਇਸ ਦੇ ਉਦੇਸ਼ਾਂ ਵਿਚੋਂ ਇਕ ਹੈ ਕਿ 'ਯੂਨਿਸਿਸਟ-ਦੋ' 'ਰਾਸ਼ਟਰ ਸੰਘ ਦੇ ਵਿਕਾਸ ਵਾਸਤੇ ਵਿਗਿਆਨ ਅਤੇ ਤਕਨੀਕੀ ਕਾਨਫ਼ਰੰਸ' (UNCSTD) ਵਲ ਵੱਧ ਤੋਂ ਵੱਧ ਯੋਗਦਾਨ ਪਾਵੇਗਾ।

ਇਸ ਪ੍ਰਕਾਰ ਯੂਨਿਸਿਸਟ-ਦੋ ਦੀਆਂ ਸਿਫ਼ਾਰਸ਼ਾਂ ਵਿਚ ਸੂਚਨਾ, ਖ਼ਾਸ ਕਰ ਵਿਗਿਆਨਕ ਅਤੇ ਤਕਨੀਕੀ ਸੂਚਨਾ, ਦੇ ਅਮਲ ਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ ਜੋ ਵਿਕਾਸ ਵਿਚ ਬਹੁਤ ਕੰਮ ਆਉਂਦੀ ਹੈ।[12]

ਇਸ ਨਵੀਂ ਸੂਚਨਾ ਪ੍ਰਣਾਲੀ ਦੀ ਭੂਮਿਕਾ ਹੇਠ ਲਿਖੇ ਅਨੁਸਾਰ ਹੋਵੇਗੀ :

—ਵਿਕਾਸ ਕਾਰਜ ਵਾਸਤੇ ਸੂਚਨਾ ਦੀ ਅਮਲੀ ਵਰਤੋਂ;

—ਵਰਤੋਂ ਕਰਨ ਵਾਲਿਆਂ ਵਾਸਤੇ ਸੂਚਨਾ ਪ੍ਰਣਾਲੀਆਂ ਦੇ ਵਿਕਾਸ ਦੀ ਮਹੱਤਤਾ;

—ਕੌਮੀ ਸੂਚਨਾ ਨੀਤੀ ਅਤੇ ਯੋਜਨਾ ਦੀ ਲੋੜ ਅਤੇ ਸਿੱਖਿਆ ਤੇ ਸਿਖਲਾਈ ਦੀ ਮਹੱਤਤਾ।

ਇਹ ਸਾਰੀਆਂ ਗਤੀਵਿਧੀਆਂ ਯੂਨੈਸਕੋ ਦੀ ਮੱਧ-ਕਾਲੀਨ ਯੋਜਨਾ (1984-89) ਵਿਚ ਦਰਜ ਕੀਤੀਆਂ ਗਈਆਂ ਹਨ।

ਪੀ.ਜੀ.ਆਈ. ਦੀ ਅੰਤਰ-ਸਰਕਾਰੀ ਕੌਂਸਿਲ ਦਾ ਪੰਜਵਾਂ ਅਜਲਾਸ ਯੂਨੈਸਕੋ ਦੇ ਮੁੱਖ ਦਫ਼ਤਰ ਪੈਰਿਸ ਵਿਚ ਨਵੰਬਰ 1984 ਵਿਚ ਹੋਇਆ। ਯੂਨੈਸਕੋ ਦੇ ਮਹਾਂ-ਨਿਰਦੇਸ਼ਕ ਨੇ ਦੱਸਿਆ ਕਿ ਪੀ.ਜੀ.ਆਈ. ਹੁਣ ਰਾਸ਼ਟਰੀ ਆਧਾਰਤ-ਸੰਰਚਨਾ ਅਤੇ ਖੇਤਰੀ ਨੈਟਵਰਕ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਨਵੀਂ ਸੂਚਨਾ ਤਕਨਾਲੋਜੀ ਦੀ ਵਰਤੋਂ ਉਪਰ ਵਧੇਰੇ ਬਲ ਦੇ ਰਹੀ ਹੈ। ਕੌਂਸਿਲ ਨੇ ਸਰਬਸੰਮਤੀ ਨਾਲ ਸਿਫ਼ਾਰਿਸ਼ ਕੀਤੀ ਕਿ ਕਾਰਜ ਸੂਚੀ ਦੀ ਚੋਣ ਸਮੇਂ ਹੇਠ ਲਿਖੇ ਕੰਮਾਂ ਵਲ ਵਿਸ਼ੇਸ਼ ਧਿਆਨ ਦਿੱਤਾ ਜਾਵੇ :

(ੳ) ਪ੍ਰਮਾਣੀਕਰਣ ਕਰਨਾ;

(ਅ) ਕੌਮੀ ਸੂਚਨਾ ਪ੍ਰਣਾਲੀਆਂ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਨਵੀਂ ਸੂਚਨਾ ਤਕਨੀਕ ਦੀ ਪ੍ਰਸੰਗਕਿਤਾ ਨੂੰ ਉੱਨਤ ਕਰਨਾ;

(ੲ) ਏਕੀਕਰਣ ਪ੍ਰਾਜੈਕਟ ਅਤੇ ਖੇਤਰੀ ਨੈਟਵਰਕ ਦੇ ਸੂਤਰੀਕਰਣ ਅਤੇ ਅਮਲ ਵਿਚ ਲਿਆਉਣ ਵਾਸਤੇ ਉਸ ਵਿਚ ਨੀਤੀ ਅਤੇ ਪ੍ਰਬੰਧਕ ਤੱਤਾਂ ਨੂੰ ਸ਼ਾਮਲ ਕਰਨਾ;

(ਸ) ਪ੍ਰਕਾਸ਼ਿਤ ਅਤੇ ਦੂਸਰੇ ਸੂਚਨਾ ਸ੍ਰੋਤਾਂ ਤਕ ਪਹੁੰਚ;

(ਹ) ਦਸਤਾਵੇਜ਼ਾਂ ਦਾ ਬਚਾਉ ਕਾਰਜ;

(ਕ) ਪ੍ਰਲੇਖਾਂ ਦਾ ਵਿਕਾਸ ਅਤੇ ਯੂਨੈਸਕੋ ਦੀਆਂ ਹੋਰ ਸੂਚਨਾ ਸਰਗਰਮੀਆਂ ਨਾਲ ਤਾਲਮੇਲ।

**4.4.5. ਨੇਟਿਸ (NATIS) ਕੌਮੀ ਸੂਚਨਾ ਪ੍ਰਣਾਲੀ :** ਅੰਤਰ-ਰਾਸ਼ਟਰੀ ਪੱਧਰ ਤੇ ਲਾਇਬ੍ਰੇਰੀਆਂ, ਪ੍ਰਲੇਖਨ ਅਤੇ ਪੁਰਾਲੇਖ ਸੇਵਾਵਾਂ ਵਿਚ ਸਹਿਯੋਗ ਪੈਦਾ ਕਰਨ ਵਾਸਤੇ ਯੂਨੈਸਕੋ ਦਾ ਦੂਸਰਾ ਵੱਡਾ ਪ੍ਰੋਗਰਾਮ ਕੌਮੀ ਸੂਚਨਾ ਪ੍ਰਣਾਲੀ (ਨੇਟਿਸ) ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਰਾਸ਼ਟਰੀ ਸੂਚਨਾ ਪ੍ਰਣਾਲੀ ਨੂੰ ਸਿਰੇ ਚੜ੍ਹਾਉਣ ਵਿਚ ਚਾਰਲਜ਼ ਪੈਨਾ ਦਾ ਬਹੁਤ ਭਾਰੀ ਯੋਗਦਾਨ ਰਿਹਾ ਹੈ।

ਯੂਨੈਸਕੋ ਦੇ ਲਾਇਬ੍ਰੇਰੀ, ਪ੍ਰਲੇਖਨ ਅਤੇ ਪੁਰਾਲੇਖ ਵਿਭਾਗ ਨੇ ਨੇਟਿਸ ਨੂੰ ਯੂਨੈਸਕੋ ਦੀ ਸਤੰਬਰ 1974 ਵਿਚ ਹੋਈ ਅੰਤਰ ਸਰਕਾਰੀ ਕਾਨਫ਼ਰੰਸ (ਨੇਟਿਸ ਕਾਨਫ਼ਰੰਸ) ਦੇ ਮੌਕੇ ਤੇ ਮੂਰਤੀਮਾਨ ਕੀਤਾ। ਇਸ ਸੰਕਲਪ ਦਾ ਮਨੋਰਥ ਰਾਸ਼ਟਰੀ, ਰਾਜ ਅਤੇ ਸਥਾਨਕ ਸਰਕਾਰਾਂ ਵਲੋਂ ਪ੍ਰਲੇਖਨ, ਲਾਇਬ੍ਰੇਰੀ ਅਤੇ ਪੁਰਾਲੇਖ ਸੇਵਾਵਾਂ ਰਾਹੀਂ ਸੰਬੰਧਿਤ ਸੂਚਨਾ ਦੀ ਸੁਲਭਤਾ ਨੂੰ ਅਧਿਕਤਮ ਬਣਾਉਣਾ

ਹੈ। ਇਹ ਬਿਲਕੁਲ ਉਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਸਰਕਾਰ ਪ੍ਰਾਇਮਰੀ ਅਤੇ ਮਾਧਿਮਕ ਪੱਧਰ ਤੇ ਸਿੱਖਿਆ ਦੀ ਜ਼ਿੰਮੇਵਾਰੀ ਲੈਂਦੀ ਹੈ।

ਨੇਟਿਸ ਨੇ ਦੇਖਣਾ ਹੈ ਕਿ ਰਾਜਨੀਤਕ, ਆਰਥਕ, ਵਿਗਿਆਨਕ, ਵਿਦਿਅਕ, ਸਮਾਜਕ ਅਤੇ ਸੰਸਕ੍ਰਿਤਕ ਸਰਗਰਮੀਆਂ ਵਿਚ ਰੁਝੇ ਹੋਏ ਵਿਅਕਤੀਆਂ ਨੂੰ ਲੋੜੀਂਦੀ ਸੂਚਨਾ ਮਿਲੇ ਤਾਂ ਜੋ ਉਹ ਸਮਾਜ ਦੀ ਬੇਹਤਰੀ ਵਾਸਤੇ ਆਪੋ ਆਪਣਾ ਪੂਰਾ ਯੋਗਦਾਨ ਪਾ ਸਕਣ। ਇਸ ਵਾਸਤੇ ਨੇਟਿਸ ਸਾਰੀਆਂ ਏਜੰਸੀਆਂ, ਸ੍ਰੋਤ, ਪ੍ਰਕ੍ਰਿਆ ਅਤੇ ਸਰਗਰਮੀਆਂ ਰਾਹੀਂ ਕੋਸ਼ਿਸ਼ ਕਰਦਾ ਹੈ ਕਿ ਸਮਾਜ ਦੇ ਸਾਰੇ ਖੇਤਰਾਂ ਨੂੰ ਲੋੜੀਂਦੀ ਸੂਚਨਾ ਮਿਲ ਸਕੇ। ਇਸ ਕਾਰਜ ਵਾਸਤੇ ਇਸ ਨੂੰ ਨੀਤੀਆਂ ਅਤੇ ਪ੍ਰੋਗਰਾਮਾਂ ਦੇ ਤਾਲਮੇਲ ਅਤੇ ਦੇਖ ਰੇਖ ਵਾਸਤੇ ਸੰਗਠਿਤ ਵਿਵਸਥਾ ਦੀ ਲੋੜ ਹੈ।

ਨੇਟਿਸ ਦੀਆਂ ਜ਼ਰੂਰਤਾਂ ਵਿਚ ਹੇਠ ਲਿਖੀਆਂ ਗੱਲਾਂ ਸ਼ਾਮਲ ਹਨ:

—ਰਾਸ਼ਟਰੀ ਸੂਚਨਾ ਨੀਤੀ;
—ਪਾਠਕ ਚੇਤਨਾ ਵਧਾਉਣਾ;
—ਪੜ੍ਹਨ-ਰੁਚੀਆਂ ਉਤਸ਼ਾਹਿਤ ਕਰਨਾ;
—ਪਾਠਕ ਦੀਆਂ ਲੋੜਾਂ ਦਾ ਮੁਲਾਂਕਣ ਕਰਨਾ,
—ਮੌਜੂਦਾ ਸੂਚਨਾ ਸ੍ਰੋਤਾਂ ਦਾ ਵਿਸ਼ਲੇਸ਼ਣ; ਅਤੇ
—ਮਨੁੱਖ-ਸ਼ਕਤੀ ਸਾਧਨਾਂ ਦਾ ਵਿਸ਼ਲੇਸ਼ਣ ਕਰਨਾ।

ਇਸ ਤਰ੍ਹਾਂ ਪ੍ਰਲੇਖਨ, ਲਾਇਬ੍ਰੇਰੀ ਅਤੇ ਪੁਰਾਲੇਖ ਸੇਵਾਵਾਂ ਸੰਬੰਧੀ ਸਾਰੇ ਕੰਮਾਂ ਵਿਚ ਇਕ ਕੇਂਦਰੀ ਸੰਸਥਾ ਰਾਹੀਂ ਤਾਲਮੇਲ ਪੈਦਾ ਕਰਨਾ ਚਾਹੀਦਾ ਹੈ ਤਾਂ ਜੋ ਉਪਲਬਧ ਸਾਧਨਾਂ ਦੀ ਵੱਧ ਤੋਂ ਵੱਧ ਵਰਤੋਂ ਯਕੀਨੀ ਬਣਾਈ ਜਾ ਸਕੇ ਅਤੇ ਹਰ ਦੇਸ਼ ਦੇ ਸਭਿਆਚਾਰਕ, ਸਮਾਜਕ ਅਤੇ ਆਰਥਕ ਵਿਕਾਸ ਵਿਚ ਯੋਗਦਾਨ ਪਾਇਆ ਜਾ ਸਕੇ।

ਨੇਟਿਸ ਪ੍ਰੋਗਰਾਮ ਦੇ ਯੋਗਦਾਨ ਵਜੋਂ ਅਨੇਕ ਦੇਸ਼ਾਂ ਵਿਚ ਰਾਸ਼ਟਰੀ ਸੂਚਨਾ ਪ੍ਰਣਾਲੀਆਂ ਸਥਾਪਤ ਕੀਤੀਆਂ ਗਈਆਂ। ਯੂਨੇਸਕੋ ਵਿਸ਼ੇਸ਼ਗ ਪੀਟਰ ਲਾਜ਼ਾਰ ਦੀ ਸਹਾਇਤਾ ਨਾਲ ਭਾਰਤ ਸਰਕਾਰ ਨੇ ਆਪਣੇ ਵਿਗਿਆਨਕ ਅਤੇ ਸਨਅਤੀ ਖੋਜ ਵਿਭਾਗ ਦੇ ਅਧੀਨ 'ਵਿਗਿਆਨ ਅਤੇ ਤਕਨਾਲੋਜੀ ਦੀ ਰਾਸ਼ਟਰੀ ਸੂਚਨਾ ਪ੍ਰਣਾਲੀ' (NISSAT) ਦੀ ਸਥਾਪਨਾ ਕੀਤੀ। ਇਸ ਪ੍ਰਣਾਲੀ ਵਿਚ ਕਈ ਸੈਕਟਰ ਸੂਚਨਾ ਇਕਾਈਆਂ ਕੰਮ ਕਰਦੀਆਂ ਹਨ, ਜਿਨ੍ਹਾਂ ਵਿਚ ਇਹ ਲੋੜੀਂਦਾ ਤਾਲਮੇਲ ਪੈਦਾ ਕਰਦੀ ਹੈ। ਇਸ ਪ੍ਰਕਾਰ ਦੇਸ਼ ਦੇ ਅਲੱਗ-ਅਲੱਗ ਖੇਤਰਾਂ ਵਿਚ ਸੂਚਨਾ ਲੋੜਾਂ ਦੀ ਪਹਿਚਾਣ ਕੀਤੀ ਜਾਂਦੀ ਹੈ ਅਤੇ ਸਾਧਨਾਂ ਦੀਆਂ ਸੀਮਾਵਾਂ ਵਿਚ ਰਹਿ ਕੇ ਸੂਚਨਾ ਲੋੜਾਂ ਜਲਦੀ, ਸਸਤੇ ਅਤੇ ਆਸਾਨੀ ਨਾਲ ਪੂਰੀਆਂ ਕੀਤੀਆਂ ਜਾਂਦੀਆਂ ਹਨ।

ਪਰ ਅੰਤਰ-ਰਾਸ਼ਟਰੀ ਪੱਧਰ ਤੇ ਨੇਟਿਸ ਪ੍ਰੋਗਰਾਮ ਨੂੰ ਇਸ ਵੇਲੇ ਕੋਈ ਬਹੁਤਾ ਹੁੰਗਾਰਾ ਨਹੀਂ ਮਿਲ ਰਿਹਾ। 1980 ਵਿਚ ਹਰਮਨ ਲਾਇਬੇਰਜ਼[13] ਨੇ ਨੇਟਿਸ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆ ਕਿਹਾ ਕਿ ਯੂਨਿਸਿਸਟ ਪ੍ਰੋਗਰਾਮ ਦਾ ਵਿਰੋਧ ਕਰਨ ਵਾਸਤੇ ਇਸ ਦੈਂਤਾਕਾਰ ਢਾਂਚੇ ਦੀ ਕਾਢ ਕੱਢੀ ਗਈ ਅਤੇ ਹੌਲੀ ਹੌਲੀ ਸਮੇਂ ਦੇ ਨਾਲ ਇਹ ਹੀ ਹੋਇਆ; ਕਿਉਂਕਿ ਇਹ ਪ੍ਰੋਗਰਾਮ ਸਫ਼ਲਤਾ ਦੇ ਕਦਮ ਨਹੀਂ ਛੂਹ ਸਕਿਆ।

5. ਯੂਨੈਸਕੋ ਦੇ ਹੋਰ ਸਹਾਇਕ ਕੰਮ

5.1. ਸ਼ਿਲਾਲੇਖਾਂ ਦੀ ਸਾਂਭ ਸੰਭਾਲ ਅਤੇ ਉਨ੍ਹਾਂ ਦੇ ਉਪਯੋਗ ਨੂੰ ਵਧਾਉਣ ਵਾਸਤੇ ਯੂਨੈਸਕੋ ਅਨੇਕ ਕੰਮ ਕਰਦੀ ਹੈ। ਇਸ ਕੰਮ ਵਾਸਤੇ ਮਾਲੀ ਸਹਾਇਤਾ ਦਿੰਦੀ ਹੈ, ਮੈਂਬਰ ਦੇਸ਼ਾਂ ਵਿਚ ਰਾਸ਼ਟਰੀ ਪੱਧਰ ਤੇ ਇਨ੍ਹਾਂ ਦਾ ਸੰਗਠਨ ਕਰਨ ਲਈ ਉਥੇ ਵਿਸ਼ੇਸ਼ੱਗਾਂ ਨੂੰ ਭੇਜ ਕੇ ਸਲਾਹ-ਮਸ਼ਵਰਾ ਦਿੰਦੀ ਹੈ, ਉਨ੍ਹਾਂ ਨੂੰ ਸਿਖਲਾਈ ਦੀਆਂ ਸਹੂਲਤਾਂ ਦਿੰਦੀ ਹੈ।

5.2. ਵਿਕਾਸਸ਼ੀਲ ਦੇਸ਼ਾਂ ਵਿਚ ਚਲਦੀ-ਫਿਰਦੀ ਲਘੂ ਫ਼ਿਲਮ ਇਕਾਈ ਭੇਜ ਕੇ ਪੁਰਾਣੇ ਪੁਰਾਲੇਖਾਂ, ਸ਼ਿਲਾਲੇਖਾਂ ਦੀ ਠੀਕ ਤਰ੍ਹਾਂ ਸੁਰਖਿਆ ਕਰਨ ਲਈ ਲਘੂ-ਫ਼ਿਲਮਾਂ ਤਿਆਰ ਕਰਵਾਈਆਂ।

5.3. ਜੇਨੇਵਾ ਵਿਚ ਯੂਨੈਸਕੋ ਨੇ 'ਯੂਨੀਵਰਸਲ ਕਾਪੀ ਰਾਈਟ ਕਨਵੇਨਸ਼ਨ' ਦਾ ਆਯੋਜਨ ਕੀਤਾ ਜਿਸ ਵਿਚ ਮੈਂਬਰ ਦੇਸ਼ਾਂ ਨੇ ਅੰਤਰ-ਰਾਸ਼ਟਰੀ ਪੱਧਰ ਤੇ ਕਾਪੀ ਰਾਈਟ ਕਾਨੂੰਨ ਦੀ ਸੁਰਖਿਆ ਵਾਸਤੇ ਵਚਨਬੱਧਤਾ ਦਰਸਾਈ। ਇਸ ਅਨੁਸਾਰ ਇਸ ਕਾਨੂੰਨ ਦੀ ਪਾਲਣਾ ਕੀਤੀ ਜਾਂਦੀ ਹੈ ਅਤੇ ਅੱਜ ਲਗਭਗ ਹਰ ਮੈਂਬਰ ਦੇਸ਼ ਵਿਚ ਪ੍ਰਕਾਸ਼ਿਤ ਪੁਸਤਕਾਂ ਦੇ ਮੁੱਖ ਪੰਨੇ ਦੇ ਪਿਛਲੇ ਪਾਸੇ ਕਾਪੀ ਰਾਈਟ ਬਾਰੇ ਸੂਚਨਾ ਦਿੱਤੀ ਜਾਂਦੀ ਹੈ ਜਿਸ ਵਿਚ ਅੰਗ੍ਰੇਜ਼ੀ ਦੇ ਅੱਖਰ 'ਸੀ' © ਨੂੰ ਗੋਲ ਚੱਕਰ ਵਿਚ ਲਿਖਿਆ ਜਾਂਦਾ ਹੈ।

5.4. ਵਿਦੇਸ਼ਾਂ ਵਿਚੋਂ ਪੁਸਤਕਾਂ, ਫ਼ਿਲਮਾਂ ਅਤੇ ਵਿਗਿਆਨਕ ਸਾਜ਼-ਸਾਮਾਨ ਖਰੀਦਣ ਵਾਸਤੇ ਯੂਨੈਸਕੋ ਨੇ 1949 ਤੋਂ ਇਕ 'ਬੁੱਕ ਕੂਪਨ' ਅਤੇ 'ਗਿਫ਼ਟ ਕੂਪਨ' ਸਕੀਮ ਚਲਾਈ ਸੀ। ਇਸ ਸਕੀਮ ਤੋਂ ਅਨੇਕ ਦੇਸ਼ਾਂ ਨੇ, ਵਿਸ਼ੇਸ਼ ਕਰ ਵਿਕਾਸਸ਼ੀਲ ਦੇਸ਼ਾਂ ਨੇ ਲਾਭ ਉਠਾਇਆ। ਅੱਜ ਕਲ੍ਹ ਇਹ ਸਕੀਮ ਬੰਦ ਹੈ।

5.5. ਵਿਕਾਸਸ਼ੀਲ ਦੇਸ਼ਾਂ ਦੀਆਂ ਅਨੇਕ ਲਾਇਬ੍ਰੇਰੀਆਂ ਨੂੰ ਯੂਨੈਸਕੋ ਨੇ ਤੋਹਫ਼ੇ ਦੇ ਰੂਪ ਵਿਚ ਪੁਸਤਕਾਂ ਅਤੇ ਲਘੂ-ਫ਼ਿਲਮਾਂ ਬਣਾਉਣ ਦੇ ਯੰਤਰ ਮੁਹੱਈਆ ਕੀਤੇ ਹਨ, ਜਿਸ ਰਾਹੀਂ ਉਹ ਦੁਰਲਭ ਪੁਸਤਕਾਂ ਅਤੇ ਹੱਥ-ਲਿਖਤਾਂ ਦੀਆਂ ਫ਼ਿਲਮਾਂ ਬਣਾ ਕੇ ਸਮਾਜ ਦਾ ਅਮੀਰ ਵਿਰਸਾ ਬਚਾ ਸਕੀਆਂ ਹਨ।

5.6. ਸਥਾਨਕ ਭਾਸ਼ਾਵਾਂ ਵਿਚ ਪਾਠ-ਸਾਮੱਗਰੀ, ਵਿਸ਼ੇਸ਼ ਕਰ ਬੱਚਿਆਂ, ਬਜ਼ੁਰਗਾਂ ਵਾਸਤੇ ਦਸਤਾਵੇਜ਼ ਪ੍ਰਕਾਸ਼ਿਤ ਕਰਨ ਦੇ ਕਾਰਜ ਵਿਚ ਯੂਨੈਸਕੋ ਪ੍ਰਕਾਸ਼ਕਾਂ ਅਤੇ ਸੰਸਥਾਵਾਂ ਨੂੰ ਵਿੱਤੀ ਸਹਾਇਤਾ ਦਿੰਦੀ ਹੈ।

5.7. ਇਸ ਨੇ ਏਸ਼ੀਆਟਿਕ ਸੋਸਾਇਟੀ ਕਲਕੱਤਾ ਨੂੰ ਪੁਸਤਕਾਂ, ਰਸਾਲਿਆਂ ਅਤੇ ਹਥ-ਲਿਖਤਾਂ ਦੀ ਵਿਗਿਆਨਕ ਢੰਗ ਨਾਲ ਸਾਂਭ ਸੰਭਾਲ ਵਾਸਤੇ ਤਿੰਨ ਕਰੋੜ ਰੁਪਏ ਦੀ ਅਨੁਦਾਨ ਰਾਸ਼ੀ ਦਿੱਤੀ ਹੈ।

6. ਸੂਚਨਾ ਦਾ ਕੰਪਿਊਟਰੀਕਰਣ ਅਤੇ ਕੰਪਿਊਟਰ ਸਾਫ਼ਟਵੇਅਰ

6.1. ਸੂਚਨਾ ਦਾ ਕੰਪਿਊਟਰ ਨਾਲ ਸੰਚਿਤ ਕਰਨ ਅਤੇ ਮੁੜ-ਪ੍ਰਾਪਤੀ ਲਈ ਯੂਨੈਸਕੋ ਨੇ ਸੂਚਨਾ ਪ੍ਰਬੰਧ ਵਾਸਤੇ ਕੰਪਿਊਟਰ ਦੀ ਤਰਕਸ਼ੀਲ ਪ੍ਰਸੰਗਿਕਤਾ ਵਾਸਤੇ ਅਧਿਐਨ ਨੂੰ ਉਤਸ਼ਾਹ ਦਿੱਤਾ ਹੈ। ਇਸ ਸੰਬੰਧ ਵਿਚ ਯੂਨਿਸਿਸਟ ਦੇ ਕਾਰਜੀ ਢਾਂਚੇ ਵਿਚ ਰਹਿ ਕੇ ਥਿਸਾਰਸ ਬਣਾਉਣ

ਬਾਰੇ ਵਿਚਾਰ-ਵਟਾਂਦਰਾ ਹੋਇਆ। ਜਿਵੇਂ : ਇੰਸਡਾਕ (ਹੁਣ ਨਿਸਕੇਅਰ), ਨਵੀਂ ਦਿੱਲੀ ਵਿਖੇ ਨਵੰਬਰ 1985 ਵਿਚ 'ਯੂਨੈਸਕੋ ਰੀਜਨਲ ਵਰਕਸ਼ਾਪ ਆਨ ਥਿਸਾਰਸ ਕੰਸਟ੍ਰਕਸ਼ਨ' ਦਾ ਆਯੋਜਨ ਕੀਤਾ ਗਿਆ।

ਇਸ ਪ੍ਰਕਾਰ ਹੀ ਆਸਟਰੀਆ ਵਿਚ ਗ੍ਰਾਜ਼ ਵਿਖੇ ਦਸੰਬਰ 1984 ਵਿਚ 'ਯੂਨੈਸਕੋ ਵਰਕਸ਼ਾਪ ਆਨ ਇਨਫਾਰਮੇਸ਼ਨ ਪ੍ਰਾਸੈਸਿੰਗ ਟੂਲਜ਼' ਆਯੋਜਿਤ ਕੀਤੀ ਗਈ। ਇਸ ਵਰਕਸ਼ਾਪ ਦੇ ਮੁੱਖ ਉਦੇਸ਼ ਇਸ ਪ੍ਰਕਾਰ ਸਨ :

1. ਭਾਗ ਲੈਣ ਵਾਲਿਆਂ ਨੂੰ IV+V ਸਿਸਟਮ ਵਿਚ ਸਿਖਲਾਈ ਦੇਣੀ;
2. ਕੰਪਿਊਟਰੀਕਰਣ ਕੀਤੀਆਂ ਸੂਚਨਾ ਪ੍ਰਣਾਲੀਆਂ ਸੰਬੰਧੀ ਗਿਆਨ ਪ੍ਰਦਾਨ ਕਰਨਾ ਤਾਂ ਕਿ ਹਾਰਡਵੇਅਰ ਅਤੇ ਸਾਫ਼ਟਵੇਅਰ ਦੀ ਸੂਚਨਾ-ਕਾਰਜ ਵਾਸਤੇ ਠੀਕ ਚੋਣ ਕੀਤੀ ਜਾ ਸਕੇ ਅਤੇ ਕੰਪਿਊਟਰ ਵਰਤੋਂ ਸੰਬੰਧੀ ਯੋਜਨਾ ਅਤੇ ਵਿਕਾਸ ਕੀਤਾ ਜਾ ਸਕੇ।

**16.2. ਯੂਨੈਸਕੋ ਦੀ CDS/ISIS ਪ੍ਰਣਾਲੀ** : ਅਪਰੈਲ 1984 ਵਿਚ ਕੋਇੰਮਬਰਾ (ਪੁਰਤਗਾਲ) ਵਿਖੇ "ਢੰਗ, ਮਾਪਦੰਡ ਅਤੇ ਪ੍ਰਮਾਣ ਉਪਰ ਵਰਕਿੰਗ ਗਰੁੱਪ" ਦੀ ਤੀਸਰੀ ਮੀਟਿੰਗ ਹੋਈ ਜਿਸ ਵਿਚ IV+V ਸਿਸਟਮ ਸਾਫ਼ਟਵੇਅਰ ਪੈਕਿਜ ਵਿਚ ਆਧੁਨਿਕ ਵਿਕਾਸ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ ਤਾਂ ਕਿ ਇਹ ਸਾਫ਼ਟਵੇਅਰ ਪੈਕਿਜ ਯੂਨੈਸਕੋ ਰਾਹੀਂ ਵਿਕਾਸਸ਼ੀਲ ਦੇਸ਼ਾਂ ਵਿਚ ਮੁਫ਼ਤ ਵੰਡਿਆ ਜਾਵੇ। ਇਸ ਦਾ ਮੁੱਖ ਮਨੋਰਥ ਲਾਇਬ੍ਰੇਰੀਆਂ ਅਤੇ ਸੂਚਨਾ ਕੇਂਦਰਾਂ ਦੇ ਕੰਮ-ਕਾਜ ਦਾ ਕੰਪਿਊਟਰੀਕਰਣ ਕਰਨਾ ਸੀ। ਇਹ 1985 ਤੋਂ ਤਸੱਲੀਬਖ਼ਸ਼ ਕੰਮ ਕਰ ਰਿਹਾ ਹੈ।

ਇਸ ਤੋਂ ਪਹਿਲਾਂ ਕੰਪਿਊਟਰਾਈਜ਼ਡ ਡਾਕੂਮੈਨਟੇਸ਼ਨ ਸਿਸਟਮ ਦੀ 1971 ਵਿਚ ਸਥਾਪਨਾ ਕੀਤੀ ਗਈ ਸੀ ਤਾਂ ਜੋ ਮੈਂਬਰ ਦੇਸ਼ਾਂ ਨੂੰ ਯੂਨੈਸਕੋ ਦੇ ਪ੍ਰੋਗਰਾਮਾਂ ਬਾਰੇ ਜਲਦੀ ਸੂਚਨਾ ਦਿੱਤੀ ਜਾ ਸਕੇ, ਯੂਨੈਸਕੋ ਦੇ ਡਾਟਾਬੇਸਿਸ ਤਕ ਪਹੁੰਚ ਕੀਤੀ ਜਾ ਸਕੇ ਅਤੇ ਸੂਚਨਾ ਪ੍ਰਕ੍ਰਿਆ, ਸੰਗ੍ਰਹਿ ਅਤੇ ਪ੍ਰਾਪਤੀ ਦੀਆਂ ਉੱਨਤ ਕੰਪਿਊਟਰਾਈਜ਼ਡ ਵਿਧੀਆਂ ਅਮਲ ਵਿਚ ਲਿਆਂਦੀਆਂ ਜਾ ਸਕਣ।

CDS/ISIS ਕੰਪਿਊਟਰ-ਆਧਾਰਿਤ ਪੱਧਤੀ ਹੈ ਜੋ ਸੂਚਨਾ ਸੰਗ੍ਰਹਿ, ਪ੍ਰਕ੍ਰਿਆ ਅਤੇ ਪ੍ਰਾਪਤੀ ਲਈ ਤਿਆਰ ਕੀਤੀ ਗਈ ਹੈ ਅਤੇ ਵਿਆਪਕ ਹੋਣ ਕਰਕੇ ਅੱਖਰਾਂ ਅਤੇ ਅੰਕਾਂ ਵਿਚ ਡਾਟਾ ਦੀ ਵਰਤੋਂ ਕਰ ਸਕਦੀ ਹੈ। ਯੂਨੈਸਕੋ ਦੇ ਕਈ ਡਾਟਾਬੇਸਿਸ ਇਸ ਪੱਧਤੀ ਵਿਚ ਕੰਮ ਕਰਦੇ ਹਨ, ਜਿਵੇਂ :

| | | |
|---|---|---|
| 1. | CDS | ਯੂਨੈਸਕੋ ਪ੍ਰਕਾਸ਼ਨਾਵਾਂ ਅਤੇ ਦਸਤਾਵੇਜ਼ਾਂ ਸੰਬੰਧੀ |
| 2. | CDTHES | ਯੂਨੈਸਕੋ ਥਿਸਾਰਸ ਸੰਬੰਧੀ |
| 3. | DARE | ਸਮਾਜ ਵਿਗਿਆਨ ਦੇ ਵਿਸ਼ੇਸ਼ੱਗਾਂ, ਅਦਾਰਿਆਂ, ਖੋਜ ਪ੍ਰਾਜੈਕਟ ਦਸਤਾਵੇਜ਼ਾਂ, ਆਦਿ ਸੰਬੰਧੀ |
| 4. | ISORID | ਲਾਇਬ੍ਰੇਰੀ, ਪ੍ਰਲੇਖਨ ਅਤੇ ਪੁਰਾਲੇਖ ਵਿਚ ਖੋਜ ਪ੍ਰਾਜੈਕਟਾਂ ਸੰਬੰਧੀ |
| 5. | EDFAC | ਵਿਦਿਆ ਦੇ ਖੇਤਰ ਵਿਚ ਮੁੱਢਲੇ ਸੰਦਰਭ ਸ੍ਰੋਤਾਂ ਸੰਬੰਧੀ। |

CDS/ISIS ਸਾਫ਼ਟਵੇਅਰ ਪੈਕਿਜ ਮੁਫ਼ਤ ਵੰਡਿਆ ਗਿਆ ਅਤੇ ਭਾਰਤ ਵਿਚ ਇਹ ਸਾਫ਼ਟਵੇਅਰ ਪੈਕਿਜ ਨਿੱਸਾਤ ਰਾਹੀਂ 1985 ਤੋਂ ਅਨੇਕ ਵਿਸ਼ਿਸ਼ਟ ਲਾਇਬ੍ਰੇਰੀਆਂ, ਯੂਨੀਵਰਸਿਟੀ

ਲਾਇਬ੍ਰੇਰੀਆਂ, ਸੂਚਨਾ ਕੇਂਦਰਾਂ, ਪ੍ਰਲੇਖਨ ਕੇਂਦਰਾਂ ਆਦਿ ਨੂੰ ਮੁਫ਼ਤ ਵੰਡਿਆ ਜਾ ਚੁੱਕਾ ਹੈ। ਇਸ ਦੇ ਇਸਤੇਮਾਲ ਸੰਬਧੀ ਨਿੱਸਾਤ ਨੇ ਸਮੇਂ ਸਮੇਂ ਸਿਰ ਸਿਖਲਾਈ ਕੋਰਸਾਂ ਦਾ ਆਯੋਜਨ ਵੀ ਕੀਤਾ ਹੈ।

1986-1989 ਤਕ ਦੇ ਸਮੇਂ ਵਿਚ 43 ਐਡਹਾਕ ਕੋਰਸ, 20 ਲਘੂ-ਕਾਲੀਨ ਕੋਰਸ ਅਤੇ 3 ਦੀਰਘ-ਕਾਲੀਨ ਕੋਰਸ ਦਿੱਤੇ ਗਏ ਜਿਨ੍ਹਾਂ ਦਾ ਆਯੋਜਨ ਇੰਸਡਾਕ, ਨਵੀਂ ਦਿੱਲੀ ਅਤੇ ਡੀ.ਆਰ.ਟੀ.ਸੀ., ਬੰਗਲੌਰ ਨੇ ਕੀਤਾ। ਕੁਝ ਕੋਰਸ ਪੂਨਾ ਯੂਨੀਵਰਸਿਟੀ ਅਤੇ ਦਿੱਲੀ ਯੂਨੀਵਰਸਿਟੀ ਵਿਚ ਵੀ ਕੀਤੇ ਗਏ। ਜਿਨ੍ਹਾਂ ਅਦਾਰਿਆਂ ਨੂੰ CDS/ISIS ਦਿੱਤਾ ਗਿਆ ਸੀ, ਉਨ੍ਹਾਂ ਨੂੰ ਇਸ ਦੇ ਅਮਲ ਸੰਬੰਧੀ ਸੂਚਨਾ ਦੇ ਵਟਾਂਦਰੇ ਅਤੇ ਗਰੁੱਪ ਮੀਟਿੰਗਾਂ ਰਾਹੀਂ ਬਾਕਾਇਦਾ ਜਾਣਕਾਰੀ ਦਿੱਤੀ ਗਈ।

ਇਨ੍ਹਾਂ ਕੋਰਸਾਂ ਰਾਹੀਂ ਨਿੱਸਾਤ ਸੂਚਨਾ ਕੇਂਦਰਾਂ ਅਤੇ ਵਿਗਿਆਨਕ ਲਾਇਬ੍ਰੇਰੀਆਂ ਦੀਆਂ ਸਿਖਲਾਈ-ਪ੍ਰਾਪਤ ਮਨੁੱਖ-ਸ਼ਕਤੀ ਸੰਬੰਧੀ ਲੋੜਾਂ ਪੂਰੀਆਂ ਕਰਦਾ ਹੈ ਤਾਂ ਕਿ ਆਧੁਨਿਕ ਸੂਚਨਾ ਪ੍ਰਬੰਧ ਆਸਾਨੀ ਨਾ ਕੀਤਾ ਜਾ ਸਕੇ। ਲਾਇਬ੍ਰੇਰੀਆਂ ਵਿਚ ਇਸ ਪੈਕਿਜ ਨਾਲ ਅਜਿਹੇ ਖੇਤਰਾਂ ਵਿਚ ਕੰਪਿਊਟਰੀਕਰਣ ਕੀਤਾ ਗਿਆ ਹੈ ਜਿਵੇਂ ਸੂਚੀਕਰਣ, ਅਨੁਕ੍ਰਮੀਕਰਣ ਅਤੇ ਸਾਰਾਂਸ਼ਕਰਣ, ਚਲੰਤ ਚੇਤਨਾ, ਵਿਸ਼ੇਸ਼ ਪੁਸਤਕ ਸੂਚੀਆਂ, ਪੁਸਤਕ-ਪ੍ਰਾਪਤੀ, ਰਸਾਲਾ-ਨਿਯੰਤਰਣ ਆਦਿ। 1988 ਵਿਚ ਇਸ ਪੈਕਿਜ ਦਾ ਨਵਾਂ ਰੂਪਾਂਤਰ 'Ver. 1.0' ਆਇਆ ਜਿਸ ਦੇ ਭਾਰਤ ਵਿਚ 1 ਜਨਵਰੀ 1990 ਤਕ 173, ਜਦ ਕਿ 'Ver. 1.0' ਦੇ 243 ਵਰਤੋਂਕਾਰ ਸਨ। ਹੁਣ ਇਸ ਦੀ 'Ver. 3.07' ਉਪਲਬਧ ਹੈ। ਭਾਰਤ ਵਿਚ CDS/ISIS ਪੈਕੇਜ ਦੀਆਂ ਲਗਭਗ 1000 ਪ੍ਰਤੀਆਂ ਵੰਡੀਆਂ ਜਾ ਚੁਕੀਆਂ ਹਨ।[14] ਇਸ ਦਾ ਵਿੰਡੋਜ਼ ਰੂਪਾਂਤਰ WINISIS ਹੈ।

ਇਸ ਸਾਫ਼ਟਵੇਅਰ ਪੈਕਿਜ ਦੇ ਵਧੇਰੇ ਵਿਕਾਸ ਵਾਸਤੇ ਯੂਨੈਸਕੋ ਲੋੜੀਂਦੇ ਕਦਮ ਚੁੱਕ ਰਹੀ ਹੈ, ਜਿਵੇਂ :

(ੳ) ਇਸ ਦੇ ਡਾਟਾਬੇਸਿਸ ਦੀ ਸਮਰੱਥਾ ਵਧਾਉਣਾ ਤਾਂ ਜੋ ਇਸ ਨੂੰ ਅਸੀਮਤ ਬਣਾਇਆ ਜਾ ਸਕੇ।

(ਅ) ਇਸ ਸਿਸਟਮ ਦੀ ਅਨੁਰੂਪਤਾ ਹੋਰ ਸਿਸਟਮ ਨਾਲ ਕੀਤੀ ਜਾ ਰਹੀ ਹੈ, ਵਿਸ਼ੇਸ਼ ਕਰਕੇ ਜੋ ਅੰਤਰ-ਰਾਸ਼ਟਰੀ ਵਿਕਾਸ ਖੋਜ ਕੇਂਦਰ (IDRS) ਵਿਕਸਤ ਕਰ ਰਿਹਾ ਹੈ।

(ੲ) ਅਜਿਹਾ ਅਧਿਐਨ ਕਰਨਾ ਜਿਸ ਨਾਲ CDS/ISIS ਹੋਰ ਕੰਪਿਊਟਰ ਸਿਸਟਮ ਉਪਰ ਵੀ ਚਲਾਇਆ ਜਾ ਸਕੇ।

(ਸ) ਵਿਕਾਸਸ਼ੀਲ ਦੇਸ਼ਾਂ ਵਿਚ CDS/ISIS ਦੇ ਖਪਤਕਾਰਾਂ ਨੂੰ ਇਹ ਸਹੂਲੀਅਤ ਦੇਣੀ ਕਿ ਉਹ ਅੰਤਰ-ਰਾਸ਼ਟਰੀ ਪ੍ਰਣਾਲੀਆਂ ਜਿਵੇਂ AGRIS, INIS ਆਦਿ ਵਿਚ ਡਾਟਾ ਇਨਪੁਟ ਕਰ ਸਕਣ ਅਤੇ ਆਉਟਪੁਟ ਨੂੰ ਵਿਸ਼ੇਸ਼ ਢੰਗ ਨਾਲ ਤਿਆਰ ਕਰ ਸਕਣ।

(ਹ) ਇਸ ਦੀ ਸਮਰੱਥਾ ਵਧਾਉਣਾ ਤਾਂ ਜੋ ਨਾ ਕੇਵਲ ਇਹ ਬਿਬਲਿਉਗ੍ਰਾਫ਼ਿਕ ਡਾਟਾ ਸਗੋਂ ਤਾਤਵਿਕ ਸੂਚਨਾ ਵੀ ਵਰਤੋਂ ਵਿਚ ਲਿਆ ਸਕੇ।

**6.3. ਭਾਰਤ ਵਿਚ ਯੂਨੈਸਕੋ ਦਾ CAN/SDI ਪ੍ਰਾਜੈਕਟ :** ਯੂਨੈਸਕੋ ਦੀ ਪਹਿਲ-

ਕਦਮੀ ਤੇ ਭਾਰਤ ਵਿਚ CAN/SDI ਸਾਫਟਵੇਅਰ ਨਾਲ ਇਕ ਤਸੱਲੀਬਖਸ਼ ਤਜਰਬਾ ਕੀਤਾ ਗਿਆ ਜਿਸ ਲਈ 'ਕੈਮੀਕਲ ਐਬਸਟ੍ਰੈਕਟ ਕੰਨਡੇਂਸੇਟਸ' ਡਾਟਾਬੇਸ ਚੁਣਿਆ ਗਿਆ। ਇਸ ਨੂੰ ਆਈ.ਬੀ.ਐਮ. ਕੰਪਿਊਟਰ ਉਪਰ ਜੋ ਆਈ.ਆਈ.ਟੀ. ਮਦਰਾਸ ਵਿਖੇ ਸਥਿਤ ਸੀ, ਇੰਸਡਾਕ ਦਿੱਲੀ ਦੀ ਸਹਾਇਤਾ ਨਾਲ ਚਲਾਇਆ ਗਿਆ। ਭਾਰਤ ਵਿਚ ਕੰਪਿਊਟਰ ਨਾਲ ਚੋਣਵੀਂ ਸੂਚਨਾ ਪ੍ਰਸਾਰ (Selective Dissemination of Information) ਸੇਵਾ ਦਾ ਇਹ ਪਹਿਲਾ ਯਤਨ ਸੀ, ਜਿਸ ਨਾਲ ਵਰਤੋਂਕਾਰ ਵਿਗਿਆਨੀ ਸੰਤੁਸ਼ਟ ਸਨ ਅਤੇ 81% ਖੋਜੀਆਂ ਨੇ ਦੱਸਿਆ ਕਿ ਉਹ ਪਹਿਲਾਂ ਨਾਲੋਂ ਵਧੇਰੇ ਸਿਖਿਅਤ ਅਤੇ ਜਾਣਕਾਰ ਬਣੇ ਹਨ।

CAN/SDI ਅਨੇਕ ਸੂਚਨਾ ਸ੍ਰੋਤਾਂ ਜਿਵੇਂ ਖੋਜ ਰਸਾਲੇ, ਰਿਪੋਰਟਾਂ, ਪੁਸਤਕਾਂ ਪੇਟੈਂਟ, ਕਾਨਫ਼ਰੰਸਾਂ ਆਦਿ ਵਿਚੋਂ ਚਲੰਤ ਸੂਚਨਾ ਦੀ ਚੋਣ ਕਰਕੇ ਇਸ ਨੂੰ 'ਸੀ.ਏ..ਕੰਨਡੇਂਸੇਟਸ' ਦੇ ਅਗਲੇ ਅੰਕ ਲਈ ਮੇਗਨੇਟਿਕ ਟੇਪ ਉਪਰ ਬਦਲੀ ਕਰ ਦਿੰਦਾ ਹੈ। ਵਿਅਕਤੀਗਤ ਪ੍ਰੋਫਾਈਲ ਅਤੇ ਸਾਮੱਗਰੀ ਨੂੰ ਆਪਸ ਵਿਚ ਮੇਲਣ ਦਾ ਕੰਮ ਕੰਪਿਊਟਰ ਨਾਲ ਕਰਕੇ ਸੀ.ਏ.ਸੀ. ਟੇਪਾਂ ਤੋਂ ਸਾਮੱਗਰੀ ਬਾਰੇ ਜਾਣਕਾਰੀ ਪ੍ਰਾਪਤ ਕਰ ਲਈ ਜਾਂਦੀ ਹੈ।

ਯੂਨੈਸਕੋ[15] ਦੀ ਇਕ ਰਿਪੋਰਟ ਅਨੁਸਾਰ ਇਸ ਪ੍ਰਕਾਰ ਦੀ ਕੰਪਿਊਟਰਾਈਜ਼ਡ ਐਸ.ਡੀ.ਆਈ. ਸੇਵਾ ਨਾਲ ਸਮੇਂ ਅਤੇ ਪੈਸੇ ਦੋਹਾਂ ਦੀ ਬਚਤ ਹੁੰਦੀ ਹੈ। ਇਸ ਪ੍ਰਕਾਰ ਵਿਗਿਆਨੀਆਂ ਅਤੇ ਖੋਜੀਆਂ ਦੀ ਵਧੇਰੇ ਸਾਮੱਗਰੀ ਤਕ ਪਹੁੰਚ ਹੋ ਜਾਂਦੀ ਹੈ।

7. ਪ੍ਰਕਾਸ਼ਨਾਵਾਂ

ਆਪਣੇ ਉਦੇਸ਼ਾਂ ਨੂੰ ਮੁਖ ਰਖਦਿਆਂ ਹੋਇਆਂ ਯੂਨੈਸਕੋ ਨੇ ਸ਼ੁਰੂ ਤੋਂ ਹੀ ਲਾਇਬ੍ਰੇਰੀ ਵਿਗਿਆਨ, ਪ੍ਰਲੇਖਨ ਅਤੇ ਪੁਰਾਲੇਖਾਂ ਦੇ ਖੇਤਰ ਵਿਚ ਅਨੇਕਾਂ ਦਸਤਾਵੇਜ਼ਾਂ, ਰਿਪੋਰਟਾਂ ਅਤੇ ਰਸਾਲੇ ਪ੍ਰਕਾਸ਼ਿਤ ਕੀਤੇ ਹਨ ਜਿਨ੍ਹਾਂ ਦੀ ਵਰਤੋਂ ਵਿਸ਼ਵ ਭਰ ਵਿਚ ਹੁੰਦੀ ਹੈ। ਆਮ ਸਾਧਾਰਣ ਪੁਸਤਕ ਤੋਂ ਇਲਾਵਾ ਵੀ ਇਸ ਨੇ ਭਿੰਨ ਭਿੰਨ ਵਿਸ਼ਿਆਂ ਉਪਰ ਮੈਨੂਅਲ, ਡਾਇਰੈਕਟਰੀਆਂ, ਗਾਈਡਾਂ ਅਤੇ ਸੰਦਰਭ ਗ੍ਰੰਥ ਪ੍ਰਕਾਸ਼ਿਤ ਕੀਤੇ ਹਨ। ਇਹ ਪ੍ਰਕਾਸ਼ਨਾਵਾਂ ਕਿਸੇ ਇਕ ਭਾਸ਼ਾ ਵਿਚ ਨਹੀਂ ਸਗੋਂ ਅੰਗਰੇਜ਼ੀ, ਫਰਾਂਸੀਸੀ ਅਤੇ ਹੋਰ ਭਾਸ਼ਾਵਾਂ ਵਿਚ ਵੀ ਪ੍ਰਕਾਸ਼ਿਤ ਕੀਤੀਆਂ ਹਨ। ਅਨੇਕ ਪ੍ਰਕਾਸ਼ਨਾਵਾਂ ਦੇ ਅਨੁਵਾਦ ਵੀ ਕਰਵਾਏ ਹਨ।

7.1. ਇਸ ਦੀ ਲੰਬੀ ਲਿਸਟ ਵਿਚੋਂ ਕੁਝ ਮਹੱਤਵਪੂਰਣ ਪ੍ਰਕਾਸ਼ਨਾਵਾਂ ਹੇਠ ਲਿਖੇ ਅਨੁਸਾਰ ਹਨ :

1. A Directory of Reference Books in Asia
2. Public Library Manifesto, 3rd ed., 1994.
3. The Planning of Library and Documentation.
4. University Libraries for Developing Countries.
5. A Handbook of International Exchange Publications.
6. World Guide to Library Schools and Training Courses in Documentation.

7. Standards for Library Science : An International Survey.
8. Archivum
9. Index Translationum
10. Study Abroad
11. Vocation Abroad
12. Unisist Reference Manual for Machine Readable Description of Research Projects and Institutions
13. Unisist Guide to Standards for Information Handling
14. Guidelines for Formulation Policy on Education, Training and Development of Library and Information Personnel
15. Guidelines for Developing and Implementing a National Plan for Training and Education in Information Use

7.2. ਰਸਾਲੇ

1. Unesco Bulletin for Libraries ਜੋ 1979 ਤੋਂ Unesco Journal of Information Science, Librarianship and Archives Administration ਹੋ ਗਿਆ ਅਤੇ ਕਈ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਹੁੰਦਾ ਸੀ, ਪਰ ਹੁਣ ਬੰਦ ਹੋ ਚੁੱਕਾ ਹੈ।
2. Unesco Chronicle (Monthly)
3. UNISIST Newsletter
4. Index Translationum (Annual)

8. ਸਿੱਟਾ

ਇਸ ਪ੍ਰਕਾਰ ਯੂਨੈਸਕੋ ਮੈਂਬਰ ਦੇਸ਼ਾਂ ਵਿਚ ਸਥਾਪਤ ਰੀਜਨਲ ਆਫਿਸ ਅਤੇ ਨੈਸ਼ਨਲ ਕਮਿਸ਼ਨਾਂ ਰਾਹੀਂ ਆਪਣੇ ਮਿਥੇ ਪ੍ਰੋਗਰਾਮਾਂ ਦੀ ਪੂਰਤੀ ਪ੍ਰਭਾਵਸ਼ਾਲੀ ਢੰਗ ਨਾਲ ਕਰ ਰਹੀ ਹੈ, ਜੋ ਸ਼ਲਾਘਾਯੋਗ ਹੈ। ਪਰ ਪਿੱਛੇ ਜਿਹੇ ਕੁਝ ਦੇਸ਼ਾਂ ਦਾ ਵਿਸ਼ੇਸ਼ ਕਰਕੇ ਅਮਰੀਕਾ ਦਾ ਇਸ ਨੂੰ ਆਰਥਕ ਸਹਾਇਤਾ ਨਾ ਦੇਣ ਦਾ ਫੈਸਲਾ ਮੰਦਭਾਗਾ ਫੈਸਲਾ ਸੀ ਕਿਉਂਕਿ ਇਸ ਨਾਲ ਇਹ ਅੰਤਰ-ਰਾਸ਼ਟਰੀ ਅਦਾਰਾ ਵਿੱਦਿਆ, ਵਿਗਿਆਨ, ਸੰਸਕ੍ਰਿਤੀ ਆਦਿ ਦੇ ਖੇਤਰ ਵਿਚ ਚਲੇ ਪ੍ਰੋਗਰਾਮ ਪ੍ਰਭਾਵਸ਼ਾਲੀ ਢੰਗ ਨਾਲ ਨਹੀਂ ਕਰ ਸਕੇਗਾ।

ਪਿਛਲੇ ਲਗਭਗ 60 ਸਾਲਾਂ ਵਿਚ ਯੂਨੈਸਕੋ, ਕਿਸੇ ਨਾ ਕਿਸੇ ਪ੍ਰੋਗਰਾਮ ਵਿਚ ਥੋੜੀ ਬਹੁਤੀ ਕਮਜ਼ੋਰੀ ਹੋਣ ਦੇ ਬਾਵਜੂਦ, ਵਿਸ਼ਵ ਭਰ ਵਿਚ, ਵਿਸ਼ੇਸ਼ ਕਰ ਵਿਕਾਸਸ਼ੀਲ ਦੇਸ਼ਾਂ ਵਿਚ, ਲਾਇਬ੍ਰੇਰੀ ਦੇ ਵਿਕਾਸ ਵਿਚ ਬਹੁਤ ਮਹੱਤਵਪੂਰਣ ਰੋਲ ਅਦਾ ਕਰ ਰਹੀ ਹੈ। ਉਮੀਦ ਕੀਤੀ ਜਾਂਦੀ ਹੈ ਕਿ ਆਉਣ ਵਾਲੇ ਸਮੇਂ ਵਿਚ ਵੀ ਇਹ ਨਵੀਂ ਤਕਨਾਲੋਜੀ ਦੇ ਚੈਲੇਂਜ ਨੂੰ ਸਵੀਕਾਰ ਕਰਦੀ ਹੋਈ ਬਦਲਦੇ ਰਾਜਨੀਤਕ ਹਾਲਾਤਾਂ ਵਿਚ ਉਤਨੀ ਹੀ ਪ੍ਰਭਾਵਸ਼ਾਲੀ ਭੂਮਿਕਾ ਅਦਾ ਕਰਦੀ ਰਹੇਗੀ।

## ਹਵਾਲੇ

1. J. Stephan Parker, *UNESCO and Library Development Planning*, London : The Library Association, 1985, pp. 104-105.
2. Ibid.
3. Quoted in Parker, op. cit., p. 155.
4. Ibid, p. 160.
5. Frank M. Gardner, *The Delhi Public Library : an Evaluation Report*, Paris : UNESCO, 1957.
6. UNESCO, *Guidelines for Formulation Policy on Education Training and Development of Library and Information Personnel*, by A. Neelmeghan, Paris : UNESCO, 1972.
7. P.S.Kawatra, , *Fundamentals of Documentation*, 3rd rev. ed., New Delhi : Sterling Publishers, 1989, pp. 91-92.
8. Parker, op.cit. p. 114.
9. Ibid, p. 264.
10. Jacques, Tocatlian, "Information for Development : The Role of UNESCO Genral Information Programme," *UNESCO Journal of Information Science, Librarianship and Archives Administration*, 3 (3), July-Sept. 1981 : 146-158.
11. Quoted in Parker, op.cit., p. 286.
12. Tocatlian, op.cit.
13. Herman Liebaers, Quoted in Parker, op.cit.
14. *Information Today & Tomorrow*, 14 (1) Jan.-Mar. 1995, p. 46.
15. Quoted in Kawatra, op.cit., p. 102.

ਅਧਿਆਇ 22

# ਲਾਇਬ੍ਰੇਰੀ ਸੰਸਥਾਵਾਂ ਅਤੇ ਅਦਾਰਿਆਂ ਦਾ ਅੰਤਰ-ਰਾਸ਼ਟਰੀ ਸੰਘ (IFLA)

**1. ਸਥਾਪਨਾ**

ਲਾਇਬ੍ਰੇਰੀ ਸਭਾਵਾਂ ਦੀ ਸਥਾਪਨਾ ਨਾ ਕੇਵਲ ਸਥਾਨਕ, ਰਾਜ ਅਤੇ ਰਾਸ਼ਟਰੀ ਪੱਧਰ ਤੇ ਕੀਤੀ ਜਾਂਦੀ ਹੈ, ਸਗੋਂ ਅੰਤਰ-ਰਾਸ਼ਟਰੀ ਪੱਧਰ ਤੇ ਵੀ ਕੀਤੀ ਜਾਂਦੀ ਹੈ। ਲਾਇਬ੍ਰੇਰੀ ਵਿਗਿਆਨ ਦੇ ਖੇਤਰ ਵਿਚ ਇਕ ਮਹੱਤਵਪੂਰਣ ਅੰਤਰ-ਰਾਸ਼ਟਰੀ ਪੱਧਰ ਦੀ ਗੈਰ-ਸਰਕਾਰੀ ਸਭਾ 'ਲਾਇਬ੍ਰੇਰੀ ਸੰਸਥਾਵਾਂ ਅਤੇ ਅਦਾਰਿਆਂ ਦਾ ਅੰਤਰ-ਰਾਸ਼ਟਰੀ ਸੰਘ' (ਇੰਟਰਨੈਸ਼ਨਲ ਫੈਡਰੇਸ਼ਨ ਆਫ਼ ਲਾਇਬ੍ਰੇਰੀ ਐਸੋਸੀਏਸ਼ਨਜ਼ ਐਂਡ ਇਨਸਟੀਟਿਊਸ਼ਨਜ਼) ਹੈ, ਜਿਸ ਨੂੰ ਛੋਟੇ ਰੂਪ ਵਿਚ 'ਇਫ਼ਲਾ' ਵੀ ਕਿਹਾ ਜਾਦਾ ਹੈ।

ਲਾਇਬ੍ਰੇਰੀਅਨਾਂ ਅਤੇ ਪੁਸਤਕ ਪ੍ਰੇਮੀਆਂ ਦੀ ਪਰਾਗ ਵਿਖੇ ਜੁਲਾਈ 1926 ਵਿਚ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਹੋਈ। ਇਕ ਪ੍ਰਸਤਾਵ ਅਨੁਸਾਰ ਸਾਰੀਆਂ ਲਾਇਬ੍ਰੇਰੀ ਸਭਾਵਾਂ ਦਾ ਇਕ ਨੁਮਾਇੰਦਾ ਲੈ ਕੇ ਇਕ ਅੰਤਰ-ਰਾਸ਼ਟਰੀ ਕਾਰਜਕਾਰਨੀ ਬਣਾਈ ਗਈ। ਇਸ ਨੂੰ ਹੇਠ ਲਿਖੇ ਕਾਰਜ ਸੌਂਪੇ ਗਏ :

(ੳ) ਲਾਇਬ੍ਰੇਰੀ ਕਾਨਫ਼ਰੰਸ ਦਾ ਬਾਕਾਇਦਾ ਆਯੋਜਨ ਕਰਨਾ;
(ਅ) ਅੰਤਰ-ਰਾਸ਼ਟਰੀ ਪੱਧਰ ਤੇ ਲਾਇਬ੍ਰੇਰੀਆਂ ਦੇ ਹਿਤ ਦਾ ਧਿਆਨ ਰਖਣਾ ;
(ੲ) ਅੰਤਰ-ਰਾਸ਼ਟਰੀ ਪੁਸਤਕ ਸੂਚੀਆਂ ਬਣਾਉਣੀਆਂ;
(ਸ) ਲਾਇਬ੍ਰੇਰੀਅਨਾਂ ਅਤੇ ਪੁਰਾਲੇਖ-ਭਵਨਪਾਲਾਂ ਦੇ ਆਪਸੀ ਸੰਬੰਧਾਂ ਬਾਰੇ ਕੰਮ ਕਰਨਾ;
(ਹ) ਮੈਂਬਰਾਂ ਦੇ ਹਿਤਾਂ ਦੀਆਂ ਅੰਤਰ-ਰਾਸ਼ਟਰੀ ਸਮੱਸਿਆਵਾਂ ਨੂੰ ਪਰਖਣਾ; ਅਤੇ
(ਕ) ਮੈਂਬਰ ਸਭਾਵਾਂ ਲਈ ਮੈਂਬਰਸ਼ਿਪ ਫੀਸ ਨਿਸ਼ਚਿਤ ਕਰਨਾ।

ਇਸ ਦੌਰਾਨ ਅਮਰੀਕਨ ਲਾਇਬ੍ਰੇਰੀ ਸੰਸਥਾ ਨੇ ਵੀ 1926 ਵਿਚ ਆਪਣੀ ਸਵਰਨ-ਜਯੰਤੀ ਮਨਾਈ, ਜਿਸ ਵਿਚ ਇਕ ਅੰਤਰ-ਰਾਸ਼ਟਰੀ ਲਾਇਬ੍ਰੇਰੀ ਕਮੇਟੀ ਸਥਾਪਤ ਕੀਤੀ ਗਈ। ਇਸ ਆਧਾਰ ਤੇ ਲਾਇਬ੍ਰੇਰੀ ਸੰਸਥਾ (ਲੰਦਨ) ਨੇ 1927 ਵਿਚ ਏਡਿਨਬਰਗ ਵਿਖੇ ਇਨ੍ਹਾਂ ਸੁਝਾਆਂ ਤੇ ਵਿਚਾਰ ਕਰਕੇ ਇਕ 'ਅੰਤਰਰਾਸ਼ਟਰੀ ਲਾਇਬ੍ਰੇਰੀ ਅਤੇ ਬਿਬਲਿਉਗ੍ਰਾਫ਼ੀਕਲ ਕਮੇਟੀ' ਅਤੇ ਭਿੰਨ ਭਿੰਨ ਵਿਸ਼ਿਆਂ ਉਪਰ ਸਬ-ਕਮੇਟੀਆਂ ਨਿਯੁਕਤ ਕੀਤੀਆਂ।

ਇਸ ਵਿਚ ਲਗਭਗ 22 ਲਾਇਬ੍ਰੇਰੀ ਸਭਾਵਾਂ ਸ਼ਾਮਲ ਹੋਈਆਂ ਅਤੇ 1929 ਵਿਚ ਰੋਮ ਵਿਖੇ ਹੋਈ ਕਾਨਫ਼ਰੰਸ ਵਿਚ ਇਸ ਦਾ ਨਾਮ "ਲਾਇਬ੍ਰੇਰੀ ਸੰਸਥਾਵਾਂ ਦਾ ਅੰਤਰਰਾਸ਼ਟਰੀ ਸੰਘ"

ਰਖਿਆ ਗਿਆ। ਇਹ ਨਾਮ ਬਹੁਤ ਸਾਲ ਚਲਦਾ ਰਿਹਾ। 1976 ਵਿਚ ਇਸ ਨਾਮ ਵਿਚ ਥੋੜਾ ਸੁਧਾਰ ਕਰ ਕੇ "ਅਤੇ ਅਦਾਰੇ" ਹੋਰ ਜੋੜਿਆ ਗਿਆ। ਇਸ ਪ੍ਰਕਾਰ ਇਸ ਵੇਲੇ ਇਸ ਦਾ ਨਾਮ "ਲਾਇਬ੍ਰੇਰੀ ਸੰਸਥਾਵਾਂ ਅਤੇ ਅੰਤਰਰਾਸ਼ਟਰੀ ਅਦਾਰਿਆਂ ਦਾ ਸੰਘ" ਬਣ ਗਿਆ ਹੈ, ਪਰ ਛੋਟਾ ਰੂਪ 'ਇਫ਼ਲਾ' ਹੀ ਹੈ।

2. ਉਦੇਸ਼

ਇਫ਼ਲਾ ਇਕ ਖੁਦ-ਮੁਖ਼ਤਿਆਰ, ਗੈਰ-ਸਰਕਾਰੀ ਅਤੇ ਮੁਨਾਫ਼ਾ ਨਾ ਕਮਾਉਣ ਵਾਲੇ ਸੰਘਾਂ ਦਾ ਅੰਤਰ-ਰਾਸ਼ਟਰੀ ਸੰਘ ਹੈ। ਇਸ ਦੇ ਕੁਝ ਮੁਖ ਉਦੇਸ਼ ਹੇਠ ਲਿਖੇ ਅਨੁਸਾਰ ਹਨ :

1. ਲਾਇਬ੍ਰੇਰੀ ਅਤੇ ਸੂਚਨਾ ਵਿਗਿਆਨ ਅਤੇ ਪੁਸਤਕ ਸੂਚੀ ਦੇ ਖੇਤਰ ਵਿਚ ਅੰਤਰ-ਰਾਸ਼ਟਰੀ ਸਹਿਯੋਗ, ਖੋਜ, ਪ੍ਰਮਾਣੀਕਰਣ ਅਤੇ ਇਕ ਮਤ ਸਥਾਪਤ ਕਰਨਾ;
2. ਅੰਤਰ-ਰਾਸ਼ਟਰੀ ਪੱਧਰ ਉਪਰ ਬਿਬਲਿਉਗ੍ਰਾਫ਼ਿਕ ਕੰਮਾਂ ਨੂੰ ਪੂਰੀ ਤਰ੍ਹਾਂ ਸੰਗਠਿਤ ਕਰਨਾ;
3. ਪੇਸ਼ਾਵਰ ਕਰਮਚਾਰੀਆਂ ਦੀ ਨਿਰੰਤਰ ਸਿੱਖਿਆ ਲਈ ਲੋੜੀਂਦੇ ਕੰਮ ਕਰਨਾ;
4. ਲਾਇਬ੍ਰੇਰੀ ਸੇਵਾਵਾਂ ਦੀ ਯੋਜਨਾ ਅਤੇ ਵਿਕਾਸ ਵਾਸਤੇ ਵਿਸ਼ੇਸ਼ੱਗ ਸਲਾਹ ਅਤੇ ਸਹਾਇਤਾ ਦੇਣੀ।
5. ਰਾਸ਼ਟਰੀ ਪੱਧਰ ਤੇ ਸਰਕਾਰਾਂ ਨੂੰ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਉਨ੍ਹਾਂ ਦੇ ਵਿਕਾਸ ਲਈ ਪ੍ਰੇਰਤ ਕਰਨਾ;
6. ਯੂਨੈਸਕੋ ਅਤੇ ਹੋਰ ਏਜੰਸੀਆਂ ਤੋਂ ਮਿਲੀ ਮਾਇਕ ਸਹਾਇਤਾ ਨੂੰ ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀ ਸਭਾਵਾਂ ਦੀ ਸਥਾਪਨਾ ਲਈ ਵੰਡਣਾ;
7. ਵਿਕਾਸਸ਼ੀਲ ਦੇਸ਼ਾਂ ਵਿਚ ਲਾਇਬ੍ਰੇਰੀਆਂ ਸੰਬੰਧੀ ਗਤੀਵਿਧੀਆਂ ਲਈ ਵਿਸ਼ੇਸ਼ ਤੌਰ ਤੇ ਕੰਮ ਕਰਨਾ;
8. ਹਰ ਖੇਤਰ ਵਿਚ ਸਾਧਾਰਣ ਅਤੇ ਵਿਸ਼ਿਸ਼ਟ ਮੀਟਿੰਗਾਂ ਅਤੇ ਕਾਨਫ਼ਰੰਸਾਂ ਕਰਨੀਆਂ;
9. ਜਿਨ੍ਹਾਂ ਦੇਸ਼ਾਂ ਵਿਚ ਪ੍ਰਭਾਵਸ਼ਾਲੀ ਲਾਇਬ੍ਰੇਰੀ ਸਭਾਵਾਂ ਨਹੀਂ ਹਨ ਉਥੇ ਸਭਾਵਾਂ ਸਥਾਪਤ ਕਰਨ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਕੰਮ ਕਰਨ ਲਈ ਪ੍ਰੇਰਿਤ ਕਰਨਾ;
10. ਸੂਚਨਾ, ਪ੍ਰਲੇਖਨ ਅਤੇ ਪੁਰਾਲੇਖ ਦੇ ਖੇਤਰ ਵਿਚ ਅੰਤਰ-ਰਾਸ਼ਟਰੀ ਅਦਾਰਿਆਂ ਨਾਲ ਮਿਲਵਰਤਣ ਦੇਣਾ।

3. ਮੁੱਖ ਦਫ਼ਤਰ

ਇਫ਼ਲਾ ਦੇ ਸਕੱਤਰੇਤ ਦਾ ਮੁੱਖ ਦਫ਼ਤਰ 'ਦੀ ਹੇਗ' (ਨੀਦਰਲੈਂਡਜ਼) ਵਿਖੇ ਹੈ। ਪਰ ਇਸ ਦਾ ਸੂਚੀਕਰਣ ਸਕੱਤਰੇਤ ਲੰਦਨ ਵਿਖੇ ਹੈ ਅਤੇ ਇਸ ਦੇ ਵਰਕਿੰਗ ਗਰੁੱਪ ਦਾ ਦਫ਼ਤਰ ਕੁਆਲਾਲੰਪੁਰ ਵਿਚ ਸਥਿਤ ਹੈ।

4. ਸੰਗਠਨ ਅਤੇ ਪ੍ਰਬੰਧ

ਇਫ਼ਲਾ ਦੇ ਕੰਮ-ਕਾਜ ਦਾ ਆਯੋਜਨ ਇਫ਼ਲਾ ਪਰਿਸ਼ਦ ਕਰਦੀ ਹੈ ਅਤੇ ਉਨ੍ਹਾਂ ਨੂੰ ਅਮਲੀ ਰੂਪ ਦਿੰਦੀ ਹੈ। ਰਾਸ਼ਟਰੀ ਪੱਧਰ ਦੀਆਂ ਲਾਇਬ੍ਰੇਰੀ ਸੰਸਥਾਵਾਂ ਦੇ ਪ੍ਰਤੀਨਿਧੀ ਇਸ ਪਰਿਸ਼ਦ ਦੇ ਮੈਂਬਰ ਹੁੰਦੇ ਹਨ।

4.1. ਕਾਰਜਕਾਰੀ ਮੰਡਲ

ਇਫ਼ਲਾ ਦਾ ਇਕ ਕਾਰਜਕਾਰੀ ਮੰਡਲ ਹੈ ਜਿਸ ਦਾ ਇਕ ਪ੍ਰਧਾਨ, ਛੇ ਮੀਤ-ਪ੍ਰਧਾਨ ਅਤੇ ਇਕ ਖਜ਼ਾਨਚੀ ਹੁੰਦਾ ਹੈ। ਇਸ ਦੀਆਂ ਅਨੇਕ ਕਮੇਟੀਆਂ, 8 ਵਿਭਾਗ ਅਤੇ 47 ਅਨੁਭਾਗ ਹਨ। ਉਦਾਹਰਣ ਦੇ ਤੌਰ ਤੇ ਜਨਤਕ ਲਾਇਬ੍ਰੇਰੀਆਂ, ਰਾਸ਼ਟਰੀ ਲਾਇਬ੍ਰੇਰੀਆਂ, ਯੂਨੀਵਰਸਿਟੀ ਲਾਇਬ੍ਰੇਰੀਆਂ, ਵਿਸ਼ੇਸ਼ ਲਾਇਬ੍ਰੇਰੀਆਂ, ਪੁਸਤਕਾਂ ਦਾ ਵਟਾਂਦਰਾ, ਸੰਸਦੀ ਲਾਇਬ੍ਰੇਰੀਆਂ, ਸਕੂਲ ਲਾਇਬ੍ਰੇਰੀਆਂ, ਨੇਤਰਹੀਣਾਂ ਦੀਆਂ ਲਾਇਬ੍ਰੇਰੀਆਂ ਆਦਿ ਸ਼ਾਮਲ ਹਨ। ਇਹ ਵਿਭਾਗ ਅਤੇ ਅਨੁਭਾਗ ਅੰਤਰ-ਰਾਸ਼ਟਰੀ ਪੱਧਰ ਤੇ ਤਾਲਮੇਲ ਪੈਦਾ ਕਰਨ ਦਾ ਕੰਮ ਕਰਦੇ ਹਨ।

4.2. ਕਮੇਟੀਆਂ

ਲਾਇਬ੍ਰੇਰੀ ਅਤੇ ਸੂਚਨਾ ਸੰਬੰਧੀ ਕੰਮ ਕਰਨ ਵਾਸਤੇ, ਉਨ੍ਹਾਂ ਵਿਚ ਸਮਰੂਪਤਾ ਅਤੇ ਸਹਿਯੋਗ ਪੈਦਾ ਕਰਨ ਵਾਸਤੇ, ਅਨੇਕ ਕਮੇਟੀਆਂ ਬਣਾਈਆਂ ਗਈਆਂ ਹਨ, ਜਿਵੇਂ ਸੂਚੀਕਰਣ, ਪੁਸਤਕ-ਸੂਚੀ-ਵਿਗਿਆਨ, ਪ੍ਰਕਾਸ਼ਨ ਵਟਾਂਦਰਾ, ਪ੍ਰਮਾਣੀਕਰਣ, ਮਸ਼ੀਨੀਕਰਣ, ਲਾਇਬ੍ਰੇਰੀ ਇਮਾਰਤ, ਅੰਕੜਾ ਵਿਗਿਆਨ, ਆਦਿ । ਹਰ ਕਮੇਟੀ ਦਾ ਇਕ ਪ੍ਰਧਾਨ ਅਤੇ ਸਕੱਤਰ ਹੁੰਦਾ ਹੈ। ਹਰ ਕਮੇਟੀ ਆਪਣੇ ਖੇਤਰ ਸੰਬੰਧੀ ਸਮੱਸਿਆਵਾਂ ਉਪਰ ਗੰਭੀਰਤਾ ਨਾਲ ਵਿਚਾਰ ਵਟਾਂਦਰਾ ਕਰਨ ਦੇ ਬਾਅਦ ਹੀ ਕੋਈ ਫੈਸਲਾ ਲੈਂਦੀ ਹੈ।

4.3. ਵਰਕਿੰਗ ਗਰੁੱਪ

ਇਫ਼ਲਾ ਨੇ ਇਨ੍ਹਾਂ ਤੋਂ ਇਲਾਵਾ ਕੁਝ 'ਵਰਕਿੰਗ ਗਰੁੱਪ' ਵੀ ਸਥਾਪਤ ਕੀਤੇ ਹਨ ਜੋ ਵਿਕਾਸਸ਼ੀਲ ਦੇਸ਼ਾਂ ਵਿਚ ਖੋਜ ਅਤੇ ਵਿਕਾਸ ਸੰਬੰਧੀ, ਪ੍ਰਲੇਖਨ ਅਤੇ ਲਾਇਬ੍ਰੇਰੀ ਵਿਗਿਆਨ ਵਿਚ ਵਿਕਾਸ ਸੰਬੰਧੀ, ਆਦਿ ਵਿਸ਼ਿਆਂ ਉਪਰ ਕੰਮ ਕਰਦੇ ਹਨ।

4.4. ਸਲਾਹਕਾਰ ਕਮੇਟੀਆਂ

ਇਨ੍ਹਾਂ ਵਿਚ ਹੇਠ ਲਿਖੀਆਂ ਸਲਾਹਕਾਰ ਕਮੇਟੀਆਂ ਸ਼ਾਮਲ ਹਨ :

1. ਯੂਨੀਵਰਸਲ ਬਿਬਲਿਉਗ੍ਰਾਫ਼ਿਕ ਕੰਟਰੋਲ ਸਲਾਹਕਾਰ ਕਮੇਟੀ।
2. ਯੂਨੀਵਰਸਲ ਅਵੇਲੇਬਿਲਿਟੀ ਆਫ਼ ਪਬਲੀਕੇਸ਼ਨਜ਼ ਸਲਾਹਕਾਰ ਕਮੇਟੀ।
3. CDNL/IFLA ਇੰਟਰਨੈਸ਼ਨਲ ਮਾਰੁਕ ਨੈਟਵਰਕ ਸਲਾਹਕਾਰ ਕਮੇਟੀ।

ਕੁਝ ਅਜਿਹੇ ਅੰਤਰ-ਰਾਸ਼ਟਰੀ ਅਦਾਰੇ ਵੀ ਹਨ ਜੋ ਇਫ਼ਲਾ ਵਿਚ ਹੀ ਕੰਮ ਕਰਦੇ ਹਨ। ਉਦਾਹਰਣ ਦੇ ਤੌਰ ਤੇ 'ਮੈਟਰੋਪੋਲੀਟਨ ਲਾਇਬ੍ਰੇਰੀਆਂ ਦੀ ਅੰਤਰ-ਰਾਸ਼ਟਰੀ ਸੰਸਥਾ', 'ਤਕਨੀਕੀ ਯੂਨੀਵਰਸਿਟੀ ਲਾਇਬ੍ਰੇਰੀਆਂ ਦੀ ਅੰਤਰ-ਰਾਸ਼ਟਰੀ ਸੰਸਥਾ', 'ਅੰਤਰ-ਰਾਸ਼ਟਰੀ ਲਾਇਬ੍ਰੇਰੀਆਂ ਦੀ ਸੰਸਥਾ', 'ਕਾਨੂੰਨ ਲਾਇਬ੍ਰੇਰੀਆਂ ਦੀ ਅੰਤਰ-ਰਾਸ਼ਟਰੀ ਸੰਸਥਾ'।

5. ਮੈਂਬਰਸ਼ਿਪ

ਇਫ਼ਲਾ ਦੇ ਮੈਂਬਰ ਦੋ ਪ੍ਰਕਾਰ ਦੇ ਹੁੰਦੇ ਹਨ :

1. ਪੂਰੇ ਮੈਂਬਰ ਜੋ ਕੇਵਲ ਲਾਇਬ੍ਰੇਰੀ ਸਭਾਵਾਂ, ਲਾਇਬ੍ਰੇਰੀਅਨ ਅਤੇ ਲਾਇਬ੍ਰੇਰੀ ਸਕੂਲ ਬਣ ਸਕਦੇ ਹਨ ਅਤੇ ਇਨ੍ਹਾਂ ਕੋਲ ਵੋਟ ਪਾਉਣ ਦਾ ਅਧਿਕਾਰ ਵੀ ਹੁੰਦਾ ਹੈ।
2. ਐਫ਼ਿਲਿਏਟ ਮੈਂਬਰ ਜੋ ਆਮ ਸੰਸਥਾਵਾਂ, ਸਭਾਵਾਂ ਜਾਂ ਅਦਾਰੇ ਹੁੰਦੇ ਹਨ, ਪਰ ਜਿਨ੍ਹਾਂ ਦਾ

ਲਾਇਬ੍ਰੇਰੀਆਂ ਨਾਲ ਸਿੱਧਾ ਸੰਬੰਧ ਨਹੀਂ ਹੁੰਦਾ। ਇਨ੍ਹਾਂ ਮੈਂਬਰਾਂ ਨੂੰ ਵੋਟ ਪਾਉਣ ਦਾ ਅਧਿਕਾਰ ਨਹੀਂ ਦਿੱਤਾ ਜਾਂਦਾ।

1939 ਤਕ 41 ਲਾਇਬ੍ਰੇਰੀ ਸੰਸਥਾਵਾਂ ਇਸ ਦੀਆਂ ਮੈਂਬਰ ਬਣ ਚੁੱਕੀਆਂ ਸਨ। ਪਰ ਹੁਣ ਇਸ ਦੇ ਕੁਲ 1305 ਮੈਂਬਰ ਦੁਨੀਆਂ ਦੇ ਲਗਭਗ 132 ਦੇਸ਼ਾਂ ਦੀ ਨੁਮਾਇੰਦਗੀ ਕਰਦੇ ਹਨ। ਇਨ੍ਹਾਂ ਵਿਚੋਂ ਲਗਭਗ ਦੋ ਤਿਹਾਈ ਗਿਣਤੀ ਵਿਕਾਸਸ਼ੀਲ ਦੇਸ਼ਾਂ ਦੀ ਹੈ।

**6. ਵਿੱਤ ਵਿਵਸਥਾ**

ਇਫ਼ਲਾ ਦੀ ਵਿੱਤ-ਵਿਵਸਥਾ ਹੇਠ ਲਿਖੇ ਸ੍ਰੋਤਾਂ ਤੇ ਨਿਰਭਰ ਹੈ :

(ੳ) ਮੈਂਬਰਸ਼ਿਪ ਫ਼ੀਸ

(ਅ) ਆਮ ਅਨੁਦਾਨ

(ੲ) ਪ੍ਰੋਜੈਕਟ ਅਤੇ ਸੈਮੀਨਾਰ ਅਨੁਦਾਨ

(ਸ) ਕਾਨਫ਼ਰੰਸ ਰਜਿਸਟਰੇਸ਼ਨ

(ਹ) ਵਿਕਰੀ ਅਤੇ ਰਾਇਲਟੀ

(ਕ) ਯੂਨੈਸਕੋ ਤੋਂ ਅਨੁਦਾਨ

(ਖ) ਹੋਰ ਤਦ-ਅਰਥ ਅਨੁਦਾਨ, ਆਦਿ।

(ਗ) ਵਿਵਿਧ।

**7. ਇਫ਼ਲਾ ਮੀਟਿੰਗਾਂ/ਕਾਨਫ਼ਰੰਸਾਂ**

ਇਸ ਦੀਆਂ ਹੁਣ ਬਾਕਾਇਦਗੀ ਨਾਲ ਸਾਲਾਨਾ ਕਾਨਫ਼ਰੰਸਾਂ/ਮੀਟਿੰਗਾਂ ਹੁੰਦੀਆਂ ਹਨ ਇਨ੍ਹਾਂ ਕਾਨਫ਼ਰੰਸਾਂ ਵਿਚ ਸੈਂਕੜੇ ਲਾਇਬ੍ਰੇਰੀਅਨ, ਰਾਸ਼ਟਰੀ ਲਾਇਬ੍ਰੇਰੀ ਸੰਸਥਾਵਾਂ ਦੇ ਨੁਮਾਇੰਦੇ ਭਾਗ ਲੈਂਦੇ ਹਨ ਅਤੇ ਮਹੱਤਵਪੂਰਣ ਮੁੱਦਿਆਂ ਉਪਰ ਬਹਿਸ ਕੀਤੀ ਜਾਂਦੀ ਹੈ ਅਤੇ ਫੈਸਲੇ ਲਏ ਜਾਂਦੇ ਹਨ। ਇਹ ਕਾਨਫ਼ਰੰਸਾਂ ਵਿਸ਼ਵ ਦੇ ਵੱਖ ਵੱਖ ਹਿੱਸਿਆਂ ਵਿਚ ਆਯੋਜਿਤ ਕੀਤੀਆਂ ਜਾਂਦੀਆ ਹਨ। ਇਫ਼ਲਾ ਦੀ ਕਾਰਗੁਜ਼ਾਰੀ ਦੀ ਸਫ਼ਲਤਾ ਵਿਚ ਇਹ ਕਾਨਫ਼ਰੰਸਾਂ ਬਹੁਤ ਅਹਿਮ ਭੂਮਿਕ ਨਿਭਾਉਂਦੀਆਂ ਹਨ।

7.1. ਅਗਸਤ 1984 ਵਿਚ ਇਫ਼ਲਾ ਦੀ 50ਵੀਂ ਆਮ ਸਭਾ ਦੀ ਮੀਟਿੰਗ ਕੀਨੀਆ ਦੇ ਨੈਰੋਬੀ ਸ਼ਹਿਰ ਵਿਖੇ ਆਯੋਜਿਤ ਕੀਤੀ ਗਈ। ਇਸ ਕਾਨਫ਼ਰੰਸ ਦਾ ਮੁੱਖ ਵਿਸ਼ਾ "ਸੂਚਨਾ ਅਤੇ ਲਾਇਬ੍ਰੇਰੀ ਸੇਵਾਵਾਂ : ਰਾਸ਼ਟਰੀ ਵਿਕਾਸ ਦੀ ਬੁਨਿਆਦ" ਸੀ। ਇਸ ਵਿਚ 70 ਦੇਸ਼ਾਂ ਵਿਚੋਂ ਲਗਭਗ 1000 ਲਾਇਬ੍ਰੇਰੀਅਨਾਂ ਨੇ ਹਿੱਸਾ ਲਿਆ।

7.2. ਇਸ ਦੀ ਕੌਂਸਿਲ ਦੀ 51ਵੀਂ ਕਾਨਫ਼ਰੰਸ ਅਗਸਤ 1985 ਵਿਚ ਅਮਰੀਕਾ ਦੇ ਸ਼ਹਿਰ ਸ਼ਿਕਾਗੋ ਵਿਖੇ ਕੀਤੀ ਗਈ। ਇਸ ਕਾਨਫ਼ਰੰਸ ਦਾ ਮੁੱਖ ਵਿਸ਼ਾ "ਸੂਚਨਾ ਦੀ ਸਰਬਵਿਆਪ ਸੁਲਭਤਾ" ਸੀ। ਇਸ ਵਿਚ 84 ਦੇਸ਼ਾਂ ਦੇ ਲਗਭਗ 2000 ਲਾਇਬ੍ਰੇਰੀਅਨਾਂ, ਲਾਇਬ੍ਰੇਰੀ ਵਿਗਿਆਨੀਆਂ ਆਦਿ ਨੇ ਭਾਗ ਲਿਆ।

7.3. 1987 ਵਿਚ ਇਫ਼ਲਾ ਦੀ 53ਵੀਂ ਆਮ ਸਭਾ ਦੀ ਮੀਟਿੰਗ ਬਰਤਾਨੀਆ ਦੇ ਬਰਾਈਟਨ ਸ਼ਹਿਰ ਵਿਖੇ ਹੋਈ। ਇਸ ਦਾ ਮੁੱਖ ਵਿਸ਼ਾ ਸੀ "ਬਦਲਵੀਂ ਦੁਨੀਆਂ ਵਿਚ ਲਾਇਬ੍ਰੇਰੀਅ

ਅਤੇ ਸੂਚਨਾ ਸੇਵਾਵਾਂ"। ਇਸ ਆਮ ਸਭਾ ਵਿਚ 2100 ਤੋਂ ਵੱਧ ਨੁਮਾਇੰਦਿਆਂ ਨੇ ਭਾਗ ਲਿਆ।

7.4. ਇਸ ਦੀ 54ਵੀਂ ਕਾਨਫ਼ਰੰਸ ਆਸਟਰੇਲੀਆ ਵਿਚ ਸਿਡਨੀ ਵਿਖੇ 1988 ਵਿਚ ਹੋਈ। ਇਸ ਦਾ ਮੁੱਖ ਵਿਸ਼ਾ "ਮਿਲ-ਜੁਲ ਕੇ ਰਹਿਣਾ : ਲੋਕ, ਲਾਇਬ੍ਰੇਰੀਆਂ; ਸੂਚਨਾ" ਸੀ। ਇਸ ਵਿਚ ਵਿਸ਼ਵ ਭਰ ਵਿਚੋਂ 1500 ਤੋਂ ਵੱਧ ਨੁਮਾਇੰਦੇ ਸ਼ਾਮਲ ਹੋਏ।

7.5. ਅਗਸਤ 1989 ਵਿਚ ਇਫ਼ਲਾ ਦੀ 55ਵੀਂ ਸਾਲਾਨਾ ਕਾਨਫ਼ਰੰਸ ਪੈਰਿਸ ਵਿਖੇ ਆਯੋਜਿਤ ਕੀਤੀ ਗਈ। ਇਸ ਦਾ ਮੁੱਖ ਵਿਸ਼ਾ "ਕਲ੍ਹ, ਅੱਜ ਅਤੇ ਕਲ੍ਹ ਦੇ ਅਰਥ-ਪ੍ਰਬੰਧ ਵਿਚ ਲਾਇਬ੍ਰੇਰੀਆਂ ਅਤੇ ਸੂਚਨਾ" ਸੀ।

7.6. 18-24 ਅਗਸਤ 1990 ਵਿਚ ਸਵੀਡਨ ਦੀ ਰਾਜਧਾਨੀ ਸਟਾਕਹਮ ਵਿਚ ਇਸ ਦੀ 56ਵੀਂ ਸਾਲਾਨਾ ਆਮ ਸਭਾ ਹੋਈ, ਜਿਸ ਦਾ ਵਿਸ਼ਾ "ਲਾਇਬ੍ਰੇਰੀਆਂ : ਗਿਆਨ ਵਾਸਤੇ ਸੂਚਨਾ" ਸੀ।

7.7. 18-24 ਅਗਸਤ 1991 ਵਿਚ ਸੋਵੀਅਤ ਰੂਸ ਦੀ ਰਾਜਧਾਨੀ ਮਾਸਕੋ ਵਿਖੇ ਇਫ਼ਲਾ ਦੀ 57ਵੀਂ ਸਾਲਾਨਾ ਕਾਨਫ਼ਰਸੈਂ ਆਯੋਜਿਤ ਕੀਤੀ ਗਈ। ਇਸ ਕਾਨਫ਼ਰੰਸ ਦਾ ਵਿਸ਼ਾ "ਲਾਇਬ੍ਰੇਰੀਆਂ ਅਤੇ ਸਭਿਆਚਾਰ : ਉਨ੍ਹਾਂ ਦਾ ਸੰਬੰਧ" ਚੁਣਿਆ ਗਿਆ ਸੀ।

7.8. ਭਾਰਤ ਦੀ ਰਾਜਧਾਨੀ ਦਿੱਲੀ ਵਿਖੇ 30 ਅਗਸਤ-5 ਸਤੰਬਰ 1992 ਵਿਚ ਇਫ਼ਲਾ ਦੀ 58ਵੀਂ ਸਾਲਾਨਾ ਕਾਨਫ਼ਰੰਸ ਆਯੋਜਿਤ ਕੀਤੀ ਗਈ। ਇਸ ਕਾਨਫ਼ਰੰਸ ਦਾ ਵਿਸ਼ਾ "ਲਾਇਬ੍ਰੇਰੀ ਅਤੇ ਸੂਚਨਾ ਪਾਲਿਸੀ ਪਰਿਪੇਖ" ਸੀ। ਇਫ਼ਲਾ ਦੀ ਇਹ ਕਾਨਫ਼ਰੰਸ ਬਹੁਤ ਮਹੱਤਵਪੂਰਣ ਸੀ, ਕਿਉਂਕਿ ਇਹ ਭਾਰਤੀ ਲਾਇਬ੍ਰੇਰੀ ਲਹਿਰ ਦੇ ਜਨਮਦਾਤਾ ਡਾ.ਰੰਗਾਨਾਥਨ ਦੀ ਜਨਮ ਸ਼ਤਾਬਦੀ ਦੇ ਮੌਕੇ ਤੇ ਕੀਤੀ ਗਈ। ਇਸ ਦੇ ਆਯੋਜਨ ਵਿਚ ਭਾਰਤੀ ਲਾਇਬ੍ਰੇਰੀ ਸੰਸਥਾ ਦਾ ਬਹੁਤ ਵੱਡਾ ਸਹਿਯੋਗ ਸੀ।

## 8. ਮੱਧ-ਕਾਲੀਨ ਪ੍ਰੋਗਰਾਮ

ਇਫ਼ਲਾ ਦੇ ਮੱਧ-ਕਾਲੀਨ ਪ੍ਰੋਗਰਾਮ ਦਾ ਇਤਿਹਾਸ 1963 ਤੋਂ ਸ਼ੁਰੂ ਹੁੰਦਾ ਹੈ, ਜਦੋਂ ਪਹਿਲੀ ਵਾਰ ਇਸ ਨੇ ਆਪਣਾ ਦੀਰਘ-ਕਾਲੀਨ ਪ੍ਰੋਗਰਾਮ 'ਲਾਇਬ੍ਰੇਰੀਜ਼ ਇਨ ਦੀ ਵਰਲਡ' ਦੇ ਰੂਪ ਵਿਚ ਤਿਆਰ ਕੀਤਾ ਸੀ। ਇਸ ਦੇ ਬਾਅਦ ਸ਼ੁਰੂ ਹੋ ਗਏ ਮੱਧ-ਕਾਲੀਨ ਪ੍ਰੋਗਰਾਮ ਅਤੇ ਪਹਿਲਾ ਮੱਧ-ਕਾਲੀਨ ਪ੍ਰੋਗਰਾਮ 1976-81 ਵਾਸਤੇ 1976 ਵਿਚ ਤਿਆਰ ਕੀਤਾ ਗਿਆ ਸੀ। ਦੂਸਰਾ ਮੱਧ-ਕਾਲੀਨ ਪ੍ਰੋਗਰਾਮ 1982 ਵਿਚ ਪ੍ਰਕਾਸ਼ਿਤ ਕੀਤਾ ਗਿਆ 1981-1985 ਦੇ ਸਮੇਂ ਵਾਸਤੇ ਸੀ। ਤੀਸਰਾ ਮੱਧ-ਕਾਲੀਨ ਪ੍ਰੋਗਰਾਮ 1986-1991 ਵਾਸਤੇ ਹੈ, ਜੋ ਇਫ਼ਲਾ ਦੇ ਵਿਵਸਾਇਕ ਬੋਰਡ ਦੇ ਇਕ ਛੋਟੇ ਵਰਕਿੰਗ ਗਰੁੱਪ ਨੇ ਤਿਆਰ ਕੀਤਾ ਸੀ। ਇਸ ਦਾ ਦੂਸਰਾ ਸੰਸਕਰਣ 1986 ਵਿਚ ਪ੍ਰਕਾਸ਼ਿਤ ਕੀਤਾ ਗਿਆ। ਇਸ ਪ੍ਰੋਗਰਾਮ ਦਾ ਮੁੱਖ ਮੰਤਵ ਇਸ ਅੰਤਰ-ਰਾਸ਼ਟਰੀ ਸੰਘ ਦੀ ਦਿਸ਼ਾ ਦੱਸਣਾ ਸੀ।

8.1. ਕੇਂਦਰੀ ਪ੍ਰੋਗਰਾਮ : ਇਸ ਮੱਧ-ਕਾਲੀਨ ਪ੍ਰੋਗਰਾਮ (1986-91) ਵਿਚ ਇਸ ਦੇ ਕੇਂਦਰੀ ਪ੍ਰੋਗਰਾਮਾਂ ਵਿਚ ਵਾਧਾ ਕਰਕੇ ਤਿੰਨ ਤੋਂ ਛੇ ਬਣਾਏ ਗਏ ਅਤੇ ਨਾਲ ਹੀ ਇਸ ਦੇ ਕਾਰਜ ਖੇਤਰ ਵਿਚ ਵੀ ਵਾਧਾ ਹੋਇਆ।

ਇਸ ਵਿਚ ਹੇਠ ਲਿਖੇ ਕੇਂਦਰੀ ਪ੍ਰੋਗਰਾਮ ਸ਼ਾਮਲ ਕੀਤੇ ਗਏ ਹਨ :

1. ਸਰਬ ਵਿਆਪੀ ਬਿਬਲਿਉਗ੍ਰਾਫ਼ਿਕ ਨਿਯੰਤਰਣ (UBC)
2. ਪ੍ਰਕਾਸ਼ਨਾਵਾਂ ਦੀ ਸਰਬ ਵਿਆਪੀ ਸੁਲਭਤਾ (UAP)
3. ਅੰਤਰ-ਰਾਸ਼ਟਰੀ ਮਾਰਕ ਪ੍ਰੋਗਰਾਮ (IMP)
4. ਸੁਰੱਖਿਆ ਅਤੇ ਸੰਭਾਲ (PAC)
5. ਸਰਬ-ਵਿਆਪੀ ਡਾਟਾ ਫਲੋਅ ਅਤੇ ਦੂਰ ਸੰਚਾਰਣ (UDT)
6. ਤੀਸਰੀ ਦੁਨੀਆਂ ਵਿਚ ਲਾਇਬ੍ਰੇਰੀਅਨਸ਼ਿਪ ਦੀ ਉੱਨਤੀ (ALP)

ਇਨ੍ਹਾਂ ਪ੍ਰੋਗਰਾਮਾਂ ਦਾ ਸੰਖੇਪ ਵਿਵਰਣ ਇਸ ਪ੍ਰਕਾਰ ਹੈ :

**8.1.1. ਸਰਬ ਵਿਆਪੀ ਬਿਬਲਿਉਗ੍ਰਾਫ਼ਿਕ ਨਿਯੰਤਰਣ ਅਤੇ ਅੰਤਰ-ਰਾਸ਼ਟਰੀ ਮਾਰਕ (UBCIM) :** ਮੱਧ-ਕਾਲੀਨ ਪ੍ਰੋਗਰਾਮ ਦੇ ਦੂਸਰੇ ਸੰਸਕਰਣ ਵਿਚ ਸਰਬ ਵਿਆਪੀ ਨਿਯੰਤਰਣ (UBC) ਅਤੇ ਅੰਤਰ-ਰਾਸ਼ਟਰੀ ਮਾਰਕ ਪ੍ਰੋਗਰਾਮ (IMP) ਨੂੰ ਮਿਲਾ ਕੇ ਇਕ ਕਰ ਦਿੱਤਾ ਹੈ। ਇਸ ਪ੍ਰੋਗਰਾਮ ਦਾ ਮੁੱਖ ਦਫ਼ਤਰ ਬ੍ਰਿਟਿਸ਼ ਲਾਇਬ੍ਰੇਰੀ (ਲੰਡਨ) ਵਿਖੇ ਹੈ।

**8.1.1.1. ਸਰਬ ਵਿਆਪੀ ਬਿਬਲਿਉਗ੍ਰਾਫਿਕ ਨਿਯੰਤਰਣ (UBC) :** ਇਸ ਕੇਂਦਰੀ ਪ੍ਰੋਗਰਾਮ ਦਾ ਮੁੱਖ ਉਦੇਸ਼ ਸਾਰੇ ਦੇਸ਼ਾਂ ਦੀਆਂ ਪ੍ਰਕਾਸ਼ਨਾਵਾਂ ਬਾਰੇ ਮੁੱਢਲੀ ਬਿਬਲਿਉਗ੍ਰਾਫਿਕ ਜਾਣਕਾਰੀ ਜਾਂ ਰਿਕਾਰਡ ਵਿਸ਼ਵ ਭਰ ਵਿਚ ਜਲਦ ਤੋਂ ਜਲਦ ਸੁਲਭ ਕਰਨਾ ਹੈ। ਇਹ ਰਿਕਾਰਡ ਪਰੰਪਰਾਗਤ ਰੂਪ ਵਿਚ ਜਾਂ ਮਸ਼ੀਨੀ ਰੂਪ ਵਿਚ ਹੋ ਸਕਦੇ ਹਨ। ਇਕ ਅਜਿਹੀ ਪ੍ਰਣਾਲੀ ਬਣਾਉਣ ਦਾ ਫੈਸਲਾ ਕੀਤਾ ਗਿਆ, ਜਿਸ ਨਾਲ ਸੂਚਨਾ ਜਾਂ ਰਿਕਾਰਡਾਂ ਦਾ ਅੰਤਰ-ਰਾਸ਼ਟਰੀ ਵਟਾਂਦਰਾ ਕੀਤਾ ਜਾ ਸਕੇ ਅਤੇ ਹਰ ਪ੍ਰਕਾਸ਼ਨਾ ਬਾਰੇ ਮਿਆਰੀ ਬਿਬਲਿਉਗ੍ਰਾਫਿਕ ਜਾਣਕਾਰੀ ਰਾਸ਼ਟਰੀ ਏਜੰਸੀ ਰਾਹੀਂ ਉਸ ਦੇਸ਼ ਵਿਚ ਵੰਡੀ ਜਾ ਸਕੇ।

ਬਿਬਲਿਉਗ੍ਰਾਫਿਕ ਵਰਣਨ ਦੇ ਪ੍ਰਮਾਣੀਕਰਣ ਦੇ ਦੋ ਪੱਖ ਹਨ : ਰਿਕਾਰਡ ਦਾ ਵਿਸ਼ਾ ਅਤੇ ਭੌਤਿਕ ਆਕਾਰ, ਜਿਵੇਂ ਕਾਰਡ ਜਾਂ ਲਘੂ ਫ਼ਿਲਮ ਜਾਂ ਮਸ਼ੀਨੀ ਰੂਪ ਵਿਚ ਹੋ ਸਕਦਾ ਹੈ।

ਭਿੰਨ ਭਿੰਨ ਲਾਇਬ੍ਰੇਰੀ ਸਾਮੱਗਰੀ ਜਿਵੇਂ ਮੋਨੋਗ੍ਰਾਫ, ਰਸਾਲੇ, ਲਘੂ ਫ਼ਿਲਮਾਂ ਆਦਿ ਵਾਸਤੇ ਇਫ਼ਲਾ ਨੇ ਬਿਬਲਿਉਗ੍ਰਾਫਿਕ ਵਰਣਨ (ISBDs) ਤਿਆਰ ਕੀਤੇ ਹਨ। ਇਸ ਪ੍ਰਕਾਰ ਇਹ ਨਾਵਾਂ ਦੀ ਇਕ ਅਥਾਰਟੀ ਸੂਚੀ ਤਿਆਰ ਕਰਦੀ ਹੈ, ਸਮਰੂਪ ਸੁਲੇਖਾਂ ਦੀ ਸੂਚੀ ਬਣਾਉਂਦੀ ਹੈ ਤਾਂ ਕਿ ਸਰਬ ਵਿਆਪੀ ਬਿਬਲਿਉਗ੍ਰਾਫ਼ਿਕ ਨਿਯੰਤਰਣ ਠੀਕ ਢੰਗ ਨਾਲ ਕੀਤਾ ਜਾ ਸਕੇ।

**8.1.1.2. ਅੰਤਰ-ਰਾਸ਼ਟਰੀ ਮਾਰਕ ਪ੍ਰੋਗਰਾਮ (IMP) :** ਇਸ ਪ੍ਰੋਗਰਾਮ ਦੇ ਮੁੱਖ ਉਦੇਸ਼ ਇਸ ਪ੍ਰਕਾਰ ਹਨ :

(ੳ) ਯੂਨੀਮਾਰਕ (UNIMARC) ਦੀ ਦੇਖ-ਭਾਲ ਅਤੇ ਉੱਨਤੀ;

(ਅ) ਮਾਰਕ ਡਾਟਾਬੇਸਿਸ ਅਤੇ ਸੇਵਾਵਾਂ ਬਾਰੇ ਅੰਤਰ-ਰਾਸ਼ਟਰੀ ਗਾਈਡ ਦੀ ਪ੍ਰਕਾਸ਼ਨਾ; ਅਤੇ

(ੲ) ਬਿਬਲਿਉਗ੍ਰਾਫ਼ਿਕ ਸੂਚਨਾ ਦਾ ਅੰਤਰ-ਰਾਸ਼ਟਰੀ ਤਬਾਦਲਾ।

ਰਾਸ਼ਟਰੀ ਬਿਬਲਿਉਗ੍ਰਾਫ਼ਿਕ ਏਜੰਸੀਆਂ ਦੇ ਮਸ਼ੀਨੀ ਰੂਪ ਵਿਚ ਰਿਕਾਰਡ ਤਿਆਰ ਕਰਨ ਵਾਸਤੇ ਪ੍ਰਮਾਣੀਕਰਣ ਬਹੁਤ ਜ਼ਰੂਰੀ ਸਮਝਿਆ ਗਿਆ। ਇਸ ਕਰਕੇ ਹੀ ਇਸ ਨੇ ਸਰਬਵਿਆਪੀ

ਮਾਰਕ (UNIMARC) ਤਿਆਰ ਕੀਤਾ ਹੈ ਜੋ ਰਾਸ਼ਟਰੀ ਬਿਬਲਿਉਗ੍ਰਾਫ਼ਿਕ ਏਜੰਸੀਆਂ ਲਈ ਵਟਾਂਦਰਾ ਮਾਧਿਅਮ ਦਾ ਕੰਮ ਕਰਦਾ ਹੈ। ਇਸ ਸੰਬੰਧੀ ਇਕ "ਯੂਨੀਮਾਰਕ ਮੈਨੂਅਲ" ਕੀਤਾ ਗਿਆ ਅਤੇ ਇਕ "ਇੰਟਰਨੈਸ਼ਨਲ ਟਰਾਂਸਫ਼ਰ ਆਫ਼ ਨੈਸ਼ਨਲ ਮਾਰਕ ਰਿਕਾਰਡਜ਼" ਪ੍ਰਕਾਸ਼ਿਤ ਕੀਤੇ ਗਏ। ਆਉਣ ਵਾਲੇ ਸਮੇਂ ਵਿਚ ਗੈਰ-ਅੰਗ੍ਰੇਜ਼ੀ ਵਰਣ-ਮਾਲਾ ਦੇ ਅੱਖਰਾਂ ਨੂੰ ਯੂਨੀਮਾਰਕ ਵਿਚ ਲਿਆਉਣ ਸੰਬੰਧੀ ਕੰਮ ਕੀਤਾ ਜਾਵੇਗਾ।

ਯੂਨੀਮਾਰਕ ਦੇ ਵਿਕਾਸ ਦਾ ਕੰਮ ਇਫ਼ਲਾ ਦੇ ਇਕ ਹੋਰ ਦਫ਼ਤਰ ਨੂੰ ਸੌਂਪਿਆ ਗਿਆ ਜੋ ਅੰਤਰ-ਰਾਸ਼ਟਰੀ ਮਾਰਕ ਪ੍ਰੋਗਰਾਮ ਵਾਸਤੇ ਬਣਾਇਆ ਸੀ। ਇਸ ਦਾ ਮਨੋਰਥ ਬਿਬਲਿਉਗ੍ਰਾਫ਼ਿਕ ਡਾਟਾ ਦੇ ਵਟਾਂਦਰੇ ਲਈ ਅੰਤਰ-ਰਾਸ਼ਟਰੀ ਮਾਰਕ ਨੈਟਵਰਕ ਦਾ ਵਿਕਾਸ ਕਰਨਾ ਵੀ ਸੀ। ਮਾਰਕ ਦੇ ਦੋ ਦਫ਼ਤਰ ਫ੍ਰੈਂਕਫ਼ਰਟ ਅਤੇ ਬ੍ਰਿਟਿਸ਼ ਲਾਇਬ੍ਰੇਰੀ, ਲੰਡਨ ਵਿਖੇ ਸਥਾਪਤ ਕੀਤੇ ਗਏ। ਫ੍ਰੈਂਕਫ਼ਰਟ ਦਾ ਦਫ਼ਤਰ ਯੂਨੀਮਾਰਕ ਨੂੰ ਪਰਖਣ ਅਤੇ ਲੰਡਨ ਦਾ ਦਫ਼ਤਰ ਯੂਨੀਮਾਰਕ ਦੀ ਦੇਖਭਾਲ, ਵਿਕਾਸ, ਅਤੇ ਇਸ ਦੇ ਰਾਸ਼ਟਰੀ ਬਿਬਲਿਉਗ੍ਰਾਫ਼ਿਕ ਕੇਂਦਰਾਂ ਦੇ ਪ੍ਰਯੋਗ ਲਈ ਹੈ।

ਇਨ੍ਹਾਂ ਦੋਹਾਂ ਪ੍ਰੋਗਰਾਮਾਂ ਨੂੰ ਮਿਲਾ ਕੇ ਇਕ ਨਵਾਂ ਰੂਪ UBCIM ਦਾ ਸਾਹਮਣੇ ਆਇਆ। UBCIM ਦੇ ਕੀਤੇ ਕੰਮਾਂ ਦੇ ਪ੍ਰਚਾਰ ਵਾਸਤੇ ਇਕ ਨਵਾਂ ਤ੍ਰੈਮਾਸਿਕ ਰਸਾਲਾ "ਇੰਟਰਨੈਸ਼ਨਲ ਕੇਟਾਲਾਗਿੰਗ ਐਂਡ ਬਿਬਲਿਉਗ੍ਰਾਫ਼ਿਕ ਕੰਟਰੋਲ" ਸ਼ੁਰੂ ਕੀਤਾ ਗਿਆ। ਇਸ ਵਿਚ ਉਹ ਸਾਰੀ ਸੂਚਨਾ ਹੈ ਜੋ ਪਹਿਲਾਂ "ਆਈ.ਐਮ.ਪੀ. ਨਿਊਜ਼ਲੈਟਰ' ਵਿਚ ਹੁੰਦੀ ਸੀ।

**8.1.2. ਪ੍ਰਕਾਸ਼ਨਾ ਦੀ ਸਰਬ-ਵਿਆਪੀ ਸੁਲਭਤਾ (UAP) :** ਇਸ ਕੇਂਦਰੀ ਪ੍ਰੋਗਰਾਮਾਂ ਦੇ ਉਦੇਸ਼ ਹੇਠ ਲਿਖੇ ਅਨੁਸਾਰ ਹਨ :

(ੳ) ਪਾਠਕਾਂ ਨੂੰ ਲਾਇਬ੍ਰੇਰੀ ਸਾਮੱਗਰੀ ਸੰਬੰਧੀ ਪਹੁੰਚ ਅਤੇ ਸੁਲਭਤਾ ਮੁਹੱਈਆ ਕਰਨਾ;
(ਅ) ਰਾਸ਼ਟਰੀ ਪੱਧਰ ਤੇ ਪ੍ਰਲੇਖ ਪ੍ਰਾਪਤੀ ਦੀਆਂ ਨੀਤੀਆਂ ਅਤੇ ਦਸਤੂਰ ਸੁਧਾਰਨੇ;
(ੲ) ਸੰਗ੍ਰਹਿਣ ਦੀਆਂ ਨੀਤੀਆਂ ਅਤੇ ਯੋਜਨਾਵਾਂ ਨੂੰ ਸੁਧਾਰਨਾ ; ਅਤੇ
(ਸ) ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਉਧਾਰ ਨੀਤੀਆਂ ਅਤੇ ਦਸਤੂਰ ਉਤਸ਼ਾਹਿਤ ਕਰਨਾ

ਯੂ.ਏ.ਪੀ. ਮਨੋਰਥ ਵੀ ਹੈ ਅਤੇ ਪ੍ਰੋਗਰਾਮ ਵੀ। ਇਹ ਦੋ ਅਸੂਲਾਂ ਤੇ ਆਧਾਰਿਤ ਹੈ :

1. ਕੌਮਾਂ ਦੇ ਆਰਥਕ, ਸਮਾਜਕ, ਸਭਿਆਚਾਰਕ, ਵਿਗਿਆਨਕ ਅਤੇ ਤਕਨੀਕੀ ਵਿਕਾਸ ਵਾਸਤੇ ਤੇ ਵਿਅਕਤੀਗਤ ਵਿਕਾਸ ਵਾਸਤੇ ਸੂਚਨਾ ਤਕ ਪਹੁੰਚ ਬਹੁਤ ਜ਼ਰੂਰੀ ਹੈ; ਅਤੇ
2. ਸੂਚਨਾ ਉਪਲਬਧੀ ਦੀਆਂ ਮੌਜੂਦਾ ਪ੍ਰਣਾਲੀਆਂ ਨਾਕਾਫ਼ੀ ਹਨ।

ਪ੍ਰਕਾਸ਼ਨਾਵਾਂ ਦੀ ਉਤਪੱਤੀ, ਸੰਗ੍ਰਹਿ, ਪ੍ਰਸਾਰ, ਸੁਰੱਖਿਆ ਅਤੇ ਪ੍ਰਯੋਗ ਵਿਚ ਗ੍ਰਸਤ ਲੇਖਕ ਤੋਂ ਲੈ ਕੇ ਪ੍ਰਕਾਸ਼ਕ, ਵਿਤਰਕ, ਲਾਇਬ੍ਰੇਰੀ, ਸੂਚਨਾ ਕੇਂਦਰ, ਪੁਰਾਲੇਖ, ਵਰਤੋਂਕਾਰਾਂ ਲਈ ਯੂ.ਏ.ਪੀ. ਢੁਕਵੀਂ ਅਤੇ ਲੋੜੀਂਦਾ ਪ੍ਰੋਗਰਾਮ ਹੈ।

ਪ੍ਰਕਾਸ਼ਨਾਵਾਂ ਦੀ ਅੰਤਰ-ਰਾਸ਼ਟਰੀ ਪੱਧਰ ਤੇ ਸੁਲਭਤਾ ਅਤੇ ਪੂਰਤੀ ਸੰਬੰਧੀ ਪੜਤਾਲ ਕਰਕੇ ਵੱਖ ਵੱਖ ਦੇਸ਼ਾਂ ਵਿਚ ਯੂ.ਏ.ਪੀ. ਬਾਰੇ ਵਿਚਾਰ ਵਿਮਰਸ਼ ਕੀਤਾ ਗਿਆ ਹੈ।

ਇਸ ਸੰਬੰਧੀ ਇਫ਼ਲਾ ਨੇ ਹੇਠ ਲਿਖੇ ਵਿਸ਼ਿਆਂ ਉਪਰ ਅਧਿਐਨ ਕਰਵਾਏ :

(ੳ) ਲਾਇਬ੍ਰੇਰੀਆਂ ਦੀ ਪੁਸਤਕਾਂ ਅਤੇ ਹੋਰ ਸਾਮੱਗਰੀ ਸੰਬੰਧੀ ਵਪਾਰਕ ਪੂਰਤੀ;

(ਅ) ਰਾਸ਼ਟਰੀ ਪੱਧਰ ਤੇ ਦਸਤਾਵੇਜ਼ ਪ੍ਰਾਪਤੀ ਸੰਬੰਧੀ ਨੀਤੀਆਂ;

(ੲ) ਰਾਸ਼ਟਰੀ ਭੰਡਾਰ ਯੋਜਨਾਵਾਂ;

(ਸ) ਰਾਸ਼ਟਰੀ ਅੰਤਰ-ਲਾਇਬ੍ਰੇਰੀ ਉਧਾਰ ਪ੍ਰਣਾਲੀ;

(ਹ) ਆਦਰਸ਼ਕ ਰਾਸ਼ਟਰੀ ਪ੍ਰਣਾਲੀਆਂ ਜੋ ਪ੍ਰਾਪਤੀ ਅਤੇ ਅੰਤਰ-ਲਾਇਬ੍ਰੇਰੀ ਉਧਾਰ ਵਿਚ ਸਹਾਈ ਹੋਣ ਅਤੇ ਰਾਸ਼ਟਰੀ ਯੋਜਨਾ ਵਿਚ ਸੇਧ ਪ੍ਰਦਾਨ ਕਰਨ।

ਇਫ਼ਲਾ ਆਪਣੇ ਯੂ.ਏ.ਪੀ. ਪ੍ਰੋਗਰਾਮ ਸੰਬੰਧੀ ਅਤੇ ਲਾਇਬ੍ਰੇਰੀਆਂ ਤੇ ਲਾਇਬ੍ਰੇਰੀ ਸਾਮੱਗਰੀ ਵਾਸਤੇ ਇਨ੍ਹਾਂ ਦੇ ਅਮਲੀ ਰੂਪ ਦੇਣ ਸੰਬੰਧੀ ਵਿਆਪਕ ਪ੍ਰਚਾਰ ਕਰਦੀ ਹੈ। ਇਸ ਕਾਰਜ ਵਾਸਤੇ ਇਹ ਨਿਬੰਧ, ਦਸਤੀ ਇਸ਼ਤਿਹਾਰ ਪ੍ਰਕਾਸ਼ਿਤ ਕਰਦੀ ਹੈ, ਵਿਸ਼ੇਸ਼ ਮੀਟਿੰਗਾਂ, ਲੈਕਚਰ, ਕਾਨਫ਼ਰੰਸਾਂ ਆਯੋਜਿਤ ਕਰਦੀ ਹੈ। ਇਸ ਤੋਂ ਇਲਾਵਾ "ਯੂ.ਏ.ਪੀ.ਨਿਊਜ਼ਲੈਟਰ" ਰਾਹੀਂ ਲੋੜੀਂਦਾ ਪ੍ਰਚਾਰ ਕੀਤਾ ਜਾਂਦਾ ਹੈ।

8.1.3. ਸੁਰੱਖਿਆ ਅਤੇ ਸੰਭਾਲ (PAC) : ਇਸ ਪ੍ਰੋਗਰਾਮ ਰਾਹੀਂ ਛਪੀ ਜਾਂ ਅਣਛਪੀ ਜਾਂ ਕਿਸੇ ਵੀ ਆਕਾਰ ਵਿਚ ਲਾਇਬ੍ਰੇਰੀ ਸਾਮੱਗਰੀ ਦੀ ਲੰਬੇ ਸਮੇਂ ਤਕ ਸੁਰੱਖਿਆ ਦਾ ਪ੍ਰਬੰਧ ਕੀਤਾ ਜਾਂਦਾ ਹੈ ਅਤੇ ਉਸ ਨੂੰ ਪ੍ਰਾਪਤੀ ਯੋਗ ਆਕਾਰ ਵਿਚ ਰਖਿਆ ਜਾਂਦਾ ਹੈ।

ਇਸ ਪ੍ਰੋਗਰਾਮ ਦੇ ਕੁਝ ਮੰਤਵ ਇਸ ਪ੍ਰਕਾਰ ਹਨ:

(ੳ) ਲਾਇਬ੍ਰੇਰੀ ਪ੍ਰਸ਼ਾਸਕਾਂ, ਸਟਾਫ਼ ਅਤੇ ਪਾਠਕਾਂ ਦਾ ਲਾਇਬ੍ਰੇਰੀ ਸੁਰੱਖਿਆ ਸੰਬੰਧੀ ਚੇਤਨਾ ਪਧਰ ਉੱਚਾ ਚੁੱਕਣਾ;

(ਅ) ਲਾਇਬ੍ਰੇਰੀ ਪ੍ਰਸ਼ਾਸਕਾਂ ਅਤੇ ਸਟਾਫ਼ ਨੂੰ ਲਾਇਬ੍ਰੇਰੀ ਸੁਰੱਖਿਆ ਸੰਬੰਧੀ ਸਿਧਾਂਤਾਂ ਬਾਰੇ ਸਿੱਖਿਆ ਪ੍ਰਦਾਨ ਕਰਨਾ;

(ੲ) ਪਾਠਕਾਂ ਨੂੰ ਲਾਇਬ੍ਰੇਰੀ ਸਾਮੱਗਰੀ ਦੀ ਸਾਂਭ ਸੰਭਾਲ ਦੀ ਲੋੜ ਬਾਰੇ ਸੂਚਿਤ ਕਰਨਾ;

(ਸ) ਪੁਸਤਕਾਂ, ਕਾਗਜ਼ ਅਤੇ ਦੂਸਰੀ ਲਾਇਬ੍ਰੇਰੀ ਸਾਮੱਗਰੀ ਦੀ ਸੰਭਾਲ ਵਾਸਤੇ ਤਕਨੀਕੀ ਮਾਹਿਰਾਂ ਨੂੰ ਸਿਖਲਾਈ ਲਈ ਉਤਸ਼ਾਹਿਤ ਕਰਨਾ;

(ਹ) ਲਾਇਬ੍ਰੇਰੀ ਸਾਮੱਗਰੀ ਵਿਚ ਵਿਭਾਗ ਦੇ ਕਾਰਨਾਂ, ਰੋਕਥਾਮ ਅਤੇ ਇਲਾਜ ਵਾਸਤੇ ਵਿਗਿਆਨ ਅਤੇ ਤਕਨਾਲੋਜੀ ਅਮਲ ਵਿਚ ਲਿਆਉਣ ਲਈ ਵਿਗਿਆਨਕ ਖੋਜ ਉਤਸ਼ਾਹਿਤ ਕਰਨਾ।

ਸੂਚਨਾ ਸ੍ਰੋਤਾਂ ਅਤੇ ਹੋਰ ਪ੍ਰਲੇਖਾਂ ਦੀ ਭੌਤਿਕ ਦਸ਼ਾ ਸਮਾਂ ਪਾ ਕੇ ਵਿਗੜ ਜਾਂਦੀ ਹੈ, ਇਸ ਲਈ ਇਫ਼ਲਾ ਨੇ ਇਕ ਕ੍ਰਿਆਸ਼ੀਲ ਪ੍ਰੋਗਰਾਮ ਤਿਆਰ ਕੀਤਾ ਹੈ, ਜਿਸ ਅਧੀਨ :

1. ਸੁਰੱਖਿਆ ਦੀਆਂ ਭਿੰਨ ਭਿੰਨ ਵਿਧੀਆਂ ਵਿਚ ਖੋਜ ਕਰਵਾਈ ਜਾਵੇਗੀ,
2. ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਨੀਤੀ ਅਤੇ ਜੁਗਤ ਦਾ ਸੂਤਰੀਕਰਣ ਕੀਤਾ ਜਾਵੇਗਾ,
3. ਸੰਬੰਧਿਤ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਏਜੰਸੀਆਂ ਰਾਹੀਂ ਇਸ ਖੇਤਰ ਵਿਚ ਕੀਤੇ ਗਏ ਕਾਰਜ ਦਾ ਆਪਸੀ ਤਾਲਮੇਲ ਕਰਵਾਇਆ ਜਾਵੇਗਾ,
4. ਸੂਚਨਾ ਉਤਪਾਦਕਾਂ ਨਾਲ ਸਹਿਯੋਗ ਬਣਾਇਆ ਜਾਵੇਗਾ ਤਾਂ ਕਿ ਭਵਿੱਖ ਵਿਚ ਟਿਕਾਊ, ਹੰਢਣਸਾਰ ਅਤੇ ਚਿਰ-ਸਥਾਈ ਸਾਮੱਗਰੀ ਦੀ ਵਰਤੋਂ ਕੀਤੀ ਜਾ ਸਕੇ।

ਇਸ ਕੇਂਦਰੀ ਪ੍ਰੋਗਰਾਮ ਨੂੰ ਬਣਾਉਣ ਸਮੇਂ ਹੇਠ ਲਿਖੀਆਂ ਗੱਲਾਂ ਨੂੰ ਧਿਆਨ ਵਿਚ ਰਖਿਆ ਗਿਆ ਸੀ :

1. ਸਭਿਆਚਾਰ ਅਤੇ ਵਿਦਵਤਾ ਦੇ ਵਿਕਾਸ ਅਤੇ ਬਚਾਉ ਵਾਸਤੇ ਲਾਇਬ੍ਰੇਰੀ ਸਾਮੱਗਰੀ ਦਾ ਬਚਾਉ ਅਤਿ ਆਵਸ਼ਕ ਹੈ;
2. ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪਰਸਪਰ ਨਿਰਭਰਤਾ ਲਾਇਬ੍ਰੇਰੀ ਸਾਮੱਗਰੀ ਦੀ ਦੇਖਭਾਲ ਵਿਚ ਹੀ ਹੈ;
3. ਹਰ ਦੇਸ਼ ਨੂੰ ਆਪਣੀਆਂ ਪ੍ਰਕਾਸ਼ਨਾਵਾਂ ਦੀ ਸਾਂਭ ਸੰਭਾਲ ਦੀ ਜ਼ਿੰਮੇਵਾਰੀ ਆਪ ਲੈਣੀ ਚਾਹੀਦੀ ਹੈ।

ਇਸ ਸੰਬੰਧ ਵਿਚ ਨਾ ਕੇਵਲ ਪੁਸਤਕਾਂ, ਰਸਾਲਿਆਂ ਦੀ, ਸਗੋਂ ਦੂਸਰੇ ਰੂਪਾਂ ਵਿਚ ਸਾਮੱਗਰੀ ਦੀ ਸੁਰੱਖਿਆ ਅਤੇ ਸੰਭਾਲ ਵਾਸਤੇ ਅਧਿਐਨ ਅਤੇ ਖੋਜ ਕਰਵਾਈ ਜਾਂਦੀ ਹੈ।

ਸੁਰੱਖਿਆ ਸੰਭਾਲ ਵਾਸਤੇ ਕੌਮੀ ਏਜੰਸੀਆਂ ਅਤੇ ਖੇਤਰੀ ਕੇਂਦਰ ਸਥਾਪਤ ਕਰਨ ਦਾ ਪ੍ਰੋਗਰਾਮ ਹੈ। ਸਾਂਭ-ਸੰਭਾਲ ਵਾਸਤੇ ਸਾਮੱਗਰੀ ਦੀ ਵੀਡੀਓ ਤਿਆਰ ਕਰਨ ਦੇ ਪ੍ਰੋਗਰਾਮ ਉਲੀਕੇ ਗਏ ਹਨ।

ਸਿੱਖਿਆ ਅਤੇ ਸਿਖਲਾਈ ਦੇਣ ਦੇ ਪ੍ਰੋਗਰਾਮ ਵੀ ਹਨ ਅਤੇ ਇਸ ਸੰਬੰਧੀ ਪਾਠ-ਸਾਮੱਗਰੀ ਪ੍ਰਕਾਸ਼ਿਤ ਕੀਤੀ ਜਾਵੇਗੀ, ਵਿਸ਼ੇਸ਼ੱਗਾਂ ਦੀਆਂ ਮੀਟਿੰਗਾਂ ਕਰਵਾਈਆਂ ਜਾਣਗੀਆਂ। ਕੌਮੀ ਲਾਇਬ੍ਰੇਰੀਆਂ ਦੀ ਮਦਦ ਨਾਲ ਅੰਤਰ-ਰਾਸ਼ਟਰੀ ਕਾਨਫ਼ਰੰਸਾਂ ਅਤੇ ਸੈਮੀਨਾਰ ਆਯੋਜਿਤ ਕੀਤੇ ਜਾਣਗੇ।[1] ਇਸ ਪ੍ਰੋਗਰਾਮ ਦਾ ਦਫ਼ਤਰ ਲਾਇਬ੍ਰੇਰੀ ਆਫ਼ ਕਾਂਗਰਸ, ਵਾਸ਼ਿੰਗਟਨ ਵਿਖੇ ਹੈ।

**8.1.4. ਸਰਬਵਿਆਪੀ ਡਾਟਾਫਲੋਅ ਅਤੇ ਦੂਰਸੰਚਾਰਣ (UDT) :** ਇਸ ਕੇਂਦਰੀ ਪ੍ਰੋਗਰਾਮ ਦਾ ਪਹਿਲਾ ਨਾਮ 'ਟਾਂਸਬਾਰਡਰ ਡਾਟਾਫਲੋਅ' (TDP) ਸੀ ਪਰ 1986 ਵਿਚ ਇਸ ਦਾ ਨਾਮ ਅਤੇ ਵਿਸ਼ਾ ਖੇਤਰ ਬਦਲਿਆ ਗਿਆ। ਇਸ ਪ੍ਰੋਗਰਾਮ ਦਾ ਦਫ਼ਤਰ ਕੈਨੇਡਾ ਦੀ ਰਾਸ਼ਟਰੀ ਲਾਇਬ੍ਰੇਰੀ ਵਿਖੇ ਹੈ।

ਤਕਨਾਲੋਜੀ ਵਿਚ ਤੇਜ਼ੀ ਨਾਲ ਹੁੰਦੀ ਉੱਨਤੀ, ਜੋ ਤੱਥ ਅਤੇ ਆਂਕੜੇ ਦੀ ਸਰਹੱਦੋਂ ਪਾਰ ਰਵਾਨੀ ਅਤੇ ਗਤੀ ਤੇ ਅਸਰ ਪਾਉਂਦੀ ਹੈ, ਵਿਚ ਉੱਚ ਦਰਜੇ ਦੀ ਪ੍ਰਮਾਣੀਕਰਣ ਦੀ ਲੋੜ ਹੈ। ਸੂਚਨਾ ਤਕ ਪਹੁੰਚਦੇ ਰਸਤੇ ਵਿਚ ਆਉਂਦੀਆਂ ਰੁਕਾਵਟਾਂ ਨੂੰ ਦੂਰ ਕਰਨ ਦੀ ਲੋੜ ਹੈ।

ਇਸ ਕੇਂਦਰੀ ਪ੍ਰੋਗਰਾਮ ਦੇ ਉਦੇਸ਼ ਇਸ ਪ੍ਰਕਾਰ ਹਨ:

(ੳ) ਲਾਇਬ੍ਰੇਰੀਆਂ ਅਤੇ ਪਾਠਕਾਂ, ਲਾਇਬ੍ਰੇਰੀਆਂ ਅਤੇ ਪ੍ਰਕਾਸ਼ਕਾਂ ਅਤੇ ਅਨੁਕ੍ਰਮਿਕਰਣ ਤੇ ਸਾਰਾਂਸ਼ਕਰਣ ਸੇਵਾਵਾਂ ਦੇਣ ਵਾਲਿਆਂ ਵਿਚ ਤੱਥਾਂ ਦੀ ਬਿਜਲਾਣਵੀ ਰਵਾਨੀ ਉਤਸ਼ਾਹਿਤ ਕਰਨਾ;

(ਅ) ਲਾਇਬ੍ਰੇਰੀਆਂ, ਪਾਠਕਾਂ ਅਤੇ ਪੂਰਤੀਕਾਰਾਂ ਨੂੰ ਤੱਥਾਂ ਦੀ ਬਿਜਲਾਣਵੀ ਰਵਾਨੀ ਵਿਚ ਆਉਂਦੀਆਂ ਦੂਰ ਸੰਚਾਰਨ ਦੀਆਂ ਰੁਕਾਵਟਾਂ ਦੂਰ ਕਰਨਾ;

(ੲ) ਇਫ਼ਲਾ ਦੇ ਦੂਸਰੇ ਕੇਂਦਰੀ ਪ੍ਰੋਗਰਾਮਾਂ ਵਲੋਂ ਵਰਤੇ ਜਾਂਦੇ ਮਾਧਿਅਮ ਅਤੇ ਢੰਗ ਜਿਨ੍ਹਾਂ ਰਾਹੀਂ ਬਿਜਲਾਣਵੀ ਤੱਥ ਲਾਇਬ੍ਰੇਰੀਆਂ ਤਕ ਪਹੁੰਚਾਏ ਜਾਂਦੇ ਹਨ, ਵਿਚ ਸਹਾਇਤਾ ਕਰਨੀ;

(ਸ) ਸਰਬ ਵਿਆਪੀ ਡਾਟਾਫਲੋਅ ਅਤੇ ਦੂਰ ਸੰਚਾਰਨ ਦੇ ਖੇਤਰ ਵਿਚ ਫੋਕਲ ਬਿੰਦੂ ਵਜੋਂ ਕਾਰਜ ਕਰਨਾ, ਵਿਕਾਸ ਕਾਰਜ ਦਾ ਨਿਯੰਤਰਣ ਕਰਨਾ, ਬਿਜਲਾਣਵੀ ਤੱਥ ਸੰਚਾਰਣ ਵਿਚ ਅੰਤਰ-ਰਾਸ਼ਟਰੀ ਮਾਪਦੰਡ ਉਤਸ਼ਾਹਿਤ ਕਰਨਾ ਅਤੇ ਅਮਲ ਵਿਚ ਲਿਆਉਣਾ।

ਇਹ ਪ੍ਰੋਗਰਾਮ ਕੇਵਲ ਡਾਟਾ ਦੇ ਸੰਚਾਰਣ ਨਾਲ ਨਾ ਕਿ ਡਾਟਾਬੇਸਿਸ ਦੇ ਸੰਚਾਰਣ ਨਾਲ ਸੰਬੰਧਿਤ ਹੈ। ਇਸ ਪ੍ਰੋਗਰਾਮ ਦਾ ਸੰਬੰਧ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਕੰਪਿਊਟਰ ਅਤੇ ਸੰਚਾਰਣ ਸੰਬੰਧ ਸਥਾਪਤ ਕਰਨ ਵਾਸਤੇ ਤਕਨੀਕੀ, ਆਰਥਕ ਅਤੇ ਨੀਤੀ ਸੰਬੰਧੀ ਰੁਕਾਵਟਾਂ ਦੂਰ ਕਰਨਾ ਹੈ।

ਇਸ ਵਾਸਤੇ ਇਹ ਹੇਠ ਲਿਖੇ ਕੰਮ ਕਰਦਾ ਹੈ :

1. ਤੱਥਾਂ ਦੀ ਬਿਜਲਾਣਵੀ ਰਵਾਨੀ ਨਾਲ ਹੁੰਦੇ ਤਕਨੀਕੀ ਅਤੇ ਆਰਥਕ ਲਾਭਾਂ ਤੋਂ ਲਾਇਬ੍ਰੇਰੀਆਂ ਅਤੇ ਦੂਸਰੇ ਖੇਤਰਾਂ ਨੂੰ ਜਾਣੂੰ ਕਰਵਾਉਣਾ।
2. ਲਾਇਬ੍ਰੇਰੀ ਅਤੇ ਸੂਚਨਾ ਤੱਥਾਂ ਦੀ ਬਿਜਲਾਣਵੀ ਰਵਾਨੀ ਵਾਸਤੇ ਮਾਪਦੰਡ ਬਣਾਉਣੇ, ਅਮਲ ਵਿਚ ਲਿਆਉਣੇ, ਤਕਨੀਕੀ ਅਤੇ ਸੰਚਾਰਣ ਸੰਬੰਧੀ ਮਾਪਦੰਡਾਂ ਨੂੰ ਪ੍ਰਯੋਗ ਕਰਨਾ।
3. ਤੱਥਾਂ ਦੇ ਬਿਜਲਾਣਵੀ ਤਬਾਦਲੇ ਤੇ ਅਸਰ ਪਾਉਣ ਵਾਲੀਆਂ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸੰਚਾਰਣ ਨੀਤੀਆਂ ਨਿਯੰਤਰਣ ਕਰਨਾ।

ਇਸ ਸੰਬੰਧੀ ਇਹ ਕੇਂਦਰੀ ਪ੍ਰੋਗਰਾਮ ਅਨੇਕ ਕਾਰਜ ਕਰਦਾ ਹੈ ਤਾਂ ਜੋ ਡਾਟਾ ਜਾਂ ਤੱਥਾਂ ਦੀ ਰਵਾਨੀ ਆਸਾਨੀ ਨਾਲ ਇਕ ਦੇਸ਼ ਤੋਂ ਦੂਸਰੇ ਦੇਸ਼ਾਂ ਤਕ ਕੀਤੀ ਜਾ ਸਕੇ। ਜਿਨ੍ਹਾਂ ਖੇਤਰਾਂ ਵਿਚ ਸੰਚਾਰਣ ਸਾਧਨ ਠੀਕ ਨਹੀਂ ਹਨ, ਜਾਂ ਘੱਟ ਹਨ, ਉਥੇ ਇਸ ਸੰਬੰਧੀ ਕਾਰਜ ਕਰਦੀ ਹੈ। ਬਿਜਲਾਣਵੀ ਰਵਾਨੀ ਸੰਬੰਧੀ ਸੂਚਨਾ ਡਾਇਰੈਕਟਰੀਆਂ ਤਕ ਪਹੁੰਚ ਸੁਖਾਲੀ ਕਰਨਾ ਤਾਂ ਕਿ ਡਾਟਾਬੇਸਿਸ ਦੀ ਖੋਜ ਕੀਤੀ ਜਾ ਸਕੇ। ਸਰਹੱਦੋਂ ਪਾਰ ਤੱਥ ਰਵਾਨੀ ਵਿਚ ਆਉਂਦੀਆਂ ਆਰਥਕ ਰੁਕਾਵਟਾਂ, ਜਿਵੇਂ ਵਧੇਰੇ ਕਰ, ਸੰਚਾਰਣ ਦੇ ਰੇਟ, ਸਾਜ਼ ਸਾਮਾਨ ਦਾ ਖਰਚ, ਆਦਿ ਦੂਰ ਕਰਨ ਦ ਯਤਨ ਕਰਨਾ।

**8.1.5. ਤੀਸਰੀ ਦੁਨੀਆਂ ਵਿਚ ਲਾਇਬ੍ਰੇਰੀਅਨਸ਼ਿਪ ਦੀ ਉੱਨਤੀ (ALP) :** ਇਸ ਕੇਂਦਰੀ ਪ੍ਰੋਗਰਾਮ ਦਾ ਦਫਤਰ ਇਫ਼ਲਾ ਦੇ ਮੁੱਖ ਦਫ਼ਤਰ 'ਦੀ ਹੇਗ' ਵਿਖੇ ਹੀ ਹੈ।

ਇਸ ਪ੍ਰੋਗਰਾਮ ਦਾ ਮੁੱਖ ਉਦੇਸ਼ ਤੀਸਰੀ ਦੁਨੀਆਂ ਵਿਚ ਲਾਇਬ੍ਰੇਰੀਅਨਸ਼ਿਪ ਦੀ ਉੱਨਤੀ ਅਤੇ ਸਹਿਯੋਗ ਵਾਸਤੇ ਸੰਯੁਕਤ ਕੋਸ਼ਿਸ਼ਾਂ ਕਰਨਾ ਹੈ। ਇਕ ਅਜਿਹੇ ਪ੍ਰੋਗਰਾਮ ਦੀ ਯੋਜਨਾ ਤਿਆਰ ਕਰਨਾ, ਜੋ ਲਾਇਬ੍ਰੇਰੀ ਸੇਵਾਵਾਂ ਦੇ ਸਵੈ-ਵਿਕਾਸ ਵਾਸਤੇ ਅਜਿਹੀਆਂ ਉੱਤਮ ਪਰਿਸਥਿਤੀਆਂ ਪੈਦਾ ਕਰੇ ਜਿਸ ਨਾਲ ਇਸ ਪੇਸ਼ੇ ਦੀ ਤਰੱਕੀ ਹੋ ਸਕੇ।

ਲਾਇਬ੍ਰੇਰੀਅਨਸ਼ਿਪ ਦੇ ਉਦੇਸ਼ਾਂ, ਤਕਨੀਕਾਂ ਵਿਚ ਦੁਨੀਆਂ ਦੇ ਕਿਸੇ ਹਿੱਸੇ ਵਿਚ ਵੀ ਕੋਈ ਬਹੁਤਾ ਅੰਤਰ ਨਹੀਂ, ਪਰ ਲਾਇਬ੍ਰੇਰੀ ਕੁਸ਼ਲਤਾ ਹਾਸਲ ਕਰਨ ਦੇ ਮੌਕੇ, ਸਭਿਆਚਾਰਕ ਅਤੇ ਸਮਾਜਕ ਵਿਕਾਸ ਲਈ ਆਰਥਕ ਮਾਹੌਲ, ਲਾਇਬ੍ਰੇਰੀਆਂ ਦੇ ਹੁਣ ਦੇ ਅਤੇ ਸੰਭਾਵੀ ਪਾਠਕਾਂ ਦੇ ਵਿਦਿਆ ਪ੍ਰਾਪਤੀ ਦੇ ਅਵਸਰ ਅਤੇ ਉਨ੍ਹਾਂ ਦੀਆਂ ਰਹਿਣ ਸਹਿਣ ਦੀਆਂ ਪਰਿਸਥਿਤੀਆਂ ਕਾਫ਼ੀ ਭਿੰਨ ਹਨ।

ਇਸ ਕੇਂਦਰੀ ਪ੍ਰੋਗਰਾਮ ਅਧੀਨ ਹੇਠ ਲਿਖੇ ਕਾਰਜਾਂ ਤੇ ਬਲ ਦਿੱਤਾ ਜਾ ਰਿਹਾ ਹੈ:

1. ਤੀਸਰੀ ਦੁਨੀਆਂ ਦੇ ਦੇਸ਼ਾਂ ਵਿਚੋਂ ਹੋਰ ਵਧੇਰੇ ਮੈਂਬਰਾਂ ਨੂੰ ਖਿਚ ਕੇ ਇਫ਼ਲਾ ਦੇ ਕੰਮ-ਕਾਜ ਵਿਚ ਭੂਗੋਲਿਕ ਨੁਮਾਇੰਦਗੀ ਵਧਾਉਣਾ;
2. ਲਾਇਬ੍ਰੇਰੀਅਨਾਂ, ਲਾਇਬ੍ਰੇਰੀ ਸੰਸਥਾਵਾਂ, ਲਾਇਬ੍ਰੇਰੀਆਂ ਅਤੇ ਲਾਇਬ੍ਰੇਰੀ ਸਕੂਲਾਂ ਨੂੰ ਇਫ਼ਲਾ ਪ੍ਰਣਾਲੀਆਂ, ਸੇਧਾਂ ਅਤੇ ਮਾਪਦੰਡਾਂ ਦੀ ਵਰਤੋਂ ਰਾਹੀਂ ਸਮਰਥਨ ਦੇ ਕੇ ਉਤਸ਼ਾਹਿਤ ਕਰਨਾ;
3. ਲਾਇਬ੍ਰੇਰੀਅਨਸ਼ਿਪ ਦੀਆਂ ਪ੍ਰਕਾਸ਼ਨਾਵਾਂ ਦੇ ਅਨੁਵਾਦ ਕੰਮਾਂ ਨੂੰ ਹੋਰ ਵਧਾਉਣਾ;
4. ਲਾਇਬ੍ਰੇਰੀਅਨਸ਼ਿਪ ਦੀ ਪਦਵੀ ਅਤੇ ਰੁਤਬਾ ਉੱਚਾ ਚੁੱਕਣ ਲਈ ਰਾਸ਼ਟਰੀ ਲਾਇਬ੍ਰੇਰੀ ਸੰਸਥਾਵਾਂ ਦੇ ਰੋਲ ਅਤੇ ਸੰਗਠਨ ਨੂੰ ਮਜ਼ਬੂਤ ਕਰਨਾ;
5. ਖੇਤਰੀ ਸਹਿਯੋਗ ਵਧਾਉਣ ਵਾਸਤੇ 'ਰੀਜਨਲ ਸਟੈਂਡਿੰਗ ਕਮੇਟੀਆਂ' ਦਾ ਰੋਲ ਅੱਗੇ ਤੋਰਨਾ;
6. ਵਿਸ਼ੇਸ਼ ਸੈਮੀਨਾਰਾਂ ਅਤੇ ਤੀਸਰੀ ਦੁਨੀਆਂ ਦੇ ਲਾਇਬ੍ਰੇਰੀਅਨਾਂ ਦੇ ਵਟਾਂਦਰੇ ਰਾਹੀਂ ਵਿਵਸਾਇਕ ਵਿਦਿਆ ਅਤੇ ਸਿਖਲਾਈ ਨੂੰ ਪ੍ਰੋਤਸਾਹਨ ਦੇਣਾ ਅਤੇ ਤੀਸਰੀ ਦੁਨੀਆਂ ਵਿਚ ਹੋਣਹਾਰ ਪੇਸ਼ਾਵਰ ਲਾਇਬ੍ਰੇਰੀਅਨਾਂ ਨੂੰ ਬੁਲਾ ਕੇ ਅਮਲੀ ਤਜਰਬਾ ਪ੍ਰਦਾਨ ਕਰਨਾ ਤਾਂ ਜੋ ਪਰਸਪਰ ਲਾਭ ਉਠਾਇਆ ਜਾ ਸਕੇ।

ਇਨ੍ਹਾਂ ਕਾਰਜਾਂ ਦੀ ਸਹਾਇਤਾ ਨਾਲ ਉਮੀਦ ਕੀਤੀ ਜਾਂਦੀ ਹੈ ਕਿ ਤੀਸਰੀ ਦੁਨੀਆਂ ਦੇ ਦੇਸ਼ਾਂ ਵਿਚ ਲਾਇਬ੍ਰੇਰੀਅਨ-ਪਦ ਦੀ ਪਦ-ਉੱਨਤੀ ਜ਼ਰੂਰ ਸੰਭਵ ਹੋ ਸਕੇਗੀ।

9. ਹੋਰ ਗਤੀਵਿਧੀਆਂ :

ਇਨ੍ਹਾਂ ਦਾ ਸੰਖੇਪ ਵਰਣਨ ਹੇਠਾਂ ਦਿੱਤਾ ਜਾਂਦਾ ਹੈ :

**9.1. ਲਾਇਬ੍ਰੇਰੀ ਸਭਾਵਾਂ :** ਆਪਣੇ ਮੱਧ-ਕਾਲੀਨ ਪ੍ਰੋਗਰਾਮ ਵਿਚ ਇਫ਼ਲਾ ਵਿਸ਼ਵ ਭਰ ਵਿਚ ਲਾਇਬ੍ਰੇਰੀ ਸਭਾਵਾਂ ਨੂੰ ਉਤਸ਼ਾਹਿਤ ਕਰਨ ਅਤੇ ਮਜ਼ਬੂਤ ਬਣਾਉਣ ਵਿਚ ਯੋਗਦਾਨ ਪਾਉਂਦੀ ਰਹੀ ਹੈ। ਲਾਇਬ੍ਰੇਰੀ ਅਤੇ ਸੂਚਨਾ ਸੇਵਾ ਦੇ ਵਿਕਾਸ ਵਾਸਤੇ ਸਰਗਰਮ ਲਾਇਬ੍ਰੇਰੀ ਸੰਸਥਾਵਾਂ ਨੂੰ ਜ਼ਰੂਰੀ ਸਮਝ ਕੇ ਨਵੀਆਂ ਸੰਸਥਾਵਾਂ ਨੂੰ ਪ੍ਰਭਾਵਸ਼ਾਲੀ ਬਣਾਉਣ ਵਿਚ ਸਹਾਇਤਾ ਕਰਦੀ ਹੈ। ਉਭਰਦੀਆਂ ਸਭਾਵਾਂ ਨੂੰ ਅਜਿਹੇ ਮੌਕੇ ਪ੍ਰਦਾਨ ਕਰ ਸਕਦੀ ਹੈ ਜਿਥੇ ਉਹ ਆਪਣੇ ਰੋਲ, ਉਦੇਸ਼ ਅਤੇ ਕਾਰਜਾਂ ਬਾਰੇ ਚਰਚਾ ਕਰ ਸਕਣ। ਮੀਟਿੰਗਾਂ ਕਰਵਾਉਣ ਬਾਅਦ ਰਿਪੋਰਟਾਂ ਤਿਆਰ ਕਰਦੀ ਹੈ ਅਤੇ ਸਭਾਵਾਂ ਵਿਚ ਆਪਸੀ ਤਬਾਦਲਾ ਅਤੇ ਸਹਿਯੋਗ ਦੇ ਕੰਮ ਨੂੰ ਪ੍ਰੋਤਸਾਹਨ ਲਈ ਇਸ ਦਾ ਇਕ ਅੰਗ "ਰਾਊਂਡ ਟੇਬਲ ਫ਼ਾਰ ਦੀ ਮੈਨੇਜਮੈਂਟ ਆਫ਼ ਲਾਇਬ੍ਰੇਰੀ ਐਸੋਸੀਏਸ਼ਨਜ਼" ਹੈ। ਇਸ ਦੇ ਨਾਲ ਹੀ "ਇਫ਼ਲਾ ਰੀਸੋਰਸ ਸੈਂਟਰ : ਐਸੋਸੀਏਸ਼ਨਜ਼ ਇਨ ਦੀ ਇਨਫ਼ਾਰਮੇਸ਼ਨ ਫੀਲਡਜ਼" ਦਾ ਸਹਿਯੋਗ ਲੈ ਕੇ ਇਸ ਮਹੱਤਵਪੂਰਣ ਕੰਮ ਨੂੰ ਅੱਗੇ ਤੋਰਦੀ ਹੈ।

**9.2. ਲਾਇਬ੍ਰੇਰੀਅਨਾਂ ਅਤੇ ਸੂਚਨਾ ਵਿਸ਼ੇਸ਼ਗਾਂ ਦੀ ਵਿਦਿਆ :** ਲਾਇਬ੍ਰੇਰੀ ਅਤੇ ਸੂਚਨਾ ਸੇਵਾ ਦੀ ਮਹੱਤਤਾ ਵਾਸਤੇ ਲਾਇਬ੍ਰੇਰੀ ਵਿਦਿਆ ਅਤੇ ਸਿਖਲਾਈ ਬਹੁਤ ਮਹੱਤਵਪੂਰਣ ਹੈ। ਇਹ ਕੰਮ ਇਫ਼ਲਾ ਦੀ ਇਕ "ਡਿਵੀਜ਼ਨ ਆਫ਼ ਐਜੂਕੇਸ਼ਨ ਐਂਡ ਰਿਸਰਚ" ਕਰਦੀ ਹੈ। ਲਾਇਬ੍ਰੇਰੀਅਨਸ਼ਿਪ ਦੇ ਭਿੰਨ ਖੇਤਰਾਂ ਵਿਚ ਪ੍ਰੋਗਰਾਮ, ਕੋਰਸ ਅਤੇ ਸਿਖਲਾਈ ਸਹੂਲਤਾਂ ਦਾ ਵਿਕਾਸ ਕਰਨ ਵਾਸਤੇ ਦੋ ਪਹਿਲੂਆਂ ਤੇ ਬਲ ਦਿਤਾ ਜਾਂਦਾ ਹੈ :

(ੳ) ਲਾਇਬ੍ਰੇਰੀਅਨਾਂ ਅਤੇ ਸੂਚਨਾ ਵਿਸ਼ੇਸ਼ੱਗਾਂ ਦੀ ਮੁੱਢਲੀ ਵਿਦਿਆ ਦੇ ਬਾਅਦ, ਤਕਨਾਲੋਜੀ, ਪ੍ਰਬੰਧ ਦੇ ਸ੍ਰੋਤ ਆਦਿ ਜਟਿਲ ਹੋਣ ਕਰਕੇ, ਨਿਰੰਤਰ ਵਿਦਿਆ (Continuing education) ਬਹੁਤ ਜ਼ਰੂਰੀ ਹੈ।

(ਅ) ਇਸ ਖੇਤਰ ਵਿਚ ਦੂਸਰੇ ਗੈਰ-ਸਰਕਾਰੀ ਅਦਾਰਿਆਂ, ਜਿਵੇਂ ਐਫ.ਆਈ.ਡੀ. 'ਇੰਟਰਨੈਸ਼ਨਲ ਕੌਂਸਿਲ ਆਫ਼ ਆਰਕਾਈਵਜ਼', ਆਦਿ ਨਾਲ ਸਹਿਯੋਗ ਸ਼ੁਰੂ ਕੀਤੇ ਗਏ ਹਨ, ਜੋ ਹੋਰ ਅੱਗੇ ਵਧਾਏ ਜਾਣਗੇ ਤਾਂ ਜੋ ਵਿਕਾਸਸ਼ੀਲ ਦੇਸ਼ਾਂ ਵਿਚ ਲਾਇਬ੍ਰੇਰੀਅਨਾਂ ਅਤੇ ਸੂਚਨਾ ਵਿਸ਼ੇਸ਼ਗਾਂ ਦੀ ਵਿਦਿਆ ਅਤੇ ਸਿਖਲਾਈ ਵਿਚ ਵਿਕਾਸ ਕੀਤਾ ਜਾ ਸਕੇ।

**9.3. ਲਾਇਬ੍ਰੇਰੀਅਨਾਂ ਦਾ ਰੁਤਬਾ :** ਪ੍ਰਭਾਵਸ਼ੀਲ ਲਾਇਬ੍ਰੇਰੀ ਅਤੇ ਸੂਚਨਾ ਪ੍ਰਣਾਲੀਆਂ ਤਾਂ ਹੀ ਪ੍ਰਦਾਨ ਕੀਤੀਆਂ ਜਾ ਸਕਦੀਆਂ ਹਨ ਜੇਕਰ ਉਨ੍ਹਾਂ ਦਾ ਸੰਗਠਨ ਅਤੇ ਅਮਲ ਮਾਨਤਾ ਪ੍ਰਾਪਤ ਰੁਤਬੇ ਵਾਲਾ ਪੇਸ਼ਾਵਰ ਸਟਾਫ਼ ਕਰੇ। ਇਸ ਸਮੇਂ ਲਾਇਬ੍ਰੇਰੀਅਨਾਂ ਦਾ ਰੁਤਬਾ ਹਰ ਦੇਸ਼ ਵਿਚ ਭਿੰਨ ਹੈ। ਇਫ਼ਲਾ ਦਾ ਵਿਸ਼ਵਾਸ ਹੈ ਕਿ ਜੇਕਰ ਲਾਇਬ੍ਰੇਰੀਅਨ ਅਤੇ ਸੂਚਨਾ ਵਿਗਿਆਨ ਦੇ ਪੇਸ਼ਾਵਰ ਗੁਣਾਂ ਨੂੰ ਅੰਤਰ-ਰਾਸ਼ਟਰੀ ਸਵੀਕ੍ਰਿਤੀ ਪ੍ਰਾਪਤ ਹੋਵੇ ਤਾਂ ਲਾਇਬ੍ਰੇਰੀ ਅਤੇ ਸੂਚਨਾ ਸੇਵਾਵਾਂ ਦੇ ਗੁਣਾਂ ਵਿਚ ਸੁਧਾਰ ਅਵੱਸ਼ ਹੋਵੇਗਾ।

**9.4. ਪਾਠਕਾਂ ਲਈ ਵਿਦਿਆ ਅਤੇ ਖੋਜ :** ਪਿਛਲੇ ਕੁਝ ਸਾਲਾਂ ਤੋਂ ਲਾਇਬ੍ਰੇਰੀ ਦਾ ਪ੍ਰਸਾਰ, ਸੂਚਨਾ ਸ੍ਰੋਤਾਂ ਦੀਆ ਕਿਸਮਾਂ ਵਿਚ ਹੋਇਆ ਵਿਕਾਸ, ਆਨ-ਲਾਈਨ ਸੂਚਨਾ ਪ੍ਰਾਪਤੀ ਸਾਧਨਾਂ ਦਾ ਵਿਕਾਸ, ਅੰਤਰ-ਰਾਸ਼ਟਰੀ ਨੈਟਵਰਕ ਵਿਕਾਸ ਸਭ ਨੇ ਮਿਲ ਕੇ ਸੂਚਨਾ ਪਹੁੰਚ ਪ੍ਰਕ੍ਰਿਆ ਨੂੰ ਕਾਫ਼ੀ ਜਟਿਲ ਬਣਾ ਦਿੱਤਾ ਹੈ। ਇਸ ਲਈ ਸਾਰੀਆਂ ਲਾਇਬ੍ਰੇਰੀਆਂ ਦੇ ਪਾਠਕਾਂ ਲਈ, ਲਾਇਬ੍ਰੇਰੀ ਸਾਮੱਗਰੀ ਅਤੇ ਸੂਚਨਾ ਦਾ ਸਾਰਥਕ ਇਸਤੇਮਾਲ ਕਰਨ ਵਾਸਤੇ, ਸਿੱਖਿਆ ਅਤੇ ਸਿਖਲਾਈ ਜ਼ਰੂਰੀ ਹੋ ਗਈ ਹੈ। ਇਸ ਸਿੱਖਿਆ ਦੀ ਘਾਟ ਦੇ ਨਤੀਜੇ ਵਜੋਂ ਬਹੁਤ ਸਾਰੀਆਂ ਲਾਇਬ੍ਰੇਰੀ ਸਹੂਲਤਾਂ ਦਾ ਪੂਰਾ ਸਹਿਯੋਗ ਨਹੀਂ ਹੋ ਸਕਦਾ।

ਇਸ ਲਈ ਇਫ਼ਲਾ ਸਕੂਲ ਪੱਧਰ ਤੋਂ ਹੀ ਲਾਇਬ੍ਰੇਰੀ ਚੇਤਨਾ ਪੈਦਾ ਕਰਨ ਦੇ ਪ੍ਰੋਗਰਾਮ ਬਣਾ ਰਹੀ ਹੈ। ਇਨ੍ਹਾਂ ਨੂੰ ਅਮਲੀ ਜਾਮਾ ਪਹਿਨਾਉਣ ਵਾਸਤੇ ਦੂਸਰੇ ਅੰਤਰ-ਰਾਸ਼ਟਰੀ ਅਦਾਰਿਆਂ ਜਿਵੇਂ 'ਇੰਟਰਨੈਸ਼ਨਲ ਰੀਡਿੰਗ ਐਸੋਸੀਏਸ਼ਨ', 'ਇੰਟਰਨੈਸ਼ਨਲ ਕੌਂਸਿਲ ਫ਼ਾਰ ਅਡਲਟ ਐਜੂਕੇਸ਼ਨ', ਆਦਿ ਨਾਲ ਸਹਿਯੋਗ ਸਥਾਪਤ ਕਰ ਰਹੀ ਹੈ।

**9.5. ਅਪਾਹਜ ਪਾਠਕ :** ਇਫ਼ਲਾ ਦੇ ਕਈ ਪ੍ਰਾਜੈਕਟਾਂ ਵਿਚ ਲਾਇਬ੍ਰੇਰੀਆਂ ਦੇ ਅਪਾਹਜ ਪਾਠਕਾਂ ਦੀਆਂ ਲੋੜਾਂ ਵਲ ਪੂਰਾ ਧਿਆਨ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਇਸ ਦਾ ਇਕ ਅਲੱਗ ਅਨੁਭਾਗ 'ਸੈਕਸ਼ਨ ਆਫ਼ ਲਾਇਬ੍ਰੇਰੀਜ਼ ਸਰਵਿੰਗ ਡਿਸਅਡਵਾਂਟੇਜਿਡ ਪਰਸਨਜ਼' ਹੈ। ਇਸ ਤੋਂ ਇਲਾਵਾ ਇਕ ਹੋਰ 'ਸੈਕਸ਼ਨ ਆਫ਼ ਲਾਇਬ੍ਰੇਰੀਜ਼ ਫ਼ਾਰ ਦੀ ਬਲਾਈਂਡ' ਵੀ ਹੈ।

ਇਨ੍ਹਾਂ ਅਪਾਹਜ ਪਾਠਕਾਂ ਲਈ ਅਜਿਹੀਆਂ ਗੱਲਾਂ ਜਿਵੇਂ ਲਾਇਬ੍ਰੇਰੀ ਇਮਾਰਤ ਦੀ ਵਿਉਂਤ ਅਤੇ ਸਜਾਵਟ, ਪੁਸਤਕਾਂ ਆਦਿ ਦੇ ਵਿਸ਼ੇਸ਼ ਸੰਸਕਰਣ ਜਿਵੇਂ ਮੋਟੇ ਪ੍ਰਿੰਟ ਵਿਚ, ਬ੍ਰੇਲ ਵਿਚ, ਸਪਰਸ਼ ਵਾਲੀਆਂ ਅਤੇ ਬੋਲਦੀਆਂ ਪੁਸਤਕਾਂ ਆਦਿ ਬਹੁਤ ਮਹੱਤਵਪੂਰਣ ਹਨ।

**9.6. ਭਾਸ਼ਾਈ ਅਤੇ ਨਸਲੀ ਘੱਟ ਗਿਣਤੀਆਂ ਦੀਆਂ ਸਮੱਸਿਆਵਾਂ :** ਵਿਸ਼ਵ ਭਰ

ਵਿਚ ਘੱਟ ਗਿਣਤੀ ਗਰੁੱਪਾਂ ਨੂੰ ਮਿਲਦੀਆਂ ਲਾਇਬ੍ਰੇਰੀ ਸੇਵਾਵਾਂ ਬਾਰੇ ਸਰਵੇਖਣ ਕਰਨ ਦੀ ਜ਼ਿੰਮੇਵਾਰੀ 'ਸੈਕਸ਼ਨ ਆਨ ਲਾਇਬ੍ਰੇਰੀ ਸਰਵਿਸਜ਼ ਟੂ ਮਲਟੀਕਲਚਰਲ ਪਾਪੂਲੇਸ਼ਨਜ਼' ਨੂੰ ਦਿਤੀ ਗਈ ਹੈ। ਜੇਕਰ ਲਾਇਬ੍ਰੇਰੀਆਂ ਇਨ੍ਹਾਂ ਘਟ ਗਿਣਤੀਆਂ ਨੂੰ ਆਪਣੀ ਸੇਵਾ ਪ੍ਰਦਾਨ ਨਹੀਂ ਕਰ ਸਕਦੀਆਂ ਤਾਂ ਮਨੁੱਖਤਾ ਦਾ ਸਭਿਆਚਾਰ, ਸੰਸਕ੍ਰਿਤੀ ਖ਼ਤਰੇ ਵਿਚ ਪੈ ਸਕਦੀ ਹੈ। ਇਸ ਲਈ ਦੁਨਿਆਵੀ ਪੱਧਰ ਦੀ ਇਸ ਸਮੱਸਿਆ ਨੂੰ ਕਾਫ਼ੀ ਪਹਿਲ ਦਿੱਤੀ ਜਾ ਰਹੀ ਹੈ।

9.7. ਵਿਸ਼ੇਸ਼ ਮੁੱਦੇ : ਇਨ੍ਹਾਂ ਵਿਚ ਇਫ਼ਲਾ ਤਿੰਨ ਗੱਲਾਂ ਵਲ ਧਿਆਨ ਦੇ ਰਹੀ ਹੈ :

9.7.1. ਸੰਭਾਲ : ਸਾਮੱਗਰੀ ਦੀ ਸੰਭਾਲ ਕੇਵਲ ਰਾਸ਼ਟਰੀ ਲਾਇਬ੍ਰੇਰੀਆਂ ਅਤੇ ਖੋਜ ਲਾਇਬ੍ਰੇਰੀਆਂ ਦਾ ਹੀ ਕੰਮ ਨਹੀਂ, ਸਗੋਂ ਲਾਇਬ੍ਰੇਰੀ ਅਤੇ ਸੂਚਨਾ ਪ੍ਰਦਾਨ ਕਰਨ ਵਾਸਤੇ ਸੰਭਾਲ ਮੁੱਢਲਾ ਕੰਮ ਹੈ। ਇਸ ਸੰਬੰਧੀ ਇਫ਼ਲਾ ਦਾ ਇਕ ਕੇਂਦਰੀ ਪ੍ਰੋਗਰਾਮ ਵੀ ਹੈ ਅਤੇ ਇਕ ਅਨੁਭਾਗ ਵੀ ਹੈ ਜਿਸ ਰਾਹੀਂ ਪ੍ਰਾਜੈਕਟਾਂ ਦੀ ਲੜੀ ਸ਼ੁਰੂ ਕੀਤੀ ਜਾ ਰਹੀ ਹੈ।

9.7.2. ਕਾਪੀਰਾਈਟ : ਫੋਟੋ ਕਾਪੀ ਕਰਨ ਦੇ ਸਾਧਨਾਂ ਵਿਚ ਵਾਧਾ ਹੋਣ ਅਤੇ ਲਾਗਤ ਘਟਣ ਨਾਲ ਲਾਇਬ੍ਰੇਰੀਆਂ ਵਿਚ ਕਾਪੀਰਾਈਟ ਦੀ ਸਮੱਸਿਆ ਕਾਫ਼ੀ ਗੰਭੀਰ ਹੈ। ਨਵੀਂ ਤਕਨਾਲੋਜੀ ਦੇ ਅਸਰ ਅਧੀਨ ਆਪਟੀਕਲ ਸਕੈਨਿੰਗ, ਇਮੇਜ ਸਟੋਰੇਜ, ਟੈਲੀ ਫੈਕਸੀਮਾਇਲ, ਬਿਬਲਿਉ-ਗ੍ਰਾਫ਼ਿਕ ਰਿਕਾਰਡਾਂ ਦੀ ਮਸ਼ੀਨਾਂ ਰਾਹੀਂ ਅਤੇ ਬਿਜਲਾਣਵੀ ਬਦਲੀ ਆਦਿ ਇੰਨੇ ਸਾਧਨ ਹੋ ਗਏ ਹਨ ਕਿ ਪ੍ਰਕਾਸ਼ਕ ਅਤੇ ਲੇਖਕ ਕਾਪੀਰਾਈਟ ਦੇ ਅਧੀਨ ਪਾਬੰਦੀਆਂ ਬਾਰੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਨ। ਇਸ ਨਾਲ ਪ੍ਰਕਾਸ਼ਨਾਵਾਂ ਦੀ ਸਰਬਵਿਆਪੀ ਸੁਲਭਤਾ ਸੰਭਵ ਨਹੀਂ ਹੋ ਸਕੇਗੀ। ਇਫ਼ਲਾ ਇਸ ਸੰਬੰਧੀ ਅਨੇਕ ਪੱਧਰਾਂ ਤੇ ਕੰਮ ਕਰ ਰਹੀ ਹੈ ਅਤੇ ਅਜਿਹੇ ਅਦਾਰਿਆਂ ਜਿਵੇਂ ਯੂਨੈਸਕੋ ਅਤੇ 'ਵਰਲਡ ਇੰਟੇਲੈਕਚੁਅਲ ਪ੍ਰਾਪਰਟੀ ਆਰਗੇਨਾਈਜ਼ੇਸ਼ਨ' (WIPO) ਨਾਲ ਸਹਿਯੋਗ ਸਥਾਪਤ ਕਰ ਰਹੀ ਹੈ।

9.7.3. ਇਨਫ਼ਾਰਮੇਸ਼ਨ ਟੈਕਨਾਲੋਜੀ : ਸੂਚਨਾ ਪ੍ਰਬੰਧ ਅਤੇ ਇਲਾਕਟ੍ਰੋਨਿਕ ਡਾਟਾ ਪ੍ਰਾਸੈਸਿੰਗ (EDP) ਵਿਚ ਕਾਫ਼ੀ ਤੇਜ਼ੀ ਨਾਲ ਵਿਕਾਸ ਹੋ ਰਿਹਾ ਹੈ। ਇਸ ਵੇਲੇ ਇਫ਼ਲਾ UBCIM ਅਤੇ UDT ਰਾਹੀਂ ਕੰਮ ਕਰ ਰਹੀ ਹੈ। ਪਰ EDP ਦੇ ਅਮਲ ਬਾਰੇ ਵੀ ਅਧਿਐਨ ਕੀਤੇ ਜਾਣਗੇ ਕਿ ਲਾਇਬ੍ਰੇਰੀ ਪ੍ਰਬੰਧ ਵਿਚ ਇਨ੍ਹਾਂ ਦਾ ਪ੍ਰਯੋਗ ਕਿੰਨਾ ਹੋ ਸਕਦਾ ਹੈ, ਇਸ ਦੀ ਲਾਗਤ-ਪ੍ਰਭਾਵਕਤਾ, ਲਾਇਬ੍ਰੇਰੀ ਸਟਾਫ਼ ਉਪਰ ਅਸਰ, ਨੈਟਵਰਕ ਵਾਸਤੇ ਮਾਪਦੰਡ, ਆਦਿ ਬਾਰੇ ਅਧਿਐਨ ਕੀਤਾ ਜਾਵੇਗਾ। ਸਰਕਾਰੀ ਅਤੇ ਗੈਰ-ਸਰਕਾਰੀ ਅੰਤਰ-ਰਾਸ਼ਟਰੀ ਅਦਾਰਿਆਂ ਨਾਲ ਵੀ ਸੰਬੰਧ ਸਥਾਪਤ ਕੀਤੇ ਜਾਣਗੇ।

9.8. ਅੰਤਰ-ਰਾਸ਼ਟਰੀ ਸੰਸਥਾਵਾਂ ਨਾਲ ਸਹਿਯੋਗ : ਇਫ਼ਲਾ ਹੋਰ ਅੰਤਰ-ਰਾਸ਼ਟਰੀ ਅਦਾਰਿਆਂ ਨਾਲ ਆਪਣੇ ਸਹਿਯੋਗ ਦੀ ਭਾਵਨਾ ਵਧਾ ਰਹੀ ਹੈ।

9.8.1. ਅੰਤਰ-ਰਾਸ਼ਟਰੀ ਸਰਕਾਰੀ ਅਦਾਰੇ

(ੳ) ਯੂਨੈਸਕੋ : ਲਾਇਬ੍ਰੇਰੀਆਂ ਅਤੇ ਸੂਚਨਾ ਸੇਵਾਵਾਂ ਦੇ ਵਿਕਾਸ ਦੇ ਖੇਤਰ ਵਿਚ ਯੂਨੈਸਕੋ ਅਤੇ ਇਫ਼ਲਾ ਦੇ ਟੀਚੇ ਮੇਲ ਖਾਂਦੇ ਹਨ। ਇਸ ਲਈ ਇਨ੍ਹਾਂ ਦੀ ਪ੍ਰਾਪਤੀ ਲਈ ਦੋਹਾਂ ਵਿਚ ਆਪਸੀ ਸਹਿਯੋਗ ਬਹੁਤ ਜ਼ਰੂਰੀ ਹੈ।

**(ਅ) ਹੋਰ ਅਦਾਰੇ :** ਰਾਸ਼ਟਰ ਸੰਘ ਦੇ ਹੋਰ ਅੰਤਰ-ਰਾਸ਼ਟਰੀ ਅਦਾਰੇ ਵੀ ਹਨ, ਜਿਨ੍ਹਾਂ ਨਾਲ ਇਫ਼ਲਾ ਆਪਣਾ ਸਹਿਯੋਗ ਸਥਾਪਤ ਕਰੇਗੀ।

**9.8.2. ਅੰਤਰ-ਰਾਸ਼ਟਰੀ ਗੈਰ-ਸਰਕਾਰੀ ਅਦਾਰੇ**

ਅਨੇਕ ਅੰਤਰ-ਰਾਸ਼ਟਰੀ ਗੈਰ-ਸਰਕਾਰੀ ਅਦਾਰਿਆਂ ਨਾਲ ਇਫ਼ਲਾ ਨੇ ਸਮੇਂ ਸਮੇਂ ਆਪਣੇ ਸੰਬੰਧ ਲਾਇਬ੍ਰੇਰੀਅਨਸ਼ਿਪ ਦੇ ਖੇਤਰ ਵਿਚ ਹੀ ਨਹੀਂ, ਸਗੋਂ ਬਾਲਗ ਵਿਦਿਆ, ਸੂਚਨਾ ਪ੍ਰਕ੍ਰਿਆ, ਪ੍ਰਕਾਸ਼ਨ, ਮਾਨਕੀਕਰਣ, ਆਦਿ ਵਿਚ ਵੀ ਸਥਾਪਤ ਕੀਤੇ ਹਨ।

**10. ਪ੍ਰਾਪਤੀਆਂ**

ਉਪਰੋਕਤ ਚਰਚਾ ਤੋਂ ਇਫ਼ਲਾ ਪ੍ਰਾਪਤੀਆਂ ਦਾ ਪਤਾ ਲਗਦਾ ਹੈ ਕਿ ਇਸ ਨੇ ਲਾਇਬ੍ਰੇਰੀ ਅਤੇ ਸੂਚਨਾ ਸੇਵਾ ਦੇ ਹਰ ਪੱਖ ਦੇ ਵਿਕਾਸ ਵਾਸਤੇ ਅਨੇਕ ਕਾਰਜ ਕੀਤੇ ਹਨ ਅਤੇ ਕਰ ਰਹੀ ਹੈ। ਹੇਠਾਂ ਕੁਝ ਹੋਰ ਪ੍ਰਾਪਤੀਆਂ ਦਾ ਹਵਾਲਾ ਦਿੱਤਾ ਜਾਂਦਾ ਹੈ।

10.1. ਇਫ਼ਲਾ ਨੇ ਆਪਣੀ ਸਾਲਾਨਾ ਆਮ ਪਰਿਸ਼ਦ ਅਤੇ ਕਾਨਫ਼ਰੰਸ ਰਾਹੀਂ ਲਾਇਬ੍ਰੇਰੀਅਨਾਂ ਨੂੰ ਅਤਿ ਲੋੜੀਂਦਾ ਅੰਤਰ-ਰਾਸ਼ਟਰੀ ਮੰਚ ਪ੍ਰਦਾਨ ਕੀਤਾ ਹੈ ਜਿਸ ਰਾਹੀਂ ਉਹ ਆਪਣੇ ਵਿਚਾਰਾਂ ਅਤੇ ਤਜਰਬਿਆਂ ਦਾ ਵਟਾਂਦਰਾ ਕਰ ਸਕਦੇ ਹਨ, ਸਮੱਸਿਆਵਾਂ ਪੇਸ਼ ਕਰ ਸਕਦੇ ਹਨ ਅਤੇ ਉਨ੍ਹਾਂ ਦੇ ਹੱਲ ਬਾਰੇ ਵਿਸ਼ੇਸ਼ੱਗ ਰਾਇ ਪ੍ਰਾਪਤ ਕਰ ਸਕਦੇ ਹਨ।

10.2. ਅੰਤਰ-ਰਾਸ਼ਟਰੀ ਅੰਤਰ-ਲਾਇਬ੍ਰੇਰੀ ਉਧਾਰ ਸਕੀਮ ਜਿਸ ਵਿਚ ਇਕ ਦੇਸ਼ ਦੀਆਂ ਲਾਇਬ੍ਰੇਰੀਆਂ ਤੋਂ ਦੂਸਰੇ ਦੇਸ਼ ਦੀਆਂ ਲਾਇਬ੍ਰੇਰੀਆਂ ਵਿਚ ਪੁਸਤਕਾਂ ਅਤੇ ਰਸਾਲੇ ਉਧਾਰ ਭੇਜੇ ਜਾ ਸਕਦੇ ਹਨ, ਇਫ਼ਲਾ ਨੇ ਸ਼ਲਾਘਾਯੋਗ ਪ੍ਰਾਪਤੀ ਕੀਤੀ ਹੈ। ਇਸ ਕਾਰਜ ਵਾਸਤੇ ਇਸ ਨੇ ਲੋੜੀਂਦੇ ਨਿਯਮ ਅਤੇ ਮਾਪਦੰਡ ਵੀ ਨਿਸ਼ਚਿਤ ਕੀਤੇ ਹਨ।

10.3. ਇਸ ਨੇ ਸੂਚੀਕਰਣ ਨਿਯਮਾਵਲੀਆਂ ਵਿਚ ਸਮਰੂਪਤਾ ਲਿਆਉਣ ਖਾਤਰ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਦਾ 1961 ਵਿਚ ਪੈਰਿਸ ਵਿਖੇ ਆਯੋਜਨ ਕੀਤਾ ਜਿਸ ਵਿਚ ਅਨੇਕ ਦੇਸ਼ਾਂ ਵਿਚੋਂ ਸੂਚੀਕਰਣ ਮਾਹਿਰਾਂ ਨੇ ਹਿੱਸਾ ਲਿਆ। ਇਸ ਕਾਨਫ਼ਰੰਸ ਵਿਚ ਹੋਏ ਵਿਚਾਰ-ਵਟਾਂਦਰੇ ਦੇ ਬਾਅਦ 1967 ਵਿਚ ਪਹਿਲੀ ਵਾਰ ਅੰਤਰ-ਰਾਸ਼ਟਰੀ ਪੱਧਰ ਤੇ ਇਕ ਸੂਚੀਕਰਣ ਨਿਯਮਾਵਲੀ ਪ੍ਰਕਾਸ਼ਿਤ ਕੀਤੀ ਗਈ ਜੋ Anglo-American Cataloguing Rules (AACR-1967) ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਦਾ ਦੂਸਰਾ ਰੂਪਾਂਤਰ 1978 ਵਿਚ (AACR-2) ਪ੍ਰਕਾਸ਼ਿਤ ਹੋਇਆ ਸੀ ਅਤੇ ਇਸ AACR-2 ਦਾ ਦੂਸਰਾ ਸੰਸਕਰਣ 1988 ਵਿਚ ਪ੍ਰਕਾਸ਼ਿਤ ਹੋਇਆ ਹੈ।

10.4. ਲੋਕ ਲਾਇਬ੍ਰੇਰੀਆਂ ਦੇ ਖੇਤਰ ਵਿਚ ਪ੍ਰਮਾਣ, ਮਾਪਦੰਡ ਅਤੇ ਲਾਇਬ੍ਰੇਰੀ ਕਾਨੂੰਨ ਵਾਸਤੇ ਇਫ਼ਲਾ ਨੇ ਅਨੇਕ ਯਤਨ ਕੀਤੇ ਹਨ। ਇਨ੍ਹਾਂ ਉਪਰਾਲਿਆਂ ਸਦਕਾ 1973 ਵਿਚ ਇਸ ਨੇ ਲੋਕ ਲਾਇਬ੍ਰੇਰੀਆਂ ਵਾਸਤੇ ਸੋਧੇ ਹੋਏ ਮਾਪਦੰਡ ਪ੍ਰਕਾਸ਼ਿਤ ਕੀਤੇ।

10.5. ਇਫ਼ਲਾ ਦੇ ਲਾਇਬ੍ਰੇਰੀ ਸਕੂਲਾਂ ਵਾਸਤੇ ਅਨੁਭਾਗ ਨੇ ਖੋਜ ਸਰਗਰਮੀਆਂ ਵਿਚ ਚੰਗੀ ਦਿਲਚਸਪੀ ਵਿਖਾਈ ਹੈ। ਇਹ ਖੋਜ ਸਰਗਰਮੀਆਂ ਇਸ ਪ੍ਰਕਾਰ ਹਨ : ਲਾਇਬ੍ਰੇਰੀ ਖੋਜ ਦੀਆਂ ਯੋਜਨਾਵਾਂ ਵਿਚ ਤਾਲਮੇਲ; ਖੋਜ ਪ੍ਰਾਜੈਕਟਾਂ ਦੀ ਰਜਿਸਟਰੇਸ਼ਨ ਲਈ ਯੂਨੈਸਕੋ ਨਾਲ ਸਹਿਯੋਗ; ਤੁਲਨਾਤਮਕ ਲਾਇਬ੍ਰੇਰੀਅਨਸ਼ਿਪ ਦੀ ਖੋਜ ਵਿਧੀ ਦਾ ਅਧਿਐਨ; ਸ਼ਬਦਾਵਲੀ

ਵਿਚਲੀਆਂ ਬਹੁਭਾਸ਼ੀ ਸਮੱਸਿਆਵਾਂ, ਆਦਿ।

10.6. ਇਫ਼ਲਾ ਦੀਆਂ ਹੋਰ ਗਤੀਵਿਧੀਆਂ ਵਿਚ ਕੰਪਿਊਟਰ ਨੈਟਵਰਕਿੰਗ, ਮਹੱਤਵਪੂਰਣ ਡਾਟਾਬੇਸਿਸ ਵਾਸਤੇ ਆਨ-ਲਾਈਨ ਪਹੁੰਚ ਮੁਹੱਈਆ ਕਰਨਾ ਆਦਿ ਸ਼ਾਮਲ ਹਨ।

10.7. ਇਫ਼ਲਾ ਨੇ ਖੇਤਰੀ ਮੀਟਿੰਗਾਂ ਵਿਚ ਵੀ ਅਨੇਕ ਪ੍ਰਾਪਤੀਆਂ ਹਾਸਲ ਕੀਤੀਆਂ ਹਨ ਅਤੇ ਵਿਕਾਸਸ਼ੀਲ ਦੇਸ਼ਾਂ ਵਿਚ ਸਮੇਂ ਸਮੇਂ ਕਾਨਫ਼ਰੇਸਾਂ ਕਰਵਾਉਂਦੀ ਰਹਿੰਦੀ ਹੈ।

10.8. ਨੌਜਵਾਨ ਲਾਇਬ੍ਰੇਰੀ ਵਿਗਿਆਨੀਆਂ ਨੂੰ ਸਟੱਡੀ ਗ੍ਰਾਂਟ ਵੀ ਮੁਹੱਈਆ ਕਰਦੀ ਹੈ।

10.9. ਵਿਕਾਸਸ਼ੀਲ ਦੇਸ਼ਾਂ ਵਿਚ ਇਸ ਦੀ ਪਹਿਲੀ ਆਮ ਕਾਨਫ੍ਰੰਸ ਮਨੀਲਾ ਵਿਖੇ 1980 ਵਿਚ ਕੀਤੀ ਗਈ ਸੀ ਅਤੇ ਦੂਸਰੀ ਕਾਨਫ਼ਰੰਸ 1984 ਵਿਚ ਨੈਰੋਬੀ ਵਿਖੇ ਹੋਈ, ਜਦ ਕਿ ਇਸ ਦੀ ਤੀਸਰੀ ਕਾਨਫ਼ਰੰਸ 1992 ਵਿਚ ਨਵੀਂ ਦਿੱਲੀ ਵਿਖੇ ਬੜੀ ਸਫ਼ਲਤਾ ਨਾਲ ਸੰਪੰਨ ਹੋਈ ਹੈ।

10. ਪ੍ਰਕਾਸ਼ਨਾਵਾਂ :

10.1. ਇਫ਼ਲਾ ਦੀਆਂ ਕੁਝ ਮਹੱਤਵਪੂਰਣ ਪ੍ਰਕਾਸ਼ਨਾਵਾਂ ਇਸ ਪ੍ਰਕਾਰ ਹਨ :

1. IFLA Membership Directory.
2. Annual Bibliography on the History of the Printed Books and Libraries.
3. National and International Library Planning.
4. Standards for Public Libraries.
5. Corporate Headings : Their Use in Library Catalogue and National Bibliographies.
6. International Standard Bibliographic Description for Monographs.
7. International Standard Bibliographic Description for Serials.
8. The Organization of the Library Profession.
9. World Directory of Administrative Libraries.
10. World Directory of Map Collections.
11. Libraries in the World.
12. Manual for Map Labrarians.
13. IFLA Professional Reports.
14. Guidelines for Public Libraries (ਇਸ ਦਾ 10 ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ)।

**11.2. Journals/Serials**

1. IFLA Annual
2. IFLA Journal (Quarterly)

3. International Cataloging and Bibliographic Control (Quarterly)
4. IFLA News
5. IFLA Trends (ਦੋ ਸਾਲਾ ਰਿਪੋਰਟ)

ਉਪਰੋਕਤ ਪ੍ਰਕਾਸ਼ਨਾਵਾਂ ਦੀ ਸੂਚੀ ਪੂਰੀ ਨਹੀਂ ਹੈ।[2] 1989 ਤਕ ਇਸ ਦੀਆਂ ਪ੍ਰਕਾਸ਼ਨਾਵਾਂ ਦੀ ਗਿਣਤੀ 50 ਤਕ ਪਹੁੰਚ ਚੁੱਕੀ ਸੀ। ਪ੍ਰਕਾਸ਼ਨਾ ਨੀਤੀ ਵਿਚ ਸੁਧਾਰ ਲਿਆਉਣ ਦੀ ਯੋਜਨਾ ਬਣ ਰਹੀ ਹੈ, ਜਿਸ ਲਈ ਇਕ ਪੱਕੀ ਪ੍ਰਕਾਸ਼ਨਾ ਕਮੇਟੀ ਬਣਾ ਕੇ ਪ੍ਰਕਾਸ਼ਨਾਵਾਂ ਦੀ ਗਿਣਤੀ ਵਧਾਈ ਜਾਵੇਗੀ।

12. ਸਿੱਟਾ

ਉਪਰੋਕਤ ਵਰਣਨ ਤੋਂ ਸਪਸ਼ਟ ਹੈ ਕਿ ਇਫ਼ਲਾ ਨੇ ਆਪਣੇ ਹੁਣ ਤਕ ਦੇ ਇਤਿਹਾਸ ਵਿਚ ਅਨੇਕ ਸ਼ਲਾਘਾਯੋਗ ਪ੍ਰਾਪਤੀਆਂ ਹਾਸਲ ਕੀਤੀਆਂ ਹਨ, ਅਨੇਕ ਪ੍ਰਾਜੈਕਟ ਪੂਰੇ ਕੀਤੇ ਹਨ, ਅਨੇਕਾਂ ਬਾਰੇ ਕੰਮ ਚਲ ਰਹੇ ਹਨ।

—ਇਫ਼ਲਾ ਦੇ ਕੰਮ-ਕਾਜ ਸੰਬੰਧੀ ਲੰਬੇ ਸਮੇਂ ਦੇ ਪ੍ਰੋਗਰਾਮ ਦੀ ਸਮੀਖਿਆ ਕੀਤੀ ਜਾਵੇਗੀ ਤਾਂ ਕਿ ਇਸ ਨੂੰ ਸਹੀ ਸੇਧ ਦਿੱਤੀ ਜਾ ਸਕੇ।

—ਸੈਮੀਨਾਰ, ਕਾਨਫ਼ਰੰਸਾਂ, ਵਰਕਸ਼ਾਪਾਂ ਆਦਿ ਵਿਚ ਪਾਸ ਕੀਤੇ ਗਏ ਮਤਿਆਂ ਦਾ ਵਿਸ਼ਲੇਸ਼ਣ ਅਤੇ ਮੁਲਾਂਕਣ ਕੀਤਾ ਜਾਵੇਗਾ।

—ਵਿੱਤੀ ਸਥਿਤੀ ਨੂੰ ਹੋਰ ਮਜ਼ਬੂਤ ਕੀਤਾ ਜਾਵੇਗਾ।

—ਪ੍ਰਾਜੈਕਟ ਸੰਬੰਧੀ ਸੁਝਾਅ ਲਏ ਜਾਣਗੇ ਅਤੇ ਇਨ੍ਹਾਂ ਦੀ ਪ੍ਰਸਤੁਤੀ ਨੂੰ ਉਤਸਾਹਿਤ ਕੀਤਾ ਜਾਵੇਗਾ।

—ਖੋਜ ਅਤੇ ਅਧਿਐਨ ਉਪਰ ਵਧੇਰੇ ਬਲ ਦਿੱਤਾ ਜਾਵੇਗਾ ਤਾਂ ਜੋ ਲਾਇਬ੍ਰੇਰੀਅਨਸ਼ਿਪ ਨੂੰ ਅੱਗੇ ਵਧਾਇਆ ਜਾ ਸਕੇ।

ਜੇਕਰ ਉਪਰੋਕਤ ਪ੍ਰੋਗਰਾਮ ਠੀਕ ਤਰ੍ਹਾਂ ਚਲ ਸਕੇ ਤਾਂ ਲਾਇਬ੍ਰੇਰੀ ਅਤੇ ਸੂਚਨਾ ਪੇਸ਼ਾਵਰਾਂ ਨੂੰ ਇਹ ਅੰਤਰ-ਰਾਸ਼ਟਰੀ ਸੰਘ ਆਸਾਨੀ ਨਾਲ 21ਵੀਂ ਸਦੀ ਵਿਚ ਲੈ ਜਾਵੇਗਾ ਜਿਥੇ ਨੌਜਵਾਨ ਪੇਸ਼ਾਵਰਾਂ ਲਈ ਭਵਿੱਖ ਉੱਜਵਲ ਹੈ, ਸੰਭਾਵਨਾਵਾਂ ਬੇਅੰਤ ਹਨ।

### ਹਵਾਲੇ

1. IFLA, *Medium-Term Programme, 1986-1991*, 2nd ed., Edited by Irwin H. Prizer, The Hague : IFLA, 1988, pp. 21-23.
2. Ibid.

# ਅਨੁਕ੍ਰਮਣਿਕਾ


Acc. No.
Date .........